# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

## ਜਿਲਦ ੧

ਕਵੀ ਚੂੜਾਮਣੀ ਭਾਈ ਸੰਤੋਖ ਸਿੰਘ

ਭਾਸ਼ਾ ਵਿਭਾਗ, ਪੰਜਾਬ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

੧ਓ ਸ੍ਰੀ ਵਾਹਿਗੁਰੂ ਜੀ ਕੀ ਫਤਹ॥

[ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ - ਜਿਲਦ ੮]

ਕਵੀ ਚੂੜਾਮਣੀ ਭਾਈ ਸੰਤੋਖ ਸਿੰਘ ਜੀ

ਕ੍ਰਿਤ

ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

ਜਿਲਦ ਅਠਵੀਂ

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

(ਰਾਸਿ ਛੇਵੀਂ ਤੇ ਸੱਤਵੀਂ ਸਾਰੀ)

ਮੰਗਲਾਂ ਦੀ ਭਾਵਾਰਥ ਪ੍ਰਕਾਸ਼ਨੀ ਟੀਕਾ

ਅਤੇ ਸ਼ੇਸ਼

ਪ੍ਰਯਾਵਾਂ ਤੇ ਉਧਾਰਾਂ ਸਮੇਤ ।

ਸੰਪਾਦਿਤ:-

ਪਦਮ ਭੂਸ਼ਨ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ

(ਕਰਤਾ 'ਕਲਗੀਧਰ ਚਮਤਕਾਰ')

ਭਾਸ਼ਾ ਵਿਭਾਗ, ਪੰਜਾਬ

**SRI GUR PARTAP SURAJ GRANTH VOL. VIII** (in Punjabi)

**Kavi Churamani Bhai Santokh Singh**
**Editor : Bhai Vir Singh**

ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਜਿਲਦ ਅਠਵੀਂ
ਕਵੀ ਚੂੜਾਮਣੀ ਭਾਈ ਸੰਤੋਖ ਸਿੰਘ
ਸੰਪਾਦਨ : ਭਾਈ ਵੀਰ ਸਿੰਘ

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

## ਜਿਲਦ ਅਠਵੀਂ



ਪਹਿਲੀ ਐਡੀਸ਼ਨ : 1991
ਦੂਜੀ ਐਡੀਸ਼ਨ ; 2011
ਕਾਪੀਆਂ . : 5000
ਕੀਮਤ : 246/- ਰੁਪਏ

1120 - ਹ.ਪੁ. - 1577

ਪ੍ਰਕਾਸ਼ਕ : ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ
ਛਾਪਕ : ਚੇਤਨਾ ਪ੍ਰਿੰਟਿੰਗ ਪ੍ਰੈਸ, ਸ਼ਾਪ ਨੰ: 107, ਬਡਹੇੜੀ, ਸੈਕਟਰ 41-ਡੀ, ਚੰਡੀਗੜ੍ਹ
ਰਾਹੀਂ : ਕੰਟਰੋਲਰ, ਛਪਾਈ ਤੇ ਸਟੇਸ਼ਨਰੀ ਵਿਭਾਗ, ਪੰਜਾਬ

# ਸੂਚੀ ਪੱਤ੍ਰ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ ਜਿਲਦ ੯.

––o––

# ਰਾਸਿ ਛੀਵੀਂ ਚੱਲੀ

ੴ ਸਤਿਗੁਰਪ੍ਰਸਾਦਿ ॥

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

**ਅਥ ਖ਼ਸ਼ਟਮ ਰਾਸ ਪ੍ਰਾਰੰਭਤੇ ॥**

**ਅਰਥ**—ਹੁਣ ਛੇਵੀਂ ਰਾਸਿ ਦਾ ਆਰੰਭ ਕੀਤਾ ਜਾਂਦਾ ਹੈ।

**ਅਥ ਜੁੱਧ ਪ੍ਰਬੰਧ ਕਥਨੰ*** ॥

{ਪ੍ਰਬੰਧ=ਕਾਵਯ ਰਚਨਾਂ। ਮਜ਼ਮੂਨ।}

**ਅਰਥ**—ਹੁਣ ਜੁੱਧਾਂ ਦੇ ਮਜ਼ਮੂਨ ਦਾ ਕਥਨ ਕਰਦਾ ਹਾਂ।

—o—

ਅੰਸੂ ੧ [ਮੰਗਲ। ਨਾਰਦ ਆਗਮਨ।]

—o—

## ੧. ਇਸ਼ਟ ਦੇਵ—ਅਕਾਲ ਪੁਰਖ ਦਾ—ਮੰਗਲ।

ਦੋਹਰਾ ॥ **ਸਤਿ ਚੇਤਨ ਆਨੰਦ ਇਕ ਅਸਤਿ ਭਾਂਤਿ ਪ੍ਰਿਯ†, ਪੂਰ ॥**
**ਨਭ ਸਮ ਸਭਿ ਮਹਿਂ, ਸ਼ੁਭ ਕਰਨ, ਗਨ ਮੰਗਲ ਕੋ ਮੂਰ ॥੧॥**

{ਸਤਿ ਚੇਤਨ ਆਨੰਦ=ਦੇਖੋ ਸ੍ਰੀ ਗੁਰ ਨਾਨਕ ਪ੍ਰਕਾਸ਼ ਪੂਰਬ: ਅਧਜਾਯ ੧ ਅੰਕ ੩ ਦੇ ਪਦਾਰਥ।}

**ਅਰਥ**—ਇਕ (ਅਕਾਲ ਪੁਰਖ ਜੋ) ਸਤਿ ਚੇਤਨ ਆਨੰਦ (ਹੈ ਅਰ ਜੋ) ਅਸਤਿ, ਭਾਂਤਿ, ਪ੍ਰਿਯ (ਰੂਪ ਹੋਕੇ) ਸਭਨਾਂ ਵਿਚ ਅਕਾਸ਼ ਵਾਂਙੂ ਪੂਰਨ ਹੋ ਰਿਹਾ ਹੈ, (ਉਹੀ) ਸ਼ੁਭਤਾ ਦੇ ਕਰਨੇ ਵਾਲਾ ਹੈ, ਅਤੇ ਸਾਰੇ ਮੰਗਲਾਂ ਦਾ ਮੂਲ ਹੈ (ਇਸ ਕਰਕੇ ਮੈਂ ਉਸ ਦਾ ਸਿਮਰਨ ਰੂਪ ਮੰਗਲ ਕਰਦਾ ਹਾਂ)।

---

*ਪਾ:—ਅਥ ਜੁੱਧ ਪ੍ਰਸੰਗ ਬਰਨਨੰ।

†ਸਤਿ ਚੇਤਨ ਆਨੰਦ, ਅਸਤਿ ਭਾਂਤਿ ਪ੍ਰਿਯ ਦੇ ਜੋ ਅਰਥ ਕਵੀ ਜੀ ਨੇ ਆਪ ਕੀਤੇ ਹਨ ਉਹ ਇਉਂ ਹਨ—ਸਤਿ ਚੇਤਨ ਆਨੰਦ ਪ੍ਰਤੱਛ। ਅਸਤਿ ਭਾਂਤਿ ਪ੍ਰਿਯ ਆਤਮ ਲੱਛ। ਇਹ ਤੀਨਹੁ ਜਿਤ ਕਿਤ ਦ੍ਰਿਸ਼ਟਾਵੈਂ ॥ ਇਨ ਬਿਹੀਨ ਕਿਤ ਕਛੂ ਨ ਜਨਾਵੈ ॥ ਅਸਤੀ ਹੈ ਸੁ ਪਦਾਰਥ ਸਾਰੂ ॥ ਭਿਤ ਭਾਂਤੀ ਪਰਕਾਸ਼ ਉੱਦਾਰ ॥ ਪਾਇ ਪਦਾਰਥ ਪ੍ਰਿਯ ਆਨੰਦ ॥ ਇਮ ਤੀਨਹੁੰ ਸਭਿ ਮਹਿ ਬਰਤੰਦ ॥ [ਰੁਤ ੫ ਅੰਸੂ ੩੭ ਅੰਕ [illegible]]

ਭਾਵ—ਅਕਾਸ਼ ਦੇ ਦੋ ਗੁਣ ਹਨ ਵਿਆਪਕਤਾ ਤੇ ਅਸੰਗਤਾ। ਵਿਆਪਕਤਾ ਦਾ ਜ਼ਿਕਰ ਕਵਿ ਜੀ ਨੇ ਸਪਸ਼ਟ ਕੀਤਾ ਹੈ ਕਿ ਅਕਾਸ਼ ਵਾਂਗੂ ਉਹ ਸਭਨਾਂ ਵਿਚ ਪਰੀ ਪੂਰਨ ਹੈ, ਅਸੰਗਤਾ ਵਾਲੇ ਖਿਆਲ ਨੂੰ ਆਪ ਨੇ ਸਾਫ ਨਹੀਂ ਦੱਸਿਆ, ਪਰ ਗੁਰੂ ਆਸ਼ੇ ਵਾਲੀ ਅਸੰਗਤਾ ਜੋ ਮਾਨੋ ਹੈ ਭੀ ਤੇ ਨਹੀਂ ਭੀ ਅਗਲੇ ਵਾਕਾਂ ਵਿਚ ਦਰਸਾਈ ਹੈ, ਜਦ ਕਿਹਾ ਹੈ ਕਿ ਉਹ ਸ਼ੁਭਤਾ ਦੇ ਕਰਨੇ ਵਾਲਾ ਤੇ ਮੰਗਲਾਂ ਦਾ ਮੂਲ ਹੈ। ਅਕਾਸ਼ ਜੜ ਹੋਣ ਕਰਕੇ ਜੀਕੂੰ ਅਸੰਗ ਹੈ, ਪ੍ਰਮਾਤਮਾਂ ਚੇਤਨ ਹੋਣ ਕਰਕੇ ਉਸ ਤਰ੍ਹਾਂ ਅਸੰਗ ਨਹੀਂ, ਪਰ ਜਿਵੇਂ ਰਾਗ ਦ੍ਵੈਖ ਵਿਚ ਫਸੇ ਜੀਵ ਅਸੰਗ ਨਹੀਂ ਰਹਿ ਸਕਦੇ ਤਿਵੇਂ ਪ੍ਰਮਾਤਮਾ ਅਸੰਗ ਰਹਿਣੇ ਵਿਚ ਅਸਮਰਥ ਨਹੀਂ, ਉਹ ਅਸੰਗ ਹੈ, ਐਉਂ ਅਸੰਗ ਹੁੰਦਾ ਹੋਯਾ ਵੀ ਉਹ ਮੰਗਲਾਂ ਦਾ ਮੂਲ ਤੇ ਨੇਕੀਆਂ ਦਾ ਕਰਨਹਾਰ ਹੈ। ਇਸ ਵਿਸ਼ੇ ਤੇ ਵਿਸ਼ੇਸ਼ ਵਿਚਾਰ ਗੁਰਮਤ ਅਨੁਸਾਰ ਇਸ ਪ੍ਰਕਾਰ ਹੈ:—

ਵੇਦਾਂਤ ਨੇ ਪ੍ਰਮਾਤਮਾਂ ਨੂੰ ਸਤਿ, ਚਿਤ, ਆਨੰਦ ਯਾ ਅਸਤਿ, ਭਾਂਤਿ, ਪ੍ਰਿਯ ਆਖਿਆ ਹੈ। ਇਸ ਨਾਲ ਉਸ ਦੇ ਤੱਤ੍ਵ ਸਰੂਪ ਦਾ ਵਰਣਨ ਹੋ ਜਾਂਦਾ ਹੈ, ਪਰ ਉਹ ਜਗਤ ਤੋਂ ਅਲੱਗ ਤੇ ਮੂਲੋਂ ਨਿਰਲੇਪ ਹਸਤੀ ਸਹੀ ਹੁੰਦਾ ਹੈ। ਮਨੁੱਖ ਦੇ ਰਰਖ, ਸ਼ੋਕ, ਦੁੱਖ, ਦਰਦ ਪੁਰ ਦਇਆ ਕਰਨ ਤੇ ਤ੍ਰੁੱਠਣ ਆਦਿ ਵਲਵਲਿਆਂ ਤੋਂ ਸੁੰਨ ਤੇ ਇਨਸਾਨ ਦੀਆਂ ਲੋੜਾਂ ਤੋਂ ਬੇਪਰਵਾਹ, ਉੱਚਾ ਤੇ ਅੱਸੰਗ ਸਹੀ ਹੋਣ ਕਰਕੇ ਇਕ ਨਿਰਾਸਤਾ ਵਾਲਾ ਵਜੂਦ ਜਾਪਦਾ ਹੈ ਤੇ ਮਨੁੱਖ ਦੇ ਦਿਲ ਨੂੰ ਐਸੇ ਪ੍ਰਮਾਤਮਾ ਨਾਲ ਕੋਈ ਰਸ ਨਹੀਂ ਰਹਿ ਸਕਦਾ। ਇਹ ਲੋਕ ਇਸ ਅੜਚਨ ਤੇ ਰੁਕ ਗਏ ਹਨ ਕਿ ਜੇ ਉਹ ਕਿਸੇ ਫੁਰਨੇ ਯਾ ਸੋਚ ਵਿਚ ਆਉਂਦਾ ਯਾ ਕ੍ਰਿਯਾ ਕਰਦਾ ਸਿੱਧ ਹੋਵੇ ਤਾਂ ਉਹ ਅਨੰਤ ਤੇ ਅਵਿਨਾਸ਼ੀ ਨਹੀਂ ਰਹਿ ਸਕਦਾ, ਇਸ ਕਰਕੇ ਬ੍ਰਹਮ ਨੂੰ ਤਾਂ ਉਹਨਾਂ ਨੇ ਅਸੰਗ ਤੇ ਨਿਰਲੇਪ ਰੂਪ ਦਿਤਾ। ਇਸ ਤੋਂ ਹੇਠਾਂ ਇਕ ਰੂਪ ਹੋਰ ਮੰਨਿਆਂ ਗਿਆ ਹੈ, ਜੋ ਸ਼ੁੱਧ ਸਤੋਗੁਣ ਮਾਇਆ ਵਿਚ ਬ੍ਰਹਮ ਦੇ ਪ੍ਰਤਿਬਿੰਬ ਦਾ ਰੂਪ ਹੈ। ਇਸ ਨੂੰ ਈਸ਼੍ਵਰ ਕਿਹਾ ਹੈ। ਇਸ ਵਿਚ ਛੇ ਗੁਣ ਦੱਸੀਦੇ ਹਨ:—ਐਸ਼੍ਵਰਜ, ਜਸ, ਵੈਰਾਗ, ਉਦਾਰਤਾ, ਲਛਮੀ, ਗਯਾਨ ( ਦੇਖੋ ਰਾਸ ੫ ਅੰਸੂ ੪੬ ਅੰਕ ੪੭ ਦੀ ਟੂਕ ਪੰਨਾ ੨੬੯੫)। ਇਸ ਈਸ਼੍ਵਰ ਨੂੰ ਬ੍ਰਹਮ ਤੋਂ ਹੇਠਾਂ ਤੇ ਜੀਵ ਤੇ ਸ੍ਰਿਸ਼ਟੀ ਤੋਂ ਉਪਰ ਥਾਂ ਦਿੱਤਾ ਹੈ। ਜੋ ਅੰਤ ਨੂੰ ਆਦਿ ਰੂਪ (ਬ੍ਰਹਮ) ਵਿਚ ਲੀਨ ਹੋ ਜਾਂਦਾ ਹੈ। ਪਰੰਤੂ ਗੁਰੂ ਘਰ ਵਿਚ ਉਸੇ ਨਿਰਲੇਪ, ਅਲੇਪ, ਅਲਗ ਸਤਿ ਚਿਤ ਆਨੰਦ ਹਸਤੀ ਨੂੰ ਹੀ ਕ੍ਰਿਪਾਲੂ, ਦਿਆਲੂ, ਭਗਤ ਵਤਸਲ ਆਦਿ ਪਿਆਰਾਂ ਵਾਲਾ ਦੱਸਿਆ ਹੈ। ਯਥਾ, 'ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ ॥':—ਉਹ ਕਰਤਾਰ ਹੈ, ਉਹੋ ਕਾਦਿਰ ਹੈ ਅਰਥਾਤ ਸਾਰੀ ਰਚਨਾਂ ਨੂੰ ਰਚਕੇ ਪਾਲ ਰਿਹਾ ਹੈ, ਪ੍ਰਬੰਧ ਕਰ ਰਿਹਾ ਹੈ, ਫਿਰ ਅਲੇਪ ਹੈ। ਅਤੇ ਰਚ, ਪਾਲ, ਪ੍ਰਬੰਧ ਕਰਕੇ ਐਕੂੰ ਅਬਿਨਾਸ਼ੀ ਕੀਕੂੰਣ ਹੈ ? ਇਸ ਦਾ ਅਸਲ ਭਾਵ ਇਕ ਤੁਕ ਵਿਚ ਦੱਸਕੇ ਦਾਰਸ਼ਨਕਾਂ ਦੀ ਮੁਸ਼ਕਿਲ ਬੀ ਹੱਲ ਕਰ ਦਿਤੀ ਹੈ:—'ਹੁਕਮੁ ਨ ਕਹਿਆ ਜਾਈ' ॥ ਅਰਥਾਤ, ਪ੍ਰਮਾਤਮਾਂ ਨੂੰ ਤੁਸੀਂ ਕਹਿੰਦੇ ਹੋ ਕਿ ਉਹ ਅਗਮ ਅਗੋਚਰ ਹੋਣ ਕਰਕੇ ਕਥਨ ਵਿਚ ਨਹੀਂ ਹੈ, ਤਿਵੇਂ ਹੀ ਸਮਝ ਲਓ ਕਿ ਉਸ ਦਾ 'ਹੁਕਮ' ਅਰਥਾਤ ਉਸ ਦੇ 'ਚੀਚਰ ਤੇ ਕਰਨੇ' ਬੀ ਅਕੱਥਨੀਯ ਹਨ, ਜਿਹੜਾ ਉਸ ਵਿਚ 'ਫੁਰਨਾ ਤੇ ਕਰਨਾ' ਅਰੋਪ ਕੇ ਉਸ ਦੇ ਵਿਕਾਰੀ ਹੋ ਜਾਣ ਤੋਂ ਤੁਸੀਂ ਡਰਦੇ ਹੋ, ਉਹ ਤੁਸਾਨੂੰ ਤਜਰਬਾ ਆਪਣੇ 'ਫੁਰਨੇ ਤੇ ਕਰਨੇ' ਦਾ ਹੈ। ਉਹ ਆਪਣਾ ਫੁਰਨਾ ਤੁਸੀਂ 'ਅਨੰਤ ਤੇ ਅਵਿਨਾਸ਼ੀ' ਨੂੰ ਅਰੋਪਦੇ

ਹੈ, ਇਸ ਕਰਕੇ ਟਪਲਾ ਖਾਂਦੇ ਹੋ। ਉਸ 'ਅਨੰਤ ਪ੍ਰਮਾਤਮਾ' ਦੇ 'ਫੁਰਨੇ ਤੇ ਕਰਨੇ' ਹੋਰਵੇਂ ਹਨ ਅਰ ਅਸੀਂ ਉਹਨਾਂ ਨੂੰ ਸਮਝ ਨਹੀਂ ਸਕਦੇ। ਇਸ ਕਰਕੇ ਫੁਰਮਾਉਂਦੇ ਹਨ ਕਿ ਜਿਵੇਂ ਪ੍ਰਮਾਤਮਾ ਦਾ ਸਰੂਪ ਹੈ 'ਸੱਤਿ', ਤਿਵੇਂ ਉਸ ਦੇ 'ਫੁਰਨੇ ਤੇ ਕਰਨੇ' ਬੀ ਸੱਤਿ ਸਰੂਪਤਾ ਵਾਲੇ ਹਨ, ਯਥਾ:-'ਸਚੇ ਤੇਰੇ ਕਰਣੇ ਸਰਬ ਬੀਚਾਰ'। 'ਸਚਾ ਤੇਰਾ ਹੁਕਮੁ ਸਚਾ ਫੁਰਮਾਣੁ'। ਦ੍ਰਿਸ਼੍ਟਾਂਤ ਲਈ ਵੇਖੋ ਧਰਤੀ ਪਰ ਰਹਿਣ ਵਾਲੇ ਲਈ ਦਰਯਾ ਇਕ ਪਾਣੀ ਦਾ ਰੌ ਹੈ ਜੋ ਖ਼ੁਸ਼ਕੀ ਦੇ ਦੋ ਕਿਨਾਰਿਆਂ ਵਿਚ ਵਗਦਾ ਹੈ, ਇਸ ਨੂੰ ਉਹ ਦਰਯਾ ਸਮਝਦਾ ਹੈ। ਪਰ ਸਮੁੰਦਰ ਵਿਚ ਬੀ ਦਰਯਾ ਵਗਦੇ ਹਨ, ਪਾਣੀ ਦੇ ਰੌ ਪਾਣੀ ਵਿਚ ਹੀ ਵਹਿੰਦੇ ਪਏ ਹਨ; ਪਾਣੀ ਵਿਚ ਅਭੇਦ ਹਨ ਪਾਣੀ ਰੂਪ ਹੋਕੇ, ਪਰ ਵੱਖਰੇ ਵਹਿੰਦੇ ਦਿੱਸਦੇ ਆਪਣਾ ਦਰਯਾ ਪਣਾ ਵੱਖਰਾ ਪਏ ਦੱਸਦੇ ਹਨ। ਤਿਵੇਂ ਸਾਡੇ 'ਫੁਰਨੇ ਤੇ ਕਰਨੇ, ਸਾਡਾ ਹੁਕਮ' ਵਿਕਾਰੀ ਸ਼ੈ ਹੈ, ਪਰ ਉਸ 'ਅਨੰਤ' ਦੇ 'ਕਰਣੇ' ਫੁਰਨੇ (=ਬੀਚਾਰ) ਤੇ 'ਹੁਕਮ' ਅਨੰਤਤਾਈ ਦੇ ਕ੍ਰਿਸ਼ਮੇ ਹਨ, ਉਹਨਾਂ ਵਿਚ ਵਿਕਾਰਤਾ ਦੀ ਸੰਭਾਵਨਾ ਕਰਨੀ ਆਪਣੇ 'ਫੁਰਨੇ' 'ਕਰਨੇ' ਨੂੰ ਉਸ ਅਕੱਥ ਵਿਚ ਕਲਪ ਲੈਣਾ ਹੈ। ਸਾਡਾ ਵਜੂਦ ਤੇ ਸਾਡੇ ਕਰਨੇ ਕਥਨੀ ਦੇ ਮੰਡਲ ਵਿਚ ਆਉਂਦੇ ਹਨ, ਉਸ ਦਾ ਸਰੂਪ ਤੇ ਕਰਨੇ ਅਕੱਥਨੀਯ ਹਨ। ਜਿਵੇਂ 'ਹੁਕਮੀ' ਅਕੱਥ ਹੈ ਤਿਵੇਂ ਹੀ 'ਹੁਕਮੁ ਨ ਕਹਿਆ ਜਾਈ'॥

ਇਹ ਮੁਸ਼ਕਿਲ ਹੱਲ ਕਰਕੇ ਸਤਿਗੁਰ ਜੀ ਨੇ ਪ੍ਰਮਾਤਮਾਂ ਨੂੰ ਰਚਣਹਾਰ ( ਕਰਤਾਰ ), ਪਾਲਣਹਾਰ, ਬਖਸ਼ਿੰਦ, ਪਤਿਤ ਪਾਵਨ ਆਦਿ ਸਿਫਤਾਂ ਵਾਲਾ ਦੱਸਿਆ ਤੇ ਆਖਿਆ ਹੈ:- "ਨਿਰਗੁਨੁ ਆਪਿ ਸਰਗੁਨੁ ਭੀ ਓਹੀ॥ ਕਲਾ ਧਾਰਿ ਜਿਨਿ ਸਗਲੀ ਮੋਹੀ॥' ਪੁਨਾ:-"ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ॥"
(ਗਉ: ਮ: ੫

ਗੁਰ ਸਿੱਖੀ ਦੇ ਇਸ ਅਸੂਲ ਦੀ ਸੋਝੀ ਇਸ ਦੋਹੇ ਤੋਂ ਸਹੀ ਹੋ ਰਹੀ ਹੈ, ਪਹਿਲਾਂ ਸਤਿ ਚਿਤ ਆਨੰਦ ਕਹਿ ਕੇ ਉਸ ਨੂੰ ਸ਼ੁਭਤਾ ਦਾ ਕਰਨਹਾਰ ਦੱਸਿਆ ਹੈ, ਤੇ ਸਾਰੇ ਮੰਗਲਾਂ ਦਾ ਮੂਲ ਵਰਣਨ ਕੀਤਾ ਹੈ, ਨਹੀਂ ਤਾਂ ਨਿਰਾ 'ਸਤਿ ਚਿਤ ਆਨੰਦ' ਸ਼ੁਭਤਾ ਤੇ ਅਸ਼ੁਭਤਾ ਦੋਹਾਂ ਦਾ ਕਰਨਹਾਰ ਨਹੀਂ ਤੇ ਨਾਂ ਮੰਗਲ ਅਮੰਗਲ ਦਾ ਮੂਲ ਹੈ, ਪਰੰਤੂ "ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ" ਦੇ ਸਰੂਪ ਵਾਲਾ ਆਪੇ ਨਿਰਗੁਣਤਾ ਆਪੇ ਸਰਗੁਣਤਾ ਦੇ ਰੰਗ ਦੱਸਣ ਵਾਲਾ 'ਸ਼ੁਭਤਾ ਦੇ ਕਰਨੇ ਵਾਲਾ' ਤੇ ਮੰਗਲਾਂ ਦਾ ਮੂਲ ਤੇ ਸ਼ੁਭਤਾ ਦੇ ਕਰਨੇ ਵਾਲਾ ਹੈ, ਅਰ ਜ਼ਰੂਰ ਹੈ।

ਵਾਹਿਗੁਰੂ ਦਾ ਵਜੂਦ 'ਨੇਕੀ ਕੁੱਲ' ਹੈ 'ਸੰਪੂਰਨ ਸ਼ੁਭਤਾ' ਹੈ, ਕਿਉਂਕਿ 'ਸ਼ੁਭਤਾ' ਹੀ ਸੱਤਯ ਵਸਤੂ ਹੈ, ਅਸ਼ੁਭਤਾ ਦਾ ਆਪਣਾ ਵਜੂਦ ਕੋਈ ਨਹੀ, ਉਹ ਤਾਂ ਸ਼ੁਭਤਾ ਦੀ ਕਮੀਂ ਯਾ ਅਣਹੋਂਦ ਦਾ ਨਾਮ ਹੈ, ਸੋ ਇਸ ਵਾਸਤੇ ਕਿ ਉਹ ਸੱਤਿ ਸਰੂਪ ਹੈ, ਉਹ ਸ਼ੁਭਤਾ ਸਰੂਪ ਬੀ ਹੈ ਕਿਉਂਕਿ ਸ਼ੁਭਤਾ ਸੱਤਿ ਵਸਤੂ ਹੈ। ਇਸੇ ਤਰ੍ਹਾਂ ਹੀ ਉਹ ਮੰਗਲ ਮੂਲ ਹੈ। ਅਮੰਗਲ ਉਹ ਹੋ ਹੀ ਨਹੀਂ ਸਕਦਾ, ਕਿਉਂਕਿ ਅਮੰਗਲ ਤਾਂ ਕੇਵਲ ਮੰਗਲ ਦੀ ਅਣਹੋਂਦ ਹੈ, ਤੇ ਉਹ 'ਹੋਂਦ' ਹੈ ਤੇ 'ਮੰਗਲ' ਹੋਂਦ ਹੈ, ਇਸ ਵਾਸਤੇ ਉਹ ਮੰਗਲ ਹੈ, ਸੰਪੂਰਣ ਮੰਗਲ ਰੂਪ ਹੋਣ ਕਰਕੇ ਮੰਗਲ ਮੂਲ ਹੈ। ਯਥਾ-'ਅਨਦ ਰੂਪ ਮੰਗਲ ਸਦ ਜਾਕੈ॥' ਤਥਾ-'ਮੰਗਲਾ ਹਰਿ ਮੰਗਲਾ ਮੇਰੇ ਪ੍ਰਭ ਕੇ ਸੁਣੀਐ ਮੰਗਲਾ'॥ ਉਸ ਦਾ ਸਰੂਪ ਆਨੰਦ ਹੈ, ਉਸ ਦਾ ਸਰੂਪ ਪ੍ਰਿਯ

ਹੈ। ਆਨੰਦ ਤੇ ਪ੍ਰੇਮ ਪੂਰਨ ਰੀਤਿ ਕਰਕੇ ਮੰਗਲ ਰੂਪ ਹਨ, ਆਨੰਦ ਯਾ ਪ੍ਰਿਯ ਪਦ ਮੰਗਲ ਦੇ ਹੀ ਇਕ ਤਰ੍ਹਾਂ ਅਰਥ ਵਾਚੀ ਪਦ ਹਨ, ਇਸ ਕਰਕੇ ਜਿਸ ਦਾ ਸਰੂਪ (ਆਨੰਦ=) ਮੰਗਲ ਹੈ, ਉਹ ਮੰਗਲ ਮੂਲ ਸੁਤੇ ਸਿੱਧ ਹੈ, ਮੰਗਲ ਮੂਲ ਨੇ ਮੰਗਲ ਦਾਨ ਕਰਨਾ ਹੈ, ਸ਼ੁਭਤਾ ਦੇਣੀ ਹੈ।

## ੨. 'ਕਵਿ-ਸੰਕੇਤ' ਮਿਰ੍ਯਾਦਾ ਦਾ ਮੰਗਲ।

**ਚੰਦ ਅਮੰਦ ਮਨਿੰਦ ਮੁਖ ਸੁਮਤਿ ਕੁਨਿੰਦ ਬਿਲੰਦ।**
**ਪਦ ਅਰਵਿੰਦ ਅਨੰਦ ਦਾ ਬੰਦ ਗਿਰਾ ਕਰ ਬੰਦਿ॥ ੨॥**

{ ਅਮੰਦ=ਕਲੰਕ ਰਹਤ। ਸੁੱਚ। ਮਨਿੰਦ=ਵਰਗਾ। ਕੁਨਿੰਦ=ਕਰਨੇ ਵਾਲੀ [ਫ਼ਾ:, ਕੁਨਿੰਦਹ]। ਗਿਰਾ=ਸਰਸ੍ਵਤੀ। }

**ਅਰਥ**—(ਜਿਸ) ਗਿਰਾ ਦਾ ਮੂੰਹ ਸੁੱਚ ਚੰਦਰਮਾਂ ਵਰਗਾ ਹੈ ( ਤੇ ਜੋ ) ਬੁੱਧੀ ਨੂੰ ਬਹੁਤ ਸ੍ਰੇਸ਼ਟ ਕਰਨੇ ਵਾਲੀ ਹੈ (ਇਸ ਦੇ) ਅਨੰਦ ਦੇਣ ਵਾਲੇ ਚਰਣਾਂ ਕਵਲਾਂ ਤੇ ਹੱਥ ਜੋੜਕੇ (ਮੇਰੀ) ਨਮਸਕਾਰ ਹੋਵੇ।

## ੩. ਇਸ਼੍ਟ ਗੁਰੂ—ਸ੍ਰੀ ਗੁਰੂ ਨਾਨਕ ਦੇਵ ਜੀ ਦਾ—ਮੰਗਲ।

ਕਬਿੱਤ॥ **ਬੰਦਨਾ ਕੋ ਲੇਤਿ ਹੀ, ਅਬੰਦਤਾ ਕੋ ਦੇਤਿ ਜਨ, ਪ੍ਰੀਤਿ ਲੇਤਿ, ਦੇਤਿ ਹੈਂ ਪ੍ਰਤੀਤ ਸੁਖ ਸੇਤੁ ਹੋ। ਭਾਉ ਉਰ ਲੇਤਿ ਹੀ, ਪ੍ਰਭਾਉ ਬਡੋ ਦੇਤਿ ਆਪਿ, ਨ੍ਰਿਗੁਨ ਪਦ ਦੇਤਿ, ਜਨ ਗੁਨ ਦੇਖਿ ਲੇਤਿ ਹੈਂ। ਥੋਰੀ ਜੈਸੀ ਭੇਟ ਲੇਤਿ, ਜਮ ਕੀ ਅਭੇਟ ਦੇਤਿ, ਸਤਿਗੁਰੂ ਨਾਨਕ ਸੰਤੋਖ ਸਿੰਘ ਚੇਤਿ ਹੈ। ਹੰਤਾ ਲੇਤਿ ਦਾਸਨਿ ਕੀ, ਅਹੰ ਬ੍ਰਹਮ ਦੇਤਿ ਉਰ, ਮਨ ਲੇਤਿ ਚਰਨ ਮੈਂ, ਮੁਕਤਿ ਸੁ ਦੇਤਿ ਹੈਂ॥ ੩॥**

{ ਬੰਦਨਾ=ਨਮਸਕਾਰ। ਅਬੰਦਤਾ=ਬੰਧਨ ਰਹਤਤਾ। ਸੁਤੰਤ੍ਰਤਾ। ਪਾਪਾਂ ਦੇ ਬੰਧਨਾਂ ਤੇ ਉਹਨਾਂ ਦੇ ਫਲ, ਦੁੱਖਾਂ ਦੇ ਬੰਧਨਾਂ ਤੋਂ ਛੁਟਕਾਰਾ ਮੁਰਾਦ ਹੈ। ਸੁਖ ਸੇਤੁ=ਸੁਖਾਂ ਦੇ ਪੁਲ। ਭਾਉ=ਸ਼ਰਧਾ, ਭਾਉ ਭਗਤੀ। ਉਰ ਲੇਤਿ=ਦਿਲ ਵਿਚ ਲੈਕੇ ਭਾਵ ਸ੍ਵੀਕਾਰ ਕਰਕੇ ( ਅ ) ਦਿਲ ਦੀ ਸ਼ਰਧਾ, ਭਗਤੀ। ਪ੍ਰਭਾਉ=ਪ੍ਰਤਾਪ, ਮਹਿਮਾ। ਮਹਾਤਮ। ਨ੍ਰਿਗੁਨ=ਗੁਣਾਂ ਤੋਂ ਰਹਤ ਪਦ। ਤਿੰਨਾ ਗੁਣਾਂ ਤੋਂ ਉੱਪਰਲਾ ਦਰਜਾ, ਯਥਾਰਥ ਅਵਸਥਾ। ਹੰਤਾ=ਹੰਕਾਰ, ਦੇਹਿ ਅਭਿਮਾਨ। }

**ਅਰਥ**—( ਜੋ ਸਤਿਗੁਰ ਜੀ ) ਦਾਸਾਂ ਦੀਆਂ ਨਮਸਕਾਰਾਂ ਲੈਕੇ ( ਉਹਨਾਂ ਨੂੰ ) ਸੁਤੰਤ੍ਰਤਾ ( ਦਾ ਦਾਨ ) ਦਿੰਦੇ ਹਨ, ਪ੍ਰੇਮ ਲੈਂਦੇ ਹਨ, ਪਰ ਸੁਖਾਂ ਦਾ ਪੁਲ ਰੂਪੀ ਭਰੋਸਾ ਦਾਨ ਕਰਦੇ ਹਨ। ਆਪ ( ਸੇਵਕਾਂ ਦੀ ) ਦਿਲੀ ਸ਼ਰਧਾ ( ਭਗਤੀ ) ਸ੍ਵੀਕਾਰ ਕਰਕੇ ( ਉਹਨਾਂ ਨੂੰ )

ਬਹੁਤ ਪ੍ਰਤਾਪ ਦੇਂਦੇ ਹਨ, (ਅਤੇ ਜਦੋਂ) ਦਾਸਾਂ (ਵਿਚ ਸ਼ੁਭ) ਗੁਣ ਦੇਖ ਲੈਂਦੇ ਹਨ (ਉਨ੍ਹਾਂ ਨੂੰ) ਤ੍ਰਿਗੁਣਾਤੀਤ ਪਦਵੀ ਦਾਨ ਕਰਦੇ ਹਨ, ਥੋੜੀ ਜੈਸੀ ਭੇਟਾ (ਦਾਸਾਂ ਦੀ) ਸ੍ਵੀਕਾਰ ਕਰਕੇ (ਉਨ੍ਹਾਂ ਨੂੰ) ਜਮ ਦੇ ਮਿਲਾਪ ਤੋਂ ਛੁਟਕਾਰਾ ਬਖਸ਼ਦੇ ਹਨ।(ਐਸੇ) ਸ੍ਰੀ ਗੁਰੂ ਨਾਨਕ ਦੇਵ ਜੀ ਨੂੰ (ਭਾਈ) ਸੰਤੋਖ ਸਿੰਘ ਜੀ (ਕਹਿੰਦੇ ਹਨ ਕਿ ਮੈਂ) ਸਿਮਰਦਾ ਹਾਂ,ਜੋ (ਅਪਣੇ) ਦਾਸਾਂ ਦੀ ਹੰਤਾ ਲੈਕੇ (ਉਨ੍ਹਾਂ ਦੇ) ਹਿਰਦੇ ਵਿਖੇ ਅਹੰ ਬ੍ਰਹਮ (ਦਾ ਦਾਨ) ਦੇਂਦੇ ਹਨ (ਤੇ ਉਨ੍ਹਾਂ ਦਾ) ਮਨ (ਅਪਣੇ) ਚਰਨਾਂ ਵਿਚ ਲੈ ਕੇ ਮੁਕਤੀ (ਦਾ ਦਾਨ) ਦਿੰਦੇ ਹਨ।

**ਭਾਵ**—ਇਸ ਕਬਿੱਤ ਵਿਚ ਕਵੀ ਜੀ ਨੇ ਸਤਿਗੁਰੂ ਜੀ ਦੇ ਸਾਡੇ 'ਅਵਗੁਣ ਹਰਨ' ਤੇ 'ਗੁਣ ਦਾਨ ਕਰਨ' ਦਾ ਟਾਕਰਾ ਕਰਕੇ ਦਸਦਿਆਂ ਉਨ੍ਹਾਂ ਦੀ ਮਹਾਨਤਾ ਦਰਸਾਈ ਹੈ। ਹਉਮੈਂ ਦਾਸਾਂ ਦੀ ਦੂਰ ਕਰਕੇ ਜੋ ਅਹੰਬ੍ਰਹਮ ਦਾ ਨਿਵਾਸ ਕਿਹਾ ਹੈ ਇਸ ਤੋਂ ਮੁਰਾਦ 'ਅਹੰਬ੍ਰਹਮ' ਦੇ ਸੁੱਕੇ ਦਮਗਜੇ ਮਾਰਨ ਦੀ ਨਹੀਂ, ਬਲਕੇ ਜੋ ਮੁਕਤੀ ਗੁਰੂ ਘਰ ਵਿਚ ਹੈ ਜਿਸ ਵਿਚ ਪ੍ਰੀਤ ਮੁੱਖ ਹੈ ਉਸ ਦੇ ਤ੍ਰੈ ਅੰਗ ਦੱਸੇ ਹਨ—੧. ਹਉਂ ਦਾ ਦੂਰ ਹੋਣਾ, ੨. ਬ੍ਰਹਮ ਦਾ ਅੰਤਰ ਆਤਮੇ ਅਵਿਰਲ ਮਿਲਾਪ ਹੋਣਾ, ਤੇ ਇਸ ਤੋਂ ਮਗਰੋਂ ੩. ਮਨ ਨੂੰ ਚਰਨਾਂ ਵਿਚ ਲੈਣਾ (ਭਾਵ ਪ੍ਰੇਮ) ਹੈ, ਅਰਥਾਤ ਹਉਮੈਂ ਦਾ ਅਭਾਵ, ਪ੍ਰੇਮ ਦੀ ਅਵਧੀ, ਬ੍ਰਹਮ ਤੱਤ ਨਾਲ ਮੇਲ, ਤ੍ਰੈਹਾਂ ਦਾ ਮੇਲ ਜੋ ਮੁਕਤੀ ਹੈ ਸੋ ਦਾਨ ਦਿੰਦੇ ਹਨ। ਗੁਰੂ ਘਰ ਦੀ ਮੁਕਤੀ ਵਾਲਾ ਗਜਾਨੀ ਸ਼ਿਲਾ ਤੁੱਲ ਅਹਿਲ ਨਹੀਂ ਹੋ ਵੈਂਦਾ। ਉਹ 'ਬ੍ਰਹਮ ਗਿਆਨੀ ਪਰਉਪਕਾਰ ਉਮਾਹਾ' ਦੇ ਰੰਗ ਵਿਚ 'ਕਰਮ ਕਰਤ ਹੋਵੈ ਨਿਹ ਕਰਮ' ਹੁੰਦਾ ਹੈ। ਉਸ ਦੀ ਬ੍ਰਿਤੀ ਵਿਚ ਨਾਮ ਯਾ ਇਉਂ ਕਹੋ, ਕਿ ਬ੍ਰਹਮ ਅਰੂੜ ਰਹਿੰਦਾ ਹੈ, ਉਸ ਦੇ ਇੰਦ੍ਰੇ ਤਕ ਬ੍ਰਹਮਾਕਾਰ ਰਹਿੰਦੇ ਹਨ। ਉਸ ਦੇ ਵਚਨ ਤੇ ਕਰਮ ਸੁਖ ਤੇ ਧਰਮ ਦੇ ਮੇਘ ਹੋਕੇ ਵਸਦੇ ਹਨ। ਖਿੜੇ ਗੁਲਾਬ ਹਾਰ ਸੁਗੰਧੀ ਦਾਤਾ ਹੁੰਦੇ ਹਨ।

## ੩. ਇਸ੍ਟ ਗੁਰੂ—ਸ਼੍ਰੀ ਗੁਰੂ ਅੰਗਦ ਦੇਵ ਜੀ ਦਾ—ਮੰਗਲ।

ਦੋਹਰਾ॥ **ਅਜਰ ਜਰਨ ਧੀਰਜ ਧਰਨ ਦੇਤਿ ਸ਼ਰਨ ਜਨ ਦਾਨ॥**
**ਸ੍ਰੀ ਅੰਗਦ ਸੁਖ ਕਰਨ ਕੋ ਨਮਸਕਾਰ ਗੁਨ ਖਾਨ॥੪॥**

{ ਅਜਰ ਜਰਨ=ਆਤਮ ਸੱਤਤਾ ਜੋ ਅਪਣੇ ਅੰਦਰ ਜਰ ਲੈਣੀ ਕਠਨ ਹੈ ਉਸ ਨੂੰ ਜਰ ਲੈਣ ਵਾਲੇ। }

**ਅਰਥ**—ਸ੍ਰੀ (ਗੁਰੂ) ਅੰਗਦ ਦੇਵ ਜੀ ਜੋ ਸੁਖਾਂ ਦੇ ਕਰਨ ਹਾਰੇ ਹਨ, ਗੁਣਾਂ ਦੀ ਖਾਨ ਹਨ, ਅਜਰ ਨੂੰ ਜਰ ਲੈਣ ਵਾਲੇ ਹਨ, ਧਰਤੀ (ਵਤ) ਧੀਰਜ (ਧਾਰਨ ਵਾਲੇ ਹਨ ਤੇ ਅਪਣੇ) ਦਾਸਾਂ ਨੂੰ ਸ਼ਰਨ ਦਾਨ ਕਰਦੇ ਹਨ (ਉਨ੍ਹਾਂ) ਨੂੰ (ਮੇਰੀ) ਨਮਸਕਾਰ ਹੋਵੇ।

## ੪. ਇਸ੍ਟ ਗੁਰੂ—ਸ਼੍ਰੀ ਗੁਰੂ ਅਮਰਦਾਸ ਜੀ ਦਾ—ਮੰਗਲ।

**ਅਤਿ ਉਦਾਰ ਬਖ਼ਸ਼ਤਿ ਪ੍ਰਭੂ ਦੋਨਹੁਂ ਲੋਕ ਅਨੰਦ॥**
**ਅਮਰਦਾਸ ਸ੍ਰੀ ਸਤਿਗੁਰੂ ਬੰਦੌਂ ਜੁਗ ਕਰ ਬੰਦਿ॥੫॥**

**ਅਰਥ**—ਸ੍ਰੀ ਸਤਿਗੁਰੂ (ਗੁਰੂ) ਅਮਰਦਾਸ ਪ੍ਰਭੂ ਜੀ ਨੂੰ ਮੈਂ ਦੋਵੇਂ ਹਥ ਜੋੜਕੇ ਨਮਸਕਾਰ ਕਰਦਾ ਹਾਂ ਜੋ ਬੜੇ ਉਦਾਰ ਹਨ, ਦੋਹਾਂ ਲੋਕਾਂ (ਲੋਕ ਪ੍ਰਲੋਕ) ਵਿਚ ਅਨੰਦ ਬਖਸ਼ਣੇ ਵਾਲੇ ਹਨ।

**ਭਾਵ**— ਉਦਾਰ ਤੇ ਬਖਸ਼ਿੰਦ ਕਹਿਣ ਤੋਂ ਕਵੀ ਜੀ ਦਾ ਇਸ਼ਾਰਾ ਆਪ ਦੇ ਨਾਮ ਦਾਨ ਦੀ ਦੇਗ ਅਮਿੱਤ ਚਲਾ ਦੇਣ ਤੋਂ ਤੇ ੨੨, ੫੨, ੭੨ ਵਜਕਤੀਆਂ ਮੰਜੀਆਂ ਪੈਦਾ ਕਰ ਦੇਣ ਤੋਂ ਹੈ ਜੋ ਕਿ ਗੁਰਮੁਖ ਪਦ ਤੇ ਅਰੂੜ੍ਹ ਹੋਕੇ ਨਾਮ ਦਾਨ ਦੇਣ ਵਾਲੇ ਸਤਪੁਰਖ ਹੋਏ।

## ੫. ਇਸ਼੍ਟ ਗੁਰੂ—ਸ੍ਰੀ ਗੁਰੂ ਰਾਮ ਦਾਸ ਜੀ ਦਾ—ਮੰਗਲ।

**ਤ੍ਰਾਸ ਬਿਨਾਸ਼ਿ ਉਪਾਸ਼ਕਨਿ ਪੁਰਹਿਂ ਆਸ ਗਨ ਦਾਸ ॥**
**ਰਾਮਦਾਸ ਸੁਖਰਾਸ ਕੌ ਨਮੋ ਹੁਲਾਸ ਪ੍ਰਕਾਸ਼ ॥ ੬ ॥**

{ ਉਪਾਸ਼ਕ=ਸੇਵਕ, ਦਾਸ, ਸਿੱਖ। ਉਪਾਸ਼ਕ ਦਾ ਬਹੁ ਵਚਨ 'ਉਪਾਸ਼ਕਨਿ' (ਅ) ਉਪਾਸ਼ਕਾਂ ਦੇ। }

**ਅਰਥ**— (ਮੈਂ, ਸ੍ਰੀ ਸਤਿਗੁਰੂ) ਸੁਖਾਂ ਦੀ ਰਾਸ (ਗੁਰੂ) ਰਾਮਦਾਸ ਜੀ ਨੂੰ, (ਜੋ ਸਦਾ) ਹੁਲਾਸ ਦੇ ਪ੍ਰਕਾਸ਼ ਕਰਨ ਵਾਲੇ ਹਨ, ਨਮਸਕਾਰ ਕਰਦਾ ਹਾਂ (ਕਿਉਂ ਜੋ ਆਪ ਅਪਣੇ ਉਪਾਸ਼ਕਾਂ ਦੇ ਭੈ ਦੂਰ ਕਰਦੇ ਹਨ ਤੇ ਸਾਰੇ ਦਾਸਾਂ ਦੀਆਂ ਆਸਾਂ ਪੂਰਨ ਕਰਦੇ ਹਨ।

## ੬. ਇਸ਼੍ਟ ਗੁਰੂ—ਸ੍ਰੀ ਗੁਰੂ ਅਰਜਨ ਦੇਵ ਜੀ ਦਾ—ਮੰਗਲ।

**ਸ੍ਰੀ ਅਰਜਨ ਸਿਰਜਨ ਅਨੰਦ ਤਰਜਨ ਜਨਨ ਬਿਕਾਰ ॥**
**ਬਰਜਨੰ ਦੁਰਜਨ ਤੇਜ ਕੌ, ਤਿਨ ਪਗ ਰਜ ਸਿਰ ਧਾਰਿ ॥ ੭ ॥**

{ ਸਿਰਜਨ ਅਨਦ=ਅਨੰਦ ਦੇ ਬਨਾਵਣ ਵਾਲੇ, ਭਾਵ ਸੁਖਾਂ ਦੇ ਦਾਤੇ।
ਤਰਜਨ=ਤਾੜਨ ਵਾਲੇ ਭਾਵ ਦੂਰ ਕਰਨ ਵਾਲੇ।
ਬਰਜਨ=ਰੋਕਣ ਵਾਲੇ। ਦੁਰਜਨ=ਖੋਟੇ ਲੋਕ। ਵੈਰੀ।
ਪਗ ਰਜ=ਚਰਨਾਂ ਦੀ ਧੂੜੀ। }

**ਅਰਥ**—ਸ੍ਰੀ (ਸਤਿਗੁਰੂ ਗੁਰੂ) ਅਰਜਨ ਦੇਵ ਜੀ ਅਨੰਦ ਦੇ ਸਿਰਜਣ ਵਾਲੇ ਹਨ, ਦਾਸਾਂ ਦੇ ਵਿਕਾਰਾਂ ਨੂੰ ਤਾੜਨ ਵਾਲੇ ਹਨ, ਤੇ ਖੋਟੇ ਲੋਕਾਂ ਦੇ ਤੇਜ ਨੂੰ ਰੋਕਣ ਵਾਲੇ ਹਨ, ਤਿਨ੍ਹਾਂ ਦੇ ਚਰਨਾਂ (ਕਵਲਾਂ) ਦੀ ਧੂੜੀ (ਨੂੰ ਮੈਂ) ਸਿਰ ਤੇ ਧਰਦਾ ਹਾਂ।

## ੭. ਇਸ਼੍ਟ ਗੁਰੂ—ਸ੍ਰੀ ਗੁਰੂ ਹਰਿ ਗੋਵਿੰਦ ਜੀ ਦਾ—ਮੰਗਲ।

ਕਬਿੱਤ॥ **ਬੋਧ ਮਹਿ ਬਿਦੇਹ, ਜੁੱਧ ਕ੍ਰੁੱਧ ਮੱਧ ਰਾਮਚੰਦ, ਸਿੱਖ ਤਾਰਿਬੇ ਕੌ ਭਵ ਸਿੰਧੁ ਤੇ ਜਹਾਜ ਹੈਂ। ਕਰੁਣਾ ਨਿਧਾਨ ਤੇ ਬਿਸ਼ਨੁ ਪਰਮਾਨ ਮਨ, ਕੀਰਤਿ ਪ੍ਰਕਾਸ਼ਬੇ ਕੋ ਸੋਈ ਦਿਜਰਾਜ ਹੈਂ। ਪ੍ਰਗਟ ਪ੍ਰਤਾਪ ਮੈਂ ਪ੍ਰਚੰਡ**

ਮਾਰਤੰਡ ਬਡੇ, ਸ਼ੋਭਾ ਸਭਿ ਲੈਬੇ ਕਉ ਸੁਹਾਇੰ ਸੁਰਰਾਜ ਹੈਂ। ਧੀਰਜਧਰਨ
ਕੋ ਧਰਨਿ ਰੂਪ ਬੀਰ ਬਰ, ਸ਼੍ਰੀ ਹਰਿਗੁਵਿੰਦ ਸੁਖਕੰਦ ਹ੍ਵੈ ਬਿਰਾਜ ਹੈਂ ॥੮॥

ਬੋਧ=ਗਿਆਨ।
ਬਿਦੇਹ=ਜੋ ਸਰੀਰ ਧਾਰੀ ਨਾਂ ਹੋਵੇ, ਜੈਸੇ ਈਸ਼੍ਵਰ। (ਅ) ਵਿਦੇਹ=ਪੁਰਾਤਨ ਮਿਥੁਲਾ ਦਾ ਨਾਮ ਹੈ ਜਿਸ ਨੂੰ ਅੱਜ ਕਲ ਤਿਰਹੁਤ ਆਖਦੇ ਹਨ, ਇਥੋਂ ਦੇ ਰਾਜੇ ਨੂੰ ਬੀ ਵਿਦੇਹ ਕਹਿ ਲੈਂਦੇ ਹਨ। ਵਿਸ਼ੇਸ਼ ਕਰਕੇ ਜਨਕ ਨੂੰ। ਜਨਕ ਗਿਆਨੀ ਸੀ, ਸੋ ਗਿਆਨੀ ਅਰਥ ਲਾਉਂਦੇ ਹਨ।
ਭਵ ਸਿੰਧੁ=ਸੰਸਾਰ ਸਮੁੰਦਰ।
ਦਿਜਰਾਜ=ਚੰਦ੍ਰਮਾਂ, ਬ੍ਰਾਹਮਨ, ਬ੍ਰਹਮਾਂ, ਬ੍ਰਿਹਸਪਤਿ ਆਦਿ।
ਮਾਰਤੰਡ=ਸੂਰਜ। ਸੁਰਰਾਜ=ਇੰਦ੍ਰ।

**ਅਰਥ**—(ਜੋ ਗੁਰੂ ਜੀ) ਗਿਆਨ ਵਿਚ ਵਿਦੇਹ (ਹਨ,) ਜੁੱਧ (ਵਿਚ ਤੇ) ਕ੍ਰੋਧ (ਦੇ ਸਾਹਮਣੇ) ਰਾਮਚੰਦ ਵਤ ਹਨ, ਸਿਖਾਂ ਨੂੰ ਸੰਸਾਰ ਸਾਗਰ ਤੋਂ ਤਾਰਣ ਲਈ ਜਹਾਜ (ਵਤ) ਹਨ। ਕ੍ਰਿਪਾ ਦੇ ਖਜ਼ਾਨੇ (ਹੋਣ ਕਰਕੇ) ਵਿਸ਼ਨੂੰ ਵਤ ਮਨ (ਰਖਦੇ ਹਨ, ਵਾਹਿਗੁਰੂ ਜੀ ਦੀ) ਸਿਫਤ ਸਲਾਹ ਦੇ ਪ੍ਰਕਾਸ਼ਣ ਵਿਚ ਉਹੀ ਚੰਦ੍ਰਮਾ ਵਤ ਹਨ, ਪ੍ਰਤਾਪ ਦੇ ਪ੍ਰਕਾਸ਼ ਵਿਚ ਜੋ ਤੇਜਵਾਨ ਸੂਰਜ ਵਾਂਙੂ ਵਡੇ ਹਨ (ਤੇ) ਸਾਰੀਆਂ ਸ਼ੋਭਾ ਲੈਣ ਵਿਚ (ਜੋ) ਇੰਦ੍ਰ ਵਾਂਙੂ ਸੁਹਾ ਰਹੇ ਹਨ (ਅਤੇ) ਧੀਰਜ ਧਾਰਨ ਵਿਚ ਜੋ ਧਰਤੀ ਰੂਪ ਹਨ ਓਹ ਸ੍ਰੇਸ਼ਟ ਬੀਰ ਸ੍ਰੀ ਗੁਰੂ ਹਰਿ ਗੋਵਿੰਦ ਜੀ ਸੁਖਾਂ ਦੇ ਮੇਘ ਹੋਕੇ ਬਿਰਾਜ ਰਹੇ ਹਨ (ਸੋ ਮੇਰੇ ਤੇ ਬੀ ਕ੍ਰਿਪਾਲੂ ਹੋਣ)।

**ਭਾਵ**—ਗਜਨ, ਯੁੱਧ, ਮੁਕਤੀ ਦਾਤਾ, ਸ਼ਕਤੀ, ਕ੍ਰਿਪਾ, ਕੀਰਤੀ, ਪ੍ਰਤਾਪ, ਤੇਜ, ਸ਼ੋਭਾ, ਧੀਰਜ, ਇਨ੍ਹਾਂ ਗੁਣਾਂ ਵਿਚ ਸਤਿਗੁਰਾਂ ਨੂੰ ਪ੍ਰਸਿੱਧ ਗੁਣ ਧਾਰੀਆਂ ਨਾਲ ਸ਼ੋਭਾ ਦਿੱਤੀ ਹੈ। ਜ਼ਾਹਰਾ ਜਾਪਦਾ ਹੈ ਕਿ ਆਪ 'ਗੁਰ ਅਵਤਾਰ' ਹਨ, ਉਪਮਾ ਆਪ ਤੋਂ ਛੋਟਿਆਂ ਨਾਲ ਦੇਣ ਵਿਚ ਕਵੀ ਜੀ ਨੇ ਉਕਾਈ ਕੀਤੀ ਹੈ, ਪਰ ਇਹ ਗੱਲ ਨਹੀਂ, ਕਵੀ ਜੀ ਇਕ ਇਕ ਗੁਣਧਾਰੀ ਦੀ ਇਕ ਇਕ ਉਪਮਾ ਦੇਕੇ ਸ੍ਰੀ ਗੁਰੂ ਜੀ ਨੂੰ 'ਸਰਬ ਗੁਣ ਨਿਧਾਨ' ਕਥਨ ਕਰ ਰਹੇ ਹਨ। ਸਾਰੇ ਗੁਣਾਂ ਦਾ ਇਕ ਵਜਕਤੀ ਵਿਚ ਇਕੱਠਿਆਂ ਹੋਣਾ ਜੋ ਦਰਸਾਇਆ ਹੈ ਇਹ ਸਾਰੇ ਉਪਮਾਨਾਂ ਤੋਂ ਉਨ੍ਹਾਂ ਦੀ ਅਧਿਕਤਾ ਦਰਸਾਈ ਹੈ।

## ੮. ਇਸ਼੍ਟ ਗੁਰੂ—ਸ਼੍ਰੀ ਗੁਰੂ ਹਰਿਰਾਇ ਜੀ ਦਾ—ਮੰਗਲ।

ਸੈਯਾ ॥ ਦੇਵ ਤਰੋਵਰ ਹੈ ਨ ਇਹੈ, ਹਰਿਰਾਇ ਗੁਰੂ ਕਰਿ ਦੇਵ ਤਰੋਵਰ।
ਸੋ ਸੁਰ ਧੇਨੁ ਨਹੀ ਮਨ ਜਾਨਿਯੇ, ਸੇਵ ਗੁਰੂ ਸੁਰ ਧੇਨੁ ਲਹੈ ਨਰ।
ਹੈ ਨ ਚਿੰਤਾਮਨਿ ਬੂਝ ਜਿ ਦੇਖਿਯੇ, ਸ਼੍ਰੀ ਗੁਰੂ ਕੇ ਨਖ ਚਿੰਤਮਣੀ ਬਰ।
ਸੋ ਨ ਸੁਧਾ ਮਧੁਰਾਇ ਕੋ ਧਾਰਤਿ, ਗਜਾਨ ਗਿਰਾ ਗੁਰ ਕੀ ਮਧੁਰੀਤਰ॥੯॥

{ ਦੇਵ ਤਰੋਵਰ=ਕਲਪ ਬ੍ਰਿੱਛ।
ਕਰਿ=ਕਰ ਦੇਂਦੇ ਹਨ, ਬਣਾ ਦੇਂਦੇ ਹਨ (ਅ) ਕਰ=ਹਥ।
ਸੁਰ ਧੇਨੁ=ਕਾਮਧੇਨੁ। ਲਹੈ=ਲੇ ਲੈਂਦਾ ਹੈ। (ਅ) ਲਹੈਂ=ਸਮਝਦੇ ਹਨ।
ਚਿੰਤਾਮਨਿ=ਇਕ ਮਣੀ, ਜਿਸ ਤੋਂ ਚਿੰਤਨ ਕੀਤਾ ਪ੍ਰਾਪਤਿ ਹੋਵੇ।
ਸੁਧਾ=ਅੰਮ੍ਰਿਤ। ਮਧੁਰੀ ਤਰ=ਅਤਿਸ਼ੇ ਕਰਕੇ ਮਿੱਠੀ। ਮਧੁਰੀ ਤੋਂ ਮੁਰਾਦ ਹੈ ਅੰਮ੍ਰਿਤ ਤੋਂ ਵਿਸ਼ੇਸ਼। }

**ਅਰਥ**-(ਇਹ) ਕਲਪ ਬ੍ਰਿੱਛ ਨਹੀਂ ਹੈ (ਜੋ ਸੁਰਗਾਂ ਵਿਚ ਸੁਣੀਦਾ ਹੈ, ਸਗੋਂ) ਇਹੋ ਗੁਰੂ ਹਰਿਰਾਇ ਜੀ ਹਨ ਜੋ (ਇਥੇ ਹੀ) ਕਲਪ ਬ੍ਰਿੱਛ ਬਣਾ ਦੇਂਦੇ ਹਨ। ਉਹ ਕਾਮਧੇਨ ਨਹੀਂ ਹੈ (ਜੋ ਸੁਰਗਾਂ ਵਿਚ) ਮਨ ਵਿਚ ਸਮਝ ਲਓ (ਕਿ ਸੁਣੀਂਦੀ ਹੈ, ਸਗੋਂ ਗੁਰੂ ਹਰਿਰਾਇ ਜੀ ਨੂੰ) ਸੇਵਕੇ ਮਾਨੁਖ (ਅਸਲੀ) ਕਾਮਧੇਨ ਲੇ ਲੈਂਦਾ ਹੈ। ਚਿੰਤਾਮਣੀ ਕੋਈ (ਸ਼ੈ) ਹੈ ਨਹੀਂ, ਪੁੱਛਕੇ ਭਾਵੇਂ ਦੇਖ ਲਈਏ, ਗੁਰੂ ਜੀ ਦੇ ਸ੍ਰੇਸ਼ਟ ਨਹੁੰ ਹੀ (ਅਸਲ) ਚਿੰਤਾਮਣੀ ਹਨ। ਉਹ ਅੰਮ੍ਰਿਤ ਨਹੀਂ ਹੈ ਜੋ (ਸ੍ਵਾਦ ਵਿਚ) ਮਿਠਾਸ ਧਾਰਨ ਕਰ ਰਿਹਾ ਹੈ, ਪਰੰਤੂ ਗਿਆਨ (ਰਸ ਨਾਲ ਭਰੀ) ਗੁਰੂ ਜੀ ਦੀ ਬਾਣੀ ਵਧੀਕ ਮਿੱਠੀ ਹੈ।

**ਹੋਰ ਅਰਥ**-੧. ਗੁਰੂ ਹਰਿ ਰਾਇ ਜੀ ਦੇ (ਕਰ=) ਹੱਥ ਹੀ ਕਲਪ ਬ੍ਰਿੱਛ ਹਨ। ੨. ਨਰ (=ਉੱਤਮ ਲੋਕ) ਗੁਰੂ (ਹਰਿ ਰਾਇ ਜੀ ਦੀ) ਸੇਵਾ ਨੂੰ ਹੀ ਕਾਮਧੇਨੁ (ਲਹੈਂ=) ਸਮਝਦੇ ਹਨ।

**ਭਾਵ**-ਸ੍ਰੀ ਗੁਰੂ ਜੀ ਨੇ ਜੋ ਅਨੇਕਾਂ ਬਖਸ਼ਿਸ਼ਾਂ ਕਰਕੇ ਗੁਰਮੁਖ ਪੈਦਾ ਕੀਤੇ ਜਿਨ੍ਹਾਂ ਨੇ ਸਤਿਨਾਮ ਦੀ ਦੋਹੀ ਫੇਰਕੇ ਜਗਤ ਤਰਾਇਆ, ਉਨ੍ਹਾਂ ਵੱਲ ਸੈਨਤ ਕਰਕੇ ਦੱਸਦੇ ਹਨ ਕਿ ਓਹ ਜਗਤ ਨੂੰ ਸੁਖ ਦੇਣ ਹਾਰੇ ਕਲਪ ਬ੍ਰਿੱਛ ਸਤਿਗੁਰਾਂ ਨੇ ਰਚੇ।

ਦੂਸਰੀ ਤੁਕ ਵਿਚ ਸਤਿਗੁਰਾਂ ਦੀਆਂ ਰਾਜਸੀ ਬਰਕਤਾਂ ਵੱਲ ਸੈਨਤ ਹੈ ਕਿ ਸੇਵਕਾਂ ਨੂੰ ਰਾਜੇ; ਜਾਗੀਰਦਾਰ ਬਣਾ ਦਿੱਤਾ,ਸੋ ਕਾਮਧੇਨੂ ਤੁੱਲ ਸੰਸਾਰਕ ਸੁਖਾਂ ਦੇ ਦਾਤੇ ਬਣੇ। ਤੀਸਰੀ ਵਿਚ ਛੂਹ ਮਾਤ੍ਰ ਨਾਲ ਜੀਅ ਦਾਨ ਦੇਕੇ ਜੋ ਅਨੰਤ ਸਿਖ ਤਾਰੇ ਉਨ੍ਹਾਂ ਦੀ ਚੇਤਨਤਾ ਵਿਚ ਨਾਮ ਚਿੰਤਨ ਦਾ ਪਰਵੇਸ਼ ਹੋਕੇ ਰਾਮ ਰਸ ਪ੍ਰਾਪਤ ਹੋਣ ਦਾ ਭਾਵ ਕਹਿ ਰਹੇ ਹਨ। ਚੌਥੀ ਤੁਕ ਸਤਿਗੁਰੂ ਜੀ ਦੀ ਵਾਕ ਸੱਤਤਾ ਤੇ ਵਾਕ ਦੀ ਮਧੁਰਤਾ ਦਾ ਪਤਾ ਦੇ ਰਹੀ ਹੈ ਕਿ ਜਿਸ ਦੀ ਮਿਠਾਸ ਅੰਮ੍ਰਿਤ ਤੋਂ ਵੱਧ ਸੀ ਤੇ ਜਿਸ ਦੀ ਸੱਤਤਾ ਨਾਮ ਤੇ 'ਰਾਜਾਲ' ਦਾਨ ਕਰਨ ਵਿਚ ਪੂਰਨ ਸੀ।

ਜੇ ਦੂਸਰੇ ਅਰਥਾਂ ਵੱਲ ਤੱਕੀਏ ਤਾਂ ਗੁਰੂ ਜੀ ਦੇ ਹੱਥ ਕਲਪ ਬ੍ਰਿੱਛ, ਉਨ੍ਹਾਂ ਦੀ ਸੇਵ ਕਾਮਧੇਨੁ, ਉਨ੍ਹਾਂ ਦੇ ਨਖ ਚਿੰਤਾਮਣੀ ਤੇ ਉਨ੍ਹਾਂ ਦੀ ਬਾਣੀ ਨੂੰ ਅੰਮ੍ਰਿਤ ਤੋਂ ਸ੍ਰੇਸ਼ਟ ਦੱਸਿਆ ਹੈ।

## ੯. ਇਸ਼ਟ ਗੁਰੂ-ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦਾ-ਮੰਗਲ।

ਦੋਹਰਾ॥ **ਲਾਲ ਮ੍ਰਿਦੁਲ ਸੁੰਦਰ ਜੁਗਲ ਕਮਲ ਲਲਿਤ ਅਲਪਾਇ॥**
**ਚਰਨ ਗੁਰੂ ਹਰਿਕ੍ਰਿਸ਼ਨ ਕੇ ਅਲਿ ਮਨ ਮਿਲਿ ਸੁਖਪਾਇ॥੧੦॥**

{ ਲਲਿਤ=ਸੁੰਦਰਤਾਈ, ਮਨਮੋਹਣੇ।
ਅਲਪਾਇ=ਤੁੱਛ ਹੋ ਰਹੀ ਹੈ, ਘਟਦੀ ਹੈ, ਨੀਵੀਂ ਪੈਂਦੀ ਹੈ, ਭਾਵ ਮਾਤ ਹੁੰਦੀ ਹੈ। ਜੇ ਪਾਠ–ਅਲਿਪਾਇ–ਹੋਵੇ ਤਾਂ ਅਰਥ ਲਵੇਗਾ–ਨਿਰਲੇਪ, ਅਸੰਗ। ਅਲਿ=ਭੌਰੇ। }

**ਅਰਥ**–ਸ੍ਰੀ ਸਤਿਗੁਰ ਹਰਿ ਕ੍ਰਿਸ਼ਨ ਜੀ ਦੇ ਦੋਵੇਂ ਸੁਹਣੇ ਚਰਣ (ਐਸੇ) ਲਾਲ ਤੇ ਕੋਮਲ ਹਨ ਕਿ ਕਮਲ ਦੀ ਸੁੰਦਰਤਾਈ (ਉਨ੍ਹਾਂ ਅਗੇ) ਨੀਵੀਂ ਪੈਂਦੀ ਹੈ, (ਐਸੇ ਚਰਣਾਂ ਨੂੰ) ਮਿਲਕੇ (ਸਿੱਖਾਂ ਰੂਪੀ) ਭੌਰਿਆਂ ਦਾ ਮਨ ਸੁਖ ਨੂੰ ਪ੍ਰਾਪਤ ਹੁੰਦਾ ਹੈ।

**ਹੋਰ ਅਰਥ**–ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਦੋਵੇਂ ਚਰਣ ਲਾਲ ਹਨ, ਕੋਮਲ ਹਨ, ਕਮਲ ਵਤ ਮਨਮੋਹਣੇ ਹਨ, (ਸਿੱਖ ਰੂਪੀ) ਭੌਰੇ ਮਨ ਇਨ੍ਹਾਂ ਨੂੰ ਮਿਲਕੇ (ਸੰਸਾਰ ਤੋਂ ਅਲਿਪਾਇ=) ਅਸੰਗ ਹੋ ਜਾਂਦੇ ਤੇ (ਪਰਮਾਰਥ ਦਾ) ਸੁਖ ਪ੍ਰਾਪਤ ਕਰਦੇ ਹਨ। ( ਅ ) ਉਪਰਲੇ ਅਰਥ ਵਿਚ–ਅਲਿਪਾਇ–ਦਾ ਅਰਥ ਚਰਨਾਂ ਨਾਲ ਹੀ ਲਾਉਣਾ ਕਿ ਚਰਣ ਹੀ ਕਮਲ ਵਤ ਸੰਸਾਰ ਦੇ ਪਦਾਰਥਾਂ ਤੋਂ ਅਲੇਪ ਹਨ।

## ੧੦ ਇਸ਼ਟ ਗੁਰੂ–ਸ੍ਰੀ ਗੁਰੂ ਤੇਗ ਬਹਾਦਰ ਜੀ ਦਾ–ਮੰਗਲ।

**ਚਾਦਰ ਭੇ ਹਿੰਦੁਵਾਨ ਕੀ ਬਾਦਰ ਅਨੰਦ ਉਦੋਤਿ।**
**ਤੇਗ ਬਹਾਦਰ ਗੁਰ ਨਮੋ ਸਿਮਰੇ ਹਾਦਰ ਹੋਤਿ ॥ ੧੧ ॥**

{ਬਾਦਰ=ਬੱਦਲ। ਉਦੋਤਿ=ਉਤਪਤਿ ਕਰਨ ਵਾਲੇ।}

**ਅਰਥ**–ਸ੍ਰੀ ਸਤਿਗੁਰੂ ਤੇਗ ਬਹਾਦਰ ਜੀ ਹਿੰਦੂਆਂ ਲਈ (ਔਰੰਗਜ਼ੇਬੀ ਜ਼ੁਲਮ ਦੀ ਧੁੱਪ ਤੋਂ ਰਖ੍ਯਾ ਕਰਨ ਵਾਲੇ) ਚਾਦਰ (ਸਮਾਨ) ਹੋਏ ਤੇ ਆਨੰਦ ਦੇ ਬੱਦਲ ਨੂੰ ( ਉਨ੍ਹਾਂ ) ਪ੍ਰਗਟ ਕਰ ਦਿਤਾ, (ਉਹਨਾਂ ਨੂੰ ਜਿੱਥੇ ਕੋਈ) ਯਾਦ ਕਰੇ ਹਾਜ਼ਰ ਹੁੰਦੇ ਹਨ (ਮੇਰੀ ਉਹਨਾਂ ਨੂੰ) ਨਮਸਕਾਰ ਹੋਵੇ।

**ਭਾਵ**–ਔਰੰਗਜ਼ੇਬੀ ਜ਼ੁਲਮ ਦਾ ਸੂਰਜ ਹਿੰਦੂਆਂ ਨੂੰ ਸਾੜ ਭੁੰਨ ਰਿਹਾ ਸੀ, ਉਸ ਦੀ ਧੁੱਪ ਤੇ ਹਿੰਦੂਆਂ ਦੇ ਵਿਚਕਾਰ ਚਾਦਰ ਸਮਾਨ ਆਪ ਆਏ ਤੇ ਸਿਰ ਦੇਕੇ ਔਰੰਗੇ ਦੇ ਤੇਜ ਨੂੰ ਹਰਿਆ, ਤੇ ਅਨੰਦ ਦੇ ਬਦਲ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣਾ ਸੀਸ ਦੇਣ ਮਗਰੋਂ ਹੋਰ ਠੰਢ ਵਰਤਾਉਣ ਲਈ ਜਗਤ ਵਿਚ ਛੋੜ ਗਏ। ਇਹ ਭਾਵ ਬੀ ਸਿਆਣੇ ਲੈਂਦੇ ਹਨ ਕਿ ਹਿੰਦੂਆਂ ਦੀਆਂ ਬਹੂ ਬੇਟੀਆਂ ਦੀ ਪਰਦਾ ਦਰੀ, ਧਰਮ ਹਿੰਨ੍ਹ ਤੇ ਮੰਦਰਾਂ ਦਾ ਨਾਸ਼ ਆਦਿ ਨੰਗੇਜ ਢੱਕਣ ਲਈ ਗੁਰੂ ਜੀ ਪਰਦੇ ਵਤ ਉਹਨਾਂ ਦੇ ਸਹਾਈ ਹੋਏ।

## ੧੧. ਇਸ਼ਟ ਗੁਰੂ–ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦ–ਮੰਗਲ।

ਕਬਿੱਤ–**ਭ੍ਰਿਗੁਨੰਦ ਦਾਨ ਦੀਨਿ ਤਾਂਹੀ ਕੋ ਅੱਛਤਛੀਨਿ, ਜਾਚਤਿ ਫਿਰਤਿ ਦੀਨ ਦਿੱਜਨ ਕੋ ਗੋਤ ਹੈ। ਰਾਮਚੰਦ ਅਨੰਦ ਸੰਦੋਹ ਅਸੁਮੇਧ ਵਿਖੈ ਪਾਯੋ ਦਾਨ, ਖਾਯੋ ਪੂਤ ਪੋਤੇ ਨਾਤੀਪੋਤ ਹੋਪੰਡ ਪੂਤ, ਸੂਰ ਸੁਤ, ਆਦਿ ਜੇ ਸੰਤੋਖ**

ਸਿੰਘ ਦੀਨਿ ਜਿਨ ਦਾਨ ਪੁਨ ਛੀਨਤਾ ਉਦੋਤਿ ਹੈ। ਸ੍ਰੀ ਗੁਬਿੰਦ ਸਿੰਘ ਮਹਾਂਦਾਨ ਦੀਨੋਕੋ ਨ ਸਮ ਦਿਨਦਿਨਦੂਨੋਦੂਨੋ ਚੌਨੌਚੌਨੋ ਹੋਤਹੈ*॥੧੨॥

ਭ੍ਰਿਗੁਨੰਦ=ਪਰਸਰਾਮ। ਅੱਛਤ=ਹੁੰਦਿਆਂ।
ਅਨੰਦ ਸੰਦੋਹ=ਅਨੰਦ ਦਾ ਪੁੰਜ। (ਆਨੰਦ ਸੰਦੋਹ)।
ਨਾਤੀ ਪੋਤ=ਪੋਤ੍ਰਿਆਂ ਦੇ ਪੋਤ੍ਰੇ, ਪੜਪੋਤ੍ਰੇ। ਪੰਡੁਪੂਤ=ਯੁਧਿਸ਼ਟਰ।
ਸੂਰਸੁਤ=ਕਰਣ। ਯਮ, ਸ਼ਨਿਸਚਰ, ਵਰੁਣ, ਅੱਸ੍ਵਨੀ ਕੁਮਾਰ, ਸੁਗ੍ਰੀਵ ਆਦਿਕ ਬੀ ਅਰਥ ਹਨ, ਪਰੰਤੂ ਦਾਨ ਦਾ ਪ੍ਰਕਰਣ ਚਲਿਆ ਹੋਣ ਕਰਕੇ ਇਥੇ 'ਕਰਣ' ਅਰਥ ਦਾ ਹੀ ਗ੍ਰਹਣ ਹੈ।
ਦੂਨੋ ਦੂਨੋ ਚੌਨੋ ਚੌਨੌ=ਦੂਣੇ ਦਾ ਦੂਣਾ=ਚੌਗੁਣਾਂ, ਤੇ ਚੌਗੁਣੇ ਦਾ ਚੌਗੁਣਾਂ ਸੋਲਾਂ ਗੁਣਾਂ, ਤੇ ਫੇਰ ਸੋਲਾਂ ਗੁਣੇ ਦਾ ਚੌਗੁਣਾ-ਚੌਸਠ ਗੁਣਾ, ਭਾਵ ਦਿਨੋਂ ਦਿਨ ਵਾਧੇ ਵਿਚ ਹੈ। (ਅ) ਚੌਸਠ ਵਿੱਦਯਾ ਦਾ ਦਾਨ ਦਿੱਤਾ।

**ਅਰਥ**—ਪਰਸਰਾਮ ਨੇ (ਪ੍ਰਿਥਵੀ ਦਾ) ਦਾਨ (ਬ੍ਰਾਹਮਣਾਂ ਨੂੰ) ਦਿੱਤਾ (ਜੋ) ਉਸਦੇ ਹੁੰਦਿਆਂ (ਹੀ ਉਨ੍ਹਾਂ ਤੋਂ) ਖੁੱਸ ਗਿਆ (ਤੇ ਹੁਣ ਤਾਈਂ ਉਨ੍ਹਾਂ) ਬ੍ਰਾਹਮਣਾਂ ਦੀ ਜਾਤੀ ਦੀਨ ਹੋ ਕੇ ਮੰਗਦੀ ਫਿਰਦੀ ਹੈ। (ਫੇਰ) ਅਨੰਦ ਦੇ ਪੁੰਜ ਰਾਮਚੰਦਰ ਜੀ ਤੋਂ ਅਸੁਮੇਧ ਜੱਗ ਵਿਖੇ (ਬ੍ਰਾਹਮਣਾਂ ਨੇ ਜੋ) ਦਾਨ ਪਾਇਆ, (ਉਹ ਉਨ੍ਹਾਂ ਦੇ) ਪੁਤਾਂ ਪੋਤ੍ਰਿਆਂ ਤੇ ਪੜਪੋਤ੍ਰਿਆਂ (ਨੇ ਹੀ) ਖਾਧਾ (ਅਗੋਂ ਮੁੱਕ ਗਿਆ)। ਕਵੀ ਸੰਤੋਖ ਸਿੰਘ ਜੀ (ਕਹਿੰਦੇ ਹਨ ਕਿ) ਯੁਧਿਸ਼ਟਰ ਤੇ ਸੂਰਜ ਸੁਤ (ਕਰਣ) ਤੋਂ ਆਦ ਲੈ ਕੇ ਜਿਸ ਜਿਸ ਨੇ ਦਾਨ ਦਿੱਤਾ (ਉਸ ਦਾਨ ਦਾ) ਨਸ਼ਟ ਹੋ ਜਾਣਾ ਪ੍ਰਗਟ ਹੈ। (ਪਰੰਤੂ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਿਤੇ ਮਹਾਂ ਦਾਨ ਦੀ ਕੋਈ ਸਮਤਾ (ਨਹੀਂ ਕਰ ਸਕਦਾ ਜੋ) ਦਿਨ ਦਿਨ ਦੂਣੇ ਤੋਂ ਦੂਣਾ ਤੇ ਚੌਣੇ ਤੋਂ ਚੌਣਾ ਹੁੰਦਾ ਜਾਂਦਾ ਹੈ।

**ਭਾਵ**—ਇਸ ਵਿਚ ਦਾਨੀਆਂ ਦੇ ਦਾਨ ਦੇਣ ਦਾ ਜ਼ਿਕਰ ਕਰਦੇ ਹੋਏ ਉਸ ਦਾਨ ਦੇ ਬਿਨਸ ਜਾਣ ਦਾ ਜ਼ਿਕਰ ਹੈ ਤੇ ਜਿਨ੍ਹਾਂ ਨੂੰ ਦਾਨ ਮਿਲਦਾ ਸੀ ਉਨ੍ਹਾਂ ਦੇ ਫੇਰ ਫੇਰ ਖਾਲੀ ਹੋ ਜਾਣ ਦਾ ਹਾਲ ਹੈ, ਸਭਨਾਂ ਦੇ ਦਾਨ ਤੋਂ ਵਡਾ ਦਾਨ ਦਸਮੇਂ ਪਾਤਸ਼ਾਹ ਦਾ ਦੱਸਿਆ ਹੈ। ਇੱਥੇ ਪਹਿਲੀ ਗੱਲ ਧਯਾਨ ਯੋਗ ਹੈ ਕਿ ਕਵੀ ਜੀ ਹਰ ਪਹਿਲੂ ਵਿਚ ਤੇ ਹਰ ਮੌਕੇ ਤੇ ਗੁਰੂ ਸਾਹਿਬਾਨ ਨੂੰ ਸਭ ਤੋਂ ਵਡਾ ਤੇ ਸਾਰੇ ਹਿੰਦੂ ਵਡਕਿਆਂ ਤੋਂ ਸ਼ਿਰੋਮਣੀ ਦੱਸਦੇ ਹਨ। ਦਾਨ ਦਾ ਜੋ ਹਾਲ ਕਿਹਾ ਨੇ ਉਸ ਦਾ ਵੇਰਵਾ ਇਹ ਹੈ, ਕਿ ਦਾਨ ਦਰਿੱਦਰੀਆਂ ਨੂੰ ਦਿੱਤਾ ਮੁੱਕੇ ਹੀ ਗਾ ਭਾਵੇ ਓਹ ਵਿਦਵਾਨ ਹੋਣ, ਪੂਜ ਹੋਣ। ਗੁਰੂ ਜੀ ਨੇ ਉਨ੍ਹਾਂ ਦੀ ਲੀਕ ਤੋੜਕੇ ਉਨ੍ਹਾਂ ਦਾਨ ਪਾਤਰਾਂ ਨੂੰ ਹੀ ਕੇਵਲ ਦਾਨ ਨਾ ਦਿੱਤਾ, ਜੋ ਅਗੇ ਲੈ ਲੈ ਕੇ ਭੁੱਖੇ ਹੁੰਦੇ ਰਹੇ ਅੜੇ ਨਾਂ ਹੀ ਐਸਾ ਦਾਨ ਦਿੱਤਾ ਜੋ ਫੇਰ ਨਾਸ਼ ਹੀ ਹੋ ਜਾਵੇ ਸਗੋਂ ਓਹ ਕਰਤੱਵਯ, ਉਹ ਵਿੱਦਯਾ, ਉਹ ਯੋਗਤਾ ਦਾਨ ਕੀਤੀ ਤੇ ਸਭ ਜਾਤੀਆਂ ਨੂੰ ਕੀਤੀ ਕਿ ਜਿਸ ਨਾਲ

*ਇਹ ਛੰਦ ਅੱਗੇ ਰੁਤ ੫ ਅੰਸੂ ੫੧ ਦੇ ਅੰਕ ੧੭ ਵਿਚ ਬੀ ਆਵੇਗਾ।

ਲੈਣ ਵਾਲੇ ਨੂੰ ਦੀਨਤਾ ਫੇਰ ਨਾ ਦੇਖਣੀ ਪਵੇ। ਹਿੰਦੀ ਤੇ ਹਿੰਦੂ ਜੋ ਦੀਨ ਤੇ ਗ਼ਰੀਬ ਤੇ ਗ਼ੁਲਾਮ ਹੋ ਰਹੇ ਸੇ, ਉਨ੍ਹਾਂ ਨੂੰ ਨਾਮ ਦਾਨ, ਵਿੱਦਯਾਦਾਨ, ਬੀਰਤਾ ਦਾਨ, ਸ਼ਸਤ੍ਰ ਵਰਤਨ ਦਾ ਹੁਨਰ, ਜਥੇਬੰਦੀ ਤੇ ਸਾਂਝੇ ਕੰਮ ਲਈ ਕੁਰਬਾਨੀ ਦਾ ਮਾਦਾ ਦਾਨ ਕੀਤਾ, ਜਿਸ ਨਾਲ ਉਹ ਆਪ ਜਮ ਦੀ ਕਨੇਰ ਤੋਂ ਸੁਤੰਤ੍ਰ, ਵਿੱਦਯਾ ਵਿਚ ਸਿਆਣੇ, ਜਗਤ ਵਿਚ ਆਜ਼ਾਦ, ਰਾਜੇ, ਜਗੀਰਦਾਰ, ਧਰਤੀਆਂ ਵਾਲੇ ਜ਼ਿਮੀਦਾਰ ਤੇ ਹਰ ਕਮਾਮ ਵਿਚ ਕਮਾਈ ਕਰਨ ਵਾਲੇ ਬਣਕੇ ਦੀਨਤਾ ਵਿਚੋਂ ਨਿਕਲ ਗਏ।

ਕਬਿੱਤ ॥ **ਦਲ ਜੋ ਦਿਲੇਸ਼ ਅਚਲੇਸ਼ ਦੋਊ ਮਿਲਿ ਧਾਏ, ਧੁਰਵਾ ਸੇ ਧੌਂਸਾ ਕੀ ਧੁੰਕਾਰ ਉਠੇ ਘੋਰਿ ਘੋਰਿ। ਬਾਂਧੇ ਬਡੇ ਠੱਟ ਭੱਟ ਘੱਟ ਕੇ ਸੰਘੱਟ ਜੁਟ, ਲੋਹ ਕੀ ਚਮਕ ਛਟਾ ਛਬਿ ਭਾਂਤ ਕੋਰਿ ਕੋਰਿ। ਗੋਰੇ ਪਰੇ ਓਰੇ, ਧੂਮ ਅਧਿਕ, ਅੰਧੇਰੋ ਧੁਰ, ਹਲਕੇ ਹਰੌਲ, ਹਲਾ ਹਲੀ ਉਠੈ ਠੌਰਿ ਠੌਰਿ। ਤੌਲੌ ਹੀ ਬਨਾਉ ਸ੍ਰੀ ਗੁਵਿੰਦ ਸਿੰਘ ਰਾਉ ਜੌ ਲੌ ਛੋਰੇ ਨ ਸਮੀਰ ਤੀਰ ਜੇਹ ਮਾਂਹਿ ਜੋਰਿ ਜੋਰਿ*** ॥ ੧੩ ॥

[ ਦਿਲੇਸ਼=ਦਿੱਲੀ ਪਤਿ, ਔਰੰਗਜ਼ੇਬ ਤੋਂ ਮੁਰਾਦ ਹੈ।
ਅਚਲੇਸ਼=ਪਹਾੜੀਏ ਰਾਜੇ। ਧੁਰਵਾ ਸੇ=ਬੱਦਲ ਵਰਗੀ।
ਧੁੰਕਾਰ=ਗਰਜ। ਘੋਰਿ ਘੋਰਿ=ਜ਼ੋਰ ਦੀ, ਭਯਾਨਕ, "ਘੁਰਰ ਘੁਰਰ" ਅਵਾਜ਼ ਜੋ ਬੱਦਲ ਕਰਦੇ ਹਨ।
ਬਾਂਧੇ ਬਡੇ ਠੱਟ ਭੱਟ ਘੱਟ ਕੇ ਸੰਘੱਟ ਜੁਟ=ਬੜੇ ਠਾਠ ਬੰਨ੍ਹ ਕੇ ਬੱਦਲਵਤ ਸੂਰਮਿਆਂ ਦਾ ਦਲ ਜੁੜਕੇ [ ਠੱਟ=ਠਾਠ ਬੰਨ੍ਹਕੇ। ਭੱਟ=ਸੂਰਮੇ। ਘੱਟ=ਬੱਦਲਵਤ। ਸੰਘੱਟ=ਇਕੱਠ। ਜੁੱਟ=ਜੁੜ ਕੇ]।
ਲੋਹ=ਸ਼ਸਤ੍ਰ। ਕੋਰਿ ਕੋਰਿ=ਕ੍ਰੋੜਾਂ ਹੀ ਕ੍ਰੋੜਾਂ। ( ਅ ) ਚੁਤਰਫੋਂ। ( ੲ ) ਕੋਨੇ ਕੋਨੇ ਤੋਂ ਭਾਵ ਬਿਜਲੀ ਕਦੇ ਕਿਸੇ ਪਾਸਿਓਂ, ਕਦੇ ਕਿਸੇ ਪਾਸੇ ਤੋਂ ਚਮਕਦੀ ਹੈ। ਓਰੇ=ਗੜੇ।
ਹਰੌਲ=ਫੌਜ ਦੇ ਅੱਗੇ ਚਲਣ ਵਾਲਾ ਦਸਤਾ [ਤੁਰ:, ਹਰਾਵਲ]।
ਹਲਾ=ਹੱਲਾ ਕਰਨਾਂ। ਹਲੀ=ਰੌਲਾ ਮਚਨਾ ( ਅ ) ਹਲਾ ਹਲੀ=ਹਲਚਲ, ਤੜਥੱਲੀ। ਸਮੀਰ=ਵਾਯੂ, ਹਵਾ।
ਜੇਹ=ਚਿੱਲਾ। [ਫਾ, ਜ਼ਿਹ]। ਜੋਰਿ ਜੋਰਿ=ਜੋੜ ਜੋੜਕੇ। ]

**ਅਰਥ**—ਔਰੰਗਜ਼ੇਬ ਤੇ ਪਹਾੜੀਆਂ, ਦੋਹਾਂ ਦੇ ਦਲ ਮਿਲਕੇ ( ਸ੍ਰੀ ਸਤਿਗੁਰੂ ਗੁਰੂ ਗੋਬਿੰਦ ਸਿੰਘ ਜੀ ਨਾਲ ਲੜਾਈ ਕਰਨ ਨੂੰ) ਧਾਏ, (ਉਸ ਵੇਲੇ ਉਨ੍ਹਾਂ ਦੇ) ਧੌਂਸਿਆਂ ਦੀ ਗੜਗਜ-ਬਦਲਵਤ ਭਿਆਨਕ ਉਠ ਰਹੀ ਸੀ। ਤੇ ਸੂਰਮਿਆਂ ਨੇ ਜੋ ਬੜੇ ਠੱਟ ਬੰਨ੍ਹੇ (ਓਹ ਇਉਂ ਸਨ ਜਿਵੇਂ) ਘਟਾ ਦੇ ਸੰਘਟਨ ਜੁੜਕੇ (ਚੜ੍ਹਦੇ ਹਨ) ਤੇ ਸਸ਼ਤ੍ਰ (ਐਉਂ) ਚਮਕੇ ਮਾਨੋਂ ਚੁਤਰਫੋਂ ਬਿਜਲੀ ਦੀ ਛਬੀ ਛਾ ਰਹੀ ਹੈ। ਗੋਲੇ ਗੜਿਆਂ ਵਤ ਬਰਸੇ, (ਜਿਨ੍ਹਾਂ

*ਇਹ ਛੰਦ ਅੱਗੇ ਰੁਤ ੬ ਅੰਸੂ ੯ ਅੰਕ ੨੧ ਵਿਚ ਥੋੜੇ ਫਰਕ ਨਾਲ ਫੇਰ ਆਵੇਗਾ।

ਦੇ) ਬਹੁਤੇ ਧੂੰਏ ਨਾਲ (ਅਤੇ) ਧੂੜ (ਦੇ ਉੱਡਣ ਨਾਲ) ਅੰਧੇਰਾ ਹੋ ਗਿਆ, ਹਰੋਲਾਂ ਦਾ ਅੱਗੇ ਵਧਣ (ਮਗਰ ਸੈਨਾ ਦਾ) ਹੱਲਾ (ਕਰਨ ਦਾ) ਥਾਂ ਥਾਂ ਰੌਲਾ ਮਚ ਪਿਆ। (ਪਰੰਤੂ) ਇਹ ਬਣਾਉ (ਸਾਰੇ ਦਾ ਸਾਰਾ) ਤਦ ਤਕ ਹੀ ਸੀ, ਜਦ ਤਕ ਕਿ ਸ੍ਰੀ ਸਤਿਗੁਰੂ ਗੁਰੂ ਗੋਬਿੰਦ ਸਿੰਘ ਜੀ (ਰਾਜਿਆਂ ਦੇ) ਰਾਜੇ ਨੇ ਆਪਣੇ ਚਿੱਲੇ ਵਿਚੋਂ ਜੋੜ ਜੋੜ ਕੇ ਤੀਰਾਂ (ਦੀ ਬਾੜ੍ਹ) ਵਾਯੂ ਵਾਂਗੂ ਨਹੀਂ ਸੀ ਛੋੜ ਦਿੱਤੀ।

[ਕਥਾ ਮਹਾਤਮ]।

ਦੋਹਰਾ॥ **ਸੁਨਹੁ ਕਥਾ ਗੁਰ ਕੀ ਰੁਚਿਰ ਜਿਮ ਸੰਗ੍ਰਾਮ ਪ੍ਰਸੰਗ।**
**ਮਨ ਬਾਂਛਤਿ ਪ੍ਰਾਪਤਿ ਕਰਹਿ ਪੁੰਨ ਮਹਿਦ ਅਘ ਭੰਗ॥ ੧੪॥**

**ਅਰਥ**-(ਹੇ ਸ੍ਰੋਤਾਜਨੋ!) ਜਿਵੇਂ ਗੁਰੂ ਜੀ ਦੇ ਜੁੱਧ (ਹੋਏ ਤਿਵੇਂ ਉਨ੍ਹਾਂ ਦੇ) ਪ੍ਰਸੰਗਾਂ ਦੀ ਸੁੰਦਰ ਕਥਾ ਸੁਣੋ, (ਜਿਸਦੇ ਸ਼ਰਧਾ ਨਾਲ ਸੁਣਨੇ ਕਰਕੇ) ਪਾਪ ਦੂਰ ਹੋਣਗੇ, ਪੁੰਨ ਬਹੁਤ ਪ੍ਰਾਪਤਿ ਹੋਣਗੇ ਤੇ ਮਨ ਮੰਗੀਆਂ (ਮੁਰਾਦਾਂ) ਮਿਲਣਗੀਆਂ।

[ਮੰਗਲ ਸਮਾਪਤ ਹੋਏ ਤੇ ਅਗੋਂ ਕਥਾ ਟੁਰੀ]।

ਸੈਯਾ॥ **ਏਕ ਸਮੇਂ ਹਰਿਗੋਬਿੰਦ ਜੀ ਨਿਜ ਮੰਦਿਰ ਸੁੰਦਰ ਬੀਚ ਥਿਰੋਊ ਨ ਸਮੀਪ ਮਹੀਪ ਜੁ ਥੇ* ਨਰ ਅੰਦਰਿ ਆਵਨ ਬੰਦ ਕਰੋ।[੧] [੨]ਦੇਖਿ ਭਲੋ ਅਵਿਕਾਸ਼ ਰਿਦੇ ਲਖਿ ਕਾਰਨਿ ਮੇਲਿ ਅਨੰਦ ਧਰੋ।ਸਾਰਦ ਬਾਰਦ ਸਾਰਦ ਪਾਰਦ ਤਾਂ ਸਮ ਨਾਰਦ ਮੋਦ ਭਰੋ॥ ੧੫॥** ਸੈਯਾ॥ **ਔਚਕ ਮੰਦਰ ਮੈਂ ਬਿਦ ਤਜੋਂ, ਗੁਰ ਹੇਰਿ ਉਠੇ ਹਿਤ ਆਦਰ ਕੇ†।ਬੰਦਨ ਆਪਸ ਮਾਹਿ ਕਰੇ,**

[੧]ਕੋਈ ਪਾਸ ਨਹੀ ਸੀ (ਕਿਉਂ) ਜੋ ਰਾਜਾ (ਤੋਂ ਲੈ ਸਧਾਰਣ) ਮਨੁਖ ਤੀਕ ਦਾ ਅੰਦਰ ਆਉਣਾ ਬੰਦ ਕਰ ਰਖਿਆ ਸੀ। (ਅ) ਮਹੀ+ਪ+ਜੁ+ਥੇ+ਨਰ=ਪ੍ਰਿਥਵੀ ਤੇ ਰਖਿਆ ਕਰਨ ਵਾਲੇ ਸਨ ਜੋ ਆਦਮੀ=ਅਰਥਾਤ ਦਰਬਾਨ ਪਾਸ ਕੋਈ ਨਹੀਂ ਸੀ, (ਕਿਉਂਕਿ) ਦਰਬਾਨਾਂ ਨੇ ਅੰਦਰ ਆਉਣਾ (ਸਭ ਦਾ) ਬੰਦ ਕੀਤਾ ਹੋਇਆ ਸੀ। [੨]ਸਿਆਲੇ ਦੇ ਬਦਲ ਵਾਂਙੂ ਅਨੰਦ ਵਿਚ ਭਰਿਆ ਨਾਰਦ (ਜਿਸਦਾ ਰੰਗ) ਸਾਰਦਾ (ਅਰ) ਪਾਰੇ ਵਰਗਾ ਚਿੱਟਾ ਹੈ, ਚੰਗਾ ਸਮਾਂ ਤਾੜਕੇ, ਕਾਰਨ ਨੂੰ ਲਖਕੇ ਅਨੰਦ ਨਾਲ ਮੇਲ ਕਰਨ ਅਚਾਨਕ ਮੰਦਰ ਵਿਚ ਪ੍ਰਗਟਿਆ, ਭਾਵ ਆਇਆ।

*ਪਾ:-ਜਥਾ।

†ਗੁਰੂ ਜੀ ਨੇ—ਜੋ ਸਦਾ ਅੰਤਰ ਆਤਮੇ ਅਕਾਲ ਪੁਰਖ ਨਾਲ ਇਕ ਸੁਰ ਰਹਿੰਦੇ ਹਨ —ਜੋ ਕੁਛ ਕਰਨਾ ਹੈ ਗ਼ੈਬ ਦੇ ਇਸ਼ਾਰੇ ਨਾਲ ਕਰਨਾ ਹੈ। ਆਪ ਨੇ ਬੀਰਰਸ ਦਾ ਸਮਾਨ ਰਚਿਆ ਹੈ, ਕਿਉਂਕਿ ਆਪਨੂੰ ਜੁਧ ਜੰਗ ਦਾ ਪਤਾ ਸੀ। ਕਿਸ ਵੇਲੇ ਜੁੱਧ ਛਿੜਨਾ ਹੈ?ਇਸ ਹੁਕਮ ਦੀ ਉਡੀਕ ਹੈ। ਆਪੂੰ ਕੁਛ ਨਹੀਂ ਕਰਨਗੇ: 'ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ'।ਹੁਣ ਇਸ਼ਾਰਾ ਕੋਈ ਗੈਬ ਤੋਂ ਹੋਯਾ ਹੈ ਕਿ ਜੁਧ ਦਾ ਸਮਾਂ ਆ ਗਿਆ ਹੈ। ਉਸਨੂੰ ਕਵਿਜੀ ਸੰਸਕ੍ਰਿਤ ਕਾਵਯ ਰੀਤੀ ਮੂਜਬ ਨਾਰਦ ਦੇ ਸੰਦੇਸਾ ਦੇਂਦੇ ਰੂਪਕ ਵਿਚ ਵਰਣਨ

[ਬਾਕੀ ਨੂਟ ਦੇਖੋ ਅਗਲੇ ਪੰਨੇ ਤੇ ਪੈਰ]

ਕਹਿ ਵਾਕ ਸਰੂਪ ਜੁ ਕਾਦਰ ਕੇ[1]।'ਆਵਹੁ ਦੇਵ ਮੁਨੀ! ਉਚ ਬੈਠਹੁ ਕੀਨ ਕ੍ਰਿਪਾ ਇਤ ਆਚਰਕੇ[2]। ਆਵਨ ਕਾਰਨ ਕੌਨ ਕਹੋ? ਕਿਮ ਬਾਂਛਤਿ ਕਾਰਜ ਜੋ ਉਰ ਕੇ?'॥੧੬॥ ਨਾਰਦ ਰੂਪ ਬਿਲੰਦ ਨਿਹਾਰਤਿ ਸੁੰਦਰ ਕ੍ਰਾਂਤਿ ਭੁਜਾ ਬਲ ਭਾਰੀ। ਦੀਰਘ ਸ੍ਰੀ ਮੁਖ ਮੰਡਲ ਪੈ ਕਲ ਕੁੰਡਲ ਡੋਲ ਬਡੀ ਦੁਤਿਵਾਰੀ[3]। ਅੰਗ ਵਿਸ਼ੇਸ਼, ਅਸ਼ੇਸ਼ ਅਹੈਂ ਪਟ, ਬੇਸ ਸੁ ਬੇਸ਼ ਸਜੇ ਮੁਦਕਾਰੀ[4]*। ਬ੍ਰਿੰਦ ਅਨੰਦ ਕੋ ਪਾਇ ਰਹਯੋ, ਗੁਨ ਕੀਰਤਿ ਕੋ ਤਬਿ ਕੀਨਿ ਉਚਾਰੀ॥੧੭॥ ਭੁਜੰਗ ਪ੍ਰਯਾਤ ਛੰਦ। 'ਗੁਰੂ ਰੂਪ ਧਾਰੇ ਨਮੋ ਲੋਹੁ ਮੋਹੀ। ਸਦਾ ਗਯਾਨ ਮੈਂ ਧਯਾਨ ਮੈਂ ਬਾਸ ਹੋਹੀ[5]। ਪਰੰਬ੍ਰਹਮ ਨਾਥੰ, ਲਖੈ ਨਾਹਿ ਕੋਈ। ਕਲਾ[6] ਜਾਲ ਧਾਰੋ, ਕਰਾਮਾਤ ਗੋਈ[7] ॥ ੧੮ ॥ ਨਿਰਾਲੰਬ ਨਾਥੰ, ਨਿਰਾਲੰ ਬਚਿੱਤ੍ਰੰ[8]। ਪ੍ਰਭੂ ਹੋ ਬਿਭੂ ਹੋ[9], ਅਭੈ ਹੋ, ਪਵਿੱਤ੍ਰੰ। ਕਲੀ ਕਾਲ ਮੈਂ ਪੰਥ ਕੀਨੋ ਸੁਖਾਰੇ। ਨਿਜੰ ਦਾਸ ਦੇਹੋਪਦੇਸ਼ੰ ਉਧਾਰੇ[10]॥੧੯॥ ਬਿਨਾ ਦੰਭ ਹ੍ਵੈ ਕੈ ਭਜੈ ਸਾਚ ਨਾਮੰ। ਤਜੇ ਦੇਹਿ ਹੰਤਾ, ਲਹੈ ਆਪ ਧਾਮੰ[11]। ਮਹਾਂ ਮੋਹ ਮਾਤੰਗ ਸ਼ੇਰੰ ਸਮਾਨੰ[12]। ਬਿਕਾਰੰ ਤਮੰ ਦੀਪ ਜੈਸੋ ਪ੍ਰਹਾਨੰ[13]॥੨੦॥ ਭਏ ਬੰਸ ਬੇਦੀਨ ਕੇ ਭਾਨੁ[14] ਜੋਏ। ਪੁਨੰ ਤ੍ਰੇਹਣੰ ਬੰਸ ਕੇ ਚੰਦ ਹੋਏ[15]। ਪਿਤਾ ਮੋਹਰੀ

[1]ਵਾਕ ਕਹੇ ਉਨ੍ਹਾਂ ਨੇ ਜੋ ਕਾਦਰ (ਰੱਬ) ਦਾ ਸਰੂਪ ਹਨ, ਭਾਵ ਗੁਰੂ ਜੀ ਬੋਲੇ। [2]ਚਲਕੇ ਆਏ ਹੋ। [3]ਸੁੰਦਰ ਕੁੰਡਲਾਂ ਦੀ ਡੋਲ ਬੜੀ ਖੂਬਸੂਰਤ (ਲੱਗ ਰਹੀ) ਹੈ। [4]ਵੱਡੇ ਅੰਗ ਹਨ, ਰੇਸ਼ਮੀ ਲਿਬਾਸ ਹੈ ਸਾਰਾ ਹੀ, (ਇਹ) ਖੁਸ਼ਨਮਾ ਵੇਸ ਬਹੁਤ ਸਜ ਰਿਹਾ ਹੈ। [5]ਸਦਾ ਗਯਾਨ ਸ੍ਵਰੂਪ ਹੋ ਅਰ ( ਭਗਤਾਂ ਦੇ ) ਧਿਆਨ ਵਿਖੇ ਵਸਦੇ ਹੋ। [6]ਸ਼ਕਤੀਆਂ। [7]ਛਪਾਈ ਹੈ। [8]ਆਸਰਾ ਰਹਿਤ ਨਾਥ ਹੋ, ਨਿਰਾਲੇ ਤੇ ਵਚਿੱਤ੍ਰ ਹੋ। [9]ਸੁਆਮੀ ਹੋ, ਵਿਆਪਕ ਹੋ। [10]ਦੇਹ+ਉਪਦੇਸ਼= ਉਪਦੇਸ਼ ਦੇਕੇ ਉਧਾਰਦੇ ਹੋ। [11]ਆਪਦੇ ਲੋਕ (ਗੁਰੂ ਪੁਰੀ) ਨੂੰ ਪ੍ਰਾਪਤ ਹੁੰਦਾ ਹੈ। [12]ਮਹਾਂ ਮੋਹ (ਰੂਪੀ) ਹਾਥੀ ਨੂੰ (ਆਪ) ਸ਼ੇਰ ਸਮਾਨ ਹੋ। [13]ਵਿਕਾਰਾਂ (ਰੂਪੀ) ਅੰਧੇਰੇ ਨੂੰ ਨਾਸ਼ ਕਰਨ ਲਈ ਦੀਵੇ ਵਤ ਹੋ। [14]ਬੇਦੀਆਂ ਦੀ ਵੰਸ਼ ਦੇ ਸੂਰਜ ਭਾਵ ਸ੍ਰੀ ਗੁਰੂ ਨਾਨਕ ਦੇਵ ਜੀ। [15]ਭਾਵ ਸ੍ਰੀ ਅੰਗਦ ਜੀ। *ਪਾ:—ਅੰਗ ਵਿਸ਼ੇਸ਼ ਅਹੈ ਪਟ ਬੇਸ ਸ ਬੇਸ ਸਜੇ ਮੁਦ ਸੁੰਦਰਕਾਰੀ।

[ਪਿਛਲੇ ਪੰਨੇ ਦੀ ਬਾਕੀ ਟੂਕ]

ਕਰਦੇ ਹਨ, ਕਿਉਂਕਿ ਆਪ ਇਸੇ ਸਾਹਿਤ੍ਯ ਦੇ ਜਾਣੂੰ ਸੇ। ਜੇ ਆਪ ਫਾਰਸੀ ਵਿੱਚ ਲਿਖਦੇ ਤਾਂ ਹੋ ਸਕਦਾ ਸੀ ਇਹ ਇਸ਼ਾਰਾ ਕਿਸੇ ਫਰਿਸ਼ਤੇ ਦੇ ਸੰਦੇਸੇ ਦੇ ਰੂਪਕ ਵਿੱਚ ਵਰਣਨ ਕਰਦੇ। ਨਾਰਦ ਕਿਉਂਕਿ 'ਕਲਹਾ' ਦਾ ਪਤੀ ਮੰਨਿਆਂ ਹੈ, ਇਸ ਲਈ ਲੜਾਈ ਦਾ ਦੂਤ ਹੋਕੇ ਆਉਣਾ ਕਾਵ੍ਯ ਵਿੱਚ ਇਸੇ ਨੂੰ ਫਬਦਾ ਹੈ। ਅਗਲੇ ਅੰਸੂ ਵਿਚ ਇਸਦੀ ਵਹੁਟੀ ਕਲਹ ਆਪ ਆਵੇਗੀ। ਇਹ ਰਿਵਾਜ ਆਮ ਕਵੀ ਬੀ ਵਰਤਦੇ ਰਹੇ ਹਨ। ਨਾਦਰ ਸ਼ਾਹ ਦੀ ਵਾਰ ਦਾ ਮੁਸਲਮਾਨ ਫਾਰਸੀ ਲੇਖਕ ਬੀ ਪਹਿਲਾਂ ਕਲਹਾ ਦਾ ਹੀ ਜ਼ਿਕਰ ਛੇੜਦਾ ਹੈ, ਸੋ ਇਹ ਇੱਕ ਕਾਵ੍ਯ ਰੀਤੀ ਹੋ ਗਈ ਹੈ ਸੀ, ਜਿਸਨੂੰ ਹਿੰਦੂ ਮੁਸਲਮਾਨ ਸਭ ਕਵੀ ਵਰਤਦੇ ਸੇ।

ਕੇ ਧਰਨੋ ਰੂਪ ਫੇਰੋ[1]। ਗੁਰੂ ਰਾਮਦਾਸੰ ਪ੍ਰਕਾਸ਼ੇ ਘਨੇਰੋ[2] ॥੨੧॥ਭਏ ਸ਼ਾਂਤਿ ਰੂਪੰ ਰਚਨੋ ਗ੍ਰਿੰਥ ਬਾਨੀ[3]। ਸੁਧਾ ਤਾਲ ਕੀਨੋ ਅਘੰ ਦਾਸ ਹਾਨੀ[4]। ਪਿਤਾ ਆਪ ਕੇ ਧੀਰ ਧਾਰੀ ਧਰਾ ਸੋ[5]।ਗੁਰੂ ਪੰਚ ਦੇਸ਼ਾਨਿ[6]ਸਿੱਖੀ ਪ੍ਰਕਾਸ਼ੀ ॥੨੨॥ ਧਰਨੋ ਆਪ ਰੂਪੰ ਮਹਾਂ ਸ਼ਸਤ੍ਰ ਧਾਰੀ। ਗੁਰੂ ਪੰਚ ਤੇ ਔਰ ਰੀਤੰ ਸੁਧਾਰੀ। ਧਰੀ ਤੇਗ ਪੀਰੀ ਰੁ ਮੀਰੀ ਪ੍ਰਕਾਸ਼ੀ। ਕਰੇ ਕਰਨੋਂ ਨ ਕਾਜੰ ਜਥਾ ਸ਼ੱਤ੍ਰ ਨਾਸ਼ੀ[7] ॥੨੩॥ ਦਯਾਸਿੰਧੁ ਸੀਲੰ ਕੁਚਾਲੰ ਪ੍ਰਨਾਸੀ[8]।ਕਰੋ ਆਪ ਲੀਲਾ ਜਥਾ ਮਾਨਵਾਸੀ[9]।ਮਹਾਂਰਾਜ ਰਾਜਾਨਿ ਰਾਜਾ ਧਿਰਾਜੰ[10]। ਤੁਹੀ ਦੀਨ ਬੰਧੂ ਸਜੇ ਸੰਤਕਾਜੰ[11] ॥੨੪॥ ਨਮੋ ਤੋਹਿ ਸ੍ਵਾਮੀ ਰਸੰ ਬੀਰ ਰਾਚੋ[12]। ਬਨੋ ਜੁੱਧ ਜੇਤਾ, ਮਹਾਂ ਰੁੱਦ੍ਰ ਮਾਚੋ[13]।ਇਸੀ ਹੇਤੁ ਜਾਨੋ ਅਧੋ[14] ਤੀਰ ਤੇਰੇ। ਸਵਾਧਾਨ ਹੂਜੇ ਸੁਨੋ ਬਾਕ ਮੇਰੇ' ॥ ੨੫ ॥ ਦੋਹਰਾ॥ਇਹ ਅਸ਼ਟਕ ਉਚਰਨੋ ਜਬੈ ਬੈਠਿ ਉਚਾਰਨ ਫੇਰ। ਸ੍ਰੀ ਨਾਨਕ ਕੀ ਬਾਰਤਾ ਕਹਨਿ ਲਗਨੋ ਤਿਸ ਬੇਰਿ॥੨੬॥ ਚੌਪਈ॥ 'ਮੋਦੀਖਾਨੇ ਸਮੋਂ ਬਿਤਾਯੋ। ਬਹੁਰੋ ਕਰਤਾ ਪੁਰਖ ਬੁਲਾਯੋ। ਬੇਈਂ ਬਿਖੈ ਬਰਨ ਜਬਿ ਕਹਨੋ। ਜਾਇ ਤਹਾਂ[15]ਉਪਦੇਸ਼ਨਿ ਲਹਨੋ॥੨੮॥ ਤਬਿ ਤੇ ਤਜਿ ਕਰਿ ਸਕਲ ਸਮਾਜਾ। ਸਿੱਖੀ ਬਿਸਤਾਰਿਨ ਕੇ ਕਾਜਾ।ਦੇਸ਼ ਬਿਦੇਸ਼ ਧਰਾ ਪਰ ਫਿਰੇ। ਸੁਨਿ ਕਰਿ ਸਕਲ ਲੋਕ ਮਗ ਪਰੇ॥੨੭॥ਤਿਸੀ ਰੀਤਿ ਤੁਮ ਬੀਰ ਕੁਟੰਬ। ਜੁੱਧ ਕਰਨਿ ਤੇ ਧਰੀ ਬਿਲੰਬ। ਸੋ ਮੈਂ ਸਿਮਰਨਿ ਕੇ ਕਰਿਵਾਵੋਂ[16]।ਜਿਸ ਰਣ ਕੋ ਪਿਖ ਨਿਤ ਹਰਖਾਵੋਂ[17]॥੨੯॥ਸੁਨਿ ਸਤਿਗੁਰ ਬੋਲ ਮੁਸਕਾਇ। 'ਪਿਖਹੁ ਜੁੱਧ ਅਬਿ ਭਟਿਨਿ ਅਘਾਇ[18]*।ਰਹੇ ਅਲਪ ਦਿਨ[19]ਦੇਰਿ ਨ ਕੋਈ।ਮਚਹਿ ਲੋਹ ਗਾੜ੍ਹੋ ਦਿਸ਼ ਦੋਈ॥੩੦॥ ਤੁਝ

---

[1]ਭਾਵ ਸ੍ਰੀ ਅਮਰ ਦਾਸ ਜੀ। [2]ਬੜੇ ਪ੍ਰਕਾਸ਼ਵਾਨ ਹੋਏ। [3](ਸ੍ਰੀ ਗੁਰੂ ਅਰਜਨ ਜੀ ਨੇ) ਬਾਣੀ ਦਾ ਗੁਰੂ ਗ੍ਰੰਥ ਸਾਹਿਬ ਰਚਿਆ। [4](ਫਿਰ) ਅੰਮ੍ਰਿਤ ਸਰੋਵਰ ਸਿਰਜਿਆ' ਦਾਸਾਂ ਦੇ ਪਾਪਾਂ ਨੂੰ ਨਾਸ਼ ਕਰਨ ਲਈ। [5]ਧਰਤੀ ਵਰਗੀ। [6]ਪੰਜੇ ਗੁਰਾਂ ਨੇ ਹੀ ਦੇਸ਼ਾਂ ਵਿਖੇ। [7]ਜਿਵੇਂ ਵੈਰੀ ਨਾਸ਼ ਹੋਣ। [8]ਦਯਾ ਦੇ ਸਮੁੰਦਰ, ਸੁਸ਼ੀਲ, ਖੋਟੀ ਚਾਲੀ ਦੇ ਨਾਸ਼ ਕਰਤਾ ਹੋ। [9](ਜੋ ਧੁਰ ਤੋਂ) ਮਨ ਵਿੱਚ ਵਸ ਰਹੀ ਹੈ। (ਅ) (ਮਹਾਂ ਪੁਰਖਾਂ) ਮਨੁਖਾਂ ਵਰਗੀ। [10]ਰਾਜਿਆਂ ਮਹਾਂਰਾਜਿਆਂ ਦੇ ਸ੍ਵਾਮੀ। [11]ਤੂੰ ਹੀ ਦੀਨਾਂ ਦਾ ਸਹਾਇਕ ਤੇ ਤੂੰਹੀ ਸੰਤਾਂ ਦੇ ਕਾਜ ਸਾਰਦਾ ਹੈਂ (ਭਾਵ ਸੁਧਾਰਦਾ ਹੈਂ)। (ਅ) ਸੰਤਾਂ ਲਈ ਸਜੇ ਹੋ ਭਾਵ ਅਵਤਰੇ ਹੋ। [12]ਬੀਰਰਸ (ਵਿੱਚ ਹੁਣ) ਰਚੋ। [13]ਬੜਾ ਭੁਯਾਨਕ (ਜੰਗ) ਮਚਾਓ। [14]( ਮੈਂ ) ਆਯਾ ਹਾਂ। [15]ਭਾਵ ਸੱਚਖੰਡ ਵਿੱਚ (ਕਰਤਾ ਪੁਰਖ ਕੋਲੋਂ)। [16]ਯਾਦ ਕਰਾਂਵਦਾ ਹਾਂ। [17]ਅਨੰਦ ਹੁੰਦਾ ਹਾਂ (ਮੈਂ)। [18]ਸੂਰਮਿਆਂ ਨੂੰ ਰਜਾ ਦੇਣ ਵਾਲਾ ਭਾਵ ਭਯਾਨਕ ਜੁੱਧ। [19](ਬਾਕੀ) ਥੋੜੇ ਹੀ ਦਿਨ ਰਹਿੰਦੇ ਹਨ। *ਪਾ:-ਭਟਅਨ ਘਾਇ।

ਕੋ ਰਹੇ ਉਡੀਕਤਿ ਆਗੇ।ਨਾਰਦ ਆਵਹਿ ਕਲਹਾ ਜਾਗੇ।ਕਲੀ ਕਾਲ ਕੋ ਜੰਗ ਅਖਾਰਾ।ਕਰਿ ਦਿਖਰਾਵੋਂ ਸ਼ੱਤ੍ਰ ਸੰਘਾਰਾ॥੩੧॥ਅਬਿ ਤੇ ਜਾਗਹਿ ਜੁੱਧ ਬਡੇਰਾ।ਬਹੁਰ ਕਰਹਿ ਰਣ ਪੌਤ੍ਰ ਜੁ ਮੇਰਾ।ਰੁੰਡ ਮੁੰਡ ਰਣ ਥਲ ਬਿਥਰਾਵੈਂ[1]।ਜੋਗਨਿ ਗ੍ਰਿੱਝਨ ਰੁਧਰ ਅਘਾਵੈਂ ॥੩੨॥ ਪੁਨ ਚਲ ਪੰਥ ਖਾਲਸਾ ਗਰਜੈ। ਤੇਜ ਤੁਰਕ ਕੋ ਤਰਜਤਿ ਬਰਜੈ[2]।ਦੇਖਤਿ ਰਹੀਯਹਿ ਜੰਗ ਘਨੇਰੇ।ਅਬਿ ਤੇ ਫਿਰਹਿਂ ਰਹੈਂ ਚਿਰ ਬੇਰੇ[3] ॥ ੩੩ ॥ ਸੁਨਿ ਨਾਰਦ ਆਨੰਦਤਿ ਹੋਵਾ। ਨਮੋ ਕਰਤਿ ਉਠਿ ਤਬਹਿ ਖਰੋਵਾ। ਗਮਨ੍ਯੋ ਸ਼ਤਦ੍ਰਵਹਿ ਸੁਰਨਿ ਮਝਾਰਾ। ਗੁਰ ਪ੍ਰਸੰਗ ਤਹਿਂ ਸਰਬ ਉਚਾਰਾ ॥ ੩੪ ॥ ਸੋ ਨਿਸ ਦਿਨ ਸਤਿਗੁਰੂ ਬਿਤਾਇ। ਸੁਭਟ ਹਕਾਰੇ ਨਿਕਟਿ ਬਿਠਾਇ।ਕਰੀ ਨਦਰ ਮਹਿ ਸਗਰੀ ਸੈਨਾ। ਦਿਯੇ ਸ਼ਸਤ੍ਰ ਜੋ ਜਿਸ ਢਿਗ ਹੈ ਨਾ ॥ ੩੫॥ ਬਖਸ਼ੇ ਤੇਗੇ ਖੜਗ ਦੁਧਾਰੇ। ਦਰ-ਮਜਾਨੀ ਚੌਰੇ ਬਢਿਵਾਰੇ[4]। ਸੈਫ ਸਰੋਹੀ ਜਾਤਿ ਜੁਨੱਬੀ[5]। ਮਹਿਦ ਫੁਲਾਦੀ ਤੇ ਜੁ ਹਲੱਬੀ[6] ॥ ੩੬ ॥ ਖੰਡੇ ਬਡੇ ਪ੍ਰਚੰਡ ਉਠਾਏ। ਗੁਜਰਾਤੀ ਸੂਰਤ[7] ਸਮੁਦਾਇ।ਕਰਕਤਿ ਮਹਾਂ ਤੁਫੰਗਨਿ ਗਨ ਕੌ[8]। ਕੇਤਨ ਲਿਪਤਿ ਦਈ ਸੁਭਟਨ ਕੋ ॥ ੩੭ ॥ ਇਕ ਲਾਂਬੀ ਗੁਲਕਾਂ ਜਿਸ ਕੇਰੀ। ਅਧਿਕ ਦੂਰ ਤੇ ਮਾਰਤਿ ਬੈਰੀ। ਅਲਪ ਮੰਧ ਤੇ ਬਡਿ ਜੰਜੈਲ[9]*। ਗਹੇ ਤਮਾਚੇ ਰਣ ਕੇ ਛੈਲ[10]॥੩੮॥ਤੋਮਰ ਬਰਛੀ ਸਾਂਗ ਬਿਸਾਲਾ। ਕਿਨਹੁ ਧਨੁਖ ਲੇ ਤੀਰਨ ਜਾਲਾ[11]। ਗੁਲਕਾਂ ਬਹੁ ਬਰੂਦ ਭਰਿ ਦੀਨਿ। ਗਨ ਜੋਧਾਨਿ ਜਮਾ ਕਰਿ ਲੀਨਿ ॥੩੯॥ ਖਰੇ ਤਬੇਲਾ ਬਿਖੈ ਤੁਰੰਗ।ਕਰੇ ਸਜਾਵਨਿ ਜ਼ੀਨਨਿ ਸੰਗ॥ ਜਿਸਿ ਢਿਗ ਨਹਿ ਤਿਸਿ ਕੌ ਤਬਿ ਦੀਨਾ।ਫੇਰਤਿ ਸੂਰ ਅਰੂਢਿ ਪ੍ਰਬੀਨਾ[12] ॥੪੦॥ ਕਰੈਂ ਸ਼ਿਕਾਰ ਬ੍ਰਿੱਤ ਸਮੁਦਾਇ।'ਰਹੋ ਤਯਾਰ ਨਿਜ ਸਾਜ ਬਨਾਇ'। ਇਮਿ ਸਤਿਗੁਰੂ ਸਭਿ ਸਨਿ ਕਹਿ ਦੀਨਾ ।-ਚਲਹਿਂ ਦੂਰ ਕਿਤਿ[13]- ਸੁਭਟਨ ਚੀਨਾ[14] ॥੪੧॥-ਬਨਾਹਿ ਕਰਨਿ ਕੀ ਦੇਰਿ ਲਖੀਜੈ। ਗੁਰੂ ਚਢੈਂ

[1] ਭਾਵ, ਦਮਦਮੇ ਜੀ ਬਿਥਾਰਣਗੇ। [2] ਤਾੜਕੇ ਰੋਕੇਗਾ। [3] ਚਿਰਾਂ ਤੱਕ। [4] ਦਰਮਜਾਨੇ (ਤੇ) ਚੌੜੀਧਾਰ ਵਾਲੇ। [5] ਜੁਨੱਬੀ ਜਾਤੀ ਦੀ। ਰੂਮ ਦੇ 'ਜਨਬ' ਸ਼ਹਿਰ ਦੀ ਤਲਵਾਰ। [6] ਤੇ ਜਿਹੜੀ ਹਲੱਬੀ (ਕਹਾਉਂਦੀ ਹੈ)। (ਅ) ਹਲੱਬ (ਸ਼ਹਿਰ) ਦੀ ਬੜੀ ਤੇਜ਼ (ਤਲਵਾਰ)। [7] ਸੂਰਤ ਸ਼ਹਿਰ ਦੇ (ਅ) ਸੋਹਣੀ ਸੂਰਤ ਦੇ। [8] ਬੜੀਆਂ ਕੜਕਣ ਵਾਲੀਆਂ ਬੰਦੂਕਾਂ ਸਾਰਿਆਂ ਨੂੰ। [9] ਬਹੁਤ ਲੰਮੀ ਨਾਲੀ ਦੀ ਪਲੀਤੇ ਦਾਰ ਬੰਦੂਕ। ਇਕ ਪ੍ਰਕਾਰ ਦੀ ਤੋਪ ਰਹਿਕਲਾ। [10] ਸੁਹਣੇ। [11] ਬਹੁਤੇ ਤੀਰਾਂ ਸਮੇਤ। (ਅ) ਭੱਥੇ। [12] ਸੂਰਮੇ ਸਵਾਰ ਹੋਕੇ ਚਤੁਰਤਾ ਨਾਲ ਫੇਰਦੇ ਹਨ (ਘੋੜੇ)। [13] ਕਿਤੇ ਦੂਰ ਜਾਣਗੇ। [14] ਸੂਰਮਿਆਂ ਨੇ ਸਮਝਿਆ। *ਪਾ:-ਅਲਪ ਧਮਾਕੇ ਬਡ ਜੰਜੈਲ। ਬੰਦੂਕ ਦੀ ਅਵਾਜ਼ ਤੇ ਧੱਕੇ ਤੋਂ ਛੁਟ ਧਮਾਕਾ ਇਕ ਪ੍ਰਕਾਰ ਦੀ ਬੰਦੂਕ ਦਾ ਬੀ ਨਾਮ ਹੈ।

ਕਿਤਿ ਦੂਰ ਜਨੀਜੇ। ਤ੍ਯਾਰੀ ਕਰੀ ਚਮੂੰ ਕੀ ਘਨੀ। ਨਹਿਂ ਆਗ ਕਬਿਹੂੰ ਇਮਿ ਬਨੀ-॥ ੪੨ ॥ ਇਮਿ ਜੋਧਾ ਮਿਲਿ ਆਪਸਿ ਮਾਂਹੀ।ਮਨ ਅਨੁਮਾਨ ਕਰਹਿ ਬਿਧਵਾਹੀ[1]।ਹੇਤ ਬਜਾਹ ਕੌ ਚਰੇ ਕਰਾਹੇ। ਗਨ ਪਕਵਾਨ ਪਕਹਿਂ ਘਰ ਮਾਂਹੇ ॥੪੩॥ ਮੋਦਕ ਨੁਗਦੀ ਖੁਰਮੇ ਬਰੇ।ਬ੍ਰਿੰਦ ਜਲੇਬ ਨੀਕਿ ਬਿਧਿ ਕਰੇ। ਘੇਵਰ ਘਨੇ ਘ੍ਰਿੱਤ ਕੇ ਲਯਾਇ। ਕਰੇ ਬਿਸਾਲ ਸਿਤਾ ਬਹੁ ਪਾਇ ॥ ੪੪ ॥ ਕੌਨ ਕੌਨ ਗਿਨੀਅਹਿ ਪਕਵਾਨ। ਕੋਸ਼ਠ ਭਰਤਿ ਜਾਤਿ ਸੁਚ ਥਾਨ।ਜਥਿ ਕੀ ਰੀਗ ਪ੍ਰਲੋਕ ਪਧਾਰੀ।ਸਭਿ ਦਮੋਦਰੀ ਕਾਰ ਸੰਭਾਰੀ॥੪੫॥ ਦਾਸੀ ਦਾਸ ਆਦਿ ਨਰ ਘਰ ਕੋ।ਤਿਸ ਅਨੁਸਾਰਿ ਰਹਹਿ ਉਰ ਡਰ ਕੇ। ਸਭਿ ਪਕਵਾਨ ਧਰਾਵਤਿ ਜਾਤੀ।ਜਾਨਹਿ-ਖੈਹੈਂ ਬ੍ਰਿੰਦ ਬਰਾਤੀ-॥ ੪੬ ॥ ਘ੍ਰਿੱਤ ਸਿਤਾ ਅਨ ਅੰਨ ਘਨੇਰੇ। ਕਮੀ ਨ ਕਛੂ ਵਸਤੂ ਬਹੁਤੇਰੇ। ਨਿਤਿ-ਸੰਭਾਰਤਿ ਅਧਿਕ ਕਰਾਵਹਿ। ਬ੍ਰਿੰਦ ਮਨੁਜ ਸ਼ੁਭ ਪਾਕ ਬਨਾਵਹਿਂ॥ ੪੭॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਨਾਰਦ' ਪ੍ਰਸੰਗ ਬਰਨਨੰ ਨਾਮ ਪ੍ਰਥਮੋ ਅੰਸੂ ॥ ੧ ॥

## ੨. [ਕਲਹਾ ਆਗਮਨ]।

ਦੋਹਰਾ ॥ ਏਕ ਸਮੇਂ ਏਕਲਿ ਗੁਰੂ ਬੈਠੇ ਅੰਤਰਿ ਭੌਨ। ਥਿਰ ਪ੍ਰਯੰਕ ਪਰ ਹਰਖ ਉਰ, ਨਹੀਂ ਸਮੀਪੀ ਕੌਨ[2] ॥ ੧ ॥ ਚੌਪਈ ॥ ਸਕਲ ਜੋਗਨੀ ਕੋ ਸਿਰਦਾਰ। ਜਿਸਿ ਕੋ ਰੂਪ ਮਹਾਂ ਬਿਕਰਾਰ। ਕਲਹਾ[3] ਨਾਮ ਸ਼ਯਾਮ ਤਨੁ ਧਾਰਾ। ਦੀਰਘ ਦਾਂਤ ਤੁੰਡ ਬਿਸਥਾਰਾ[4] ॥੨॥ ਬ੍ਰਿੰਦ ਜੋਗਨੀ ਜਾਂਕੇ ਸੰਗਿ॥ ਦਾਰੁਨ ਬਨੇ ਜਿਨਹੁਂ ਕੇ ਅੰਗ। ਲਾਲ ਬਾਲ ਛੁਟਿ ਬਡੇ ਪਿਛਾਰੀ[5]। ਸੂਕੇ ਚਰਮ ਦਿਖਹਿਂ ਗਨ ਨਾਰੀ[6] ॥੩॥ ਲਾਲ ਬਿਲੋਚਨ ਸ਼ੋਣਿਤ ਸਰਸੇ।ਖੱਪਰ ਧਰੇ ਖੋਪਰੀ ਕਰ ਸੇ[7]। ਹਾਡਨਿ ਮਾਲ ਬਿਸਾਲ ਕਰਾਲਾ। ਜੀਰਣ ਚੀਰ ਮਲੀਨ ਕੁਢਾਲਾ[8]॥੪॥ਆਨਿ ਭਈ ਗੁਰੁ ਆਗੇ ਠਾਂਢੀ।ਰੁਧਰ ਮਾਸ ਪਯਾਸਾ ਛੁਧਿ ਬਾਢੀ[9]। ਜੀਹ ਦੀਹ ਸੋਂ ਓਸ਼ਟ ਚਾਟਤਿ[10]। ਜਿਹ ਪਿਖ ਕਾਤੁਰ ਕੇ ਉਰ ਫਾਟਤਿ[11] ॥ ੫ ॥ ਨਮੋ ਕਰੀ ਗੁਰੁ ਬੂਝਨ ਕੀਨੀ। ਕੌਨ ਅਹੈਂ ਤੂੰ ਲਾਜ ਬਿਹੀਨੀ?। ਸੰਕਟ ਬਡ ਅਕਾਰ ਕੌ* ਧਾਰਾ?। ਕੈ ਕੁਰੂਪ ਦਾਰਿਦ

[1] ਇਸਤਰ੍ਹਾਂ। [2] ਪਾਸ ਕੋਈ ਬੀ ਨਹੀਂ ਸੀ। [3] ਕਲਹਾ ਨੂੰ ਨਾਰਦ ਦੀ ਇਸਤ੍ਰੀ ਮੰਨਦੇ ਹਨ। [4] ਮੂੰਹ ਅੱਡਿਆ। [5] ਲਾਲ (ਰੰਗ ਦੇ) ਵਾਲ ਖੁੱਲੇ ਪਿੱਛੇ ਛੱਡੇ ਹੋਏ। [6] ਸਮੂਹ ਨਾੜਾਂ ਪਈਆਂ ਦਿਸਦੀਆਂ ਹਨ। (ਅ) ਸਾਰੀਆਂ ਇਸਤ੍ਰੀਆਂ ਦੇ ਸੁਕੇ ਚੰਮ ਦੀਹਦੇ ਹਨ। [7] ਖੋਪਰੀਆਂ ਦੇ ਖੱਪਰ ਹੱਥ ਵਿਚ ਧਰੇ। [8] ਬੁਰੀ ਤਰ੍ਹਾਂ ਦੇ। [9] ਲਹੂ ਤੇ ਮਾਸ ਦੀ ਤ੍ਰੇਹ ਭੁੱਖ ਵਧੀ (ਹੋਈ ਸੀ ਜਿਨ੍ਹਾਂ ਦੀ)। [10] ਵੱਡੀ ਜਬਾਨ ਨਾਲ ਬੁੱਲ੍ਹ ਚੱਟਦੀਆਂ। [11] ਕਾਇਰਾਂ ਦੇ ਹਿਰਦੇ ਫਟਦੇ ਸਨ।

*ਪਾ:-ਕੋ।

ਕੁਰਿਆਰਾ[1]?॥੬॥ ਕਿਧੌਂ ਮਿਰਤੁ ਤੁਰਕਨਿ ਕੀ ਆਈ?। ਕਵਨ ਚਿਤ ਚਾਂਹਤਿ? ਦੇਹੁ ਬਤਾਈ'। ਸੁਨਿ ਬੋਲੀ 'ਕਲਹਾ ਮਮ ਨਾਮ। ਛੁਧਾ ਤ੍ਰਿਖਾ ਮੇਟਨਿ ਕੇ ਕਾਮ[2] ॥੭॥ ਚਲਿ ਆਈ ਮੈਂ ਤੀਰ ਤੁਹਾਰੇ। ਦਿਹੁ ਅਹਾਰ ਮੇਰੋ ਹਿਤਕਾਰੋ[3]। ਬਹੁ ਸੰਮਤ ਬੀਤੇ ਨਹਿਂ ਖਾਯੋ। ਛੁਧਾ ਤ੍ਰਿਖਾ ਤੇ ਚਿਤ ਬਿਕੁਲਾਯੋ॥੮॥ ਸਭਿ ਕੀ ਪੂਰਹੁ ਕਾਮਨਾ ਜੈਸੇ। ਕ੍ਰਿਪਾ ਕਰਹੁ ਮੋ ਪਰਿ ਭੀ ਤੈਸੇ। ਸਕਲ ਜੋਗਨੀ ਮਮ ਪਰਿਵਾਰਾ। ਛੁਧਿਤਿ ਚਾਹਤੀ ਅਧਿਕ ਅਹਾਰਾ'॥੯॥ ਸੁਨਿ ਗੁਰੁ ਕਹ੍ਯੋ,'ਅੰਨ ਮਨ ਭਾਏ। ਲਿਹੁ ਹਮ ਤੇ,ਕਰਿ ਭੋਜਨ ਖਾਏ। ਜੇਤੋ ਲਗਹਿ ਅਹਾਰ ਕਰਨਿ ਕੋ। ਦਿਹੁ ਬਤਾਇ ਲਿਹੁ ਉਦਰ ਭਰਨਿ ਕੋ' ॥੧੦॥[4]'ਹਮਰੇ ਕਾਮ ਅੰਨ ਨਹੀਂ ਆਵਹਿ। ਨਹਿ ਸੰਗ੍ਰਹ[5] ਲੇ ਕਬਿ ਹੂੰ ਖਾਵਹਿ। ਮਾਸ ਰੁਧਿਰ ਕੋ ਕਰਹਿ ਅਹਾਰਾ। ਹੋਹਿ ਤ੍ਰਿਪਤਿ ਬਹੁ ਲੇਹਿਂ ਡਕਾਰਾ' ॥੧੧॥ ਗੁਰੂ ਕਹ੍ਯੋ 'ਦੇਂ ਮਹਿਖ[6] ਮੰਗਾਈ। ਭੱਖਹੁ ਮਾਸ ਛਾਗ[7] ਸਮੁਦਾਈ। ਜੇਤਿਕ ਚਹਹੁ ਕਹਹੁ ਅਬਿ ਮੋਹੀ। ਦੇਂ ਅਨਵਾਇ ਤ੍ਰਿਪਤਿ ਜਿਮਿ ਤੋਹੀ' ॥ ੧੨ ॥[4] 'ਅਸ ਆਮਿਖ ਨਹਿਂ ਕਾਮ ਹਮਾਰੇ। ਨਹਿਂ ਕਬਿ ਅਚਹਿਂ, ਨ ਛੁਧਾ ਨਿਵਾਰੇ। ਮਮ ਅਹਾਰ ਤੁਮਰੇ ਕਰ ਅਹੇ। ਅਪਰ ਬਿਧਿਨਿ ਸੋਂ ਤ੍ਰਿਪਤਿ ਨ ਲਹੇ ॥੧੩॥ ਸੋ ਮੈਂ ਕਹੌਂ ਸੁਨਹੁ ਗੁਰੁ ਧੀਰ। ਦੁਹ ਦਿਸ਼ਿ ਦਲ ਜੁਟਹਿ ਬਰ ਬੀਰ। ਕਰੈਂ ਹੰਕਾਰ ਸ਼ਸਤ੍ਰ ਪਰਹਾਰੈਂ। ਹੁਇ ਘਾਇਲ ਪੁਨ ਤਿਸ ਕੋ ਮਾਰੈਂ॥੧੪॥ ਹਟਹਿਂ ਨ ਪਾਛੈ ਸਨਮੁਖ ਗਿਰੈਂ। ਮਾਰਿ ਮਾਰਿ ਰਿਪੁ ਗਨ ਰਨ ਮਰੈਂ। ਅਸ ਜੋਧਾਨਿ ਮਾਸ ਹੈ ਜੋਇ। ਸੋ ਹਮ ਖੈਬੇ ਲਾਯਕ ਹੋਇ ॥੧੫॥ ਚਿਰੰਕਾਲ ਭਾ ਜੰਗ ਨ ਭਯੋ। ਯਾਂਤੇ ਨਹਿ ਅਹਾਰ ਕਿਤਿ ਖਯੋ। ਸਭਿ ਕੁਟੰਬ ਜੁਤਿ ਛੁਧਿਤਿ ਬਿਸਾਲਾ। ਰੁਧਰ ਨ ਪ੍ਰਾਪਤਿ ਭਾ ਕਿਸਿ ਕਾਲਾ॥੧੬॥ ਯਾਂਤੇ ਤ੍ਰਿਖਾ ਮਹਾਂ ਕਰਿ ਬ੍ਯਾਕੁਲ। ਕਰਤਿ ਉਡੀਕਨਿ ਹਮ ਕੁਲ ਆਕੁਲ[8]। ਚਿਰੰਕਾਲ ਕੀ ਛੁਧਾ ਨਿਵਾਰੋ। ਰਚਹੁ ਜੰਗ ਰਿਪੁ ਤੁਰਕਨਿ ਮਾਰੋ' ॥੧੭॥ ਸੁਨਿ ਬਿਕਸੇ ਗੁਰੁ ਬਾਕ ਬਖਾਨਾ। 'ਮਚਹਿ ਜੁੱਧ ਅਬਿ ਭੀਮ ਮਹਾਨਾ। ਸੰਮਤ ਬਿਤਹਿ ਸੈਂਕਰੇ ਆਗੇ। ਹੋਵਹਿਂ ਰਣ ਘਰਿ ਘਰਿ ਮਹਿ ਜਾਗੇ[9] ॥ ੧੯ ॥ ਹਮ ਕਰ ਦੇਹਿਂ ਪ੍ਰਥਮ ਪਲ ਤੋਹੀ[10]।

[1]ਯਾ ਕੁੜਿਆਰ ਨੇ ਦਰਿਦ੍ਰ ਹੀ ਰੂਪ ਧਾਰਿਆ ਹੋਇਆ ਹੈ। [2]ਵਾਸਤੇ। (ਅ) ਚਾਹ ਕਰਕੇ। [3]ਮੇਰਾ ਹਿਤਕਾਰੀ (ਅਨਕੂਲ) ਭੋਜਨ। [4]ਕਲਹਾ ਨੇ ਕਿਹਾ। [5]ਕੱਠਾ ਕੀਤਾ ਹੋਇਆ। [6]ਮਹਿੰ, ਸਿਂਢਾ। [7]ਬੱਕਰੇ। [8]ਮੇਰੀ ਕੁਲ ਵਿਆਕੁਲ ਹੋਕੇ। [9]ਜਗਤ ਵਿਚ (ਅ) (ਰਣ=) ਜੰਗ ਜਾਗ ਪੈਣਗੇ ਤੇ ਘਰ ਘਰ ਵਿਚ ਹੋਣਗੇ। [10]ਪਹਿਲਾਂ ਤੇਰੇ ਹੱਥ ਮਾਸ ਅਸੀਂ ਦੇਵਾਂਗੇ।

ਲੇਹੁ ਡਕਾਰ ਤ੍ਰਿਪਤਿ ਬਹੁ ਹੋਹੀ। ਆਨਿ ਪਹੂਚਨੋ ਸਮੈਂ ਤੁਮਾਰਾ। ਮਨ
ਭਾਵਤਿ ਕਰਿ ਲੇਹੁ ਅਹਾਰਾ' ॥ ੧੯ ॥ ਕਲਹਾ ਸਹਤ ਜੋਗਨੀ ਬ੍ਰਿੰਦਾਭਯੋ
ਸਭਿਨਿ ਉਤਸਾਹ ਬਿਲੰਦ। ਕਰਿ ਕਰਿ ਨਮੋ ਨਾਚਿਬੇ ਲਾਗੀ। ਲੇਤਿ
ਭੁਵਾਰੀ ਰਨ ਅਨੁਰਾਗੀ ॥੨੦॥ ਅੰਤਰ ਧ੍ਯਾਨ ਭਈਂ[1] ਹਰਖੰਤੀ।–ਅਬਿ
ਤ੍ਰਿਪਤੈਂ ਹਮ ਬਹੁ ਛੁਧਿਵੰਤੀ[2]–। ਸੋ ਦਿਨ ਸਤਿਗੁਰੁ ਕੀਨ ਬਿਤਾਵਨਿ।
ਨਿਸਿ ਮਹਿ ਕਰਿ ਭੋਜਨ ਕੋ ਖਾਵਨਿ ॥ ੨੧ ॥ ਸੁਪਤਿ ਜਥਾ ਸੁਖ ਰਾਤਿ
ਬਿਤਾਈ॥ਜਾਗੇ ਪ੍ਰਭੁ ਸੌਚ ਤਨ ਪਾਈ॥ਕਰਿ ਸ਼ਨਾਨ ਮਨ ਠਾਨਯੋ ਧ੍ਯਾਨਾ॥
ਪੁਨ ਗੁਰੁ ਬਾਨੀ ਪਾਠ ਬਖਾਨਾ ॥ ੨੨ ॥ ਕਿਰਤਨਿ ਸੁਨਤਿ ਸੁ ਭੋਜਨ
ਖਾਯੋ। ਬੈਠੇ ਹੁਤੇ ਗੁਰੂ ਸੁਖ ਪਾਯੋ॥ਤਾਰਾ ਚੰਦ ਤਖਤ ਮਲ ਦੋਊ। ਪਸਚਮ
ਦਿਸ਼ ਮਸੰਦ ਰਹਿ ਸੋਊ ॥੨੩॥ ਕਾਬਲ ਨਗਰ ਆਦਿ ਜੋ ਔਰਿ। ਗੁਰੂ
ਕੀ ਕਾਰ ਲੇਤਿ ਸਭਿ ਠੌਰ। ਸੁਨਯੋ ਬਯਾਹ ਗੁਰੁ ਤਨੁਜਾ ਕੇਰਾ। ਸਮੁਝੇ
–ਖਰਚ ਦਰਬ ਬਹੁਤੇਰਾ–॥ ੨੪ ॥ ਸਭਿ ਸਿੱਖਨਿ ਸੋਂ ਕਹਯੋ ਸੁਨਾਈ।
ਉਗਰਾਹੀ ਜਹਿਂ ਕਹਿਂ ਤਬਿ ਪਾਈ। ਲੇ ਕਰਿ ਤਹਿਂ ਤੇ ਦਰਬ ਘਨੇਰੇ।
ਅਪਰ ਪਦਾਰਥ ਸੰਚਿ ਬਡੇਰੇ ॥ ੨੫ ॥ ਸੰਗਤਿ ਸੰਗਿ ਲਏ ਚਲਿ ਆਏ।
ਮਿਲੇ ਚਰਨ ਗੁਰੁ ਕੇ ਲਪਟਾਏ। ਅਪਰ ਸਿੱਖ ਧਰਿ ਧਰਿ ਉਪਹਾਰਾ।
ਬੰਦਨ ਕਰਤੇ ਦਰਸ ਨਿਹਾਰਾ ॥ ੨੬ ॥ ਬਸਤ੍ਰ, ਬਿਭੂਖਨ, ਧਨ, ਧਰਿ*
ਨਿਮੈਂ। ਫਲ ਗਨ ਬਹੁ ਮੇਵੇ ਤਿਹ ਸਮੈਂ। ਬ੍ਰਿੰਦ ਉਪਾਇਨ ਗੁਰੁ ਅਗਾਰੀ।
ਅਰਪਿ ਅਰਪਿ ਗੁਰ ਦਰਸ਼ ਨਿਹਾਰੀ ॥ ੨੭ ॥ ਕ੍ਰਿਪਾ ਦ੍ਰਿਸ਼ਟਿ ਕਰਿ
ਪਿਖੇਂ ਗੁਸਾਈਂ। ਮਨੋ ਕਾਮਨਾ ਸਭਿ ਨੇ ਪਾਈ। ਅਘ ਗਨ ਮਿਟੇ ਪੁਨੀਤ
ਭੁਏ ਹੈਂ। ਬਰ ਸੁਤ ਬਿਤ ਗਨ ਆਦਿ ਲਏ ਹੈਂ ॥ ੨੮ ॥ ਬਯਾਹ ਜਾਨਿ
ਉਤਲਾਵਤਿ ਆਏ। ਸਮੈਂ ਦੁਪਹਿਰੀ ਦਰਸ਼ਨ ਪਾਏ। ਛੁਧਿਤਿ ਹੁਤੇ ਸਿਖ
ਸੰਗਤਿ ਸਾਰੇ। ਦੇਗ਼ ਚੁਕੀ ਹੁਇ, ਨਹੀਂ ਅਹਾਰੈ ॥ ੨੯ ॥ ਸਭਿ ਕੀ ਕੁਸ਼ਲ
ਬੂਝਿ ਗੁਰੁ ਸ੍ਵਾਮੀ[3]।–ਬਡੀ ਭੋਰ ਕੇ ਮਾਰਗ ਗਾਮੀ। ਸ਼ੁਮਤਿ ਅਹੈਂ ਕਬਿ
ਕਰੈਂ ਅਹਾਰਾ[4]–।ਇਮ ਲਖਿ ਸਤਿਗੁਰ ਬਾਕ ਉਚਾਰਾ॥੩੦॥ਅੰਤਰਿ ਹੋਤਿ
ਜਹਾਂ ਪਕਵਾਨ। ਕਹਿ ਕਹਿ ਪਠੇ ਦਾਸ ਤਿਸਿ ਥਾਨ। 'ਹਿਤ ਸਿੱਖਨਿ

[1]ਰੱਜ ਹੋ ਗਈਆਂ। [2]ਭੁੱਖੀਆਂ। [3]ਪੁੱਛਕੇ ( ਫੇਰ ਵਿਚਾਰ ਕੀਤੀ ਕਿ–)। [4]ਕਦੋਂ ਭੋਜਨ ਛਕਣਗੇ (ਭਾਵ ਸਿਖਾਂ ਦੇ ਲੰਗਰ ਵਿਚ ਦੇਰ ਹੈ)। *ਪਾ:–ਧਰ ਧਰਿ।

ਕੇ ਆਨਹੁ ਜਾਇ। ਬਕਤਿ ਛੁਧਿਤਿ ਬਹੁ ਇਹ ਸਮੁਦਾਇ ॥ ੩੧ ॥
ਤ੍ਰਿਪਤਿ ਕਰਹੁ ਦੀਜੈ ਹਿਤ ਖੈਬੇ'। ਗਏ ਦਾਸ ਅੰਤਰਿ ਤਬਿ ਲੈਬੇ। ਜਹਿਂ
ਦਮੋਦਰੀ ਥਿਤ ਸਵਧਾਨ। ਕਰਿਵਾਵਤਿ ਬਹੁ ਬਿਧਿ ਪਕਵਾਨ ॥ ੩੨ ॥
ਕੋਸ਼ਠ ਅੰਤਰ ਕਰਿ ਕਰਿ ਧਰੈ। ਹਿਤ ਬਰਾਤ ਕੇ ਸੈਚਨਿ ਕਰੈ। ਸੁਤਾ
ਬਨਾਹ ਮਹਿ ਪ੍ਰੀਤ ਮਹਾਨੀ। ਜਿਮਿ ਆਛੋ ਹੁਇ ਤਿਮਿ ਰੁਚਿ ਠਾਨੀ॥੩੩॥
ਤਬਿ ਸਿੱਖਨਿ ਕਰਿ ਜੋਰਿ ਅਲਾਏ। 'ਸੁਨਹੁ ਮਾਤ ਜੀ! ਗੁਰੂ ਪਠਾਏ।
ਪਸ਼ਚਮ ਤੇ ਸੰਗਤਿ ਕਛੁ ਆਈ। ਅਨਗਨ ਰੁਚਿਰ ਉਪਾਇਨ ਲ੍ਯਾਈ॥
੩੪ ॥ ਦੇਗ ਬਿਖੈ ਅਬਿ ਨਹੀਂ ਅਹਾਰਾ। ਛੁਧਿਤ ਸਿੱਖ ਅਬਿ ਲੌ, ਦਿਨ
ਢਾਰਾ¹।ਤਿਨਿ ਹਿਤ ਮੰਗਵਾਯੋ ਪਕਵਾਨ।-ਕਛੁਕ ਤ੍ਰਿਪਤਿ ਹੁਇ ਕਰਿਕੈ
ਖਾਨ ॥੩੫॥ ਪੁਨ ਸਿੱਧਤਾ ਹੁਇ ਦੇਗ ਅਹਾਰਾ²-। ਇਸ ਪ੍ਰਕਾਰ ਸਤਿਗੁਰੂ
ਉਚਾਰਾ'। ਸੁਨਿ ਦਮੋਦਰੀ ਮਤਿ ਬਿਚਲਾਈ³। ਸਿੱਖ ਬਿਸਾਲ ਸਦਨ
ਜਨਮਾਈ⁴ ॥੩੬॥ ਗੁਰੁ ਘਰਿ ਮਹਿਂ ਨਿਤ ਬਾਸ ਕਰੰਤੀ। ਸਿੱਖੀ ਮਹਿਮਾ
ਅਧਿਕ ਲਖੰਤੀ॥ਤਊ ਜਿ ਹੋਨਿਹਾਰਿ ਗਤਿ ਹੋਇ। ਫੇਰੀ ਮਤਿ, ਬੋਲੀ ਬਚ
ਸੋਇ॥੩੭॥ 'ਇਹ ਪਕਵਾਨ ਸਗੁਨ ਕੇ ਸਨੋ।ਕਰਿ ਕਰਿ ਭਨਾਰਿ ਰਾਖਤੀ
ਘਨੋ। ਅਬਿ ਲੌ ਖਰਚਿ ਨਹੀਂ ਕਿਤਿ ਕਰਨੋ। ਜੋ ਹੋਵਤ ਸੋ ਅੰਤਰਿ ਧਰਨੋ
॥ ੩੮ ॥ ਪ੍ਰਥਮ ਬਰਾਤੀ ਅਚਵਨਿ ਕਰਿ ਹੈਂ। ਤਿਨਿ ਪੀਛੇ ਕੋ ਮੁਖ ਮਹਿ
ਧਰਿ ਹੈ। ਪ੍ਰਥਮ ਨ ਉਚਿਤ ਕਿਸੂ ਕੋ ਦੈਬੇ। ਬਿਗਰਤਿ ਰੀਤਿ ਜਿ ਕਿਮਿ
ਲੇ ਖੈਬੇ⁵॥੩੯॥ਕਿਮਿ ਸਿੱਖਨਿ ਹਿਤ ਪੂਰਬ ਦੈਹੈਂ।ਜਬਿ ਲੌ ਨਹਿ ਬਰਾਤਿ
ਕੁਛ ਖੈਹੈ'। ਸੁਨਤਿ ਸਿੱਖ ਛੂਛੇ ਹਟਿ ਆਏ। 'ਕਹੈਂ⁶-ਨ ਅਬਿ ਲੌ ਸ਼ਗੁਨ
ਮਨਾਏ ॥੪੦॥ ਜਬਹਿ ਬਰਾਤੀ ਅਚਿਵਨਿ ਕਰੈਂ। ਪੀਛੇ ਅਪਰ ਕੋਇ ਮੁਖ
ਧਰੈ। ਬਿਗਰਹਿ ਰੀਤਿ ਅਹੈ ਜਗ ਜੋਇ। ਜੇ ਅਬਿ ਅਚਹਿਂ ਸਿੱਖ ਗਨਿ
ਸੋਇ-' ॥੪੧॥ ਸਿਖ ਸੰਗਤਿ ਚਹੁੰ ਦਿਸ਼ ਪਰਵਾਰੇ। ਸੁਨਤਿ ਗੁਰੂ ਰਿਸ ਕੋ
ਉਰ ਧਾਰੇ। 'ਆਇਸੁ ਮੇਟਨਿ ਕਰਹਿ ਹਮਾਰੀ। ਚਹਿਤਿ ਬਰਾਤਿ ਅਬਾਊ⁷
ਅਹਾਰੀ ॥੪੨॥ ਸਿੱਖ ਸਦਾ ਮੋਕਹੁ ਅਤਿ* ਪਜਾਰੇ। ਨਿਸ ਦਿਨ ਜਿਨ ਕੋ
ਰਿਦੇ ਸੰਭਾਰੋਂ⁸। ਜਿਮਿ ਉਪਬਨ ਮਹਿ ਤਰੁਵਰੁ ਖਰੇ। ਸਭਿਨਿ ਸੰਭਾਲਨਿ

¹ਦਿਨ ਢਲ ਗਿਆ ਹੈ। ²ਲੰਗਰ ਵਿਚ ਭੋਜਨ। ³ਵਿਚਲ ਗਈ। ⁴(ਸੀ ਤਾਂ) ਬੜੇ (ਸਿਦਕ-ਵਾਨ) ਸਿੱਖ ਦੇ ਘਰ ਜਨਮੀ ਹੋਈ। ⁵ਜੇ ਕਿਵੇਂ ਕੋਈ ਲੈਕੇ ਖਾ ਲਵੇ ਤਾਂ। ⁶(ਸਿਖਾਂ ਕਿਹਾ ਕਿ ਮਾਤਾ ਜੀ) ਕਹਿੰਦੇ ਹਨ ਕਿ.....। ⁷ਖੁਵਾਉਣਾ। ⁸ਮੈਂ ਸੰਭਾਲਦਾ ਹਾਂ। *ਪਾ:-ਹਿਤ।

ਮਾਲੀ ਕਰੇ ॥੪੩॥ ਪਾਰਤਿ ਹੈ ਕਰਿ ਪ੍ਰੇਮ ਘਨੇਰਾ। ਤਿਮਿ ਸੰਗਤਿ ਉਪਬਨ ਹੈ ਮੇਰਾ। ਜਿਹ ਠਾਂ ਹੁਯੋ ਅਮੰਗਲ[1] ਚਾਹਤਿ। ਪੂਰਨਿ ਕਾਜ ਮਹਿਂ ਬਿਘਨ ਉਮਾਹਤਿ[2] ॥੪੪॥ ਕਰਤਿ ਅਨਾਦਰ ਤਹਿਂ ਸਿਖ ਕੇਰਾ। ਤਿਹ ਕੇ ਸੰਗਿ ਹੋਤਿ ਹੈ ਮੇਰਾ[3]। ਕਯੋਂ ਸੁਖ ਪ੍ਰਾਪਤਿ ਹੋਵਹਿ ਤਿਨ ਕੋ। ਗਿਰਨੋ ਰਿਦੈ ਤੇ ਨਿਸ਼ਚਾ ਜਿਨ ਕੋ ॥ ੪੫ ॥ ਪ੍ਰਿਯ ਮੇਰੇ ਸਿਖ ਜਹਿ ਚਲਿ ਜਾਵੈਂ। ਭੋਜਨ ਆਦਿਕ ਆਦਰ*ਪਾਵੈਂ। ਤਹਾਂ ਬਿਘਨ ਗਨ ਹੋਤਿ ਬਿਨਾਸ਼ਾ। ਪੂਰਨ ਕਰਹਿ ਤਿਨਹੁੰ ਕੀ ਆਸਾ ॥੪੬॥ ਜੇ ਕਰਿ ਗੁਰ ਘਰ ਕੋ ਪਕਵਾਨਾ। ਨਹੀਂ ਉਚਿਤ ਸਿੱਖਨ ਕੇ ਖਾਨ। ਤੌ ਮਲੇਛ ਕੇ ਜੋਗ ਪਛਾਨੋ। ਬਲ ਤੇ ਕਰਹਿ ਆਨਿ ਕਰਿ ਖਾਨੋ ॥ ੪੭ ॥ ਹੋਹਿ ਅਮੰਗਲ, ਬਿਘਨ ਪਰੈ ਹੈਂ। ਨੀਕੋ ਕਾਜ ਨ ਪੂਰਨ ਹ੍ਵੈ ਹੈਂ[4]"। ਸੁਨਿ ਗੁਰੁ ਸ੍ਰਾਪ ਦਿਯੋ ਘਰ ਆਪੇ[5]। ਸਰਬ ਸਿੱਖ ਭਥਿ ਥਰ-ਹਰ ਕਾਂਪੇ ॥੪੮॥ ਕ੍ਰੁੱਧਤਿ ਬਦਨ ਦੇਖਿ ਗੁਰੁ ਕੇਰਾ। ਨਹਿਂ ਕੋ ਬੋਲ ਸਕਯੋ ਤਿਸ ਬੇਰਾ। ਮੁਖ ਨੀਚੇ ਕਰਿ ਢਿਗ ਥਿਰ ਸਾਰੇ।–ਬਡੋ ਬਿਘਨ ਭਾ–ਰਿਦੇ ਬਿਚਾਰੇ ॥੪੯॥ ਤਿਹ ਛਿਨ ਇਕ ਆਯਹੁ ਹਲਵਾਈ। ਲ੍ਯਾਇ ਰਜਤ-ਪਣ ਪੰਚ ਮਿਠਾਈ[6]। ਹਾਥ ਜੋਰਿ ਸੋ ਭਯੋ ਖਰੋਵਾ। "ਸ਼੍ਰੀ ਗੁਰੁ ਜੀ! ਮਮ ਕਾਰਜ ਹੋਵਾ ॥੫੦॥ ਕਰੀ ਹੁਤੀ ਮੈਂ ਸੁੱਖ[7] ਤੁਮਾਰੀ। ਆਸ ਪੁਰੀ ਤੇ ਲ੍ਯਾਇ ਅਗਾਰੀ[8]"। ਬਿਕਸੇ ਕਛੁ ਸਤਿਗੁਰੂ ਬਖਾਨੈ। 'ਦਿਹੁ ਸਿਖ ਸੰਗਤਿ ਕੋ ਇਹੁ ਖਾਨੇ' ॥੫੧॥ ਬਾਕ ਮਾਨਿ ਸਿੱਖਨ ਸੋ ਲੀਨਿ। ਸਭਿ ਬਰਤਾਇ ਅਚਵਨੋ ਕੀਨਿ। ਹੁਤੇ ਛੁਧਿਤਿ ਲੇ ਕੁਛ ਤ੍ਰਿਪਤਾਏ। ਥਿਰੇ ਸਰਬ ਹੀ ਨਿਜ ਨਿਜ ਥਾਏਂ ॥ ੫੨ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਸੰਗਤ' ਪ੍ਰਸੰਗ ਬਰਨਨੰ ਨਾਮ ਤ੍ਰਿਤੀਯੋ ਅੰਸੂ ॥ ੩ ॥

੪. [ਬਿਕਾਰ]।

ਦੋਹਰਾ ॥ ਸੁਨਿ ਸਤਿਗੁਰੂ ਕੇ ਸ੍ਰਾਪ ਕੋ ਸਕਲ ਰਹੇ ਬਿਸਮਾਇ। ਸੁਧਿ ਦਮੋ-ਦਰੀ ਢਿਗ ਗਈ ਬਹੁਤਿ ਬੈਠਿ ਪਛੁਤਾਇ ॥ ੧ ॥ ਚੌਪਈ ॥ ਸੰਕਟਿ ਪਾਇ ਬਿਸੂਰਤਿ ਭਾਰੀ।–ਕੀਨਿ ਕਹਾਂ ਮੈਂ! ਨਹੀਂ ਬਿਚਾਰੀ। ਪਤਿ ਕੋ ਆਇਸੁ

[1]ਬੇਰਸੀ, ਨਾ ਖ਼ੁਸ਼ੀ। [2]ਤੇ ਕਾਰਜ ਪੂਰਨ ਹੋਣ ਵਿਚ ਵਿਘਨ ਵਜਾਪਣਾ ਹੋਵੇ। [3]ਤਿਨ੍ਹਾਂ (ਸਿੱਖਾਂ) ਨਾਲ ਮੇਰਾ ਬੀ (ਅਨਾਦਰ) ਹੁੰਦਾ ਹੈ। [4]ਚੰਗੀ ਤਰ੍ਹਾਂ ਕਾਰਜ ਪੂਰੇ ਨਹੀਂ ਹੋਣਗੇ। [5]ਸੁਣਕੇ (ਸਿੱਖਾਂ) ਨੇ ਗੁਰੂ ਜੀ ਦਾ ਆਪਣੇ ਘਰ ਨੂੰ ਦਿੱਤਾ ਸਰਾਪ। [6]ਪੰਜਾਂ ਰੁਪੱਯਾਂ ਦੀ ਮਠਿਆਈ। [7]ਸੁੱਖਣਾ। [8](ਆਪ) ਦੇ ਅੱਗੇ। *ਪਾ:-ਤਹਿਂ ਤੇ।

ਮੋਰਿ ਮਿਟਾਈ[1]।ਨਹਿ ਆਛੀ ਕਿਸ ਕੋ ਮਨ ਭਾਈ-॥੨॥ਭਈ ਨਿਸਾ ਗੁਰੁ ਮਹਿਲੀਂ ਗਏ।ਬਰ ਪ੍ਰਯੰਕ ਪਰ ਬੈਠਤਿ ਭਏ।ਚਲਿ ਦਮੋਦਰੀ ਤਿਸ ਛਿਨ ਆਈ। ਗੁਰੁ ਕੇ ਸ੍ਰਾਪ ਅਧਿਕ ਡਰਪਾਈ॥ ੩ ॥ 'ਮੁਝ ਏਕਲਿ ਕੀ ਸੁਤਾ ਨ ਕੋਈ। ਰਾਵਰ ਤੇ ਹੀ ਉਤਪਤਿ ਹੋਈ। ਜਿਸ ਕੇ ਬਯਾਹਿ ਬਿਖੈ ਦਿਯ ਸ੍ਰਾਪ। ਚਹਾਂ ਅਮੰਗਲ ਕਰਿਬੇ ਆਪਿ ॥ ੪ ॥ ਅਪਰ ਸ਼ਕਤਿ ਕਿਸਿ ਮਹਿਂ ਜੋ ਮੋਰੈ। ਜਾਨੀ ਪਰਹਿ ਆਪਦਾ[2] ਘੋਰੈ। ਕਰਹੁ ਕ੍ਰਿਪਾ ਫੇਰਹੁ ਨਿਜ ਬੈਨ। ਨਾਂਹਿ ਤ ਉਜਰਿ ਹੋਵਹਿ ਐਨ ॥੫॥ ਦੁਹਿਤਾ ਪ੍ਰਿਯਾ ਕੁਸ਼ਲ ਸੋਂ ਰਹੈ।ਮਹਾਂ ਬਿਘਨ ਘਰਿ ਪਰਿਬੋ ਚਹੈ। ਰਹਹਿ ਬਰਾਤੀ ਕੁਸ਼ਲ ਸਮੇਤਿ।ਸੁਖ ਸੋਂ ਪਹੁੰਚਹਿਂ ਬਹੁਰ ਨਿਕੇਤ*' ॥੬॥ ਭਈ ਦੀਨ ਪਿਖਿ ਆਤੁਰ ਭਾਰੀ। ਸ੍ਰੀ ਹਰਿ ਗੋਵਿੰਦ ਗਿਰਾ ਉਚਾਰੀ। 'ਬਿਘਨ ਮੂਲ ਮਤਿ ਤੈਂ ਉਰ ਧਾਰਾ। ਕਸੋਂ ਨ ਕਰਤਿ ਅਬਿ ਅੰਗੀਕਾਰਾ[3] ॥੭॥ ਗੁਰ ਕੇ ਸਿੱਖ ਲਖੇ ਅਸਿ ਖੋਟੇ।-ਉਚਿਤ ਨ ਭੋਜਨ ਕੇ-ਕਹਿ ਹੋਟੇ। ਹੋਨਿਹਾਰਿ ਤਵ ਰਿਦੇ ਬਸਾਈ। ਕਰਿ ਔਗੁਨ ਕੋ ਪੁਨ ਪਛੁਤਾਈ ॥੮॥ ਕੁਛੁ ਆਛੋ ਫਲ ਜਾਨਯੋ ਜਾਇ[4] । ਨਰ ਗਨ ਮਹਿਂ ਕੁਸ਼ਲੀ ਬਨਿ ਆਇ[5]। ਅਪਰ ਬਿਘਨ ਸੋ ਹਟਹਿ ਨ ਕੈਸੇ। ਭਯੋ ਬਾਕ ਹੋਯਹੁ ਚਹਿ ਤੈਸੇ' ॥੯॥ ਕੁਛ ਦਮੋਦਰੀ ਹਰਖਤਿ ਹੋਈ।-ਨਰ ਗਨ ਵਿਖੇ ਕੁਸ਼ਲ ਰਹਿ ਜੋਈ। ਸੁਖ ਸੋਂ ਜਾਇਂ ਬਰਾਤੀ ਘਰਕੋ-। ਤਊ ਡਰਤਿ ਉਰ ਲਾਗਤਿ ਧਰਕੋ[6] ॥੧੦॥ ਮੁਖ ਕੁਮਲਾਇ ਸਸ਼ੰਕਤਿ ਹੋਈ। ਦਹਿਨ ਬਿਲੋਚਨ ਫਰਕਤਿ ਜੋਈ[7]। ਦਾਰੁਨ ਕਾਕ[8] ਸ਼ਬਦ ਕੋ ਕਰੈ। ਗ੍ਰਿੱਧਨਿ ਸਹਤ ਭ੍ਰਮਤਿ ਘਰ ਥਿਰੈ॥੧੧॥ਮਹਾਂ ਉਦਾਸ ਦਿਵਸ ਦਿਖਿਯੰਤੇ†।ਮਹਾਂ ਅਮੰਗਲ ਨਿਮਿਤ ਦ੍ਰਿਸੰਤੇ‡ । ਸਿਮਰਤਿ ਸਾਸੁ ਕੋ[9] ਤਿਹ ਸਮੈਂ ।-ਤਿਸ ਕੇ ਅਛਤ ਫਿਕਰ ਨਹਿ ਹਮੈ ॥ ੧੨ ॥ ਜਿਸਿ ਕੇ ਜੀਵਤਿ ਰਹੇ ਸੁਖਾਰੇ। ਨਿਜ ਦੁਖ ਕਿਸਿ ਕੇ ਨਿਕਟ ਉਚਾਰੋਂ।ਹੁਈ ਹੁਤੀ ਜੋ ਮੁਝ ਤੇ ਬੁਰੀ।ਸੁਨਿ ਕਰਿ ਜਗ ਗੁਰੁ ਛਿਮਾ ਨ ਕਰੀ ॥ ੧੩ ॥ ਕਿਮਿ ਬੀਤਹਿਗੀ ਬਯਾਹ ਮਝਾਰੋ।ਬੁਰੇ

---

[1]ਮੋੜੀ ਤੇ ਉਲਟਾਈ। [2]ਕਰੜੀ ਵਿਪਦਾ ਪੈਂਦੀ ਦਿੱਸਦੀ ਹੈ। [3]ਬਿਘਨ ਨੂੰ ਕਬੂਲ ਕਿਉਂ ਨਹੀਂ ਕਰਦੀ। [4](ਪਰ ਫੇਰ ਬੀ) ਕੁਛ ਫਲ (ਤੇਰੇ ਪਛੁਤਾਵੇ ਦਾ) ਚੰਗਾ ਜਾਣਿਆਂ ਜਾਂਦਾ ਹੈ। [5]ਸੁੱਖ ਵਰਤੇਗੀ। [6]ਧੜਕਾ। [7]ਸੱਜਾ ਨੇਤ੍ਰ ਫੁਰਕਦਾ ਹੈ। ਇਸਤ੍ਰੀ ਦੀ ਸਜੀ ਅੱਖ ਫਰਕਣੀ ਮਾੜਾ ਸ਼ਗਨ ਹੈ। [8]ਕਾਂ। [9]ਯਾਦ ਕਰਦੀ ਹੈ ਮਾਤਾ ਗੰਗਾ ਜੀ ਨੂੰ। *ਪਾ:-ਬਰ ਉਪਬਜਾਹ ਪਹੂੰਚ ਨਿਕੇਤ। †ਕਵਿ ਜੀ ਬੁਰੇ ਸ਼ਗਨਾਂ ਦਾ ਝਾਕਾ ਬੰਨ੍ਹ ਰਹੇ ਹਨ। ‡ਪਾ:-ਭਿਖਾ ਬਮਤ ਪਾਵਕ ਲਖਿਯੰਤੇ।

ਸ਼ਗੁਨ ਸਭਿ ਜਾਹਿ ਨਿਹਾਰੇ । ਨਹਿ ਸਨਬੰਧੀ ਮੇਲਿ ਬੁਲਾਯੋ । ਬਹੁਰ ਕੂਪ ਕੈ ਸ੍ਰਾਪ ਅਲਾਯੋ-॥੧੪॥ਇੱਤਯਾਦਿਕ ਬਹੁ ਰਿਦੈ ਬਿਚਾਰਤਿ । ਉਰ ਦਮੋਦਰੀ ਚਿੰਤਾ ਆਰਤਿ । ਗੁਰੁ ਘਰ ਕੋ ਇਮਿ ਭਾ ਬਿਰਤਾਂਤਿ । ਰਚਨੋ ਬਯਾਹ ਕਰਿ ਤਯਾਰੀ ਦਾਤਿ[1]॥੧੫॥ ਅਬਿ ਸੁਨੀਯਹਿ ਜਿਮਿ ਪਰਨੋ ਬਿਗਾਰ।ਭਯੋ ਜੁੱਧ ਬਹੁ ਭਟਨਿ ਸੰਘਾਰਿ[2] । ਲਵਪੁਰਿ ਸ਼ਾਹਜਹਾਂ ਕਿਯ ਬਾਸਾ । ਅਨਗਨ ਚਮੂੰ ਧਰੀ ਚਹੁੰ ਪਾਸਾ ॥ ੧੬ ॥ ਪੈਦਲ ਬ੍ਰਿੰਦ ਕਰੇ ਬਹੁ ਡੇਰੇ।ਤਿਮਿ ਹਯ ਕੇ ਅਸੁਵਾਰਿ ਘਨੇਰੇ । ਗਨ ਮਤੰਗ ਚਿੰਘਾਰਤਿ ਖਰੇ । ਕੰਚਨ ਰਜਤ ਝੂਲ ਪਰਵਰੇ[3]॥੧੭॥ਚਹੂੰ ਦਿਸ਼ਨਿ ਕੋ ਧਨ ਗਨ ਆਵੈ।ਦੰਡ ਭਰੈਂ ਸਗਰੇ ਛਤ੍ਰਪਾਵੈਂ । ਅਵਨੀ ਤਲ ਮਹਿਂ[4] ਅਸ ਨਹਿ ਕੋਈ । ਲੋਹਾ ਲੇਹਿ ਸਮੁਖ ਹੁਇ ਜੋਈ[5] ॥੧੮॥ ਚੱਕ੍ਰਵਰਤਿ ਜਿਮਿ ਪ੍ਰਥਮ[6] ਮਹਾਨੇ।ਅਬਿ ਕਲਿ ਮਹਿ ਇਹ ਤਿਨਹੁਂ ਸਮਾਨੇ । ਦਸ ਹਜ਼ਾਰ ਤੋਪਾਂ ਜਿਹ ਸੰਗਿ । ਛੁਟਹਿਂ, ਸ਼ਕਤਿ ਜਿਨਿ ਦੇ ਗਿਰ ਭੰਗ[7] ॥ ੧੯ ॥ ਅਰਹਿ ਦੁਰਗ ਇਹੁ ਬਪੁਰੇ ਕਹਾਂ[8] । ਥਰਹਰ ਧਰ ਕੰਪਾਵਤਿ ਮਹਾਂ । ਅਰਧ ਲੱਛ[9] ਰਹਿ ਤਯਾਰ ਜਮੂਰੇ । ਰਣ ਮਹਿਂ ਰਿਪੁਨਿ ਪ੍ਰਹਾਰਹਿ ਦੂਰੇ[10] ॥ ੨੦ ॥ ਬਡ ਸਮਾਜ ਸੋਂ ਉਤਰਯੋ ਸ਼ਾਹੁ । ਸੇਵਹਿ ਸਭਿ ਛਿਤਿ ਕੇ ਨਰਨਾਹੁ । ਇਕ ਦਿਨ ਨਿਕਸਯੋ ਲਵਪੁਰਿ ਛੋਰਾ । ਕਰਿ ਕੈ ਸਦਨ ਸੁਧਾਸਰ ਓਰਾ॥੨੧॥ਕਾਨਨ[11]ਮਹਿ ਗਨ ਜੀਵਨਿ ਘਾਵੈ।ਸ੍ਵਾਨਨਿਤੇ ਗਨ ਮ੍ਰਿਗਨਿ ਗਹਾਵੈ । ਕਰਤਿ ਅਖੇਰ ਆਦਿ ਮਗ ਆਵਾ । ਸ੍ਰਮਤਿ ਸ਼ਾਹੁ ਤਹਿ ਕੁਛ ਅਲਸਾਵਾ[12] ॥ ੨੨ ॥ ਕਰਯੋ ਨਿਵੇਸ ਨਿਸਾ ਬਿਸਰਾਮਾ। ਲਗੇ ਤਹਾਂ ਤੰਬੂ ਅਭਿਰਾਮਾ।ਬ੍ਰਿੰਦ ਬਾਹਨੀ ਉਮਡਤਿ ਆਈ।ਕਰਿ ਦੀਨਿਸਿ ਡੇਰਾ ਚਹੁਂ ਘਾਈ ॥ ੨੩ ॥ ਗਜ ਬਾਜੀ ਨੇ ਬਨ ਮਥਿ ਗੇਰਾ[13] । ਉਤਰਯੋ ਲਸ਼ਕਰ ਸ਼ਾਹੁ ਘਨੇਰਾ । ਗਨ ਉਮਰਾਵ ਚਮੂੰ ਜੁਤਿ ਆਇ । ਜੋ ਨਿਤ ਕਰਹਿ ਸਲਾਮਨਿ ਜਾਇ ॥੨੪॥ ਖਾਨ ਪਾਨ ਕਰਿ ਕੈ ਸਮੁਦਾਈ।ਸੁਪਤਿ ਜਥਾ ਸੁਖ ਰਾਤਿ ਬਿਤਾਈ।ਭਈ ਪ੍ਰਾਤ ਪਿਖਿ ਜਾਗਯੋ ਸ਼ਾਹੂ।ਕਰਨਿ ਅਖੇਰ ਚਹਿਤ ਬਿਤ ਮਾਂਹੂ ॥ ੨੫ ॥ ਗਨ ਚੀਤੇ ਅਰੁ ਸ੍ਵਾਨਿ ਬਿਸਾਲੇ । ਭੱਖਜਤਿ

[1]ਰਾਜ ਆਦਿ ਦੀ। [2]ਸੂਰਮੇਂ ਨਾਸ਼ਕ। [3]ਸੋਨੇ ਚਾਂਦੀ ਦੇ ਝੂਲਾਂ ਨਾਲ ਢੱਕੇ ਹੋਏ। [4](ਹਿੰਦ ਦੀ) ਸਾਰੀ ਧਰਤੀ ਤੇ। [5]ਤਲਵਾਰ ਲੈਕੇ ਸਾਹਮਣੇ ਹੋਵੇ (ਭਾਵ ਜੰਗ ਕਰੇ)। [6]ਜਿਵੇਂ ਪਹਿਲੇ ਚੱਕ੍ਰਵਰਤੀ (ਰਾਜੇ) ਹੁੰਦੇ ਸਨ। [7](ਜੋ ਤੋਪਾਂ) ਛੁੱਟਕੇ ਤਿਨ੍ਹਾਂ ਦੀ ਸ਼ਕਤੀ ਪਹਾੜ ਨੂੰ ਤੋੜ ਦੇਵੇ। [8]ਕਿਲੇ ਵਿਚਾਰੇ ਉਨ੍ਹਾਂ ਅੱਗੇ ਕੀ ਹਨ। [9]ਅੱਧਾ ਲੱਖ। [10]ਵੈਰੀਆਂ ਨੂੰ ਮਾਰਨ ਵਾਲੇ ਦੂਰੋਂ ਹੀ। [11]ਬਨ। [12]ਆਰਾਮ ਕੀਤਾ। [13]ਗਾਹ ਸੁੱਟਿਆ।

ਆਮਿਖ ਘ੍ਰਿਤ ਬਲ ਵਾਲੇ[1]। ਬਹਿਰੀ, ਬਾਜ, ਕੁਹੀ,ਬਹੁ ਸ਼ਿਕਰੇ। ਲਗਰ,
ਝਗਰ, ਜੁਰਰੇ, ਖਗ ਪਕਰੇ[2]॥੨੬॥ਬਾਜ, ਜੁਹੀ ਲੀਨੇ ਗਨ ਆਯੋ॥ਪਿਖਹਿ
ਤਮਾਸ਼ਾ ਆਵਤਿ ਧਾਯੋ। ਨਿਕਟਿ ਸੁਧਾਸਰਿ ਪਹੁੰਚੇ ਆਇ। ਕੋਸ ਛਿਸਾਤ
ਸੁ ਰਹਿਗੀ ਬਾਇ ॥੨੭॥ ਇਤਿ ਤੇ ਸਤਿਗੁਰੁ ਚਹਯੋ ਅਖੇਰੇ। ਬਲੀ ਤੁਰੰਗ
ਮੰਗਾਯਹੁ ਨੇਰੇ। ਗਨ ਸੁਭਟਨਿ ਕੋ ਸੁਧਿ ਜਬਿ ਹੋਈ। ਭਏ ਤਯਾਰਿ
ਤੁਰਨਿ ਸਭਿ ਕੋਈ॥ ੨੮ ॥ ਹਯਨਿ ਜ਼ੀਨ ਪਾਏ ਤਤਕਾਲਾ। ਬਸਤ੍ਰ
ਸ਼ਸਤ੍ਰ ਸਭਿ ਧਰੇ ਬਿਸਾਲਾ। ਚਢੇ ਤੁਰਤਿ ਸਤਿਗੁਰੁ ਢਿਗ ਆਏ। ਨਿਜ
ਕੰਧਨਿ ਬੰਦੂਕ ਟਿਕਾਏ ॥੨੯॥ ਕਿਹ ਤੋਮਰ ਕਿਹ ਗਹੀ ਕਮਾਨ। ਇਸ
ਪ੍ਰਕਾਰ ਹੋਏ ਸਵਧਾਨ। ਸਤਿਗੁਰ ਗਰੇ ਖੜਗ ਕੋ ਪਾਏ। ਧਰਿ ਤਰਕਸ਼
ਕਟਿ[3]ਕਸੀ ਸੁਹਾਏ॥੩੦॥ਕੰਧੇ ਧਨੁਖ ਕਠੋਰ ਕਰਾਲਾ[4]।ਭਏ ਤਯਾਰਿ ਸਤਿ-
ਗੁਰ ਤਤਕਾਲਾ। ਚੰਚਲ ਬਲੀ ਕੁਮੈਤ[5] ਸੁ ਬਾਜਿ। ਆਰੋਹੇ ਗਹਿ, ਕਰ
ਧਰਿ ਬਾਜ[6] ॥੩੧॥ ਜੁਰਰੇ, ਕੁਹੀ, ਸ੍ਵਾਨ ਬਲਵੰਤੇ। ਮੀਰ ਸ਼ਿਕਾਰ ਸੰਗਿ
ਗਮਨੰਤੇ। ਦੁਇ ਤ੍ਰੈ ਕੋਸ ਫਿਰੇ ਬਨ ਗਾਹਤਿ।ਹਨਿਬੇ ਸੂਕਰ,ਸਸੇ ਉਮਾ-
ਹਤਿ ॥੩੨॥ ਆਗਾ ਸ਼ਾਹ ਜਹਾਂ ਕੋ ਜਹਾਂ। ਸ੍ਰੀ ਹਰਿਗੋਵਿੰਦ ਗਮਨੇ ਤਹਾਂ।
ਚਤੁਰ ਕੋਸ ਕੋ ਅੰਤਰ[7] ਰਹ੍ਯੋ। ਕਰਯੋ ਅਖੇਰ ਜਿਤਿਕ ਚਿਤ ਚਹ੍ਯੋ॥੩੩
॥ਤੀਤਰ, ਲਵਾ[8], ਬਟੇਰ ਸੰਘਾਰੇ। ਸੂਕਰ,ਸਸੇ ਬਿਲੋਕਿ ਪ੍ਰਹਾਰੇ। ਹਯਨਿ
ਪਲਾਵਤਿ ਪਾਛੇ ਪਰੈਂ। ਮ੍ਰਿਗਨ ਥਕਾਇ ਜਿਯਤਿ ਕੋ ਧਰੈਂ[9] ॥੩੪॥ ਇਤਿ
ਉਤਿ ਫਿਰੇ ਧਵਾਵਹਿਂ ਘੋਰੇ। ਦੂਰਿ ਦੂਰਿ ਲਗਿ ਕਾਨਨਿ ਟੋਰੇ। ਸ੍ਰਮਤਿ
ਭਏ ਸ੍ਰੀ ਹਰਿਗੋਵਿੰਦ। ਕਰੇ ਅਖੇਰ ਬ੍ਰਿੱਤਿ ਹਤਿ ਬ੍ਰਿੰਦ ॥੩੫॥ਬਿਧੀਏ ਸੋਂ
ਬੋਲੇ 'ਬਹੁ ਫਿਰੇ। ਅਧਿਕ ਤੁਰੰਗ ਧਵਾਵਨਿ ਕਰੇ। ਸ੍ਰਮਤਿ ਭਏ ਕਿਤਿ
ਛਾਂਵ ਨਿਹਾਰਹੁ। ਉਤਰਹਿਂ ਤਹਾਂ ਸੁ ਸ੍ਰਮ ਨਿਰਵਾਰਹੁ' ॥ ੩੬ ॥ ਫਿਰੇ
ਸਵੂਰ[10] ਦੂਰਿ ਲਗਿ ਹੇਰੇ। ਆਇ ਬਤਾਏ ਸਤਿਗੁਰੁ ਨੇਰੇ। 'ਮਹਾਰਾਜ ਦ੍ਵੈ
ਪੀਪਰ ਖਰੇ। ਗੁਮਟਾਲਾ ਹਦਿ ਤੇ ਬਹੁ ਪਰੇ ॥ ੩੭ ॥ ਤਿਨ ਕੀ ਭੀ ਕੁਛ
ਸਘਨ ਨ ਛਾਯਾ॥ਜਲ ਤਲਿ ਗਏ ਕਿਨਹੁ ਦੌਂ ਲਾਯਾ[11]।ਸੁਨਤਿ ਅਰਿੰਦਮ

[1]ਭਾਵ ਹੈ ਜੋ ਘਿਉ ਤੇ ਮਾਸ ਖਾ ਖਾ (ਕੇ ਪਲੇ ਹੋਏ ਸਨ)। [2]ਪੰਛੀ ਪਕੜਨ ਵਾਲੇ। [3]ਲੱਕ ਕਮਰ ਨਾਲ। [4]ਭਯਾਨਕ। [5]ਕਾਲੋਂ ਲਈ ਲਾਲ ਰੰਗ ਦਾ ਘੋੜਾ (ਇਹ ਘੋੜਾ ਮਜ਼ਬੂਤ ਬਹੁਤ ਹੁੰਦਾ ਹੈ)। [6](ਵਾਗਾਂ) ਫੜਕੇ ਚੜ੍ਹੇ ਤੇ ਹੱਥ ਤੇ ਬਾਜ ਧਰਿਆ। [7]ਫਰਕ, ਫਾਸਲਾ। [8]ਬਟੇਰ ਦੀ ਤਰ੍ਹਾਂ ਦਾ ਇਕ ਪੰਛੀ। [9]ਫੜ ਲੈਂਦੇ ਹਨ। [10]ਅਸਵਾਰ। [11]ਪੱਤੇ ਸੜ ਗਏ ਹਨ ਕਿਸੇ ਨੇ ਅੱਗ ਲਾਈ (ਜਾਪਦੀ) ਹੈ।

ਤਿਤੁ ਕੋ ਗਏ[1]। ਪਤਰੀ ਛਾਓ[2] ਹੇਰਿ ਉਤਰਏ ॥ ੩੮ ॥ ਊਪਰ ਬਸਤ੍ਰ ਡਾਰਿ ਕਿਯ ਛਾਯਾ। ਆਇ ਫਰਾਸ਼ਨਿ ਫਰਸ਼ ਬਨਾਯਾ। ਹਿਤ ਅਰਾਮ ਕਰਿਬੇ ਤਹਿੰ ਥਿਰੇ। ਲੇ ਕਰਿ ਨੀਰ ਭੂਰੇ ਗਨ ਕਰੇ[3] ॥੩੯॥ ਮੁਖ ਪੰਕਜ ਕੋ ਬਹੁਰ ਪਖਾਰਾ। ਮ੍ਰਿਦੁਲ ਪਦਨਿ ਪਰ ਜਲਿ ਕੋ ਡਾਰਾ। ਜੇਠ ਮਾਸ ਕੋ ਘਾਮ ਨਿਵਾਰੇ। ਬੈਠੇ ਸਤਿਗੁਰੁ ਸ਼੍ਰਮ ਨਿਰਵਾਰੇ ॥੪੦॥ ਦੂਰਿ ਦੂਰਿ ਛਾਯਾ ਅਵਿਲੋਕਿ। ਪਰੇ ਉਤਰਿ ਜੇ ਸੰਗੀ ਲੋਕ। ਹਯ ਬਾਂਧੇ ਡੋਰਿਨਿ ਕੇ ਸਾਥਿ। ਦੇਖਤਿ ਭਟ ਜਿਤ ਦਿਸ਼ ਥਿਤ ਨਾਥ ॥ ੪੧ ॥ ਇਤਿ ਸ੍ਰੀ ਹਰਿ ਗੋਬਿੰਦ ਗਤਿ[4] ਐਸੇ। ਹਿਤ ਬਿਸਰਾਮ ਛਾਂਵ ਮਹਿਂ ਬੈਸੇ। ਸ਼ਾਹ ਜਹਾਂ ਉਤਿ ਖੇਲਿ ਅਖੇਰੇ। ਕਾਨਨਿ ਕੇ ਹਤਿ ਜੀਵ ਘਨੇਰੇ ॥ ੪੨ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਸ਼ਿਕਾਰ' ਪ੍ਰਸੰਗ ਬਰਨਨ ਨਾਮ ਤ੍ਰਿਤੀਓ ਅੰਸੂ ॥ ੩ ॥

### ੪. [ਬਾਜ਼ ਗੁਰੂ ਜੀ ਨੇ ਫੜਿਆ]।

ਦੋਹਰਾ ॥ ਖੇਲਤਿ ਅਧਿਕ ਸ਼ਿਕਾਰ ਕੋ ਸ਼ਾਹਜਹਾਂ ਬਨ ਮਾਂਹਿ। ਹਤਿ ਕਰਿ ਚਲਯੋ ਲਹੌਰ ਦਿਸ਼ਿ ਹਨੇ ਜੀਵ ਬਹੁ ਤਾਂਹਿ॥੧॥ ਚੌਪਈ ॥ ਬਾਜ ਵਲਾਇਤ ਕਿਸਿ ਤੇ ਆਯੋ। ਹਿਤ ਸੁਗਾਤ ਪਿਖਿ ਭਲੋ ਪਠਾਯੋ। ਲਖਿ ਆਛੋ ਹਿਤਿ ਪਿਖਨਿ ਤਮਾਸ਼ੇ। ਚਢ੍ਯੋ ਸ਼ਾਹੁ ਆਯੋ ਇਤ ਪਾਸੇ ॥੨॥ ਹਟਿ ਜਬਿ ਚਲਯੋ[5], ਬਿਹੰਗ ਸੁਰਕਾਬ[6]। ਨਿਕਸਿ ਉਡਯੋ ਪਿਖਿ ਸ਼ਾਹ ਅਜਾਬ[7]। ਨਿਜ ਕਰ ਤੇ ਤਬਿ ਬਾਜ ਚਲਾਯਹੁ। ਤੀਰ ਮਨਿੰਦ ਬਿਹੰਗ ਪਰ ਆਯਹੁ ॥੩॥ਹੁਤੋ ਅਘਾਯਹੁ ਕਰੀ ਨ ਚੋਟਿ[8]। ਬਾਜਿ ਕੁਮਤਿ ਨਰ ਮਹਿਂ ਇਹ ਖੋਟ। ਤ੍ਰਿਪਤਿ ਹੋਇ ਪੁਨ ਕਾਮ ਨ ਆਵੈਂ[9]। ਦਗ਼ਾ ਦੇਤਿ ਪ੍ਰਭੁ ਤੇ[10] ਫਿਰਿ ਜਾਵੈਂ ॥ ੪ ॥ ਦੇਖਤਿ ਰਹਯੋ ਸ਼ਾਹੁ ਬਹੁਤੇਰਾ। ਗਯੋ ਬਾਜ ਖਗ ਪਾਛੇ ਹੇਰਾ। ਨਹਿਂ ਮਾਰਯੋ ਨਹਿਂ ਹਟਿ ਕਰਿ ਬੈਸੇ[11]। ਚਲਯੋ ਗਯੋ ਉਡਿ ਨਭ ਮਹਿਂ ਤੈਸੇ ॥੫॥ ਥਕਤਿ ਸ਼ਾਹੁ ਤਹਿਂ ਤੇ ਚਲਿ ਪਰਯੋ। ਲਵਪੁਰਿ ਓਰਿ ਪਯਾਨਾ ਕਰਯੋ। ਕੁਛਕ ਸਊਰਨਿ ਕੋ ਤਹਿ ਮੋਰਿ। 'ਮੀਰ ਸ਼ਿਕਾਰ ਜਾਹੁ ਲਿਹੁ ਟੋਰਿ' ॥੬॥ ਚਢ੍ਯੋ ਸ਼ਾਹੁ ਸੁਖ ਕੀ ਅਸੁਵਾਰੀ[12]। ਤੂਰਨਿ ਪਹੁੰਚਯੋ ਪੁਰੀ ਮਝਾਰੀ। ਮੀਰ

[1] ਮੁੜਕੇ ਵੈਰੀ ਨਾਸ਼ਕ (ਗੁਰੂ) ਜੀ ਉਸ ਤਰਫ ਨੂੰ ਗਏ। [2] ਪਤਲੀ ਛਾਂ। (ਅ) ਪੱਤਰਾਂ ਦੀ ਛਾਂ। [3] ਬਹੁਤੇ ਚੂਲੇ ਕੀਤੇ। [4] ਹਾਲ। [5] (ਪਾਤਸ਼ਾਹ) ਜਦੋਂ ਮੁੜ ਚਲਿਆ। [6] ਚਕਵਾ [ਫਾ:, ਸੁਰਖਾਬ]। [7] ਅਨੋਖਾ, ਅਜੀਬ। [8] (ਬਾਜ਼) ਰੱਜਿਆ ਹੋਇਆ ਸੀ (ਸੁਰਖਾਬ ਨੂੰ ਉਸ ਨੇ) ਮਾਰਿਆ ਨਾ। [9] ਬਾਜ ਤੇ ਮੂਰਖ ਪੁਰਸ਼ ਵਿਚ ਇਹ ਖੋਟ ਹੈ ਕਿ ਰੱਜੇ ਹੋਏ ਕੰਮ ਨਹੀਂ ਆਉਂਦੇ। [10] ਮਾਲਕ ਤੋਂ। [11] ਨਾ ਹੀ ਹੱਥ ਤੇ ਬੈਠਾ ਮੁੜਕੇ। [12] ਸੁਖ ਵਾਲੀ ਅਸਵਾਰੀ (ਪਾਲਕੀ ਉੱਤੇ)।

ਸ਼ਿਕਾਰਨਿ ਜੁਤਿ ਅਸਵਾਰ। ਆਵਤਿ ਪਾਛੇ ਬਾਜ ਨਿਹਾਰ[1]॥੭॥ਤ੍ਰਾਸਤਿ ਉਡਤਿ ਸੁਕਾਬ[2] ਅਗਾਰੀ। ਤਿਮ ਸਭਿ ਅਏ ਸ਼ੀਘ੍ਰਤਾ ਧਾਰੀ। ਉਡਤਿ ਉਡਤਿ ਆਏ ਚਲਿ ਤਹਾਂ। ਸ੍ਰੀ ਹਰਿਗੋਵਿੰਦ ਉਤਰੇ ਜਹਾਂ ॥ ੮ ॥ ਸਹਤ ਸੁਕਾਬ[2]ਬਾਜ਼ ਕੋ ਹੇਰੋ[3]। ਸੁਨਜੋ ਸੁਭਟ ਤੇ ਗੁਰੁ ਤਿਸਿ ਬੇਰੋ। ਅਪਨੋ ਬਾਜ਼ ਲੀਨਿ[4]ਉਤਲਾਏ। ਤਿਨਿ ਕੇ ਸਨਮੁਖ ਦਿਯੋ ਚਲਾਏ[5]॥੯॥ਗਹਿ ਸੁਕਾਬ ਕੋ ਤੁਰਤਿ ਦਬਾਏ। ਦੋਨਹੁੰ ਬਾਜ਼ ਉਤਰਿ ਛਿਤਿ[6] ਆਏ। ਆਇਸੁ ਪਾਇ ਧਾਇ ਸਿਖ ਗਏ। ਜੁਗ ਬਾਜ਼ਨਿ ਕੋ ਪਕਰਤਿ ਭਏ॥ ੧੦ ॥ ਲੇ ਤੁਰਨਿ ਹੀ ਆਏ ਤੀਰ। ਬਲੀ ਬਿਲੋਕਿ ਬਾਜ਼ ਬਰੁ ਬੀਰੁ। ਭਏ ਪ੍ਰਸੰਨ ਕਹਜੋ ਤਿਸ ਕਾਲ। 'ਸਾਧ ਸਾਧ ਸਿਖ ਭਯੋ ਨਿਹਾਲ' ॥ ੧੧ ॥ ਲੇ ਕਰਿ ਅਪਨੇ ਹਾਥ ਬਿਠਾਯਹੁ।ਆਛੇ ਹੇਰਤਿ ਚਿਤ ਬਿਰਮਾਯਹੁ।'ਨਿਪਜਜੋ ਕਿਸੁ ਬਲਾਇਤ ਮਾਂਹੁ। ਅਪਰ ਨ ਕਿਸਿ ਕੋ ਅਸ ਬਿਨੁ ਸ਼ਾਹੂ[7] ॥੧੨॥ ਅਬਿ ਹਮ ਰਾਖਹਿਂ ਦੇਂ ਤਿਸਿ ਨਾਂਹੀ। ਅਪਰ ਘਨੇ ਰਾਖਤਿ ਸੋ ਪਾਹੀ। ਹਮਰੋ ਬਾਜਿ ਪ੍ਰਥਮ ਤਿਸਿ ਲੀਨੋ। ਪੁਨ ਸ੍ਰੀ ਨਾਨਕ ਹਮ ਕੋ ਦੀਨੋ ॥ ੧੩ ॥ ਸੋ ਪਲਟੋ ਤਿਸਿ ਕੇ ਸਿਰ ਰਹਜੋ। ਉਤਰਹਿ ਅਬਹਿ ਬਾਜ਼ ਹਮ ਗਹਜੋ'। ਇਮ ਦਿਢਤਾ ਕਰਿ ਸਤਿਗੁਰੂ ਥਿਰੇ। ਬਾਰਿ ਬਾਰਿ ਅਵਿਲੋਕਨਿ ਕਰੇ ॥ ੧੪ ॥ ਬਾਰਿ ਬਾਰਿ ਬਹੁ ਕਰਹਿਂ ਸਰਾਹਨਿ। ਮਨਹੁਂ ਪ੍ਰਤੀਖਤਿ ਪੂਰਬੀ ਚਾਹਨਿ[8]। ਮੀਰ ਸ਼ਿਕਾਰ ਸੰਗਿ ਅਸਵਾਰ। ਹਯਨਿ ਧਵਾਇ ਸ਼ੀਘ੍ਰਤਾ ਧਾਰਿ ॥ ੧੫ ॥ ਆਏ* ਖੋਜਤਿ ਚਮੂੰ ਨਿਹਾਰੀ। ਬੂਝਜੋ 'ਉਤਰਜੋ ਕੌਨ ਅਗਾਰੀ ?'। ਭਟਨਿ ਬਤਾਇ 'ਸਾਚ ਪਤਿਸ਼ਾਹੁ। ਸ੍ਰੀ ਹਰਿ ਗੋਵਿੰਦ ਦੁਸ਼ਟਨਿ ਦਾਹੁ' ॥ ੧੬ ॥ ਸੁਨਿ ਕਰਿ ਜਰੇ, ਜਰੇ ਨਹਿਂ ਜਾਇ।—ਅਪਰ ਕੌਨ ਪਤਿਸ਼ਾਹ ਕਹਾਇ—। ਤੁਰਕ ਮੂਢ ਤਬਿ ਚਲਿ ਕਰਿ ਆਏ। ਡੀਲ ਬਿਲੰਦ ਗੁਰੁ ਦਰਸਾਏ ॥੧੭॥ ਬਾਜ਼ ਸ਼ਾਹੁ ਕੇ ਹਾਥ ਬਿਠਾਯੋ। ਤੁਰਕਨਿ ਦੇਖਤਿ ਬਾਕ ਅਲਾਯੋ।'ਇਹ ਤੌ ਆਯਹੁ ਬਾਜ਼ ਹਮਾਰੋ। ਤੁਮ ਗਹਿ ਲੀਨਿ

---

[1]ਬਾਜ਼ ਨੂੰ ਲੱਭਦੇ। [2]ਸੁਰਖ਼ਾਬ। [3](ਗੁਰੂ ਜੀ ਨੇ) ਡਿੱਠਾ। [4]ਲੀਤਾ (ਗੁਰੂ ਜੀ ਨੇ)। [5](ਉਨ੍ਹਾਂ) ਉਸ ਸੁਰਖਾਬ ਤੇ ਬਾਜ਼ ਦੇ ਔਗਿਓਂ ਦੀ ਆਪਣਾ ਬਾਜ਼ ਛੱਡ ਦਿੱਤਾ। [6]ਧਰਤੀ ਤੇ। [7]ਸ਼ਾਹ ਤੋਂ ਬਿਨਾਂ ਹੋਰ ਕਿਸੇ ਦਾ ਐਸਾ ਨਹੀਂ। [8]ਪਹਿਲੇ ਹੀ ਚਾਹ ਕਰਕੇ ਮਾਨੋਂ ਉਡੀਕਦੇ ਸਨ (ਗੁਰੂ ਜੀ)।

*ਬਾਜ਼ ਫੜੇ ਜਾਣ ਦੇ ਮਗਰੋਂ ਏਹ ਲੋਕ ਪਹੁੰਚੇ ਹਨ, ਇਹ ਗੱਲ ਅਗਲੇ ਅੰਸੂ ਦੇ ਅੰਕ ੫ ਤੋਂ ਨਿਰਸੰਦੇਹ ਹੋ ਜਾਂਦੀ ਹੈ:—ਕਿਤਿਕ ਦੇਰ ਪਾਛੇ ਹਮ ਗਏ।

ਹਾਥ ਜਿਸਿ ਧਾਰੋ'॥੧੮॥ ਮੀਰ ਸ਼ਿਕਾਰਨਿ ਤੇ ਸੁਨਿ ਕਹੇ। 'ਕੋ ਤੁਮ, ਬਾਜ਼ ਕੌਨ ਕੋ ਅਹੇ ?। ਹਮ ਕਿਸਿ ਢਿਗ ਲੈਬੇ ਨਹਿਂ ਗਏ। ਬੈਠੇ ਇਹਾਂ ਉਡਤਿ ਗਹਿ ਲਏ ॥੧੯॥ ਤੁਮਰੇ ਹਾਥਨਿ ਤੇ ਨਹਿਂ ਛੀਨਾ। ਸੰਗਿ ਬਾਜ਼ ਕੇ ਕੋ ਨਹਿਂ ਚੀਨਾ[1]। ਭ੍ਰਮਤਿ ਭ੍ਰਮਤਿ ਕਿਤ ਤੇ ਇਹ ਆਯੋ। ਬਡੇ ਜਤਨ ਤੇ ਅਬਿ ਪਕਰਾਯੋ' ॥੨੦॥ ਮੀਰ ਸ਼ਿਕਾਰਨ ਉਰ ਹੰਕਾਰ। ਸੁਨਿ ਗੁਰੁ ਤੇ ਬੋਲੇ ਰਿਸਿ ਧਾਰਿ। 'ਸ਼ਾਹੁਜਹਾਂ ਸਭਿ ਆਲਮ ਸ਼ਾਹੂ[2]। ਜਿਸਿ ਕੋ ਮਹਾਂ ਤੇਜ ਜਗ ਮਾਂਹੂ ॥੨੧॥ ਜਿਸਿ ਆਗੈ ਸਭਿ ਦੇਸ਼ ਨ੍ਰਿਪਾਲਾ। ਝੁਕਤਿ ਸਦਾ ਗਨ ਤ੍ਰਸਤਿ ਬਿਸਾਲਾ। ਨਹਿਂ ਮਵਾਸ ਕਿਤਹੂ ਥਲ ਛੋਰਾ। ਸਭਿਹਿਨਿ ਪਰਿ ਕਰਿ ਅਪਨੋ ਜੋਰਾ[3] ॥੨੨॥ ਤਿਸ ਕੋ ਤੁਮ ਜਾਨਤਿ ਕੈ ਨਾਂਹੀ ?।ਹਮ ਚਾਕਰ ਹੈਂ ਤਿਸਿ ਕੇ ਪਾਹੀ। ਖੇਲਤਿ ਇਤ ਅਖੇਰ ਸੋ ਆਵਾ। ਖਗ ਪਰਿ ਤ੍ਰਿਪਤਯੋ ਬਾਜ਼ ਚਲਾਵਾ ॥ ੨੩ ॥ ਕਰੀ ਨ ਚੋਟ ਇਤਹਿ ਚਲਿ ਆਯੋ। ਜਬਹਿ ਸ਼ਾਹ ਕੋ ਨਹੀਂ ਦਿਖਾਯੋ। ਲਵਪੁਰਿ ਕੋ ਗਮਨਯੋ ਸਹਿਸਾਈ। ਹਮ ਆਇ ਦੇਖਤਿ ਪਿਛਵਾਈ ॥ ੨੪ ॥ ਤੁਮ ਨੇ ਆਗੇ ਹੀ ਗਹਿ ਲੀਨੋ। ਹਾਥ ਬਿਠਾਇ ਆਪਨੋ ਕੀਨੋ। ਦਿਹੁ ਤੂਰਨਿ ਨਹਿਂ ਕਰਿਹੁ ਬਿਗਾਰੇ। ਸੁਨਹਿ ਸ਼ਾਹੁ ਬਹੁ ਰਿਸ ਕੋ ਧਾਰੇ' ॥੨੫॥ ਪੁਨ ਗੁਰੁ ਕਹਯੋ 'ਸ਼ਾਹੁਕੋ ਜਾਨਹਿ। ਤੂੰ ਤਿਸਿ ਚਾਕਰ ਸੋਪਿ ਪਛਾਨਹਿਂ। ਹਮਹਿ ਬਾਜ਼ ਕਾਨਨ ਤੇ ਪਾਵਾ। ਨਹੀਂ ਚਲਹਿ ਅਬਿ ਤੁਮਰੋ ਦਾਵਾ[4] ॥੨੬॥ ਡਰਤਿ ਸ਼ਾਹੁ ਤੇ ਦੇਂ ਹਮ ਨਾਂਹੀ*।

[1](ਤੁਸਾਂ ਵਿਚੋਂ) ਬਾਜ਼ ਦੇ ਨਾਲ ਅਸਾਂ ਕਿਸੇ ਨੂੰ ਨਹੀਂ ਡਿੱਠਾ। [2]ਸਾਰੀ ਦੁਨੀਆਂ ਦਾ ਪਾਤਸ਼ਾਹ ਹੈ। [3]ਅਪਨਾ ਜ਼ੋਰ ਸਭ ਤੇ ਕਰ ਲਿਆ ਹੈ। [4]ਹੱਕ।

*ਸ੍ਰੀ ਗੁਰ ਪ੍ਰਤਾਪ ਸੂਰਜ ਵਿਚ ਮੁਖ਼ਲਸਖ਼ਾਂ ਦੇ ਜੰਗ ਦੀ ਤ੍ਰੀਕ ਨਹੀਂ ਦਿੱਤੀ ਪਰ ਬੀਬੀ ਵੀਰੋ ਦੇ ਵਿਆਹ ਦੇ ਦਿਤੇ ਸੰਮਤ ਤੋਂ ੧੬੭੯ (੧੬੨੨ ਈ:) ਸਹੀ ਹੋ ਜਾਂਦੀ ਹੈ (ਵੇਖੋ ਅੰਸੂ ੧੮ ਅੰਕ ੩੧) ਤਦੋਂ ਜਹਾਂਗੀਰ ਜੀਉਂਦਾ ਸੀ, ਤ੍ਵਾਰੀਖ ਖ਼ਾਲਸਾ ਨੇ ਸੰ: ੧੬੮੫ ਬਿ: (੧੬੨੮ ਈ:) ਦਿੱਤਾ ਹੈ, ਜੇ ਇਹੋ ਸੰਮਤ ਇਸ ਜੁੱਧ ਦਾ ਸਹੀ ਹੋਵੇ ਤਾਂ ਸ਼ਾਂਹਜਹਾਂ ਤਦੋਂ ਲਾਹੌਰ ਨਹੀਂ ਸੀ। ਜਹਾਂਗੀਰ ਦੇ ਮਰਨ ਵੇਲੇ (੧੬੨੭ ਈ: ਅਕਤੋਬਰ) ਸ਼ਾਹਜਹਾਂ ਦੱਖਣ ਵਿਚ ਸੀ, ਤੇ ਜਨਵਰੀ ੧੬੨੮ ਈ: ਵਿਚ ਉਹ ਆਗਰੇ ਆਕੇ ਤਖ਼ਤ ਤੇ ਬੈਠਾ ਆਮ ਇਤਿਹਾਸਕਾਰਾਂ ਨੇ ਦੱਸਿਆ ਹੈ, ਤੇ ਆਗਰੇ ਰਿਹਾ ਹੈ। ਅਕਤੂਬਰ ੧੬੨੯ ਵਿਚ ਸ਼ਾਹ ਜਹਾਨ ਦਖਣ ਖਾਨ ਜਹਾਨ ਤੇ ਚੜ੍ਹ ਕੇ ਗਿਆ ਹੈ। ਸੋ ਸ਼ਾਹ ਜਹਾਨ ਇਨ੍ਹੀਂ ਦਿਨੀਂ ਲਾਹੌਰ ਨਹੀਂ ਸੀ। ਮੁਖ਼ਲਸਖ਼ਾਂ ਕੋਈ ਮੁਗ਼ਲ ਵਡੇਰਾ ਸੀ, ਜਿਸ ਨਾਲ ਇਹ ਜੰਗ ਹੋਇਆ ਹੈ। ਕਿਸੇ ਹਾਕਮ, ਤੱਲੁਕੇਦਾਰ ਯਾ ਮੁਗਲ ਵਡੇਰੇ ਦਾ ਜੁੱਧ ਪਾਤਸ਼ਾਹੀ ਜੁੱਧ ਆਮ ਲੋਕਾਂ ਵਿਚ ਸਮਝਿਆ ਜਾਣਾ ਮਾਮੂਲੀ ਗੱਲ ਹੈ। ਇਤਿ: ਗੁਰੂ ਖਾ: (ਹਿੰਦੀ) ਨੇ ਮੁਖ਼ਲਸਖ਼ਾਂ ਨੂੰ ਸੂਬਾ ਲਾਹੌਰ ਦਾ ਨਾਇਬ ਲਿਖਿਆ ਹੈ। ਬਾਜ਼ ਅਪਣੇ ਆਪ ਵਿਚ ਜੁੱਧ ਦਾ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

ਗਹਲੋ ਜਤਨ ਤੇ ਰਾਖਹਿੰ ਪਾਹੀ। ਜਾਇ ਪੁਕਾਰਹੁ ਤਾਂਹਿ ਅਗਾਰੀ। ਜਿਸਿ ਕੋ ਬਕਤਿ ਜ਼ੋਰ ਤੁਮ ਭਾਰੀ[1]" ॥ ੨੭ ॥ ਤੁਰਕ ਸਊਰ ਕੁਪੇ ਕਹਿ ਬੈਨਾ। 'ਪਾਤਸ਼ਾਹ ਕੋ ਤੁਮ ਡਰੁ* ਹੈ ਨਾ'ਤਰੈ ਤਨਾਵਨਿ ਕੇ ਤਿਹ ਬਾਸਾ[2]। ਕਯੋਂ, ਸਾਰੋ ਪਿਖਿ ਚਹੈਂ ਤਮਾਸ਼ਾ[3]॥੨੮॥ਭੰਗ ਖਾਇ ਬੋਲਤਿ ਬਿਨੁ ਜਾਨੇ[4]। ਤਿਮ ਸੁਭਾਉ ਰਾਵਰ ਕੋ ਜਾਨੇ। ਚਮੂੰ ਹਜ਼ਾਰੋਂ ਜਿਨਿ ਕੇ ਪਾਸ। ਸੋ ਕਰ ਜੋਰਤਿ ਧਰਿ ਉਰ ਤ੍ਰਾਸ ॥ ੨੯ ॥ ਕਹੋ[5] ਨ ਦੇਤਿ ਸ਼ਾਹੁ ਕੋ ਬਾਜ਼। ਬਚਹੁ ਕਹਾਂ ਕਿਤ ਜਾਵਹੁ ਭਾਜਿ ?। ਆਇ ਸੈਨਿ ਜਬਿ ਘਾਲਹਿ ਜ਼ੋਰ। ਲਰਹਿ ਕੌਨ ਤਬਿ ਤੁਮਰੀ ਓਰਿ ॥ ੩੦ ॥ ਸਹਤ ਬਾਜ਼ ਕੇ ਗਹਿ ਲੇ ਜਾਹਿੰ। ਕਯੋਂ ਨ ਡਰਹੁ ਤੁਮ ਲਖਿ ਮਨ ਮਾਂਹਿ'।ਸੁਨਿਤਿ ਰਿਸੇ ਗੁਰੁਬਾਕਉਚਾਰਾ।'ਗੀਦੀ[6]! ਕਹਾ ਤੁਮ ਝਗਰੋ ਡਾਰਾ ॥ ੩੧ ॥ ਜਾਹੁ ਭਲੇ ਲੈ ਕੈ ਹਥਿਆਰ। ਕਯੋਂ ਤੁਮ ਚਾਹਤਿ ਖੈਬੋ ਮਾਰਿ। ਸ਼ਾਹੁ ਬਾਜ਼ ਹਮ ਲੇਵਨਿ ਹਾਰੇ। ਬਨਹੁ ਪੁਕਾਰੂ ਜਾਇ ਅਗਾਰੇ ॥੩੨॥ ਸੋ ਜਿਮਿ ਕਹੈ ਕਰਹੁ ਸੋ ਕਾਰੀ। ਇਹਾਂ ਨ ਕੀਜਹਿ ਕੁਛ ਤਕਰਾਰੀ। ਜੋ ਪਤਿ ਚਾਹਤਿ ਛੋਰਿ ਸਿਧਾਵੋ। ਨਾਹਕ ਅਪਨੋ

[1]ਜਿਸ ਦਾ ਜ਼ੋਰ ਭਾਰੀ ਤੁਸੀਂ ਕਹਿਦੇ ਹੋ। [2]ਉਸ ਦੀਆਂ ਤਣਾਵਾਂ ਹੇਠ( ਭਾਵ ਨੇੜੇ ) (ਤੇਰਾ) ਵਾਸਾ ਹੈ। [3]ਕਿਉਂ ਸੱਚੀ ਮੁਚੀ ਤਮਾਸ਼ਾ ਵੇਖਣਾ ਚਾਹੁਨਾ ਹੈਂ ? [4]( ਕੋਈ ) ਭੰਗ ਖਾ ਕੇ ਬਿ ਸਮਝੀ ਨਾਲ ਜਿਵੇਂ ਬੋਲਦਾ ਹੈ। [5]( ਸਾਡੇ ) ਕਿਹਾਂ ਤੇ। ( ਅ ) ਕਹਿੰਦੇ ਹੋ ਕਿ ਨਹੀਂ........। [6]ਘੁਜ਼ਦਿਲੇ, ਕਾਇਰੋ। [ਫਾ:-ਗੀਦੀ]। *ਇਹ ਬੇ ਕਾਨੂਨਾ ਡਰ ਦੇ ਰਹੇ ਹਨ।

[ਪਿਛਲੇ ਪੰਨੇ ਦੀ ਬਾਕੀ ਟੂਕ]

ਕਾਰਨ ਨਹੀਂ ਪਰ ਸ੍ਵੈ ਸਤਿਕਾਰ ਤੇ ਸ੍ਵੈ ਰੱਖਯਾ ਦਾ ਅਸੂਲ ਕਾਰਣ ਹੈ। ਅੰਕ ੧੩ ਵਿੱਚ ਦਸਦੇ ਹਨ 'ਹਮਰੋ ਬਾਜ਼ਿ ਪ੍ਰਥਮ ਤਿਸ ਲੀਨੋ', ਦੂਸਰੇ ਬਨ ਵਿਚੋਂ ਖੁੱਲ੍ਹੇ ਪੰਛੀ ਨੂੰ ਫੜ ਲੈਣਾ ਸ਼ਿਕਾਰ ਦੇ ਤਦੋਂ ਦੇ ਤ੍ਰੀਕਿਆਂ ਵਿਚ ਫੜਨ ਵਾਲੇ ਦਾ ਹੋ ਜਾਂਦਾ ਸੀ। 'ਹਮਹਿ ਬਾਜ਼ ਕਾਨਨ ਤੇ ਪਾਵਾ। ਨਹੀਂ ਚਲਹਿ ਅਬਿ ਤੁਮਰੋ ਦਾਵਾ।' (ਅਂ: ੨੬)। ਤੀਸਰੇ ਬਾਜ਼ ਵਾਲਿਆਂ ਸਜਨਾਈ ਨਾਲ ਨਹੀਂ ਮੰਗ ਕੀਤੀ, ਪਰ ਭੈ ਦਿਖਾ ਕੇ ਤੇ ਫੇਰ ਝੂਠ ਬੋਲ ਕੇ ਤੇ ਪਾਤਸ਼ਾਹੀ ਹੋਅਬ ਪਾਇਆ ਹੈ, ਕਿ ਬਾਜ਼ ਪਾਤਸ਼ਾਹ ਦਾ ਹੈ ਜੋ ਡਰ ਕੇ ਦੇ ਦੇਵਰੋ, ਜਿਸ ਪਰ ਗੁਰੂ ਜੀ ਕਹਿਦੇ ਹਨ 'ਡਰਤ ਸ਼ਾਹੁ ਤੇ ਹੈ ਹਮ ਨਾਂਹੀ' ( ਅੰਕ ੨੭ )। ਇੱਥੇ ਹੁਣ ਮਾਮਲਾ ਬਾਜ਼ ਦਾ ਨਹੀਂ ਪਰ ਅਸੂਲ ਦਾ ਹੋ ਗਿਆ ਹੈ। ਬਾਕੀ ਪ੍ਰਜਾ ਸਾਰੀ ਦਬੇਲ ਹੋ ਚੁਕੀ ਹੈ, ਤੁਰਕਾਂ ਦੇ ਡਰ ਤੋਂ ਦੱਬ ਜਾਂਦੀ ਹੈ, ਪਰ ਸਤਿਗੁਰ ਜੀ ਜੋ ਪ੍ਰਜਾ ਵਿੱਚ ਜਾਨ ਭਰਨੀ ਚਾਹੁੰਦੇ ਹਨ, ਹੁਣ ਅਸੂਲ ਤੇ ਅੜਕੇ ਨਿਰਭੈਤਾ ਦਾ ਸਬਕ ਸਿਖਾਉਣ ਲੱਗੇ ਹਨ ਤੇ ਆਪਣੀ ਉੱਮਤ ਹ੍ਰਿਦੇਂ ਮੌਤ ਦਾ ਭੈ ਦੂਰ ਕਰ ਕੇ ਸੱਚ ਤੇ ਪਹਿਰਾ ਦੇਣ ਦੀ ਜਾਚ ਸਿਖਾਲਣ ਲੱਗੇ ਹਨ,ਚਾਹੇ ਅਸੂਲ ਦੀ ਦ੍ਰਿੜਤਾ ਵਿਚ ਜਾਨ ਦੇਣੀ ਪਵੇ।

ਸ਼ਸਤ੍ਰ ਛਿਨਾਵੈਂ'॥੩੩॥ਸੁਨਿ ਰਿਸਿ ਦੇਖਿ ਸਿੱਖ ਸਵਧਾਨ।ਬਿਧੀਏ ਆਦਿਕ ਜੇ ਬਲਵਾਨ। ਕਹੇ ਕਠੋਰ ਜੋਰ ਭਰਿ ਬੈਨਾ[1]। 'ਕਿਮਿ ਮੂਢਹੁ ਬੋਲਹੁ ਤੁਮ ਭੈ ਨਾ॥੩੪॥ਹੋਹਿ ਨ ਅਸ,ਰਹਿ ਸ਼ਾਹੁ ਕਿਥਾਈਂ[2]।ਤੁਮ ਅਪਨੇ ਦਿਹੁ ਪ੍ਰਾਨ ਗਵਾਈ'। ਕਿਤਿਕ ਸਿੱਖ ਗਹਿ ਖੜਗ ਰੁ ਢਾਲੇ। ਕੁਪੇ ਸਊਰਨਿ ਕੀ ਦਿਸ਼ ਚਾਲੇ ॥ ੩੫ ॥ 'ਬਾਜ਼ ਸੰਗਿ ਲਿਹੁ ਇਨਿ ਹਥਿਆਰ[3]'। ਭਾਗਹਿਂ ਥਪੁਰੇ ਕਰਹਿਂ ਪੁਕਾਰ'। ਮਾਰ ਥਕਾਰਾ[4] ਸੁਭਟਨਿ ਕਰਨੋ। ਪਿਖਿ ਸਭਿ ਦਿਸ਼ਿ ਤੁਰਕਨਿ ਮਨ ਡਰਨੋ॥ ੩੬ ॥-ਗਹਿ ਨਹਿਂ ਲੇਹਿਂ-ਪਿਛਾਰੀ ਮੁਰੇ। ਹੁਇ ਨਿਰਾਸ ਗਮਨੇ ਲਵਪੁਰੇ। ਬਿਸਮਿ ਬਿਸੂਰਤਿ ਮੂਰਖ ਮਾਨੀ। 'ਇਹ ਕਹਾ ਭਈ ਜਾਇ ਨਹਿ ਜਾਨੀ॥ ੩੭ ॥ ਨਿਕਟਿ ਸ਼ਾਹੁ ਕੇ ਲੂਟਿ ਮਚਾਈ। ਨਹੀਂ ਤ੍ਰਾਸ ਰੰਚਕ ਉਪਜਾਈ। ਖ਼ੁਦ ਹਜ਼ਰਤ ਕੋ ਬਾਜ਼ ਅਛੇਰਾ॥ ਜਿਸਹਿ ਦੇਖਿ ਕਰਿ ਮੁਦਤਿ ਬਡੇਰਾ॥ ੩੮ ॥ ਮਨ ਭਾਵਤਿ ਵਸਤੁਨਿ ਕੋ ਦੇਖਹਿ[5]। ਇਹ ਛੀਨਹਿ ਕਰ ਓਜ ਵਿਸ਼ੇਖਹਿ। ਜੇ ਕਰਿ ਬਾਜ਼ ਸਹਤ ਗਹਿਵਾਵਹਿ। ਤੌ ਪਲਟੋ[6] ਅਪਨੋ ਹਮ ਪਾਵਹਿਂ'॥੩੯॥ਕਰਤਿ ਉਤਾਇਲ ਤੁਰੰਗ ਧਵਾਏ। ਚਲੇ ਗਏ ਨਹਿਂ ਕਹੂੰ ਟਿਕਾਏ। ਲਵਪੁਰਿ ਬਿਖੈ ਪ੍ਰਵੇਸ਼ਨ ਭਏ। ਚਹਤਿ ਪੁਕਾਰ ਕਰਨਿ ਕੋ ਗਏ॥ ੪੦ ॥ ਇਤਿ ਸ੍ਰੀ ਸਤਿਗੁਰੁ ਤੁਰੰਗ ਅਰੂੜ੍ਹੇ। ਕਰ ਪਰ ਥਿਰ ਕਰਿ ਬਾਜ਼ ਸੁ ਰੂੜੇ। ਚਲਤਿ ਨਿਹਾਰਤਿ ਗੁਨ ਤਿਸਿ ਪਰਖਤਿ। ਲਖਹਿ ਦੁਲਭ, ਬਹੁਮੋਲਾ, ਹਰਖਤਿ ॥ ੪੧ ॥ ਬੂਝਹਿ ਅਪਨੇ ਮੀਰ ਸ਼ਿਕਾਰਨਿ।'ਅਸ ਆਗੇ ਤੁਮ ਕਰਨੋ ਨਿਹਾਰਨਿ ?'। ਹਾਥ ਜੋਰਿ ਸੋ ਕਹਤਿ ਬਨਾਈ।'ਇਨਹੁੰ ਬੀਚ ਹਮ ਬੈਸ ਬਿਤਾਈ॥੪੨॥ ਬਹੁਤੇ ਬਾਜ਼ ਬਿਲੋਕਨਿ ਕਰੇ। ਪਿਖਨੋ ਨ ਕੋ ਇਸਿ ਕੀ ਸਮਸਰੇ। ਕਿਸਿ ਹੂ ਤੇ ਹਮ ਸੁਨਨੋ ਅਗਾਰੀ।-ਸ਼ਾਹੁ ਬਿਲਾਇਤਿ ਕਿਸਿ ਕੋ ਭਾਰੀ ॥ ੪੩॥ ਸ਼ਾਹੁਜਹਾਂ ਹਿਤ ਪਠੀ ਸੁਗ਼ਾਤ। ਬਾਜੀ[7] ਬਾਜ਼ ਰੁਚਿਰ ਅਵਿਦਾਤਿ। ਦਿਖਿਯਤਿ ਨਹਿ ਇਸਿ ਦੇਸ਼ ਮਝਾਰੀ।ਨਹਿਂ ਪਾਵਤਿ ਖਰਚੇ ਧਨ ਭਾਰੀ-॥ ੪੪॥ ਸੋ ਇਹ ਬਾਜ਼ ਆਪਕੇ ਲਾਯਕ। ਪ੍ਰਾਪਤਿ ਹੋਯਹੁ ਸਹਜਿ ਸੁਭਾਯਕ

[1]ਜ਼ੋਰ ਭਰੇ ਬਚਨ, ਭਾਵ ਗੁੱਸੇ ਦੇ ਬਚਨ। [2]ਪਾਤਸ਼ਾਹ ਤਾਂ ਕਿਤੇ ( ਬੈਠਾ ) ਰਹੇ। [3]ਇਨ੍ਹਾਂ ਦੇ ਹਥਿਆਰ ਵੀ। [4]ਡਰ ਦਾਬੇ ਦੇ ਲਫਜ਼ ਕਹਿਣੇ। [5]ਜੋ ਕੋਈ (ਹੋਰ) ਮਨ ਭਾਂਵਦੀ (ਸੁਹਣੀ) ਚੀਜ਼ ਵੇਖਣ ਗੇ ਤਾਂ। [6]ਬਦਲੀ। [7]ਅਰਬੀ ਵਿੱਚ 'ਬਾਜ਼ੀ' ਪਦ ਦਾ ਅਰਥ 'ਬਾਜ਼' ਹੀ ਹੈ। (ਅ) ਹਿੰਦੀ ਵਿੱਚ ਬਾਜੀ=ਘੋੜਾ। [ਸੰਸ: ਵਾਜਿਨ੍]।

। ਕਰਨਿ ਅਪਨਿਪੌ ਸਫਲ ਬਿਚਾਰਾ।-ਅਦਭੁਤ ਰਚਨੋ ਮੋਹਿ ਕਰਤਾਰਾ ॥੪੫॥ ਗੁਰੂ ਕੇ ਕਾਰਜ ਮਹਿਂ ਜਬਿ ਆਵੈਂ। ਹੋਨਿ ਸਫਲਤਾ ਤਤਛਿਨ ਪਾਵੈਂ-। ਇਮਿ ਬਿਚਾਰ ਆਯਹੁ ਤੁਮ ਪਾਸਾ। ਪਿਖਹੁ ਗ਼ਰੀਬ ਨਿਵਾਜ਼ ਤਮਾਸ਼ਾ' ॥ ੪੬ ॥ ਕਹਤਿ ਸੁਨਤਿ ਨਿਜ ਪੁਰਿ ਗੁਰੁ ਆਏ। ਹਯ ਉਤਰੇ ਨਿਜ ਮਹਿਲ ਸਿਧਾਏ। ਗਨ ਸੁਭਟਨਿ ਮਹਿਂ ਬਾਜ਼ ਰਖਾਯੋ। 'ਕਰਹੁ ਸੇਵ ਨੀਕੇ' ਫੁਰਮਾਯੋ ॥ ੪੭ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਬਾਜ਼' ਪ੍ਰਸੰਗ ਬਰਨਨੰ ਨਾਮ ਚਤੁਰਥੋ ਅੰਸੂ ॥ ੪ ॥

## ੫. [ਸ਼ਾਹ ਦੀ ਸੈਨਾਂ ਦੀ ਚੜ੍ਹਾਈ]।

ਦੋਹਰਾ ॥ ਮੀਰ ਸ਼ਿਕਾਰ ਸਊਰ ਸਭਿ ਕਰਿਬੇ ਚਹਤਿ ਪੁਕਾਰ। ਮਨਹੁ ਚਮੂੰ ਮਰਿਵਾਇ ਕਰਿ ਸੁਧਿ ਕੋ ਕਰਤਿ ਉਚਾਰ ॥੧॥ ਚੌਪਈ ॥ ਸ਼ਾਹ ਜਹਾਂ ਕੇ ਖਰੋ ਅਗਾਰੀ। ਜਬਹਿ ਦ੍ਰਿਸ਼ਟਿ ਇਨਿ ਕੀ ਦਿਸ਼ਿ ਡਾਰੀ। ਬੂਝਨਿ ਕਰੇ, 'ਖਰੇ ਕਿਮ ਭਏ ?। ਬਾਜ਼ ਪਿਛਾਰੀ ਕੌਤਿਕ ਗਏ ? ॥੨॥ ਪਕਰਨੈ ਜਾਇ ਕਿ ਉਡਿ ਕਿਤ ਗਯੋ ?। ਮੁਖ ਮਲੀਨ ਤੁਮਰੋ ਦ੍ਰਿਸ਼ਟਯੋ'। ਸੁਨਿ ਬੋਲੇ 'ਗੁਰੁ ਹਰਿਗੋਵਿੰਦ। ਉਤਰਨੋ ਹੁਤੋ ਸੰਗ ਭਟ ਬ੍ਰਿੰਦ॥੩॥ਉਡਨੋ ਬਾਜ਼ ਤਿਨਿ ਢਿਗਿ ਚਲਿ ਗਯੋ। ਸਹਤ ਸੁਕਾਬ ਬਿਲੋਕਨ ਕਯੋ। ਅਪਨੋ ਬਾਜ਼ ਛੋਡਿ ਤਿਨਿ ਦੀਨਾ। ਛੁਟਤਿ ਬਿਹੰਗ ਮਾਰਿ ਸੋ ਲੀਨਾ ॥ ੪ ॥ ਤਤਛਿਨਿ ਦੋਨਹੁਂ ਤਰੇ ਉਤਾਰੇ।ਗਹਿ ਲੀਨੋ ਉਰ ਆਨੰਦ ਧਾਰੇ। ਕਿਤਿਕ ਦੇਰਿ ਪਾਛੇ ਹਮ ਗਏ। ਗੁਰੁ ਢਿਗ ਬਾਜ਼ ਬਿਲੋਕਤਿ ਭਏ ॥ ੫ ॥ ਕਹਨੋ ਤਬੈ-ਇਹ ਹਜ਼ਰਤ ਬਾਜ਼। ਬਿਚਰਤਿ ਇਤ ਅਖੇਰ ਕੇ ਕਾਜ॥ਤ੍ਰਿਪਤਨੋ ਪੀਛੈ ਬਿਹੰਗ ਚਲਾਯੋ। ਕਰੀ ਨ ਚੋਟਿ ਉਡਤਿ ਇਹ ਆਯੋ-॥ ੬ ॥ ਸੁਨਿ ਕਰਿ ਕਹਨੋ -ਦੇਤਿ ਹਮ ਨਾਂਹੀ। ਬਡੋ ਜਤਨ ਕਰਿ ਪਕਰਨੋ ਪਾਹੀ-। ਡਰ ਰਾਵਰ ਕੋ ਦੀਨ ਬਡੇਰਾ। ਕਹਿਸਿ ਕਠੋਰ ਘੋਰ ਤਿਸਿ ਬੇਰਾ[1] ॥ ੭ ॥ ਸੁਨਿ ਕਰਿ ਏਕ ਨਹੀਂ ਮਨ ਆਨੀ। ਤਨਕ ਤ੍ਰਾਸ ਤੁਮਰੋ ਨਹਿਂ ਜਾਨੀ। ਜਬਿ ਹਮ ਕੋ ਭੀ ਪਕਰਨਿ ਲਾਗੇ। ਅਪਨੀ ਪਤਿ ਲੇ ਕਰਿ ਤਬਿ ਭਾਗੇ ॥ ੮ ॥ ਤੁਮ ਸੋ ਲਰਹਿ, ਦੇਹਿ ਨਹਿ ਬਾਜ਼। ਕਰਿ ਰਾਖਨੋ ਗੁਰੁ ਜੰਗ ਸਮਾਜ। ਜੇ ਕਰਿ ਤੁਮ ਕੁਛ ਚਲਤਿ ਅਗਾਰੀ॥ਮਿਟਤਿ ਨ, ਕਰਤਿ ਲੋਹ ਤਬਿ ਭਾਰੀ' ॥੯॥-ਬਹੁ ਪ੍ਰਿਯ ਬਾਜ਼-ਸੁਨਨੋ[2]-ਗੁਰੁ ਛੀਨਾ। ਰਹੇ ਜਾਚਿ ਪੁਨ ਕਨੇਂਹੁ ਨ ਦੀਨਾ-। ਰਿਸਨੋ ਸ਼ਾਹੁ ਕਹਿ ਸਭਾ ਮਝਾਰੀ। 'ਇਹ ਤੌ ਰਿਪੁ ਸਮ

[1] ਬਹੁਤ ਕਰੜੇ (ਬਚਨ) ਕਹਿ ਕਹਿ ਕੇ (ਅਸਾਂ ਨੋ)। [2] (ਸ਼ਾਹ ਨੇ) ਸੁਣਿਆਂ।

ਨਿਕਟਿ ਹਮਾਰੀ ॥੧੦॥ ਆਜ ਬਾਜ਼ ਛੀਨਯੋ ਬਲ ਕਰਿਕੈ। ਔਚਕ ਕਿਸੂ ਦੁਰਗ ਮਹਿ ਬਰਿਕੈ। ਬਨਹਿ ਮਵਾਸੀ ਕਰਹਿ ਲਰਾਈ। ਸਗਰੇ ਦੇਸ਼ ਫਤੂਰ ਉਠਾਈ' ॥ ੧੧ ॥ ਸ਼ਾਹੁ ਨਿਕਟਿ ਗੁਰੁ ਨਿੰਦਕਿ ਜੋਈ। ਅਵਸਰ ਪਾਇ ਸੁਨਾਵਹਿ ਤੋਈ।'ਗੁਰ ਬਿਗਾਰ ਬਹੁਤ ਹੀ ਕਰੇ। ਛਿਮਾ ਠਾਨਿ ਤੁਮ ਨਜ਼ਰਿ ਨ ਧਰੇ[1] ॥੧੨॥ ਬਡ ਹਜ਼ਰਤ ਤੁਮ ਪਿਤਾ ਅਗਾਰੀ। ਚੰਦੂ ਕਰੀ ਇਨਹੁੰ ਕੀ ਚਾਰੀ। ਸੁਨਿ ਤਤਛਿਨਿ ਗੁਰੁ ਨਿਕਟਿ ਬੁਲਾਏ। ਜਾਨੀ ਸੰਗ ਸੈਨ ਸਮੁਦਾਏ ॥ ੧੩ ॥ ਰਾਖੇ ਪਾਸਿ, ਕਰੀ ਤਕਰਾਈ। ਜਾਨਿ ਨ ਦਏ ਅਪਰ ਕਿਸਿ ਥਾਈਂ। ਅਪਨੀ ਸੈਨ ਕਛੁਕ ਸੰਗ ਰਾਖੀ। ਜੋ ਅਖੇਰ ਕੋ ਹੁਇ ਅਭਿਲਾਖੀ ॥ ੧੪ ॥ ਸ਼ਾਹਿ ਚਮੂੰ ਤਬਿ ਸੰਗ ਸਿਧਾਰਹਿ। ਨਹਿਂ ਬਿਸਵਾਸ ਇਨਹੁ ਕੋ ਧਾਰਹਿ। ਤੁਮ ਢਿਗ ਲਵਪੁਰਿ ਬਾਸੋ ਕਏ। ਕਾਜ਼ੀ ਸੁਤਾ ਸਾਥਿ ਲੈ ਗਏ ॥ ੧੫ ॥ ਤਊ ਆਪਿ ਨੇ ਛਿਮਾ ਧਰੀ ਹੈ। ਅਬਹਿ ਅਵੱਗਯਾ ਵੈਰ ਕਰੀ ਹੈ।ਟਰਹਿ ਨਹੀਂ ਬਿਨੁ ਕਰੇ ਲਰਾਈ। ਬਰਹਿ ਦੁਰਗ ਆਕੀ ਹੁਇ ਜਾਈ ॥ ੧੬ ॥ ਗਹਿ ਲੀਜਹਿ, ਤਬਿ ਫਲੁ ਕੋ ਪਾਵਹਿ। ਨਾਂਹਿ ਤ ਕਛੂ ਬਿਗਾਰਿ ਉਠਾਵਹਿ। ਚਲਹਿ ਨ ਬਸਿ ਜੇ ਦੁਰਗ ਪ੍ਰਵੇਸ਼ੈ। ਰਿਦੇ ਜੰਗ ਜੋ ਚਹਤਿ ਹਮੇਸ਼ੈ ॥੧੭॥ ਜੇ ਅਬਿ ਛਿਮਹੁ, ਨ ਆਛੀ ਅਹੈ। ਬਹੁਰ ਫਤੂਰ[2] ਉਠਾਵਨਿ ਚਹੈ'। ਸੁਨਤਿ ਸ਼ਾਹੁ ਉਰ ਨੀਕਿ ਬਿਚਾਰਾ। ਮੁਗ਼ਲਸਖਾਨ[3] ਸਮੀਪਿ ਹਕਾਰਾ ॥ ੧੮ ॥ ਕਰਿ ਆਦਰ ਨਿਜ ਨਿਕਟਿ ਬਿਠਾਯਹੁ। ਸਿਰੋਪਾਉ ਬਹੁ ਮੋਲ ਦਿਵਾਯਹੁ। ਕੰਚਨ ਜ਼ੀਨਿ ਪਾਇ ਸ਼ੁਭਿ ਰੰਗ। ਬਲੀ ਚਪਲ ਬਡਿ ਦੀਨਿ ਤੁਰੰਗ ॥ ੧੯ ॥ ਪੁਨ ਧਨ ਗਨ ਅਨਵਾਇ ਸੁ ਦੀਨਾ। ਕਰਿ ਬਖਸ਼ਿਸ਼ ਕੋ ਭਾਖਨਿ ਕੀਨਾ। 'ਸਪਤ ਹਜ਼ਾਰ ਚਮੂੰ ਸੰਗ ਤੋਰੇ। ਕੀਜਹਿ ਤਯਾਰਿ ਬਿਲਮਿ ਕੋ ਛੋਰੇ ॥ ੨੦ ॥ ਅਪਰ* ਸੈਨ ਲਿਹੁ ਸੰਗਿ ਬਨਾਈ। ਦਿਹੁ ਦੁੰਦਭਿ ਕੋ ਕਰਹੁ ਚਢਾਈ। ਸ੍ਰੀ ਗੁਰੁ ਹਰਿਗੁਵਿੰਦ ਬਡ ਜੋਧਾ। ਪਕਰਹੁ ਜਾਇ ਲਰਹੁ ਕਰਿ ਕ੍ਰੋਧਾ ॥੨੧॥ ਸਹਤ ਬਾਜ਼ ਕੇ ਲਯਾਵਨਿ ਕੀਜਹਿ। ਕਿਧੌਂ ਅਚਾਨਕ ਹੀ ਗਹਿ ਲੀਜਹਿ। ਜਨੇਂ ਕਲੋਂ ਕਰਿ ਜੋ ਲਯਾਵਹੁ ਇਹਾਂ।ਮਨਸਬ ਕਰੌਂ ਪ੍ਰਥਮ ਤੇ ਮਹਾਂ[4]' ॥੨੨॥ ਸੁਨਿ ਮੁਗ਼ਲਸਖਾਂ[3] ਉਰ ਹਰਖਾਯੋ। ਸ਼ਾਹੁ ਸਾਥਿ ਕਰ ਬੰਦਿ ਅਲਾਯੋ।

---

[1]ਭਾਵ ਤੁਸਾਂ ਪ੍ਰਵਾਹ ਨਹੀਂ ਕੀਤੀ। [2]ਫਸਾਦ। [3]ਮੁਖ਼ਲਸਖ਼ਾਨ। [4]( ਤਰਾ ) ਮਰਤਬਾ ਪਹਿਲੇ ਤੋਂ ਵੱਡਾ ਕਰ ਦਿਆਂਗਾ।

*ਪਾ:-ਅਰਧ।

'ਕਨਾ ਮਮ ਆਗੈ ਕਰਹਿ ਸੁ ਜੰਗ। ਪਹੁੰਚਤਿ ਹੀ ਗਹਿ ਲੇਉਂ ਨਿਸੰਗ
॥੨੩॥ਚਮੂੰ ਅਸੂਦੀ[1] ਬਲੀ ਬਿਸਾਲਾ।ਚਹਤਿ ਰਹਤਿ–ਹੁਇ ਜੰਗ ਕਰਾਲਾ।
ਗੁਰ ਢਿਗ ਸੈਨ ਕਹਾਂ ਜੋ ਲਰੈ। ਕਿਸ ਬਿਧਿ ਮਮ ਆਗੈ ਸੋ ਅਰੈ'
॥੨੪॥ ਸ਼ਾਹੁ ਜਹਾਂ ਸੁਨਿ ਕੈ ਉਤਸਾਹੁ। 'ਸਾਧੁ ਸਾਧੁ' ਕਹਿ ਸਭਾ ਸੁ ਮਾਂਹੂ।
ਨਿਕਸ੍ਯੋ ਵਹਿਰ ਪਹਿਰਿ ਸਿਰੁਪਾਉ। ਹੇਰ੍ਯੋ ਸਭਿਨਿ ਬਡੋ ਉਮਰਾਉ॥
੨੫॥ ਕਹਿ ਕਰਿ ਨਿਜ ਦੁੰਦਭਿ ਬਜਵਾਯੋ।ਸੂਰਨਿ ਕੋ ਉਤਸਾਹੁ ਬਧਾਯੋ।
ਤਤਛਿਨ ਡਾਰੇ ਜ਼ੀਨ ਤੁਰੰਗ। ਭਏ ਸਨੱਧਬੱਧ[2] ਭਟ ਅੰਗ॥੨੬॥ਖੜਗ,
ਤੁਪਕ, ਤੋਮਰ, ਗਨ ਤਰਕਸ਼। ਧਰਿ ਕਰਿ ਸ਼ਸਤ੍ਰ ਤੁਰਤ ਕਟ
ਕਸਿ ਕਸਿ। ਗੁਲਕਾਂ ਬਹੁ ਬਰੂਦ ਬਰਤਾਈ। ਸੁਭਟਨਿ ਲਈ ਜਿਤਿਕ
ਮਨ ਭਾਈ॥੨੭॥ਅਪਰ ਉਸ਼ਟ ਪਰ ਲਾਦਿ ਚਲਾਏ। ਚਢੇ ਕੁਲਾਹਲ
ਕਰਿ ਸਮੁਦਾਏ। ਪ੍ਰੇਰੇ ਕਾਲ ਕਰਾਲ ਬਿਲੰਦੇ। ਭਏ ਅਰੂਢ ਪਵੰਗਮ
ਬ੍ਰਿੰਦੇ॥੨੮॥ ਮੁਗ਼ਲਸਖਾਂ ਕਰਿ ਕੋਪ ਬਡੇਰੋ। ਪਿਖਿ ਲਸ਼ਕਰ ਨਿਜ ਸੰਗ
ਘਨੇਰੋ। ਚਲ੍ਯੋ ਹੰਕਾਰਤਿ ਮੂਢ ਗੁਮਾਨੀ। ਨਹਿਂ ਜਾਨਤਿ ਮ੍ਰਿਤੁ ਨੇ
ਨਿਧਰਾਨੀ[3]॥੨੯॥ ਜਬਿ ਡੇਰੇ ਤੇ ਨਿਸਰਿ[4] ਪਧਾਰ।ਧੁਨਿ ਚੋਟੀ ਤੇ ਬਜਤਿ
ਨਗਾਰਾ। ਦਲ ਧਰਿ ਗੋਧ ਭ੍ਰਮੰਤੀ ਚਲੈਂ। ਕਾਸ਼ਟ ਭਾਰ ਅਗਾਰੀ ਮਿਲੈ
॥੩੦॥ ਦੀਨਮਨੇ[5] ਬਾਜ਼ੀ ਰੁਦਨਾਵੈਂ। ਨਿਜ ਲੋਚਨ ਤੇ ਅੱਸ਼੍ਰ ਬਹਾਵੈਂ।
ਚਲਤਿ ਅਕਾਰਨ ਗਿਰਿ ਗਿਰਿ ਪਰੈਂ। ਕਿਤਿਕ ਭਟਨਿ ਪੱਗੀਯਾ ਪਰਿ
ਤਰੈਂ[6]॥੩੧॥ਸ਼ਿਵਾ ਪੁਕਾਰਤਿ ਸਨਮੁਖ ਆਵਤਿ। ਮ੍ਰਿਗ ਕੀ ਮਾਲ ਕੁਫੇਰੀ[7]
ਧਾਵਤਿ। ਦਾਰੁਨ ਕਾਕ ਬੋਲਤੇ ਉਡੇ। ਇਮ ਅਪਸ਼ਕੁਨ ਬਿਲੋਕਤਿ
ਬਡੇ॥੩੨॥ ਮ੍ਰਿਤੁ ਨਿਕਟਿ ਤੇ ਜਾਨਹਿਂ ਨਾਂਹੀ। ਚਲੇ ਸੁਧਾਸਰ ਮਾਰਗ
ਮਾਂਹੀ। ਗੁਰ ਸੰਗਤਿ ਨੇ ਸੁਨਿ ਸਭਿ ਬਾਤੀ। ਸੁਧਿ ਕੇ ਹੇਤ ਲਿਖੀ ਤਬਿ
ਪਾਤੀ॥੩੩॥ 'ਸ਼੍ਰੀ ਗੁਰੁ ਤੁਮ ਸਭਿ ਅੰਤਰਿਜਾਮੀ। ਤਊ ਬਿਨੈ ਦਾਸਨਿ
ਕੀ, ਸ੍ਵਾਮੀ! ਹੇਤਿ ਬਾਜ਼ ਕੇ ਸ਼ਾਹੁ ਰਿਸਾਯੋ। ਬਹੁ ਲਸ਼ਕਰ ਤੁਮ ਓਰਿ
ਪਠਾਯੋ॥੩੪॥ ਕਹ੍ਯੋ ਕ੍ਰੋਧ ਤੇ–ਗੁਰੂ ਗਹੀਜਹਿ।ਬਾਜ਼ ਸਮੇਤਿ ਲਜਾਇਬੋ
ਕੀਜਹਿ–। ਮੁਗ਼ਲਸਖਾਂ ਉਮਰਾਵ ਬਡੇਰੋ। ਚਢਿ ਆਯਹੁ ਦਲ ਸੰਗ

---

[1]ਆਰਾਮ ਪਾ ਚੁਕੀ, ਖੁਸ਼ਹਾਲ। [2]ਤਿਆਰ ਬਰਤਿਆਰ, ਸ਼ਸਤ੍ਰ ਬਸਤ੍ਰ ਸਜਾ ਕੇ। [3]ਨਹੀਂ ਜਾਣਦਾ ਮੌਤ ਨੂੰ (ਜੋ) ਨੇੜੇ ਆਈ ਹੈ। [4]ਨਿਕਲਕੇ। [5]ਉਦਾਸ ਹੋਏ। [6]ਪੈਰਾਂ ਹੇਠਾਂ ਆ ਪਈਆਂ। [7]ਉਲਟੇ ਪਾਸਿਓਂ।

ਘਨੇਰੋ॥੩੫॥ਆਪਿ ਸੁਜਾਨ ਅਹੋ ਸਭਿ ਰੀਤਿ। ਹਤਹੁ ਮਲੇਛਨਿ, ਕੀਜਹਿ ਜੀਤ। ਕਰਨੀ ਸੁਧਿ ਇਹ ਧਰਮ ਹਮਾਰੋ। ਲਿਖਿ ਭੇਜੀ ਸਭਿ ਲੇਹੁ ਸੰਭਾਰੋ' ॥ ੩੬ ॥ ਥੋਰੇ ਦਿਵਸ[1] ਪਠਯੋ ਤਬਿ ਚਾਰ[2]।'ਜਾਵਹ ਚਲੇ ਬਿਲੰਬ ਬਿਸਾਰਿ'। ਇਮਿ ਲਵਪੁਰਿ ਮਹਿਂ ਬੀਤੀ ਕਥਾ। ਸੁਨਹੁ ਸੰਤ ਗੁਰੁ ਕੀਨੀ ਜਥਾ ॥ ੩੭ ॥ ਖੇਲਿ ਸ਼ਿਕਾਰੁ ਸਦਨ ਜਬਿ ਆਏ। ਖਾਨ ਪਾਨ ਕਰਿ ਨਿਸਾ ਬਿਤਾਏ। ਭਈ ਪ੍ਰਭਾਤਿ ਗਏ ਤਿਸ ਥਾਨ। ਜਹਾਂ ਲੋਹਗੜ੍ਹ ਊਚਿ ਮਹਾਨ ॥੩੮॥ ਤਿਸਿ ਕੇ ਚਹੁਂ ਦਿਸ਼ਿ ਭੀਤ ਕਰਾਈ। ਕੁਛ ਆਵੋਂ[3] ਕਰਿ ਹਿਤ ਤਕਰਾਈ। ਕਾਸ਼ਟ ਦੀਰਘ ਹੇਤਿ ਉਸਾਰਨਿ। ਧਰੇ ਆਨਿ[4] ਕੇਤਿਕ ਰਿਪੁ ਮਾਰਨਿ[5] ॥੩੯॥ ਕਿਤਿਕ ਭਟਨਿ ਡੇਰਾ ਕਰਿਵਾਯੋ। 'ਰਖਹੁ ਸੁਚੇਤੀ' ਬਾਕ ਅਲਾਯੋ। ਤਖਤ ਸਥਾਨਿ ਆਨਿ ਕਰਿ ਬੈਸੇ। ਸੁਰਨਿ ਸਹਤ ਸੁਰਪਤਿ ਥਿਤ ਜੈਸੇ ॥ ੪੦ ॥ ਗਨ ਸੁਭਟਨਿ ਕੋ ਲਗਯੋ ਦਿਵਾਨ। ਛੀਨੇ ਬਾਜ਼ ਰਹੈਂ ਸਵਧਾਨ[6]। ਸਤਿਗੁਰੁ ਅਪਨੇ ਸ਼ਸਤ੍ਰ ਮੰਗਾਏ। ਧਰਿ ਊਚੇ ਥਲ ਧੂਪ ਧੁਖਾਏ ॥ ੪੧ ॥ ਫੂਲਨਿ ਕੀ ਮਾਲਾ ਪਹਿਰਾਵੈਂ। ਚਰਚਤਿ ਚੰਦਨ ਕੋ ਚਿਤ ਲਾਵੈਂ। ਚਾਰੁ ਚਮਰੁ ਕੋ ਗਹੇ ਝੁਲਾਵਤਿ। ਇਮਿ ਪੂਜਤਿ ਬਹੁ ਚਿਤ ਹਰਖਾਵਤਿ॥੪੨॥ਆਯੁਧ ਤੇਗ਼ੇ ਬਾਢ ਚਰ੍ਹਾਏ'। ਤਰਕਸ਼ ਖਪਰੇ ਖਰ ਕਰਿਵਾਏ[7]। ਧਨੁਖ ਕਠੋਰਨਿ ਪਨਚ[8] ਚਢਾਈ। ਕੰਚਨ ਲਿਪਤਿ ਤੁਪਕ ਅਰਚਾਈ* ॥੪੩॥ ਇਤਿ ਸਤਿਗੁਰੁ ਅਸ ਖੇਲ ਰਚਾਯੋ। ਤਜਾਰੀ ਕਰਨਿ ਜੰਗ ਮਨ ਭਾਯੋ। ਉਤ ਦਮੋਦਰੀ ਸਗਰੀ ਤਯਾਰੀ। ਕਰਤਿ ਬਯਾਹ ਕੀ ਸੌਜ ਸੁਧਾਰੀ ॥ ੪੪ ॥ ਦੇਨੀ ਦਾਤਿ ਅਧਿਕ ਕਰਿਵਾਈ। ਰੁਚਿਰ ਬਿਭੂਖਨ ਕੋ ਘਰਵਾਈ। ਬਸਤ੍ਰ ਸਿਵਾਵਨਿ† ਲਾਗੇ ਬ੍ਰਿੰਦ। ਤਿੱਤਯਾਦਿਕ ਸਭਿ ਕੀਨਿ ਬਿਲੰਦ ॥ ੪੫ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਸ਼ਾਹਜਹਾਨ ਸੈਨਾ ਚਢਨਿ' ਪ੍ਰਸੰਗ ਬਰਨਨੰ ਨਾਮ ਪੰਚਮੋ ਅੰਸੂ ॥ ੫ ॥

## ੬. [ਲੋਹਗੜ੍ਹ ਯੱਧ]।

ਦੋਹਰਾ ॥ ਇਸਿ ਬਿਧਿ ਸਤਿਗੁਰੁ ਕੁਛ ਥਿਰੇ ਪੁਨ ਭੋਜਨ ਕਰਿ ਖਾਨ। ਪੌਢੇ

---

[1]ਥੋਹੜੇ ਜਿਹੇ ਦਿਨ ਨਾਲ। [2]ਦੂਤ। [3]ਆਸਰਾ। [4]ਮੰਗਵਾ ਕੇ। [5]ਵੈਰੀ ਮਾਰਨ ਵਾਲੇ (ਸਤਿਗੁਰੂ ਜੀ ਨੇ)। [6]ਬਾਜ਼ ਖੋਹਿਆ ਕਰਕੇ (ਜੋ ਹਰ ਵੇਲੇ) ਸਵਧਾਨ ਰਹਿੰਦੇ ਹਨ। [7]ਤਿੱਖੇ ਕੀਤੇ ਹੋਏ। [8]ਚਿੱਲ੍ਹੇ, ਧਨੁਖ ਦੀ ਡੋਰੀ।

*ਸ਼ਸਤ੍ਰ ਪੂਜਨ ਦੀ ਮੁਰਾਦ ਜੜ੍ਹ ਪੂਜਨ ਤੋਂ ਨਹੀਂ, ਪਰ ਦਬੇਲ ਪੂਜਾ ਵਿਚ ਸ਼ਸਤ੍ਰ ਦਾ ਪਿਆਰ ਤੇ ਸਤਿਕਾਰ ਦਿਖਾਲਣ ਤੋਂ ਹੈ। †ਪਾ:-ਸਿਵਾਵਤਿ।

ਬਹੁਰਿ ਪ੍ਰਯੰਕ ਪਰ ਵਰਜੋ ਦੁਪਹਿਰੇ ਜਾਨਿ ॥ ੧ ॥ ਚੌਪਈ ॥ ਬਿਜੀਆ[1] ਪਾਨ*ਕਰੇ ਹਰਖਾਇ। ਬਹੁਰ ਸੁਚੇਤਾ ਸਕਲ ਬਨਾਇ। ਕਰ ਪਦ ਬਦਨ ਪਖਾਰਨਿ ਕੀਨਾ। ਥਿਰੇ ਤਖਤ ਪਰ ਦਰਸ਼ਨ ਦੀਨਾ ॥ ੨ ॥ ਉਤਸਵ ਹੋਤਿ ਬਯਾਹ ਕੋ ਭਾਰੇ। ਗਨ ਸਮਾਜ ਕੋ ਕਰਿ ਕਰਿ ਤਯਾਰੇ।ਰਾਖਹਿਂ ਸਦਨ ਬਨਾਇ ਘਨੇਰੇ। ਜਾਨਹਿਂ-ਆਇ ਬਰਾਤਿ ਸਬੇਰੇ-॥ ੩ ॥ ਗੁਰ ਕੀ ਗਤਿ ਇਕਿ ਗੁਰੁ ਹੀ ਜਾਨੈਂ। ਅਪਰ ਨਹੀਂ ਕੋ ਰਿਦੇ ਪਛਾਨੈ ।-ਆਇ ਮਲੇਛ ਸੰਘਾਰਨਿ ਕਰੈਂ-। ਇਹ ਗਤਿ ਕਿਸੈ ਨ ਜਾਨੀ ਪਰੈ॥ ੪ ॥ ਲਗਯੋ ਦਿਵਾਨ ਸੁ ਤਖਤ ਅਗਾਰੀ। ਗਾਵਹਿ ਸ਼ਬਦ ਰਾਗ ਧੁਨਿ ਭਾਰੀ। ਸ਼ਸਤ੍ਰ ਸਜੇ ਜੋਧਾ ਸਵਧਾਨ। ਆਨਿ ਆਨਿ ਬੈਠੇ ਬਲਵਾਨ ॥ ੫ ॥ ਸੋਦਰ ਸੋਧਨਾ ਲਗ ਤਹਿਂ ਬੈਸੇ। ਪਾਯੋ ਭੋਗ ਨਮੋ ਕਿਯ ਤੈਸੇ। ਸਤਿਗੁਰੁ ਮੰਦਿਰ ਬਿਖੈ ਪਧਾਰੇ। ਨਿਜ ਨਿਜ ਥਲ ਤਬਿ ਸੁਭਟ ਸਿਧਾਰੇ॥੬॥ਖਾਨ ਪਾਨ ਕਰਿ ਕੈ ਗਨ ਸੋਏ। ਕੇਤਿਕ ਰਾਤਿ ਬਿਤੀ ਜਬਿ ਜੋਏ। ਲਵਪੁਰਿ ਤੇ ਸਿੱਖਨਿ ਅਰਦਾਸ। ਆਇ ਪਹੂਚੀ ਸਤਿਗੁਰੁ ਪਾਸਿ ॥ ੭ ॥ ਦ੍ਵਾਰਪਾਲ ਸੋਂ ਬਾਕ ਬਖਾਨੇ। 'ਅਬਿ ਹੀ ਚਹੌਂ ਗੁਰੁ ਢਿਗ ਜਾਨੋ।ਹੈ ਜ਼ਰੂਰ ਕੋ ਕਾਮ ਬਿਸਾਲਾ। ਦੇਰਿ ਨ ਕਰਹੁ ਜਾਹੁ ਦਰਹਾਲਾ॥੮॥-ਜਿਮਿ ਮੋਕਹੁ ਤੁਮ ਆਯਹੁ ਜਾਨਾ॥ ਤਿਮਿ ਆਯੋ ਦਲ ਸ਼ਾਹੁ ਮਹਾਨਾ-'।ਦ੍ਵਾਰਪਾਲ ਨੇ ਜਾਇ ਸੁਨਾਈ।'ਲਵ-ਪੁਰਿ ਤੇ ਪਾਤੀ ਅਬਿ ਆਈ ॥ ੯ ॥ ਕਹੈ ਸੁ-ਬਡਿ ਸੈਨਾ ਚਢਿ ਆਈ-। ਮਿਲਯੋ ਚਹੈ ਰਾਵਰ ਕੇ ਤਾਂਈ'। ਸੁਨਿ ਸਤਿਗੁਰੁ ਤਤਕਾਲ ਬੁਲਾਵਾ[2]। ਅੰਤਰਿ ਬੜਿ ਕਰਿ ਸੀਸ ਨਿਵਾਵਾ॥੧੦॥ਧਰਿ ਦੀਨੀ ਅਰਦਾਸ ਅਗਾਰੀ। ਪਢਿ ਬ੍ਰਿਤਾਂਤ ਸਭਿ ਕੀਨਸਿ ਤਯਾਰੀ। ਪਠੇ ਲੋਹਗੜ ਕੇਤਿਕ ਜੋਧਾ। 'ਰੋਕਹੁ ਪ੍ਰਥਮ ਹਤਹੁ ਰਿਪੁ ਕ੍ਰੋਧਾ'॥੧੧॥ਪੁਨ ਲਵਪੁਰਿ ਕੇ ਸਿਖ ਕੋ ਬੂਝਾ॥ 'ਕਿਤਿ ਲਸ਼ਕਰ ਤਵ ਆਵਤਿ ਸੂਝਾ[3]?'। ਸੁਨਿ ਤਿਨਿ ਹਾਥ ਜੋਰਿ ਕਰਿ ਕਹਯੋ। 'ਸੰਗਿ ਸੈਨ ਕੇ ਮੈਂ ਮਗ ਲਹਯੋ ॥ ੧੨ ॥ ਢਰੇ ਦੁਪਹਿਰੇ ਤਹਿਂ ਤੇ ਚਲੇ। ਕਈ ਹਜ਼ਾਰਿ ਸੁਭਟ ਕਲਮਲੇ[4]। ਤਿਨਿ ਕੋ ਮਗ ਮਹਿਂ ਲਾਗੀ ਦੇਰਾ। ਮੈਂ ਆਯੋ ਕਰਿ ਬੇਗ ਬਡੇਰਾ॥ ੧੩ ॥ ਸ਼ਾਹੁ ਸੈਨ ਭੀ ਆਈ ਜਾਨਹੁ॥ ਦਿਢ ਹੂਜਹਿ ਗੁਰੁ! ਬਿਲਮਿ ਨ ਠਾਨਹੁ'। ਖੁਸ਼ੀ ਕਰੀ ਸਿਖ ਪਰਿ

[1]ਸੁੱਖਾ, ਭੰਗ। [2](ਲਾਹੌਰੋਂ ਆਏ ਸਿੱਖ ਨੂੰ) ਬੁਲਾਇਆ। [3]ਡਿੱਠਾ ਹੈ। [4]ਕੁਰਬਲ ਕੁਰਬਲ ਕਰਦੇ (ਅ) ਕਲਿਮਲਿ=ਪਾਪ ਵਾਲੇ।

*ਭੰਗ ਪੀਣ ਬਾਬਤ ਦੇਖੋ ਰਾਸਿ ੪ ਅੰਸੂ ੪੪ ਅੰਕ ੧੦ ਦੀ ਹੇਠਲੀ ਟੂਕ।

ਤਿਸ ਕਾਲ। ਕ੍ਰਿਪਾ ਦ੍ਰਿਸ਼ਟਿ ਤ ਕਰਨੈ ਨਿਹਾਲ ॥੧੪॥ ਬਹਰ ਲੋਹਗੜ੍ਹ ਤੇ ਸਿਖ ਆਯੋ। ਉਤਲਾਵਤਿ ਨੇ ਬਾਕ ਸੁਨਾਯੋ। 'ਕ੍ਰਿਪਾ ਸਿੰਧੁ! ਲਸ਼ਕਰ ਬਡਿ ਆਵਾ। ਕਲਬਲਾਟ ਹਮ ਨੇ ਸੁਨਿ ਪਾਵਾ॥ ੧੫ ॥ ਬਹੁ ਬਰੂਦ ਅਰੁ ਗੁਲਕਾਂ ਪਠੀਯਹਿ। ਪੂਰਬ ਸੰਘਰ ਤਿਸਿ ਬਲ ਠਟੀਅਹਿ।ਗੁਰ ਜੀ! ਤੋਪ ਹੋਤਿ ਇਸ ਕਾਲ। ਮਾਰਤਿ ਸ਼ੱਤ੍ਰੁਨਿ ਰੋਕਤਿ ਜਾਲ' ॥੧੬॥ਸੁਨਿ ਸਤਿ-ਗੁਰੁ ਤਬਿ ਹੁਕਮ ਬਖਾਨਾ। 'ਖੋਖੋਰ ਲਕਰੋ ਪਰਨੈ ਮਹਾਨਾ। ਸਨਮੁਖ ਰਿਪੁਨਿ ਧਰਹੁ ਤਿਹ ਜਾਈ।ਦਿਹੁ ਗੋਰਨ ਕੀ ਮਾਰਿ ਮਚਾਈ' ॥੧੭॥ਪੁਨਿ ਸਿਖ ਨੇ ਗੁਰੁ ਬੂਝਨਿ ਕੀਨੇ । 'ਦੁਰਗ ਬਰੂਦ ਸੁ ਗੋਰਾ ਹੀਨੇ। ਭਰਿ ਲਕਰੋ ਮਹਿਂ ਕਹਾਂ ਚਲਾਵੈਂ।ਮ੍ਰਿਗ ਤੌ ਨਹੀਂ ਹੇਰਿ ਡਰਪਾਵੈਂ'॥੧੮॥ਬਹੁਰ ਹੁਕਮ ਗੁਰੁ ਤਿਨਹੁੰ ਬਖਾਨਾ। 'ਪੂਰਹੁ ਲਕਰਾ ਧੂਰਿ ਮਹਾਨਾ। ਪਾਥਰ ਈਂਟ ਪਾਇ ਕਰਿ ਮਾਰੋ। ਆਵਤਿ ਰਿਪੁ ਦਲ ਕੋ ਪਰਹਾਰੋ ॥ ੧੯ ॥ ਅੰਗ ਸੰਗ ਹਮ ਰਹੈਂ ਤੁਹਾਰੇ। ਲਰਹੁ ਤਹਾਂ ਬਹੁ ਧੀਰਜ ਧਾਰੇ'। ਸੁਨਿ ਬਿਸਮੇਂ ਸਿਖ ਧਾਇ ਪਹੂੰਚੇ। ਲਕਰੋ ਧਰਨੋ ਉਠਾਇ ਸੁ ਊਚੇ॥੨੦॥ਪੂਰਿ ਧੂਰਿ ਸੋਂ ਠੋਕਨਿ ਕਰੀ। ਅਗਨੀ ਤਬਹਿ ਪਲੀਤਾ ਧਰੀ। ਛੂਟੀ ਤੋਪ ਸਮ ਅਵਨਿ ਹਲਾਈ। ਮਨਹੁੰ ਗਾਜ ਮੰਡਪ ਕੜਕਾਈ[1] ॥ ੨੧ ॥ ਹੁਤੇ ਲੋਹਗੜ੍ਹ ਮਹਿਂ ਭਟ ਜੇਤੇ।ਬਿਸਮਤਿ ਭਏ ਹਰਖ ਧਰਿ ਤੇਤੇ। ਚੜ੍ਹੀ ਚੌਂਪ ਚਿਤ ਭਰਿ ਭਰਿ ਤਾਂਹੀ। ਛੋਰਹਿਂ ਗੋਰੇ ਹੁਇ ਗਿਰ ਜਾਂਹੀ[2]॥ ੨੨ ॥ ਸ਼ਾਹੁ ਸੈਨ ਬਡਿ ਕਪਟ ਅਰੰਭਾ।'ਕਿਮਿ ਸੁਧਿ ਹੋਈ' ਮਾਨ ਅਚੰਭਾ। 'ਨਾਂਹਿ ਤ ਸੁਪਤਿ ਪਰੇ ਗਹਿ ਲੈਹੈਂ[3]। ਬਿਨਾ ਜੰਗ ਤੇ ਕਾਜ ਬਨੈ ਹੈਂ[4] ॥ ੨੩ ॥ ਭੋਰ ਹੋਤ ਗੁਰੁ ਬਾਜ ਸਮੇਤਿ। ਗਹਿ ਲੇ ਚਾਲਤਿ ਅਨੰਦ ਸਮੇਤਿ। ਸੋ ਨਹਿਂ ਦਗ਼ਾ ਭਯੋ[5],ਸੁਧਿ ਪਾਈ। ਜਿਨਹੁੰ ਅਗਾਰੀ ਤੋਪ ਚਲਾਈ ॥ ੨੪ ॥ ਅਬਿ ਧੌਂਸਨਿ ਪਰਿ ਚੋਬ ਹਨੀਜੈ।–ਪਰਹਿ ਜੰਗ ਗਾਢੋ–ਸੁਧਿ ਦੀਜੈ'। ਇਮਿ ਉਰ ਤੇ ਸਭਿ ਕਪਟ ਨਿਵਾਰਾ। ਸਨਮੁਖ ਭੁਏ ਕ੍ਰੋਧ ਬਡਿ ਧਾਰਾ॥ ੨੫॥ ਭੁਜੰਗ ਛੰਦ॥ ਹਨੀ ਚੋਬ ਭਾਰੀ ਸੁ ਧੌਂਸੇ ਧੁੰਕਾਰੇ। ਬਡੇ ਬੀਰ ਬਾਂਕੇ ਬਕੈਂ ਬਾਰ ਬਾਰੇ[6]। ਕਲਾ ਪੈ ਜੜੇ ਮੋੜ ਤੋੜੇ ਧੁਖੰਤੇ। ਚਲਾਈ ਤੁਫੰਗੈ ਭਭੂਕੈ ਭਖੰਤੇ[7] ॥ ੨੬ ॥ ਨਿਸਾ ਭੂਰ

---

[1]ਮਾਨੋਂ ਬਿਜਲੀ ਮੁਨਾਰੇ ਤੇ ਕੜਕੀ ਹੈ। [2]ਜਦ ਚਲਾਂਵਦੇ ਹਨ ਤਾਂ ( ਓਹ ਪੱਥਰ ) ਗੋਲੇ ਹੋਕੇ ਡਿਗਦੇ ਹਨ। [3]ਫੜ ਲੈਂਦੇ ਸੀ। [4]ਕੰਮ ਬਣ ਜਾਣਾ ਸੀ। [5]ਓਹ ਦਗ਼ਾ (ਕਾਮਯਾਬ) ਨਹੀਂ ਹੋਯਾ। [6]ਕਹਿੰਦੇ ਹਨ (ਮਾਰ ਲੌ ਮਾਰ ਲੌ) ਬਾਰ ਬਾਰ। [7]ਬੰਦੂਕਾਂ (ਨਾਗ ਦੇ) ਫੁੰਕਾਰੇ ਭਖਦੀਆਂ ਹਨ।

ਅੰਧੇਰ ਹੋਯੋ ਗੁਬਾਰਾ[1]। ਉਠੀ ਧੂਰਿ ਪੂਰੀ ਛਯੋ ਗੈਨ ਸਾਰਾ[2]। ਨ ਦੀਸੈ ਕਛੂ ਆਪਿ ਹਾਥੈਂ ਪਸਾਰੇ[3]। ਪਲੀਤਾ ਭਖੇ ਤੇ ਮਲੀਨੈ ਨਿਹਾਰੇ[4] ॥੨੭॥ ਦਿਸ਼ਾ ਤਾਂਹਿ ਤਾਕੈਂ ਚਲਾਵੈਂ ਤੁਫੰਗੈ। ਭਰੈਂ ਫੇਰਿ ਛੋਰੈਂ ਬਡੇ ਬੇਗ ਸੰਗੈ॥ਕੜਾਕਾੜ ਨਾਦੇ[5]ਉਠਨੇ ਏਕ ਬਾਰੀ। ਇਤੇ ਲੋਹ ਕੋਟੈ ਬਕੈਂ[6]ਮਾਰਿ ਮਾਰੀ॥੨੮॥ਬਡੀ ਕਾਠਿ ਕੀ ਤੋਪ ਚੌਂਪੈ ਚਲਾਵੈਂ।ਬਡੇ ਢੁੰਗ ਬਾਂਧੇ ਜਹਾਂ ਸ਼ੱਤ੍ਰ ਆਵੈਂ[7]। ਪਖਾਣੇ ਕਿ ਈਟੈਂ ਬਨੈ ਤਾਂਹਿ ਗੋਰੇ। ਲਗੈਂ ਅੰਗ ਭੰਗੈਂ, ਉਡੈਂ ਸੂਰ ਘੋਰੇ[8] ॥ ੨੯ ॥ ਮਲੇਛਾਨਿ ਸੈਨਾਪਤੀ ਜਾਨਿ ਐਸੇ। 'ਗੁਰੂ ਆਪ ਈਹਾਂ,ਲਰੈਂ ਬੀਰ ਤੈਸੇ॥ ਕਰੋ ਕਯੋਂ ਨ ਹੱਲਾ,ਗਹੋ ਬੇਗ ਜਾਈ।ਚਮੂੰ ਸੰਗ ਥੋਰੀ,ਲਰੈ ਕੌਨ ਆਈ'॥ ੩੦॥ ਕਹੇ ਤੇ ਚਲੇ ਲੋਹਕੋਟੈਂ[9] ਨਜੀਕਾ । ਛੁਟੈਂ ਬ੍ਰਿੰਦ ਗੋਰੀ ਮਚਯੋ ਜੁੱਧ ਨੀਕਾ। ਲਯੋ ਘੇਰਿ ਸੈਨਾ ਘਨੀ ਘੂਮਿ ਆਈ। ਫਿਰੈਂ ਚਾਰਿ ਪਾਸੇ ਪਰੈ ਨਾ ਦਿਖਾਈ ॥ ੩੧ ॥ ਦੋਹਰਾ ॥ ਮਚਯੋ ਲੋਹਗੜ੍ਹ ਜੰਗ ਇਮਿ ਭਯੋ ਸ਼ਬਦ ਬਿਕ-ਰਾਲ।ਮਨਹੁਂ ਭਾੜ ਧਾਨਾ ਭੁਜੈ[10]ਤੜਭੜ ਭਈ ਬਿਸਾਲ ॥੩੨॥ ਪਾਧੜੀਛੰਦ॥ ਸੁਨਿ ਤਬਹਿ ਸ਼ਬਦ ਸ੍ਰੀ ਹਰਿਗੁਵਿੰਦ। ਮਨ ਮੈਂ ਸੁ ਜਾਨਿ ਦਲ ਹੈ ਬਿਲੰਦ। ਨਿਕਸੇ ਨਿਕੇਤ ਤੇ ਵਹਿਰ ਆਇ।ਸਭਿ ਸ਼ਸਤ੍ਰ ਅੰਗ ਲੀਨੇ ਸਜਾਇ॥੩੩॥ ਸਭਿ ਸਨਧਬੱਧ ਹ੍ਵੈ ਆਇ ਸੂਰ। ਬੋਲਤਿ ਗਰੂਰ ਗੁਰੁ ਕੇ ਹਦੂਰ। 'ਅਬਿ ਬਿਲਮ ਕਹਾਂ ਆਗਯਾ ਸੁ ਦੇਹੁ। ਜਿਸਤੇ ਮਲੇਛ ਗਨ ਮਾਰਿ ਲੇਹੁ' ॥੩੪॥ ਤਿਸ ਸਮੈ ਗੁਰੁ ਹ੍ਵੈ ਕਰਿ ਇਕੰਤ। ਮੁਖਿ ਸੁਭਟ ਹਕਾਰਿ ਕੀਨਿਸਿ ਮਤੰਤ। ਇਕਿ ਮਹਾਂ ਬਲੀ ਪੈਂਦਾ ਪਠਾਨ। ਕੋ ਨਹੀਂ ਬੀਰ ਤਿਸ ਕੇ ਸਮਾਨ॥੩੫॥ ਪੁਨ ਬਿਧੀਚੰਦ ਜੋਧਾ ਬਿਲੰਦ। ਲਖਿ ਦਾਵ ਘਾਵ ਔਰ ਨ ਮਨਿੰਦ[11]। ਬਹੁ ਚਤੁਰ ਸ਼ੱਤ੍ਰ ਹਿਤ ਰਚਿ ਉਪਾਇ। ਛਲ ਲੇਤਿ ਛਿਨਕ ਮਹਿਂ ਕਰਹਿ ਦਾਇ॥੩੬॥ਮੋਹਨ,ਗੁਪਾਲ,ਨਵਲੂ,ਨਿਹਾਲ। ਇਹ ਚਤਰ ਸੂਰ ਚਾਤੁਰ ਬਿਸਾਲ॥ ਖਿੱਦਯਾ ਤੁਫੰਗ ਕੀ ਆਧਕ ਜਾਨਿ। ਰਿਪੁ ਸਮੁਖ ਦੇਖਿ ਘਰ ਦੇਂ ਨ ਜਾਨਿ ॥ ੩੭ ॥ ਇਕ ਸੁਭਟ ਪਿਰਾਣਾ ਸ਼ਮਸਪੀਨ[12]। ਤੋਮਰ ਪ੍ਰਹਾਰ

[1]ਰਾਤ ਵੇਲੇ ਅੰਧੇਰੇ ਵਿਚ ਗੁਬਾਰ ਹੋ ਗਿਆ। [2]ਅਕਾਸ਼ ਸਾਰਾ ਛਾ ਗਿਆ। [3]ਹੱਥ ਪਸਾਰਿਆਂ ਨਹੀਂ ਦਿੱਸਦਾ। [4]ਥੋੜਾ ਜਿਹਾ (ਦਿਖਾਈ) ਦਿੰਦਾ ਹੈ। [5]ਸ਼ਬਦ। [6]ਲੋਹਗੜ੍ਹ ਵਿਚ (ਸੂਰਮੇ) ਕਹਿੰਦੇ ਹਨ। [7]ਬੜੀਆਂ ਟੋਲੀਆਂ ਬੰਨ੍ਹੀਂ ਜਿਥੇ ਕੁ ਸ਼ੱਤ੍ਰੂ ਆਂਵਦੇ ਹਨ। [8]ਬਹੁਤੇ (ਅ) ਘੋੜੇ। [9]ਲੋਹਗੜ੍ਹ। [10]ਮਾਨੋ ਭੱਠ ਵਿਚ ਦਾਣੇ ਭੁੱਜਦੇ ਹਨ। [11]ਹੋਰ ਕੋਈ ਤੁੱਲ ਨਹੀਂ ਹੈ। [12]ਜਿਸ ਦਾ ਦਾਹੜਾ ਵੱਡਾ ਹੈ (ਅ) ਸਮਸ=ਤੁਲ। ਪੀ=ਬਹੁਤੇ। ਨ=ਨਹੀਂ ਹੈ। ਭਾਵ (ਜਿਸ ਦੇ) ਤੁੱਲ ਹੋਰ (ਕੋਈ) ਨਹੀਂ ਹੈ।

ਜਾਨਹਿ ਪ੍ਰਬੀਨ । ਪੁਨ ਕਰਹਿ ਖੜਗ ਕੇ ਦਾਵ ਘਾਵ । ਜਬਿ ਸੁਨਹਿ ਜੰਗ ਚਿਤਿ ਹੋਤਿ ਚਾਵ ॥ ੩੯ ॥ ਪੁਨ ਜੈਤ ਰੁ ਜਾਤੀ ਮਲਿਕ ਦੋਇ । ਤੀਰਨਿ ਪ੍ਰਹਾਰ ਸ਼ੱਤ੍ਰਨਿ ਪਰੋਇ । ਇੱਤਯਾਦਿ ਸੁਭਟ ਗੁਰੁ ਤੀਰ ਆਇ । ਹਯ ਪਰਿ ਅਰੋਹ ਬਿਤ ਕਿਤਿਕ ਥਾਇੰ॥੩੯॥ ਤੋੜੇ ਧੁਖਾਇ ਬਨਿ ਸਾਵਧਾਨ।ਬਿਚਿ ਤੁਪਕ ਬਰੂਦ ਗੁਲਕਾਂ ਠੁਕਾਨ[1] । ਭਟ ਕਿਤਿਕ ਦੁਗੁਲਕਾਂ[2] ਬੀਚਿ ਪਾਇ । ਕਰਿ ਰਾਖਿ ਤਯਾਰ ਹਾਥਨਿ ਉਠਾਇ ॥੪੦॥ ਚੌਪਈ ॥ਨਿਜ ਸੈਨਾ-ਪਤਿ ਸਤਿਗੁਰੁ ਹੇਰੇ।ਸਾਦਰ ਕਰੇ ਬਿਠਾਵਨਿ ਨੇਰੇ। ਸਭਿ ਸੋਂ ਕਹਯੋ'ਕਰੈਂ ਮਤ ਕੌਨ[3]?। ਲਰਨਿ ਭਲੋ ਨਹਿਂ ਅੰਤਰਿ ਭੌਨ[4] ॥ ੪੧ ॥ ਪੁਰਿ ਕੋ ਤਯਾਗ ਚਲਹਿਂ ਅਬਿ ਬਾਹਰਿ । ਥਿਰਹਿਂ ਹੇਰਿ ਮੈਦਾਨ ਸੁ ਠਾਹਰਿ[5]। ਰਾਤਿ ਅੰਧੇਰੀ ਸੂਝਤਿ ਨਾਂਹੀ । ਆਨਿ ਪ੍ਰਵੇਸ਼ਹਿਂ ਰਿਪੁ ਘਰਿ ਮਾਂਹੀ ॥ ੪੨ ॥ ਅਪਨੋ ਪਰ ਕਾ ਲਖਯੋ ਨ ਜਾਈ । ਆਪਸਿ ਬਿਖੈ ਘਾਵ ਤਨ ਘਾਈ[6] । ਦੂਰਿ ਦੂਰਿ ਜੋਧਾ ਘਿਰਿ ਜਾਇਂ[7] । ਤਬਿ ਲਰਿਬੇ ਕੋ ਹ੍ਵੈ ਨ ਉਪਾਇ ॥੪੩॥ ਪੁਰਿ ਮਹਿ ਲਰਨਿ ਦੋਸ਼ ਸਮੁਦਾਈ।ਹਮਰੋ ਮਤ-ਹ੍ਵੈ ਬਾਹਰਿ ਲਰਾਈ[8]-।ਚਢੇ ਹਯਨਿ ਪਰਿ ਰਿਪੁ ਗਨ ਮਾਰੈਂ । ਕਰਹਿਂ ਜੰਗ ਅਰੁ ਰਹੈਂ ਕਿਨਾਰੈ[9]॥੪੪॥ਪੈਂਦੇਖਾਨ ਭਨੀ'ਇਹ ਆਛੇ । ਜੋ ਮਸਲਤਿ ਰਾਵਰਿ ਚਿਤ ਬਾਂਛੇ।ਤਊ ਬਿਚਾਰਹੁ ਨਿਜ ਪਰਿਵਾਰ । ਇਸਿ ਕੀ ਰੱਛਯਾ ਬਨਹਿ ਉਦਾਰ ॥ ੪੫॥ ਇਨਹਿਂ ਨਿਕਾਸਹੁ ਕਰਹੁ ਅਗਾਰੀ । ਸਭਿ ਜੋਧਾ ਗਨ ਰਹੈਂ ਪਿਛਾਰੀ । ਸਦਨ ਸਮਾਜ ਨ ਲਾਲਚ ਕਰੋ । ਸਕਲ ਸਕੇਲ ਏਕਿ ਥਲ ਧਰੋ ॥੪੬॥ ਸੌ ਅਸੁਵਾਰ ਸੰਗਿ ਇਨਿ ਰਹੈਂ । ਨਿਜ ਦਲ ਕੀ ਸਮੀਪਿਤਾ ਲਹੈਂ । ਲਰਤਿ ਰਹੈਂ ਸ਼ੱਤ੍ਰਨਿ ਕੋ ਮਾਰੈਂ । ਫੁਰਹਿਂ ਤੁਰੰਗਨਿ ਧਰਹਿਂ ਪ੍ਰਹਾਰੈਂ[10]॥੪੭॥ਲਰਤਿ ਜਿ ਆਗੈ ਪਾਛੈ ਹੱਲੈਂ[11] । ਤਬਿ ਕੁਟੰਬ ਸੋਂ ਭਟ ਸੌ ਮਿਲੈਂ । ਨਵਲਾ ਸੈਨਾਪਤੀ ਮਿਲਾਵਹੁ। ਇਸ ਕਾਰਜ ਪਰਿ ਤਿਹ ਠਹਿਰਾਵਹੁ' ॥ ੪੮ ॥ ਸੁਨਿ ਕਰਿ ਨੀਕੇ ਹਰਿ-ਗੋਵਿੰਦ। ਨਵਲੋ ਕੋ ਦੇਕਰਿ ਭਟ ਬ੍ਰਿੰਦ।ਤੇ ਜਨੇ ਸਭਿ ਪਰਿਵਾਰ ਨਿਕਾਸਨਿ।

[1]ਗੋਲੀਆਂ ਠੋਕੀਆਂ । [2]ਦੋ ਗੋਲੀਆਂ । [3]ਕੇਹੜੀ ਗੱਲ ਕਰੀਏ ? [4]ਘਰ ਅੰਦਰ । [5]ਮੈਦਾਨ ਦੀ ਥਾਂ । [6]ਜ਼ਖਮ ਸਰੀਰ ਤੇ ਖਾਵਾਂਗੇ । [7](ਜੇ ਵੱਖੋ ਵੱਖ ਹੋਕੇ ਲੜੀਏ ਤਾਂ) ਦੂਰ ਦੂਰ ਹੋਕੇ ਜੋਧੇ (ਵੈਰੀਆਂ ਵਿਚ) ਘਿਰ ਜਾਣਗੇ । [8]ਸਾਡੀ ਸਲਾਹ ਹੈ ਕਿ ਲੜਾਈ ਬਾਹਰ ਹੋਵੇ । [9]ਪਾਸੇ ਹੀ । [10](ਅਗੋਂ) ਧਰਕੇ ਮਾਰਨ । [11]ਭਾਵ, ਲੜਦੇ ਭਿੜਦੇ (ਅਸੀਂ) ਅੱਗੇ ਪਿੱਛੇ ਜੇ ( ਕਿਸੇ ਪਾਸੇ ) ਨਿਕਲ ਜਾਈਏ ਤਾਂ ।

'ਦਿਹੁ ਧੀਰਜ ਕੋ ਮਾਨਹਿਂ ਤ੍ਰਾਸ'ਨ'॥੪੯॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਜੁੱਧ' ਪ੍ਰਸੰਗ ਬਰਨਨੰ ਨਾਮ ਖਸ਼ਟਮੋ ਅੰਸੂ ॥ ੬ ॥

੭. [ਲੋਹਗੜ੍ਹ ਯੁੱਧ। ਬੀਬੀ ਵੀਰੋ ਘਰ ਰਹੀ]।

ਦੋਹਰਾ॥ ਪਠਿ ਨਵਲੋ ਕੋ ਸਤਿਗੁਰੂ ਸਭਿ ਕੋ ਬਾਕ ਸੁਨਾਇ। 'ਹੁਤੇ ਲੋਹ-ਗੜ੍ਹ ਕੇ ਬਿਖੇ ਪੰਚ ਬੀਸੁ ਭਟ ਭਾਇ[2] ॥੧॥ ਚੌਪਈ॥ ਅਹੋ ਲਰੋ ਭਟ ਛੁਟੀ ਤੁਫੰਗੈਂ। ਤੋਪ ਸ਼ਬਦ ਕੋ ਹੇਤਿ ਉਤੰਗੈ॥ਤਿਨਹੁ ਰਖੀ ਅਟਕਾਇ ਲਰਾਈ॥ ਉਠਤਿ ਕੁਲਾਹਲ[3] ਦੇਤਿ ਸੁਨਾਈ॥੨॥ ਕਬਿ ਲੌ ਅਰਹਿ ? ਸ਼ਾਹੁ ਦਲ ਭਾਰਾ[4]। ਆਵਹਿ ਇਹਾਂ ਹੁਜੀਯਹਿ ਤਯਾਰਾ। ਮਹਾਂ ਤਿਮਰ ਇਕ ਨਿਸਿ ਅੰਧਯਾਰੀ। ਹਯਨਿ ਖੁਰਨਿ ਤੇ ਖੇਹ ਉਡਾਰੀ॥੩॥ ਬਾਂਧੋ ਜੁੰਗ ਮਿਲੇ ਸਭਿ ਰਹੀਯਹਿ॥ ਪ੍ਰਿਥਕ ਹੋਨਿ ਕੋ ਕਿਮਿ ਨਹਿਂ ਚਹੀਯਹਿ। ਜਬਿ ਪ੍ਰਕਾਸ਼ ਸੂਰਜ ਕੋ ਪਾਵਹੁ। ਤਬਿ ਤੁਰਕਨਿ ਰਿਪੁ ਮਾਰਿ ਗਿਰਾਵਹੁ' ॥੪॥ ਸੁਨਤਿ ਸੁਭਟ ਗੁਰੁ ਤੇ ਲਲਕਾਰੇ॥'ਪਾਤਿਸ਼ਾਹ ! ਬਲ ਪਾਇ ਤੁਹਾਰੇ। ਕਿਸਿ ਗਿਨਤੀ ਮਹਿਂ ਇਹ ਰਿਪੁ ਆਏ। ਹਮ ਮਾਰਹਿਂ ਲਵਪੁਰਿ ਕੋ ਜਾਏ॥ ੫॥ ਦੁਰਗ ਪ੍ਰਵੇਸ਼ਨਿ ਤੇ ਬਚਿ ਰਹੈਂ[5]। ਨਾਂਹਿ ਤ ਸ਼ਾਹਜਹਾਂ ਕਹੁ ਗਹੈਂ। ਜਬਿ ਚਮਕਹਿਂਗੇ ਖੜਗ ਕਰਾਲੇ। ਤਬਿ ਦੇਖਹੁ ਹੁਇ ਜੰਗ ਬਿਸਾਲੇ॥੬॥ ਪੁਨ ਸਤਿਗੁਰੁ ਸਿਖ ਅਪਰ ਪਠਾਵਾ। 'ਮੰਦਰ ਗਮਨਹੁ ਬਿਲਮਿ ਨ ਲਾਵਾ। ਵਸਤੁ ਲੋਭ ਕੋ ਕਰੀਯਹਿ ਨਾਂਹੀ।ਪਰੀ ਰਹਨਿ ਦਿਹੁ ਸਭਿ ਘਰੁ ਮਾਂਹੀ॥੭॥ ਕਰਹੁ ਸ਼ੀਘ੍ਰਤਾ ਵਹਿਰ ਲਿਜਾਵਹੁ। ਪੰਥ ਰਾਮਸਰ ਕੇਰਿ ਸਿਧਾਵਹੁ। ਆਗਹਿ ਪਾਛਹਿ ਸੁਭਟ ਰਹੀਜਹਿ। ਬਿਚਿ ਕੁਟੰਬ ਸਗਰੋ ਲੇ ਲੀਜਹਿ॥੮॥ ਪ੍ਰਥਮ ਨ ਤੁਪਕ ਚਲਾਵਹੁ ਕੋਈ। ਗਮਨਹੁ ਸ਼ਬਦ ਜਥਾ ਨਹਿਂ ਹੋਈ[6]'॥ ਗਯੋ ਸਿੱਖ ਉਤਲਾਵਤਿ ਮੰਦਰ।ਤਯਾਰੀ ਕਰਤਿ ਸਕਲ ਹੀ ਅੰਦਰ ॥ ੯॥ ਇਕ ਸਿੱਖ ਕੌਲਾਂ ਕੇਰਿ ਅਗਾਰ।ਭੇਜਯੋ ਸਤਿਗੁਰੁ ਲਯਾਵਨ ਵਾਰ॥ ਜਾਇ ਗੁਰੂ ਕੇ ਬਾਕ ਸੁਨਾਏ। 'ਲੋਭ ਨ ਕਰਹੁ ਵਸਤੁ ਸਮੁਦਾਏ ॥ ੧੦ ॥ ਸਭਿ ਤਜਿ ਨਿਕਸਹੁ ਬਿਲਮਿ ਨ ਕੀਜੇ। ਸੈਨਿ ਸਮੀਪਿ ਅਈ ਲਖਿ ਲੀਜੈ'। ਸਯੰਦਨ ਅਰੁ ਡੋਰੇ ਗਨ ਆਏ। ਕਹਿ ਬਹੁ ਬਾਰੀ ਤੁਰਤ ਚਢਾਏ ॥੧੧॥ ਅਤਿ ਦਮੋਦਰੀ ਦੁਖੀ ਬਿਚਾਰੀ। ਪੁੱਤ੍ਰੀ ਬਯਾਹ ਬਿਘਨ ਭਾ ਭਾਰੀ। ਕੌਨ

[1]ਡਰ ਨਾ ਮੰਨਣ। [2]੨੫ ਪ੍ਰੇਮੀ ਸੂਰਮੇ। [3]ਹੌਲਾ। [4]ਕਿੰਨਾ ਕੁ ਚਿਰ ਅੜਨਗੇ, ਸ਼ਾਹ ਦਾ ਦਲ ਭਾਰੀ ਹੈ। [5]ਕਿਲੇ ਵਿਚ ਵੜਕੇ (ਭਾਵੇਂ) ਬਚ ਰਹਿਣ। [6]ਭਾਵ ਮਲਕੜੇ।

ਕੌਨ ਵਥੁ[1] ਚਿਤਵਤਿ ਖਰੀ। ਤ੍ਰਾਸਤਿ ਸਗਰੀ ਤ੍ਯਾਗਨਿ ਕਰੀ ॥ ੧੨ ॥
ਸੁਭਟਨਿ ਸਾਹਿਬਜ਼ਾਦੇ ਲੀਨਿ। ਸੰਗ ਤੁਰੰਗ ਅਰੂਢਨਿ ਕੀਨਿ। ਭਰ੍ਯੋ
ਸਦਨ ਸਭ ਵਸਤੂ ਕੇਰਾ। ਕਰਿਕੈ ਤ੍ਯਾਗ ਚਲੇ ਬਿਨੁ ਦੇਰਾ ॥੧੩॥ ਜਬਿ
ਦਮੋਦਰੀ ਸ੍ਯੰਦਨ ਚਰੀ। ਮਰਵਾਹੀ ਸ੍ਯੰਦਨ ਥਿਬ ਥਿਰੀ[2]। ਨਾਨਕੀ
ਤੇਗ ਬਹਾਦਰ ਲੀਨੇ। ਚਢਿ ਡੋਰੇ ਪਰਿ ਚਲਿਬੇ ਕੀਨੇ ॥ ੧੪ ॥ ਦਾਸੀ
ਦਾਸਨਿ ਕੇ ਸਮੁਦਾਈ। ਚਲੇ ਸੰਗਿ ਨਹਿਂ ਬਿਲਮਿ ਲਗਾਈ। ਰਾਤਿ ਅੰਧੇਰੀ
ਪੰਥ ਨ ਸੂਝਤਿ। ਗਮਨਤਿ ਰਾਮਤਾਲ ਮਗ ਬੂਝਤਿ ॥ ੧੫ ॥ ਆਪਸਿ
ਮਹਿਂ ਇਤਿ ਉਤਿ ਹੁਇ ਚਾਲੇ। ਸੰਘਨੇ ਬ੍ਰਿੱਛ ਖਰੇ ਬਹੁ ਡਾਲੇ। ਚਲਿਬੇ ਕੋ
ਮਗ ਬਡੋ ਨ ਜਹਾਂ। ਨੀਠ ਨੀਠ ਗਮਨਤਿ ਭੇ ਤਹਾਂ ॥੧੬॥ ਜਾਇ ਰਾਮ-
ਸਰ ਪਰ ਥਿਰੁ ਹੋਏ। ਸੁਭਟ ਸੁਚੇਤ ਬੀਰ ਰਸ ਭੋਏ। ਉਤ ਕੌਲਾਂ ਆ
ਮਿਲਿਬੋ ਕੀਨਿ। ਗੁਰੁ ਪਰਿਵਾਰਹਿ ਸੰਗ ਪ੍ਰਬੀਨ ॥੧੭॥ ਸ੍ਰੀ ਹਰਿਗੋਵਿੰਦ
ਢਿਗ ਸੁਧਿ ਆਈ। ਕਰੀ ਸ਼ੀਘ੍ਰ ਹੀ ਅਪਨਿ ਚਢਾਈ। ਪ੍ਰਥਮ ਅਕਾਲ
ਤਖਤ ਕੇ ਥਾਈਂ। ਹਯ ਆਰੂਢੇ ਗ੍ਰੀਵ ਨਿਵਾਈ ॥ ੧੮ ॥ ਪੌਰ ਦਰਸ਼ਨੀ
ਬੰਦਨ ਕੀਨਿ। ਚਲੇ ਪ੍ਰਦਛਨਾ[3] ਦਿਸ਼ਾ ਪ੍ਰਬੀਨ। ਫਿਰਿ ਆਏ ਦੁਖਭੰਜਨਿ
ਬੇਰਿ। ਡੇਢ ਜਾਮ ਤਬਿ ਜਾਮਨਿ ਹੇਰਿ[4] ॥ ੧੯ ॥ ਗੁਰੂ ਕਹ੍ਯੋ 'ਆਧੇ ਰਹੁ
ਚਰੇ[5]। ਅਰਧ ਸ਼ਨਾਨ ਤਾਲਿ ਲਿਹੁ ਕਰੇ। ਸੋ ਸਨੱਧ[6] ਹੁਇ ਹਯ ਜਬਿ ਚਰੈਂ।
ਪੁਨ ਸੋ ਅਰਧ ਸੁਚੇਤਾ ਕਰੈਂ ॥੨੦॥ ਇਮਿ ਕਹਿ ਆਪ ਕੀਨਿ ਇਸ਼ਨਾਨਾ।
ਬਸਤ੍ਰ ਸ਼ਸਤ੍ਰ ਪਹਿਰੇ ਬਿਧਿ ਨਾਨਾ। ਫਿਰਤ ਪ੍ਰਦਛਨਾ ਚਲਿ ਕਰਿ ਆਏ।
ਪੌਰ ਦਰਸ਼ਨੀ ਸੀਸ ਨਿਵਾਏ ॥ ੨੧ ॥ ਅੰਦਰ ਸ੍ਰੀ ਹਰਿਮੰਦਰ ਗਏ। ਦ੍ਵੈ
ਕਰ ਬੰਦਿ ਬੰਦਨਾ ਕਿਏ। ਖਰੇ ਹੋਇ ਗੁਰ ਸਭਿਨਿ ਅਗਾਰੀ। ਬਿਨਤੀ ਲੈ
ਕਰਿ ਨਾਮ ਉਚਾਰੀ ॥ ੨੨ ॥ ਛਪੈ ॥ 'ਸ੍ਰੀ ਗੁਰ ਨਾਨਕ ਜੋਤਿ ਹੋਤਿ ਨਿਤ
ਸਿੱਖ ਸਹਾਯਕ। ਬਿਘਨ ਮਿਟਾਇ ਅਨੇਕ ਏਕ ਚਿਤ ਸਿਮਰਿ ਸੁਭਾ-
ਯਕ[7]। ਦੁਰਜਨ ਕੇ ਸਮੁਦਾਇ ਆਇ ਤਿਨ ਤਤਛਿਨਿ ਘਾਯਕ[8]। ਦੁਸ਼ਰ
ਅਰਿਸ਼ਟ ਨਿਵਾਰਿ ਧਾਰ ਕਰ ਸਦਾ ਬਚਾਯਕ[9]। ਜਗ ਨਾਯਕ ਨਾਯਕ

---

[1]ਕਿਹੜੀ ਕਿਹੜੀ ਚੀਜ਼ (ਲੈ ਚਲਾਂ)। [2]ਰਥ ਵਿਚ ਦੋਵੇਂ ਬੈਠੀਆਂ। [3]ਪ੍ਰਕਰਮਾਂ ਵੱਲ। [4]ਰਾਤ ਦੇਖੀ। [5](ਘੋੜਿਆਂ) ਤੇ ਚੜ੍ਹੇ ਰਹੋ। [6]ਤਿਆਰ ਬਰਤਿਆਰ। [7](ਜੋ) ਇਕ ਚਿਤ ਹੋਕੇ ਸੁਭਾਵਕ ਹੀ ਸਿਮਰੇ। [8]ਆਇਆ ਹੈ ਵੈਰੀਆਂ ਦਾ ਸਮੂਹ ਉਨ੍ਹਾਂ ਨੂੰ ਛੇਤੀ ਮਾਰ ਦਿਓ। [9]ਹੱਥ ਧਰਕੇ (ਦਾਸਾਂ ਨੂੰ) ਸਦਾ ਬਚਾਂਵਦੇ ਹੋ।

ਪ੍ਰਭੋ! ਵਿਭੋ ਰੂਪ ਦਾਯਕ ਬਿਜੈ[1]। ਰਘੁਨਾਯਕ ਸਾਯਕ ਬਚਨ ਰਚਨ ਅਨੰਦ-ਸਦ ਜੈ ਅਜੈ[2]॥੨੩॥ ਸ੍ਰੀ ਅੰਗਦ ਕੁਲ ਚੰਦ ਬੰਦਿ ਕਰ ਬੰਦਨ ਮੋਰੀ। ਦੁੰਦ ਬਿਲੰਦ ਨਿਕੰਦ, ਕੰਦ ਸੁਖ! ਸ਼ਰਨੀ ਤੋਰੀ। ਦੀਨ ਬੰਧੁ, ਗੁਨ ਸਿੰਧੁ, ਪੰਥ ਗਤਿ ਕੋ ਦਿਖਰਾਵਤਿ[3]। ਜਸੁ ਬਿਸਾਲ, ਅਰਿ ਘਾਲਿ, ਘਾਲਿ ਦਾਸਨ ਮਨ ਭਾਵਤਿ[4]। ਜਰ ਅਜਰ ਗੋਇ ਉਰ ਅਜਰ ਮਹਿਂ, ਨਹਿਂ ਦਿਖਾਇ, ਅਸ ਮਤਿ ਗਹੇ[5]। ਬਰ ਬਦਨ ਸਦਨ ਸੁਖ ਬਰ ਦਿਹੋ ਲਹੌਂ ਬਿਜੈ ਰਿਪੁ ਦਲ ਦਹੇ[6]॥੨੪॥ ਕੁਲ ਭੱਲਜਨਿ ਕੇ ਮੌਰ ਔਰਿ ਸਮਸਰ ਨਹਿਂ ਜਨਿਯਤਿ। ਦਾਤਾ ਮਹਿਦ ਉਦਾਰ ਸਾਰ ਦਾਸਨਿ ਦੇ ਭਨੀਯਤਿ[7]। ਬਾਈਸ ਮੰਜੀ ਦੀਨ ਕੀਨ ਸਿਖ ਦਾਸ ਨਿਹਾਲਾ। ਨਿਵੈਂ ਜਗਤਿ ਦਰਬਾਰ ਧਾਰਿ ਇੱਛਾ ਸੁ ਬਿਸਾਲਾ॥ ਪਿਖਿ ਪ੍ਰੇਮ ਨੇਮ ਬਿਨੁ[8] ਛੇਮ ਦੇ, ਇਮਿ[9] ਕੀਰਤੀ ਬਹੁ ਸਜੈ। ਸ੍ਰੀ ਅਮਰਦਾਸ ਗੁਨ ਰਾਸਿ ਬਰ! ਬਰ ਦੇਵਹੁ–ਰਿਪੁ ਤੇ ਬਿਜੈ–॥੨੫॥ ਚੌਥੇ ਸਤਿਗੁਰੁ ਭਏ ਲਏ ਜਸੁ ਜਗਤਿ ਉਜਾਲਾ। ਸਦਾ ਪ੍ਰੇਮ ਕੇ ਬਸੀ ਦੇਤਿ ਬਰ ਹੋਇ ਕ੍ਰਿਪਾਲਾ॥ ਮਾਯਾ ਬਿਖੈ ਅਲੇਪ ਛੇਪ ਨਹਿਂ ਕਿਸਹੂ ਕਾਲਾ। ਸਦਾ ਸੱਚਿਦਾ ਨੰਦ, ਬੰਦਿ ਪਦ[10] ਭਏ ਨਿਹਾਲਾ॥ ਨਿਤ ਨਮਹਿ ਨਮਹਿ ਪੁਨ ਪੁਨ ਨਮਹਿ, ਮਹਿ ਮਹਿਂ ਮਹਿਮਾਂ ਮਹਾਂਬਰ[11]। ਕਰ ਜੋਰਿ ਨਿਹੋਰਤਿ ਬਿਜੈ ਦਿਹੁ ਗੁਰੁ ਰਾਮਦਾਸ ਸ੍ਰੀ ਬਦਨ ਬਰ[12]॥੨੬॥ ਭਗਤ ਭਾਵਨਾ ਭਰਨਿ ਹਰਨਿ ਭੈ ਸ੍ਰੀ ਭਗਵੰਤਾ॥ ਸ਼ਰਨਿ ਸੂਰ, ਪੂਰਿਪੁਰ, ਮੁਕਤਿਦਾਯਕ ਸਭਿ* ਸੰਤਾ[13]। ਪਰਉਪਕਾਰੀ ਧੀਰ ਭੀਰ ਨਿਤ ਸਿੱਖਨਿ ਕੇਰੀ। ਕਰਤਿ ਉਧਾਰ ਉਦਾਰ[14] ਬਿਦਤ ਜਿਤਿ ਕਿਤ ਮਹਿਂ ਹੇਰੀ[15]। ਸ੍ਰੀ ਅਰਜਨ ਸਿਰਜਨਿ ਸ਼੍ਰੇਯ ਜਨ ਨਮੋ ਨਮੋ ਪਗ ਸਤਿਗੁਰੂ।

---

[1]ਜਗਤ ਦੇ ਸ੍ਵਾਮੀਆਂ ਦੇ ਸ੍ਵਾਮੀ ਹੇ ਪ੍ਰਭੋ! (ਆਪ ਦਾ) ਰੂਪ ਸਾਰੇ ਵਿਆਪਕ ਹੈ ਤੇ ਆਪ ਜੈ ਦੇ ਦਾਤੇ ਹੋ। [2]ਰਾਮਚੰਦ੍ਰ ਦੇ ਬਾਣਾਂ (ਵਤ ਆਪ ਦੇ) ਬਚਨ (ਅਮੋਘ ਹਨ) ਅਨੰਦ ਤੇ ਜੈ ਦੇ ਆਪ ਰਚਨਹਾਰੇ ਹੋ ਤੇ ਅਜੈ ( ਆਪ ਦਾ ਸਰੂਪ ) ਹੈ। [3]ਮੁਕਤੀ ਦਾ ਰਾਹ ਦਿਖਾਂਵਦੇ ਹੋ ( ਦਾਸਾਂ ਨੂੰ )। [4]ਦਾਸਾਂ ਦੀ ਘਾਲਣਾ (ਜਿਨ੍ਹਾਂ ਨੂੰ) ਭਾਂਵਦੀ ਹੈ। [5]ਜਰਕੇ ਅਜਰ (ਭਾਵ ਸਿੱਧੀਆਂ) ਗੁਪਤ ਰਖੀਆਂ ਹਨ, ਹਿਰਦੇ ਰੂਪ ਵਿਹੜੇ ਵਿਚ, ਤੇ ਦਿਖਾਈਆਂ ਨਹੀਂ, ਐਸੀ ਮਿਤੀ ਧਾਰੀ ਸੀ ਜਿਨ੍ਹਾਂ ਨੇ। [6](ਆਪਣੇ ਸ੍ਰੇਸ਼ਟ ਮੁਖੋਂ ਹੇ ਸੁਖਾਂ ਦੇ ਘਰ ਸ੍ਰੇਸ਼ਟ ਵਰ ਦਿਓ ਕਿ ਮੈਂ ਫਤੇ ਪਾਵਾਂ ਵੈਰੀਆਂ ਦਾ ਦਲ ਨਾਸ਼ ਕਰਕੇ। [7]ਦਾਸਾਂ ਨੂੰ ਸਾਰ ਦੇਣ ਵਾਲੇ ਕਹੇ ਜਾਂਦੇ ਹੋ। [8]ਨੇਮ ਬਿਨਾ ਨਿਰਾ ਪ੍ਰੇਮ ਤੱਕ ਕੇ ਹੀ। [9]ਇਉਂ। [10]ਜਿਨ੍ਹਾਂ ਨੇ ਚਰਨ ਬੰਦੇ। [11]ਪ੍ਰਿਥਵੀ ਤੇ ਮਹਿਮਾਂ (ਆਪ ਦੀ) ਬੜੀ ਭਾਰੀ ਹੈ। [12](ਆਪਣੇ) ਸ੍ਰੇਸ਼ਟ ਮੁਖ ਤੋਂ। [13]ਸਾਰੇ ਸੰਤਾਂ ਨੂੰ। [14]ਮੁਕਤ ਕਰਦੇ ਹੋ ਦਾਤੇ ਹੋਕੇ। [15]ਪ੍ਰਿਥਵੀ ਤੇ ਦਿਖਾਈ ਦੇ ਰਹੀ ਹੈ।

†ਪਾ:–ਸਮ।

ਅਬਿ ਸ਼ੱਤ੍ਰ ਜੀਤਿ ਕੀ ਕਾਮਨਾ, ਹਤੌਂ,ਪਲਾਵਹਿਂ ਸਮ ਰੁਰੂ[1]॥੨੭॥ਦੋਹਰਾ॥ ਸੁਨਿ ਉਸਤਤਿ ਕੋ ਤਿਹ ਸਮੈ ਸ੍ਰੀ ਹਰਿਮੰਦਰ ਮਾਂਹਿ। ਗਿਰਾ ਪ੍ਰਗਟ ਹੋਈ ਸੁਨੀ 'ਕਰਹੁ ਤੁਰਕ ਗਨ ਦਾਹਿ॥੨੮॥ਪ੍ਰਥਮ ਜੰਗ ਤੁਮ ਤੇ ਉਠ੍ਯੋ[2] ਲਰੈਂ ਬਹੁਤ ਹੀ ਕਾਲ। ਸਨੇ ਸਨੇ ਗਨ ਤੁਰਕ ਕੀ ਉਖਰਹਿ ਜਰਾਂ ਬਿਸਾਲ ॥੨੯॥ ਲਹਹੁ ਬਿਜੈ ਰਿਪੁ ਬ੍ਰਿੰਦ ਤੇ ਨਿਭੈ ਹਤਹੁ ਹਥਿਯਾਰ। ਮਾਰਿ ਮਲੇਛਨਿ ਸੈਨਿ ਕੋ ਲੀਜਹਿ ਬਿਜੈ ਉਦਾਰ' ॥੩੦॥ ਸੁਨਿ ਸ੍ਰੀ ਹਰਿਗੋਬਿੰਦ ਜੀ ਨਮੋ ਕਰੀ ਕਰ ਜੋਰਿ। ਪਰਮ ਪ੍ਰੇਮ ਕਰਿ ਨਿਕਸਿ ਤਬਿ ਫਿਰੇ ਪ੍ਰਦਛਨਾ ਓਰਿ ॥੩੧॥ ਚਤੁਰ ਪ੍ਰਕਰਮਾ ਕਰਿ ਫਿਰੇ ਕਰਿ ਬੰਦਨ ਦਰਬਾਰ। ਪੌਰ ਦਰਸ਼ਨੀ ਆਇ ਕੈ ਸਿਰ ਧਰਿ ਨਮਹਿਂ ਉਦਾਰ[3] ॥੩੨॥ ਕਰ੍ਯੋ ਹਕਾਰਨਿ ਹਯ ਬਲੀ ਆਯੋ ਤਹਿਂ ਤਤਕਾਲ। ਆਰੋਹਨਿ ਸਤਿਗੁਰੂ ਭਏ ਧਨੁਖ ਕਠੋਰ ਸੰਭਾਲਿ॥੩੩॥ਚੰਚਲ ਬਲੀ ਤੁਰੰਗ ਬਹੁ ਕੀਮਤਿ ਜਿਸ ਕੀ ਲਾਖ॥ ਗੁਰੁ ਮਨ ਸੋਂ ਲਯ ਲੀਨਿ ਹੁਇ[4] ਚਲਤਿ ਜਥਾ ਅਭਿਲਾਖ॥੩੪॥ ਗੋਲ[5] ਚਮੂੰ ਕੋ ਸੰਗਿ ਲੇ ਹੋਇ ਗੁਰੁ ਸਵਧਾਨ। ਚਾਹਤਿ ਭੇ ਸੰਗ੍ਰਾਮ ਕੋ ਗਏ ਰਾਮਸਰ ਥਾਨ ॥੩੫॥ ਕਰੀ ਸੰਭਾਰਿ ਪ੍ਰਵਾਰ ਕੀ ਸ੍ਰੀ ਸਤਿਗੁਰੂ ਤਿਸਿ ਕਾਲ। -ਇਕਿ ਵੀਰੋ ਕੀ ਸੁਧਿ ਨਹੀਂ ਔਰ ਸਕਲ ਹੈਂ ਨਾਲ॥੩੬॥ਗੁਡੀਯਾ ਰਹੀ ਸੰਭਾਲਤੀ ਬੀਬੀ ਬੀਚ ਅਗਾਰ। ਰਾਖਤਿ ਪ੍ਰਾਨਨਿ ਜਨੋਂ ਜਿਨੈ-ਐਸੇ ਕਰ੍ਯੋ ਬਿਚਾਰ ॥੩੭॥ -ਮਾਤਾ ਸਮੁਝ੍ਯੋ ਹੋਇਗੀ ਦੂਸਰ ਮਾਤਾ ਸੰਗ। ਧਾਂਤੇ ਭੂਲੀ ਸਦਨ ਮੈਂ-ਲ੍ਯਾਵੈ ਕੌਨ ਨਿਸੰਗ॥੩੮॥ ਸਿੰਘੇ ਪ੍ਰੋਹਤ ਕੋ ਕਹ੍ਯੋ- 'ਬਾਬਕ[6] ਸੰਗਿ ਸਿਧਾਰਿ। ਆਨੋ ਬੀਬੀ ਕੋ ਇਹਾਂ ਸਫਲੇ ਜਨਮ ਤੁਹਾਰਿ'॥੩੯॥ਸ੍ਰੀ ਗੁਰੁ ਆਗਯਾ ਤੇ ਚਲੇ ਹਾਥ ਬੰਦੂਕਨਿ ਧਾਰਿ।ਸ੍ਰੀਨਾਨਕ ਸਿਮਰਤਿ ਰਿਦੇ ਕਾਰਜ ਲ੍ਯਾਵਹਿਂ ਸਾਰ ॥੪੦॥ ਦਈ ਨਿਸ਼ਾਨੀ ਸਿਮਰਨੀ ਕਹ੍ਯੋ 'ਜਿ ਹੁਇ ਭਟ ਭੇਰਿ। ਤੁਪਕ ਅਵਾਜ਼ ਕਰੀਜਏ[7] ਪਠਹਿ ਬੀਰ ਬਿਨੁ ਦੇਰਿ॥੪੧॥ਘਿਰਿਬੇ ਤੇ ਚੌਕਸ ਰਹਹੁ ਦਾਵ ਘਾਵ ਕਰਿ ਜਾਇ॥ ਬੀਰ ਸਹਾਇਕ ਸਭਿ ਖਰੇ ਸੁਨਤਿ ਸ਼ੀਘ੍ਰਤਾ ਆਇਂ[8]" ॥ ੪੨ ॥ ਦੋਨਹੁੰ ਜੋਧਾ ਧੀਰ ਧਰਿ ਗਏ ਤੁਰੰਗ ਧਵਾਇ। ਸਤਿਗੁਰੁ ਕਰਤਿ ਪ੍ਰਤੀਖਨਾ[9] ਖਰੇ

---

[1] ਦੌੜ ਜਾਣ ਹਰਨਾਂ ਵਾਂਗ। [2] ਭਾਵ ਜੰਗ ਦਾ ਅਰੰਭ ਤੁਸਾਂ ਕੀਤਾ ਹੈ। [3] ਭਾਵ ਗੁਰੂ ਜੀ। [4] ਗੁਰੂ ਜੀ ਦੇ ਮਨ ਨਾਲ ਤਦਾਕਾਰ ਹੋਕੇ। [5] ਜੱਥਾ। [6] ਰਬਾਬੀ ਦਾ ਨਾਮ ਹੈ। [7] ਬੰਦੂਕ ਦੀ ਆਵਾਜ਼ ਕਰਨੀ। [8] ਆਵਣਗੇ (ਤੁਹਾਡੀ ਸਹਾਇਤਾ ਨੂੰ)। [9] ਉਡੀਕ।

ਭਏ ਤ੍ਰਿਸਿ ਬਾਇ ॥ ੪੩ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸਟਮਿ ਰਾਸੇ 'ਜੁੱਧ' ਪ੍ਰਸੰਗ ਬਰਨਨ ਨਾਮ ਸਪਤਮਿ ਅੰਸੂ ॥ ੭ ॥

੮. [ਬੀਬੀ ਵੀਰੋ ਜੀ ਨੂੰ ਲਿਆਂਦਾ]।

ਦੋਹਰਾ ॥ ਇਤਿ ਸਤਿਗੁਰੁ ਇਹ ਬਿਧਿ ਕਰੀ ਨਿਕਸੇ ਮੰਦਿਰ ਛੋਰਿ। ਉਤ ਲਸ਼ਕਰ ਸਭਿ ਝੁਕ ਪਰਯੋ ਜੰਗ ਲੋਹਗੜ੍ਹ ਘੋਰ[1] ॥ ੧ ॥ ਚੌਪਈ ॥ ਸ਼ਲਖ ਤੁਫੰਗਨਿ ਬ੍ਰਿੰਦ ਚਲਾਈ। ਬੀਚਿ ਲੋਹਗੜ੍ਹ ਮਾਰਿ ਮਚਾਈ। ਇਤਿ ਉਤਿ ਘੇਰਿ ਲੀਨਿ ਜਬਿ ਗਾਢੇ। ਦਾਰੁਨ ਜੰਗ ਮਚਯੋ ਰਿਸ ਬਾਢੇ ॥ ੨ ॥ ਅਲਪ ਭੀਤ ਚਹੁੰ ਦਿਸ਼ਿ ਮਹਿਂ ਤਾਂਹਿ। ਓਟਾ ਹਿਤ ਬਚਾਵ ਕੁਛ ਨਾਂਹਿ[2]। ਕੇਤਿਕ ਚਿਰ ਸੋ ਲਰੇ ਜੁਝਾਰੇ। ਨੇਰੇ ਢੁਕਿ ਲੀਨਿਸਿ ਸਭਿ ਮਾਰੇ ॥ ੩ ॥ ਅੰਤ ਸਮੈਂ ਕਰਵਾਰ ਪ੍ਰਹਾਰੈਂ[3]। ਹਤੇ ਅਨੇਕ ਕਹਾਂ ਲਗ ਮਾਰੈਂ। ਗਿਰੇ ਜੂਝ ਕਰਿ ਜੰਗ ਮਝਾਰਾ। ਇਮਿ ਜਬਿ ਲਰਤਿ ਲੋਹਗੜ੍ਹ ਮਾਰਾ ॥ ੪ ॥ ਅਧਿਕ ਅੰਧੇਰਾ ਦ੍ਰਿਸ਼ਟਿ ਨ ਪਰੇ। ਜਾਨਯੋ ਇਹਾਂ ਨ ਕੋ ਅਬਿ ਅਰੈ। ਸਤਿਗੁਰੁ ਕੇ ਮਹਿਲਨਿ ਕੋ ਗਏ। ਕਿਤਿਕ ਸੁਧਾਸਰ ਦਿਸ਼ਿ ਕੋ ਅਏ ॥ ੫ ॥ ਸੂਨੋ ਹੇਰਿ ਪ੍ਰਵੇਸ਼ੇ ਜਾਈ। ਕੋਸ਼ਟ ਭਰੇ ਪਰੇ ਜੁ ਮਿਠਾਈ। ਹੁਤੇ ਛੁਧਾਤੁਰ ਤੁਰਕ ਘਨੇਰੇ। ਲਵਪੁਰਿ ਅਚਯੋ ਚਢੇ ਜਿਸ ਬੇਰੇ ॥ ੬ ॥ ਲੇ ਲੇ ਕਰਿ ਬਿਸਾਲ ਪਕਵਾਨਾ ਹਰਖਤਿ ਹੋਤਿ ਲਗੇ ਮਿਲਿ ਖਾਨਿ। ਅਪਰਨਿ ਕੋ ਬੁਲਾਇ ਢਿਗਿ ਲੇਤਿ। 'ਖਾਨਾ ਖਾਹੁ' ਆਪਿ ਤਹਿਂ ਦੇਤਿ ॥ ੭ ॥ 'ਗੁਰੂ ਨਹਿਂ ਇਹਾਂ ਭਾਜਿ ਕਰਿ ਗਯੋ। ਪਰਯੋ ਸਮਾਜ ਲੁਟਯੋ ਸਭਿ ਲਯੋ'। ਇਮਿ ਸਗਰੇ ਪੁਰਿ ਮਹਿਂ ਫਿਰਿ ਗਏ। ਖੋਜਤਿ ਫਿਰਹਿਂ ਨ ਕਿਤ ਦ੍ਰਿਸ਼ਟਏ ॥ ੮ ॥ ਧਰਯੋ ਹਰਖ ਤੁਰਕਨਿ: 'ਬਿਨੁ ਲਰੇ। ਫਤੇ ਲਈ ਬਿਨੁ ਮਾਰੇ ਮਰੇ'। ਇਮਿ ਨਹਿਂ ਜਾਨਤਿ ਮੂਰਖ ਕਾਚੇ।–ਪ੍ਰਾਤਿ ਹੋਤ ਲੋ ਹਮ ਹੈਂ ਬਾਚੇ–॥੯॥ ਪਸਰੀ ਸੈਨਿ ਸੁਧਾਸਰ ਤੀਕਾ। ਫਿਰਹਿਂ ਤਿਮਰਿ ਮਹਿਂ, ਦਿਖਤਿ ਨ ਨੀਕਾ। ਭੂਲੇ ਬਿਚਰਤਿ ਊਚੇ ਬੋਲਤਿ। ਬੀਥਿਨਿ ਬਿਖੈ ਬ੍ਰਿੰਦ ਭਟ ਡੋਲਤਿ ॥ ੧੦ ॥ ਇਤਨੇ ਮਹਿਂ ਦੋਨਹੁ ਗੁਰੁ ਸੂਰੇ। ਬਾਬਕ ਅਰ ਸਿੰਘਾ ਰਿਸ ਪੂਰੇ। ਬੀਬੀ ਕੇਰਿ ਮਹਿਲ ਤਰ ਗਏ। ਜੋ ਸੋਚਤਿ ਬੈਠੀ ਦੁਖ ਮਏ ॥ ੧੧ ॥ ਬਹੁ ਬਿਧਿ ਚਿਤਵਤਿ ਰਿਦੇ ਬਿਚਾਰੀ। ਤਰੇ ਥਿਰੇ ਲੇ ਨਾਮ ਪੁਕਾਰੀ। 'ਆਵਹੁ ਸ਼ੀਘ੍ਰ ਗੁਰੂ ਸਿਮਰੰਤੇ। ਕਯੋਂ ਕਰਿ ਬੈਠੀ ਹੋਇ ਨਿਚਿੰਤੇ' ॥੧੨॥ ਨਹਿਂ ਪਤਿਯਾ-

[1]ਭਯਾਨਕ (ਮਚ ਗਿਆ)। [2]ਬਚਾਉ ਵਾਸਤੇ ਕੁਛ ਨਹੀਂ ਸੀ। [3]ਤਲਵਾਰ ਮਾਰਦੇ ਹਨ।

ਝ਼ਤਿ ਪਤਾ ਨ ਪਾਵੈ[1]।–ਸ਼ੱਤ੍ਰ ਸੈਨ ਨਹਿਂ ਗਹਿ ਲੇ ਜਾਵੈ–।'ਹੋ ਤੁਮ ਕੌਨ?' ਬੂਝਨਾ ਕੀਨੀ। 'ਜਬਿ ਲੌ ਨੀਕੇ ਲੇਉਂ ਨ ਚੀਨੀ ॥੧੩॥ ਤਬਿ ਲੌ ਨਹੀਂ ਕਿਵਾਰ ਉਘਾਰੌ। ਬੈਠੀ ਇਹਾਂ ਪ੍ਰਾਨ ਹਨਿ ਡਾਰੌਂ'। ਸਿੰਘੋ ਤਬਹਿ ਸਿਮਰਨੀ ਦੀਨਿ। 'ਇਹੁ ਗੁਰੁ ਕਰ ਕੀ ਲੇਵਹੁ ਚੀਨਿ'॥ ੧੪ ॥ ਦੀਪਕ ਕੇ ਪਰਕਾਸ਼ ਨਿਹਾਰੀ[2]।ਭਈ ਰਿਦੇ ਮਹਿ ਆਨੰਦ ਭਾਰੀ।ਜਬੈ ਨਿਸ਼ਾਨੀ ਪਿਤ ਨਿਰਖਾਏ[3]। ਉਤਰਿ ਅਗਾਰ ਕਿਵਾਰ ਬਿਲਾਏ[4] ॥ ੧੫ ॥ ਤਬਿ ਚਢਾਇ ਚਾਲੇ ਜੁਗ ਬੀਰ। ਸਨੈ ਸਨੈ ਹਯ ਕੀ ਗਤਿ ਧੀਰ। ਸੈਨਾ ਆਗੈ ਮੁਗ਼ਲ ਪਠਾਨੀ। ਇਤਿ ਉਤਿ ਫਿਰਤਿ ਮਨਹੁਂ ਬਵਰਾਨੀ ॥੧੬॥ ਆਇ ਸੁਧਾਸਰ ਤਟ ਲਗਿ ਫਿਰੇ। ਫਤੇ ਜਾਨਿ ਮਨ ਆਨੰਦ ਭਰੇ। ਪੌਰ ਦਰਸ਼ਨੀ ਘੋਰਾ ਖਰਯੋ। ਉਤਰਯੋ ਮੁਗ਼ਲ ਬੀਰ ਤਹਿਂ ਥਿਰਯੋ॥ ੧੭ ॥ ਇਹ ਦੋਨਹੁਂ ਆਵਤਿ ਤਿਸ ਜਾਨੇ। ਹਯ ਪਗ ਧਰਿ ਧਰਿ ਸ਼ਬਦ ਉਠਾਨੇ[5]। ਚਮਕ ਮੁਗ਼ਲ ਤਬਿ ਤੋਮਰ ਗਹਯੋ। 'ਅਹੋ ਕੌਨਿ ਤੁਮ ?' ਬਲ ਭਰ ਕਹਯੋ ॥ ੧੮ ॥ ਬਾਬਕ ਭਨਯੋ 'ਆਪਨੇ ਭਾਈ। ਥਿਰੇ ਰਹੌ ਰਾਖਹੁ ਤਕਰਾਈ। ਖੋਜਤਿ ਗੁਰੁ ਕੋ ਬਿਚਰਤਿ ਸਾਰੇ। ਤੁਮ ਨੇ ਅਬਿ ਲੌ ਨਹੀਂ ਨਿਹਾਰੇ?'॥ ੧੯ ॥ ਇਮ ਕਹਿ ਚਲੇ ਜਾਤਿ ਅਗੁਵਾਏ।ਮੁਗ਼ਲ ਬਰੋਬਰ ਕੋ ਜਬਿ ਆਏ।ਚਰਯੋ ਖਰੋ ਸਾਯੁਧ ਸਵਧਾਨਾ। ਤਬਿ ਸਿੰਘੋ ਮਨ ਐਸੇ ਜਾਨਾ॥੨੦॥–ਚਮੂੰ ਇਹਾਂ ਲਗ ਪਸਰੀ ਸਾਰੇ। ਹੋਇ ਨ ਅਸ ਭਿਰ ਪਰਹਿਂ ਅਗਾਰੇ–। ਐਚਕ ਹਯ ਕੀ ਬਾਗ ਉਚਾਈ। ਕਰਯੋ ਤੇਜ ਕੁਛ ਚਲਯੋ ਪਲਾਈ॥ ੨੧ ॥ ਬੀਬੀ ਕੇ ਪਗ ਭੂਖਨ ਛਨਕੇ। ਚਲਤਿ ਬੇਗ ਤੇ ਮਿਲਿ ਮਿਲਿ ਠਨਕੇ[6]। ਤਿਨ ਕੋ ਸ਼ਬਦ ਮੁਗ਼ਲ ਸੋ ਸੁਨਿ ਕੇ। ਰੌਰਾ ਕਰਯੋ ਉਚ ਬਚ ਭਨਿਕੇ॥੨੨॥'ਆਵਹੁ ਧਾਇ ਸੁਭਟ ਹਮ ਸੰਗੀ। ਹੁਇ ਸੁਚੇਤ ਬਨ ਤੇਜ਼ ਤੁਰੰਗੀ'। ਦੁਸ਼ਮਨ ਥਿਰ ਤੇ ਜਾਤਿ ਪਲਾਏ। ਗੁਰੂ ਕਬੀਲੇ ਲੇਤਿ ਲੰਘਾਏ ॥ ੨੩ ॥ ਰੋਕਹੁ ਜੇ ਲੇਨੋ ਹੈ ਬਾਜ਼ਾਨਤੁ ਮਿਲ ਜੈ ਹੈ ਅਪਨ ਸਮਾਜ[8]।ਏਵ ਪੁਕਾਰਤਿ ਮੂਰਖ ਮਾਨੀ[9]। ਹਯ ਕੋ ਪ੍ਰੇਰਤਿ ਭਾ ਅਗੁਵਾਨੀ ॥੨੪॥ 'ਜਾਨਿ ਨ ਦੇਊਂ ਦੁਬੇਲਾ ਤੋਹੀ[10]'।

[1]ਭਰੋਸਾ ਨਹੀਂ ਰੱਖਦੀ ਜਿਤਨਾ ਚਿਰ ਪਤਾ ਨਹੀਂ ਪਾ ਲੈਂਦੀ। [2](ਬੀਬੀ ਨੇ ਮਾਲਾ) ਦੇਖੀ। [3]ਵੇਖੀ। [4]ਘਰੋਂ ਉਤਰ ਕੇ ਬੂਹਾ ਖੋਲ੍ਹਿਆ। [5]ਘੋੜੇ ਦੇ ਪੈਰ ਧਰਤੀ ਤੇ ਧਰਨ ਦੀ ਆਵਾਜ਼ ਉਠੀ। [6]ਆਪੋ ਵਿਚ ਖਹਿ ਕੇ ਖੜਕ ਪਏ। [7]ਘੋੜੇ ਤੇਜ਼ ਕਰਕੇ। [8]ਆਪਣੇ ਸਾਥੀਆਂ ਨਾਲ ਜਾ ਮਿਲੂ। [9]ਹੰਕਾਰੀ। [10]ਤੁਹਾਨੂੰ ਦੋਹਾਂ ਨੂੰ। [ਪੰਜਾਬੀ—ਦੁਬੇਲਾ=ਘੋੜਾ ਜਿਸਦੀ ਪਿੱਠ ਤੇ ਦੋ ਅਸਵਾਰ ਹੋਣ]।

ਉਤਰਿ ਛੋਰ ਅਬਿ ਸੁਟਿਬੋ*ਹੋਹੀ[1]।ਤੀਖਨ ਤੋਮਰ ਹਾਥ ਉਭਾਰ।।ਕਰਤਿ ਨੇਰ ਚਾਹਸਿ ਤਬਿ ਮਾਰਾ ॥ ੨੫ ॥ ਨਿਜਿ ਤੁਰੰਗ ਕੋ ਹਤਿ ਕਰ ਚਾਬਕ। ਸਿੰਘੋ ਕਹ੍ਯੋ 'ਪਿਖਹਿਂ ਕਿਯਾ ਬਾਬਕ ! ਆਵਤਿ ਦੁਸ਼ਟ ਚਲ੍ਯੋ ਮਮ ਓਰਾ। ਮੇਰੋ ਅਹੈ ਦੁਘੋੜਾ ਘੋਰਾ[2] ॥ ੨੬ ॥ ਤੁਪਕ ਤਾਪ[3] ਤਿਹ ਧਰਿ ਕਰਿ ਧੀਰ। ਹਤਹੁ ਰਿਦਾ ਦਿਢ ਹ੍ਵੈ ਕਰਿ ਬੀਰ। ਇਸ ਕੋ ਮਾਰਿ ਨਿਵਾਰਨਿ ਕਰੀਅਹਿ।ਅਪਰ ਨ ਅਪਨੇ ਨਿਕਟਿ ਨਿਹਰੀਅਹਿ' ॥੨੭॥ ਸੁਨਿ ਬਾਬਕ ਤਬਿ ਤਯਾਰ ਤੁਵੰਗ[4]।ਲਖ੍ਯੋ ਚਲਤਿ ਹਯ ਖਰਕੇ ਸੰਗ[5]।ਘਨੋ ਤਿਮਰ ਤੇ ਦੀਖਹਿ ਥੋਰਾ। ਤਊ ਸ਼ਬਦ ਕੀ ਓਰ ਸੁ ਜੋਰਾ।।੨੮।। ਹਯ ਕੁਦਾਇ ਕਰਿ ਨਿਕਟਿ ਪਹੂਚਾ। 'ਖਰੋ ਹੋਹੁ ਅਬਿ ਰਹੈਂ ਨ ਸੂਚਾ'।ਸੁਨਿ, ਸਨਮੁਖ ਨੇਜਾ ਕਰ,ਆਯੋ[6]।ਨਿਕਟਿ ਹੋਇ ਕਰਿ ਚਹਤਿ ਚਲਾਯੋ।।੨੯।। ਤਬਿ ਬਾਬਕ ਨੇ ਛੋਰਿ ਪਲੀਤਾ[7]। ਹਤ੍ਯੋ ਦੁਸ਼ਟ ਕੇ ਹੁਇ ਨਿਰਭੀਤਾ। ਲਗੀ ਦੁਗੁਲਕਾਂ ਫੂਟਿ ਕਰਿ ਛਾਤੀ। ਹਯ ਤੇ ਉਛਰ੍ਯੋ ਧਰਾ ਪਪਾਤੀ[8]।।੩੦।। ਮਨਹੁਂ ਮਤੰਗ ਸ਼ੇਰ ਨੈ ਮਾਰਾ। ਕਿਧੋਂ ਗਾਜ ਤੇਂ[9] ਗਿਰ੍ਯੋ ਮੁਨਾਰਾ। ਕੈ ਸਮੂਲ ਬ੍ਰਿਛ ਬਾਯੂ ਡਾਰਾ। ਬਹ੍ਯੋ ਰੁਧਰ ਘਾਯ ਸੁ ਭਭਕਾਰਾ[10] ॥ ੩੧ ॥ ਛੂਟ੍ਯੋ ਤੁਰੰਗ ਧਾਇ ਕਿਤ ਗਯੋ। 'ਹਾਇ ਹਾਇ' ਬੋਲਤਿ ਮ੍ਰਿਤੁ ਭਯੋ। ਨ੍ਰਿਭੈ ਹੋਇ ਕਰਿ ਚਲੇ ਅਗਾਰੀ। ਦੂਰ ਰਹੀ ਸੈਨਾਂ ਰਿਪੁ ਭਾਰੀ ।।੩੨।। ਸਤਿਗੁਰ ਕੋ ਇਤਿ ਹੀ ਦਿਸ਼ ਧ੍ਯਾਨ। ਸੁਨੀ ਅਵਾਜ਼ ਤੁਪਕ ਕੀ ਕਾਨ। ਨਿਜ ਸੁਭਟਨਿ ਸੋਂ ਗਿਰਾ ਉਚਾਰੀ। 'ਲਿਹੁ ਸੁਧ ਤੂਰਨ ਹੋਇ ਅਗਾਰੀ ॥ ੩੩॥ ਦੋਨਹੁਂ ਬੀਰ ਨਹੀਂ ਘਿਰਿ ਜਾਇਂ। ਤੁਰਕ ਵਿਰਤਿ ਇਤ ਉਤ ਸਮੁਦਾਇ'। ਪੈਂਦੇਖਾਨ ਹੁਕਮ ਸੁਨਿ ਚਲ੍ਯੋ। ਸੂਰਨ ਕੋ ਗਨ ਤੂਰਨ ਮਿਲ੍ਯੋ।।੩੪।।ਤੁਪਕ ਤਯਾਰ ਕਰਿ ਭੇ ਸਮੁਹਾਈ। ਤੀਂਦਿ ਤੁਰੰਗਨਿ ਚਲੇ ਧਵਾਈ। ਜਹਿਂ ਲਗ ਦੋਨਹੁ ਮਿਲੇ ਨ ਬੀਰ। ਤਹਿਂ ਲਗ ਜਾਹਿਂ ਚੀਰ ਅਰਿ ਭੀਰ ॥ ੩੫ ॥ ਇਮ ਗੁਰ ਕੋ ਦਲ ਜਬਿ ਉਮਡਾਯੋ। ਤਬਿ ਲਗ ਸਿੰਘਾ ਬਾਬਕ ਆਯੋ।ਸਰਬ ਹਕੀ-

---

[1]ਉਤਰ ਪਓ, ਛੋੜ (ਘੋੜੇ ਨੂੰ) ਨਹੀਂ ਤਾਂ ਹੇਠਾਂ ਸੁੱਟ ਲਵਾਂਗਾ ( ਤੋਮਰ ਮਾਰ ਕੇ )। [2]ਦੋ ਸਵਾਰਾਂ ਹੇਠ ਦਾ ਘੋੜਾ। [3]ਬੰਦੂਕ ਨੂੰ ਤਪਾ ਕੇ (ਭਾਵ ਪਲੀਤਾ ਦਾਗ ਕੇ)। [4]ਬੰਦੂਕ ਜੋ ਪਹਿਲਾਂ ਭਰੀ ਹੋਈ ਸੀ। [5]ਚਲਦੇ ਘੋੜੇ ਦੇ ਖੜਾਕ ਨਾਲ ਜਾਣਿਆਂ (ਕਿ ਵੈਰੀ ਕਿੱਥੇ ਕੁ ਹੈ)। [6](ਉਹ ਵੈਰੀ) ਆਇਆ। [7]ਪਲੀਤਾ ਦਾਗਿਆ। [8]ਡਿੱਗ ਪਿਆ ਧਰਤੀ ਤੇ। [9]ਬਿਜਲੀ ਨਾਲ। [10]ਭਕ ਭਕ ਕਰਕੇ ਜ਼ਖਮ ਤੋਂ ਲਹੂ ਚਲਿਆ। *ਪਾਃ—ਸੁਟਬੋ।

ਕਤ ਭਈ ਸੁਨਾਈ। 'ਸਾਧ ਸਾਧ' ਸੁਨਿ ਗੁਰੂ ਅਲਾਈ ॥ ੩੬ ॥ ਭਏ ਨਿਹਾਲ ਅਨੰਦ ਸਮੁਦਾਈ।ਹਲਤਿ ਪਲਤਿ ਮਹਿਂ ਰਹੇ ਸਹਾਈ*।ਤ੍ਰਿਲੌ ਪਹਿਰ ਰਾਤਿ ਰਹਿ ਗਈ।–ਮਚਹਿ ਜੰਗ–ਗੁਰ ਉਰ ਲਖਿ ਲਈ ॥੩੭॥ –ਯਾਂਤੇ ਸਭਿ ਪਰਵਾਰ ਸਿਧਾਰੈ।ਰਹਿਂ ਨਰ ਨਿਕਟਿ ਜਿ ਸ਼ਸਤ੍ਰਨਿ ਧਾਰੈਂ–। ਇਮ ਬਿਚਾਰਿ ਗੁਰਬਾਕ ਉਚਾਰਾ। 'ਗੋਇੰਦਵਾਲ ਚਲਨਿ ਨਿਰਧਾਰਾ ॥ ੩੮॥ ਹੋਤਿ ਪ੍ਰਾਤਿ ਲਗ ਚਲਹੁ ਝਬਾਲ।ਸਪਤ ਕੋਸ ਪਰ ਗ੍ਰਾਮ ਬਿਸਾਲ। ਲਾਵਾਂ ਫੇਰਨ ਕੋ ਦਿਨ ਆਜੂ। ਉਤਰਿ ਕਰਹੁ ਸਭਿ ਬਨਾਹ ਸਮਾਜੂ॥੩੯॥ ਸਰਪੀ ਸਿਤਾ ਆਦਿ ਵਥੁ ਸਾਰੀ। ਕਰਿ ਖਰੀਦ ਰਚੀਯਹਿ ਸਭਿ ਤ੍ਯਾਰੀ। ਅਪਰ ਨ ਚਿੰਤਾ ਚਿਤ ਮਹਿਂ ਕਰੋ।ਹੋਨਿਹਾਰ ਇਮ ਹੀ ਉਰ ਧਰੋ ॥ ੪੦ ॥ ਹਮ ਭੀ ਪਹੁੰਚਹਿਂ ਗੇ ਤਿਸ ਕਾਲਾ। ਫੇਰੇ ਫੇਰਹਿਂ ਗ੍ਰਾਮ ਝਬਾਲਾ'। ਸਭਿ ਕੁਟੰਬ ਇਤ ਭੋਜਨ ਕਰਯੋ। ਪੁਨ ਕੌਲਾਂ ਕੇ ਸੰਗ ਉਚਰਯੋ ॥ ੪੧॥ 'ਪੁਰਿ ਕਰਤਾਰ ਬਸਹੁ ਅਬਿ ਜਾਇ। ਜਬਿ ਲਗ ਹਮ ਨ ਮਿਲਹਿਂ ਢਿਗ ਆਇ। ਈਹਾਂ ਸੰਗ ਨ ਬਨਹਿਂ ਬਿਚਾਰ। ਪਰਹਿ ਜੁੱਧ ਜੋਧਾ ਬਰਿਆਰਿ[1]' ॥੪੨॥ 'ਮਿਲਹੁ ਸ਼ੀਘ੍ਰ' ਕਹਿ ਬੰਦਨ ਧਾਰੀ। ਕਛੁ ਨਰ ਲੇ ਕਰਿ ਪੰਥ ਪਧਾਰੀ। ਜਾਇ ਪ੍ਰਵੇਸ਼ੀ ਪੁਰਿ ਕਰਤਾਰਿ।ਗੁਰ ਕੀ ਚਿੰਤਾ ਰਿਦੇ ਮਝਾਰ ॥੪੩॥ ਇਤ ਦਮੋਦਰੀ ਆਦਿ ਕੁਟੰਬ। ਪਰੇ ਪੰਥ ਚਲਿ ਤ੍ਯਾਗ ਬਿਲੰਬ। ਦੁਖਤਿ ਬਿਸਾਲ ਸਚਿੰਤਾ ਤ੍ਰਾਸ। ਪਿਖਿ ਕੁਸੂਤ ਲੇ ਦੀਰਘ ਸ੍ਵਾਸ॥੪੪॥ਏਕ ਜਾਮ ਮਹਿਂ ਪਹੁੰਚੇ ਜਾਈ। ਤਬਿ ਲੌ ਉਦੇ ਭਯੋ ਦਿਨਰਾਈ। ਤਿਨ ਪੀਛੇ ਗੁਰ ਗਿਰਾ ਉਚਾਰੀ। 'ਗਮਨਹੁ ਸਿੱਖ ਬਰਾਤ ਅਗਾਰੀ ॥ ੪੫॥ ਇਤ ਆਵਤਿ ਕੋ ਦੋਹੁ ਹਟਾਇ। ਗ੍ਰਾਮ ਝਬਾਲ ਤਿਨਹੁ ਲੇ ਜਾਇ'। ਸੁਨਤਿ ਗਯੋ ਸਿਖ ਹਯ ਕੋ ਪ੍ਰੇਰਾ। ਜਿਤਿ ਬਰਾਤ ਕੋ ਆਵਨ ਹੇਰਾ ॥ ੪੬ ॥ ਇਮਿ ਕਰਿ ਸਤਿਗੁਰ ਭਏ ਨਿਸੰਗ। ਉਠੀ ਚੌਂਪ ਚਿਤ ਕਰਿਬੇ ਜੰਗ। ਸਰਬ ਸੂਰ ਠਾਂਢੇ ਸਵਧਾਨਾ। ਚਾਹਤਿ ਤੁਰਕਨ ਕੇ ਹਨਿ ਪ੍ਰਾਨਾ ॥ ੪੭ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਜੁੱਧ' ਪ੍ਰਸੰਗ ਬਰਨਨੋ ਨਾਮ ਅਸ਼ਟਮੋ ਅੰਸੂ ॥ ੮ ॥

## ੯. [ਲੋਹਗੜ੍ਹ ਜੁੱਧ]।

ਦੋਹਰਾ ॥ ਜਿਤਿ ਕਿਤਿ ਕਰਿ ਪਰਵਾਰ ਨਿਜ ਉਚਿਤ ਜੰਗ ਕੇ ਹੋਇ[2]। ਭਏ

---

[1]ਬਲ ਵਾਲਿਆਂ ਨਾਲ। [2]ਭਾਵ ਪਰਿਵਾਰ ਨੂੰ ਜੁੱਧ ਭੂਮੀ ਤੋਂ ਲਾਂਭੇ ਕਰਕੇ ਜੰਗ ਕਰਨ ਲਈ ਜੋਗ ਹੋਏ–ਬੇਫਿਕਰ ਹੋਕੇ ਲੜਨ ਜੋਗੇ ਹੋ ਗਏ।

*ਪਾ:–ਸਦਾਈ।

ਨਿਸੰਸੈ ਲਰਨ ਕੋ ਰਿਸੇ ਬੀਰ ਸਭਿ ਕੋਇ[1] ॥੧॥ ਰਸਾਵਲ ਛੰਦ॥ ਉਦੇ ਚੰਦ ਹੋਵਾ। ਗੁਰੂ ਗੈਨ ਜੋਵਾ[2]। ਕਛੂ ਭਾ ਪ੍ਰਕਾਸ਼ਾ। ਦਿਖ੍ਯੋ ਆਸ ਪਾਸਾ ॥੨॥ ਨਿਦੇਸ਼ ਬਖਾਨੀ[3]। 'ਜਿਤੇ ਸੂਰ ਮਾਨੀ[4]। ਲਰੋ ਜਾਇ ਆਗੇ। ਮਹਾਂ ਕ੍ਰੋਧ ਧਾਰੇ' ॥੩॥ ਗੁਰੂ ਕੇ ਪ੍ਰਚਾਰੇ[5]। ਚਲੇ ਬੀਰ ਭਾਰੇ। ਅਹੈ ਨਾਮ-ਭਾਨੂ-। ਚਮੂੰ-ਨਾਥ ਜਾਨੂ[6] ॥੪॥ ਲਈ ਸੈਨ ਸੰਗਾ। ਧਵਾਏ ਤੁਰੰਗਾ। ਤੁਫੰਗੈਂ ਸੰਭਾਰੀ। ਸੁ ਧੌਂਸਾ ਧੁਕਾਰੀ ॥੫॥ ਬਜੀ ਬੰਬ ਦੀਹਾ[7]। ਸੁਨੀ ਦੂਰ ਜੀਹਾਂ[8]। ਪਹੂੰਚੇ ਅਗਾਰੀ। ਰਿਸੇ ਸੂਰ ਭਾਰੀ ॥੬॥ ਤੁਫੰਗੈਂ ਚਲਾਈ। ਸੁ ਨਾਦੰ ਉਠਾਈ। ਮੁਖੰ 'ਮਾਰ ਮਾਰਾ'। ਕਰੀ ਏਕ ਬਾਰਾ ॥੭॥ ਸੁਨ੍ਯੋ ਸ਼ਾਹ ਸੈਨਾ। ਜੁ ਹੈ ਬੀਚ ਐਨਾ[9]। ਸੁ ਮੰਚੇ ਡਸਾਏ। ਪਰੇ ਨੀਂਦ ਪਾਏ ॥੮॥ ਸੁਨੇ ਤੇ ਨਗਾਰਾ। ਉਠੇ ਕੋਪ ਧਾਰਾ। 'ਗੁਰੂ ਨਾ ਪਲਾਯੋ[10]। ਅਬੈ ਕੋਪ ਆਯੋ[11] ॥੯॥ ਕਰੋ ਬੇਗ ਭਜਾਰੀ'। ਚਢੇ ਬੀਰ ਭਾਰੀ। ਪੁਰੀ ਛੋਰਿ ਚਾਲੇ। ਧਰੇ ਤੇਗ਼ ਢਾਲੇ ॥੧੦॥ ਸੁ ਆਏ ਅਗਾਏ। ਜਹਾਂ ਨਾਦ ਪਾਏ[12]। ਚਢੇ ਚੰਦ ਛੋਟਾ। ਅੰਧੇਰੈ ਨ ਮੋਟਾ[13] ॥੧੧॥ ਕਿਤੀ ਦੂਰ ਹੇਰੇ। ਭਏ ਖਾਨ ਨੇਰੇ। ਕੜਾ ਕਾੜ ਗੋਰੀ। ਇਕੈ ਬਾਰ ਛੋਰੀ ॥੧੨॥ ਲਗੀ ਸ਼ੱਤ੍ਰ ਅੰਗਾ। ਸੰਭਾਰੀ ਤੁਫੰਗਾ। ਦੂਹੂੰ ਓਰ ਚਾਲੀ। ਉਠੀ ਜਾਗ ਜ੍ਵਾਲੀ[14] ॥੧੩॥ ਕੜਾ ਕਾੜ ਮਾਚੇ। ਲਗੇ ਲੋਹ ਆਂਚੇ[15]। ਫੁਟੇ ਅੰਗ ਜੋਧਾ। ਗਿਰੇ ਹੀਨ ਬੋਧਾ[16] ॥੧੪॥ ਲਗੇ ਘਾਉ ਘੂਮੇ[17]। ਲਿਟੇ ਬਿੰਦ ਭੂ ਮੇ। ਗਿਰ੍ਯੋ ਸ਼੍ਰੋਣ ਚਾਲਾ[18]। ਤੁਰੰਗਾਨਿ ਡਾਲਾ[19] ॥੧੫॥ ਜਥਾ ਧਾਇ ਆਏ। ਤਥਾ ਘਾਵ ਘਾਏ[20]। ਰਹੇ ਠਾਂਢਿ ਫੇਰਾ। ਗੁਰੂ ਜੋਰ ਹੇਰਾ[21] ॥੧੬॥ ਨਹੀਂ ਪਾਇ ਘਾਲੇ[22]। ਅਗਾਰੀ ਨ ਚਾਲੇ[23]। ਮੁਖੰ ਤੋਰਿ ਗੇਰਾ[24]। ਥਿਰੇ ਤਾਂਹਿ ਬੇਰਾ ॥੧੭॥ ਮਚ੍ਯੋ ਜੰਗ ਭੀਮੰ। ਤਜੇ ਨਾਂਹਿ ਸੀਮੰ[25]। ਬਡੀ ਮਾਰ ਹੋਈ।

---

[1]ਸਾਰੇ। [2]ਅਕਾਸ਼ ਵੇਖਿਆ। [3]ਆਗਿਆ ਕਹੀ, ਹੁਕਮ ਕੀਤਾ। [4]ਜਿਤਨੇ ਸੂਰਮੇ ਬਹਾਦਰ ਹਨ। [5]ਵੰਗਾਰੇ ਹੋਏ। [6]ਸੈਨਾਪਤਿ ਜਾਣੋ। [7]ਭਾਰੀ ਡੰਕਾ। [8]ਦੂਰ ਸੁਣੀ ਜਾਂਦੀ ਹੈ। (ਅ) ਜੀਵਾਂ ਨੂੰ। [9]ਜੋ ਘਰਾਂ ਦੇ ਵਿਚ ਹੈਸੀ। [10]ਦੌੜਿਆ ਨਹੀਂ ਜੇ। [11]ਕ੍ਰੋਧ ਕਰਕੇ ਆਯਾ ਹੈ (ਸਾਡੇ ਉਤੇ)। [12]ਜਿਥੋਂ ਆਵਾਜ਼ ਆਉਂਦੀ ਸੁਣੀ ਸੀ। [13]ਮੋਟਾ (ਭਾਵ ਗਾੜ੍ਹਾ) ਅੰਧੇਰਾ ਨਹੀਂ ਸੀ। [14]ਅਗਨੀ ਭੜਕ ਉਠੀ। [15]ਲੋਹਾ ਗਰਮ ਹੋਯਾ। [16]ਬੇਸੁਧ ਹੋਕੇ। [17]ਜ਼ਖਮੀ ਹੋ ਚੱਕਰ ਖਾਕੇ। [18]ਡਿਗਿਆਂ ਦਾ ਲਹੂ ਵੱਗ ਪਿਆ। [19]ਘੋੜੇ ਬੀ (ਮਰਕੇ) ਡਿੱਗੇ। (ਅ) (ਬਾਕੀਆਂ ਨੇ) ਘੋੜੇ ਅਗੇ ਕੀਤੇ। [20]ਜ਼ਖਮੀ ਕੀਤੇ। [21]ਗੁਰੂ ਜੀ ਦਾ ਬਲ ਦੇਖ ਲਿਆ। [22]ਪੈਰ ਨਾ ਪੱਟਣ ਦਿਤੇ (ਤੁਰਕਾਂ ਨੂੰ)। [23]ਅਗੇ ਨਾ ਚੱਲ ਸਕੇ। [24]ਮੂੰਹ ਉਨ ਭੰਨ ਕੇ ਫੇਰੇ। [25]ਹੱਦ ਨਾ ਛੱਡੀ।

ਮਲੇਛੀ ਖਰੋਈ[1] ॥ ੧੮ ॥ ਤੁਰੰਗੀ ਧਵਾਏ। ਤੁਫੰਗੀ ਚਲਾਏ। ਨਿਜੰਗੀ[2] ਬਚਾਏ। ਇਤੈ ਉਤ ਜਾਏ ॥੧੯॥ ਗੁਰੂ ਕੇਰ ਸੂਰੇ। ਤਬੈ ਕ੍ਰੋਧ ਪੂਰੇ। ਅਗਾਰੀ ਸੁ ਚਾਲੇ। ਤੁਫੰਗੈਂ ਸੰਭਾਲੇ ॥ ੨੦ ॥ ਦੋਹਰਾ ॥ ਝਟਪਟ ਭਟ ਲਟ ਪਟ ਲਿਟੇ ਸਟ ਪਟ ਭੇ ਭਟ ਜੁੱਟ। ਅਟਕ ਅਟਕ ਕਟਿ ਕਟਿ ਮਿਟੈਂ ਚਟਪਟ ਕੱਟਾ ਕੁੱਟ[3] ॥ ੨੧ ॥ ਪਾਧੜੀ ਛੰਦ। ਜਬਿ ਮਚਯੋ ਜੰਗ ਦਾਰੁਨ ਮਹਾਨ। ਪਿਖਿ ਮੁਗ਼ਲਸਖਾਂ ਤਬਿ ਲੀਨਿ ਜਾਨਿ। 'ਬਹੁ ਲਰੈ ਜੁੱਧ, ਗੁਰ ਨਹਿੰ ਪਲਾਇ'। ਨਿਜ ਮੁਖੀ ਬੀਰ ਲੀਨੋ ਬੁਲਾਇ ॥੨੨॥ ਸਨਮਾਨ ਸਾਥ ਸਭਿ ਕੋ ਕਹੰਤਿ। 'ਸਵਧਾਨ ਖਾਨ! ਹੁਜੈ ਅਚਿੰਤ। ਅਬਿ ਕਰਹੁ ਜੁੱਧ ਨਹਿੰ ਮਿਟਹੁ ਬੀਰ। ਨਹਿ ਬਡੀ ਚਮੂੰ ਗੁਰ ਕੇਰਿ ਤੀਰਿ'॥੨੩॥ ਇਮਿ ਕਹਿ ਪਠਾਨ ਭੇਜੇ ਬਿਲੰਦ। ਕਰਿ ਤਯਾਰ ਤੁਪਕ ਢਿਗ ਆਇ ਬ੍ਰਿੰਦ। ਅਰੁ ਰਹਯੋ ਸੁ ਭਾਨੂ ਜਹਿੰ ਬਿਸਾਲ। ਨਹਿੰ ਤਜਹਿ ਬਾਨ ਰਿਪੁ ਹਨਤਿ ਜਾਲ॥੨੪॥ ਉਤ ਸ਼ਮਸ ਖਾਨ ਛੋਰੀ ਤੁਰੰਗ। ਬਹੁ ਆਨਿ ਖਾਨ ਕਰਿ ਅਪਨਿ ਸੰਗ। ਦੁਹੁੰ ਦਿਸ਼ਨਿ ਬਿਖੈ ਗੁਲਕਾਂ ਲਗੰਤਿ। ਹੁਇ ਅੰਗ ਭੰਗ ਭੂ ਮੈਂ ਗਿਰੰਤਿ[4]॥੨੫॥ ਉਤ ਤੁਰਕ ਨਾਮ ਜਿਹ ਸ਼ਮਸ ਖਾਨ। ਗੁਰ ਸੁਭਟ ਇਤੈ ਭਾਨੂ ਜੁਆਨ। ਲਲਕਾਰ ਬੀਰ ਦੁਹੁੰ ਦਿਸ਼ਨਿ ਦੋਇ[5]। ਗਨ ਤੁਪਕ ਚਲਾਇੰ ਲਗਿ ਘਾਇ ਸੋਇ[6] ॥ ੨੬ ॥ ਭੁਜੰਗ ਪ੍ਰਯਾਤ ਛੰਦ। ਚਲਾਈ ਤੁਫੰਗੈਂ ਦੁਹੂ ਓਰ ਢੂਕੇ। ਮਹਾਂ ਨਾਦ ਹੋਯੋ ਮਿਲੇ ਬੀਰ ਕੂਕੇ। ਗਿਰੇ ਜਯੋਂ ਮੁਨਾਰੇ ਪਰੇ ਪ੍ਰਾਨ ਖੋਏ। ਮਨੋ ਜੰਗ ਖੈ ਕੈ ਥਕੇ ਆਨਿ ਸੋਏ ॥ ੨੭ ॥ ਪਰੇ ਕੀਨ ਹੱਲਾ ਮਲੇਛੀ ਸੁ ਧਾਈ[7]। ਇਤੈ ਮਾਰ ਗੋਰੀਨਿ ਐਸੀ ਮਚਾਈ[8]। ਕਿਨੂੰ ਆਨਿ ਨੇਜਾ ਉਭਾਰੇ ਪ੍ਰਹਾਰਾ[9]। ਕਿਨੂੰ ਚਾਂਪ ਤੇ ਬਾਨ ਕੋ ਐਂਚਿ ਮਾਰਾ* ॥੨੮॥ ਕ੍ਰਿਪਾਨੈਂ ਲਈ

---

[1]ਖੜੀ ਹੋਈ ਮਲੇਛੀ (ਸੈਨਾ ਤੇ)। [2]ਆਪਣੇ ਅੰਗ। [3](ਗੋਲੀਆਂ ਖਾਕੇ) ਛੇਤੀ ਛੇਤੀ ਸੂਰਮੇ (ਇਕ ਦੂਜੇ ਦੇ) ਹੇਠ ਉਤੇ ਲਿਟ ਗਏ, (ਜੋ) ਸੂਰਮੇ (ਅਗੋਂ ਆ) ਜੁੱਟੇ ਓਹ ਸਟਪਟਾ ਗਏ (ਘਬਰਾ ਕੇ ਖਿਲਬਿਲ ਵਿਚ ਪੈ ਗਏ, ਕੁਛ ਘਬਰਾ ਵਿਚ ਅਗੋਂ ਅੜੇ, ਓਹ) ਅੜ ਅੜ ਕੇ (ਤਲਵਾਰਾਂ ਨਾਲ) ਕਟੇ ਜਾਕੇ ਮਰੇ, ਐਸੀ ਫੁਰਤੀ ਦੀ ਕਟਾਕੁਟ (ਤਲਵਾਰ ਦੀ ਮਾਰ) ਹੋਈ। [4]ਅੰਗ ਟੁਟਦੇ ਹਨ ਤੇ ਧਰਤੀ ਤੇ ਡਿੱਗਦੇ ਹਨ। [5]ਦੋਹਾਂ ਤਰਫਾਂ ਤੋਂ ਦੋਵੇਂ। [6]ਲਗਦਿਆਂ ਓਹ ਜ਼ਖਮੀ (ਕਰ ਦੇਂਦੀ ਹੈ)। [7]ਮਲੇਛੀ (ਸੈਨਾ) ਧਾਕੇ ਹੱਲਾ ਕਰਕੇ ਆ ਪਈ। [8]ਇਧਰੋਂ (ਗੁਰੂ ਜੀ ਦੀ ਸੈਨਾ ਨੇ) ਗੋਲੀਆਂ ਦੀ ਐਸੀ ਮਾਰ ਮਚਾਈ। [9]ਉਭਾਰਕੇ ਮਾਰਿਆ।

*ਪਾ:—ਬਾਨ ਐਂਚੇ ਪ੍ਰਹਾਰਾ।

ਧੂਹ ਮਯਾਨੈਂ ਸੁ ਨੰਗੀ। ਖਿਚੰ ਖੈਂਚ ਬਾਹੈਂ ਭਏ ਬੀਰ ਜੰਗੀ। ਬਹ੍ਯੋ ਸ੍ਰੋਣ, ਚੀਰੈਂ ਗਏ ਭੀਜ ਸਾਰੇ। ਮਨੋ ਲਾਲ ਬਾਗੇ ਰਿਦੇ ਰੀਝ ਧਾਰੇ[1]॥੨੯॥ ਲਹੂ ਧੂਲ ਰਾਚ੍ਯੋ ਭਯੋ ਲਾਲ ਗਾਰਾ। ਭਈ ਲੋਥ ਪੋਥੈਂ, ਪਰੀ ਧੁਮਿਆਰਾ[2]। ਮਰੇ ਬ੍ਰਿੰਦ ਬਾਜੀ ਲਗੀ ਅੰਗ ਗੋਰੀ। ਭਿੜੇ ਭੇੜ ਜੋਧਾ ਲਰਾਈ ਨ ਥੋਰੀ॥੩੦॥ ਕਹ੍ਯੋ ਬਾਕ ਭਾਨੂੰ 'ਗੁਰੂ ਅੰਗ ਸੰਗਾ'। ਡਰੋ ਨਾਂਹਿ ਜੋਧਾ! ਲਰੋ ਹ੍ਵੈ ਨਿਸੰਗਾ। ਟਿਕ੍ਯੋ ਜੰਗ ਆਛੋ ਨਹੀਂ, ਜਾਨਿ ਲੀਜੈ[3]। ਮਲੇਛਾਨਿ ਪੈ ਦੌਰ ਹੱਲਾ ਕਰੀਜੈ ॥ ੩੧ ॥ ਲਰਾਈ ਲਈ ਦੇਖਿ ਜੈਸੀ ਕਿ ਕੀਨੀ[4]। ਪਲਾਵੈਂ ਇਹਾਂ ਤੇ ਇਨੈ ਬੁੱਧ ਹੀਨੀ[5]। ਕਰੇ ਬੀਰ ਸੰਗੀ ਬਜਾਏ ਨਗਾਰਾ। ਚਲ੍ਯੋ ਸਾਮੁਹੇ ਬੀਰ ਬੰਕੋ ਜੁਝਾਰਾ ॥੩੨॥ ਕਰੇ ਤੇਜ਼ ਤਾਜ਼ੀ ਪਰੇ ਹੂਹ ਦੇਕੈ[6]। ਜਹਾਂ ਖਾਨ ਠਾਂਢੇ ਮਚ੍ਯੋ ਲੋਹ ਤੇਕੈ। ਬਕੈਂ 'ਮਾਰਿ ਮਾਰੈ' ਕਰਾਚੋਲ ਮਾਰੇ। ਕਟੈਂ ਸਾਮੁਹੇ ਅੰਗ ਕੋਪੇ ਜੁਝਾਰੇ[7] ॥੩੩॥ ਹੁਤੇ ਖਾਨ ਆਗੈ ਜਬੈ ਮਾਰਿ ਲੀਨੇ। ਭਜੇ ਤ੍ਰਾਸਿ ਕੈ ਕੈ ਨਹੀਂ ਠਾਂਢਿ ਕੀਨੇ[8]। ਪਰੇ ਸਿੱਖ ਪਾਛੈ ਕ੍ਰਿਪਾਨੈਂ ਪ੍ਰਹਾਰੀ। ਭਗੇ ਧੀਰ ਛੋਰੀ ਪਰੀ ਲੋਹ ਮਾਰੀ[9] ॥ ੩੪ ॥ ਦੋਹਰਾ ॥ ਮੁਗ਼ਲਸਖਾਂ ਭਾਜੇ ਸੁਨੇ, ਭੇਜ੍ਯੋ ਅਨੁਵਰ ਖਾਨ। 'ਸ਼ਮਸਖਾਨ ਕੋ ਕ੍ਯਾ ਭਯੋ ਜੋ ਹੋਯਹੁ ਅਗਵਾਨ'?॥੩੫॥ ਸ੍ਵੈਯਾਛੰਦ ॥ ਸੁਨਿ ਕੈ ਬਾਕ ਧਵਾਯੋ ਬਾਜੀ ਸ਼ਮਸਖਾਨ ਕੋ ਕਹ੍ਯੋ ਪੁਕਾਰ[10]। 'ਕ੍ਯੋਂ ਨ ਪ੍ਰਹਾਰਹੁ ਚਵੇਸੁ ਆਵਹਿਂ, ਕਿਤ ਜੈਹੋ ਕੁਲਲਾਜ ਬਿਸਾਰਿ? ਆਗੈ ਮੁਗ਼ਲਸਖਾਨ ਖਰੋ ਕਹਿ–ਕ੍ਯਾ ਹੋਯੋ ਭਟ ਜੇ ਅਗਵਾਰ[11]–। ਰਹ੍ਯੋ ਕ੍ਰੋਧ ਧਰਿ:[12] ਮੁਰਹੁ, ਹਤਹੁ ਰਿਪੁ, ਪਠੋ ਸ਼ਾਹੁ ਤੁਮ ਬਡੇ ਜੁਝਾਰ'॥੩੬॥ ਸੁਨਤਿ ਚਲ੍ਯੋ ਤੁਬਿ ਸ਼ਮਸ ਖਾਨ ਬਹੁ ਖੈਂਚਿ ਕ੍ਰਿਪਾਨ ਧਵਾਇ ਤੁਰੰਗ। ਗੁਰ ਸੈਨਾ ਮਹਿਂ ਪਰ੍ਯੋ ਸ਼ੇਰ ਸਮੁ ਅਰਹਿ ਅਗਾਰੀ[13] ਕਾਟਤਿ ਅੰਗ। ਘਨੀ ਪਟੇ

---

[1]ਪਹਿਨੇ ਹਨ। [2]ਰੌਲਾ, ਧੁੱਮ। [3](ਇਕ ਥਾਂ ਤੇ) ਟਿਕਿਆ (ਅੜਿਆ) ਜੰਗ ਚੰਗਾ ਨਹੀਂ (ਭਾਵ– ਦੁਸ਼ਮਨ ਦੇ ਵਾਰ ਰੋਕਣ ਦੀ ਹਾਲਤ ਵਿਚ ਨਾ ਅੜੋ, ਤੁਸੀਂ ਹੱਲਾ ਕਰੋ)। [4]( ਹੇ ਸੂਰਮਿਓਂ ) ਜਿਹੋ ਜਿਹੀ ਲੜਾਈ (ਵਾਰ ਰੋਕਣ ਵਿਚ ਤੁਸਾਂ) ਕੀਤੀ ਹੈ ( ਮੈਂ ) ਦੇਖ ਲਈ ਹੈ (ਜਿਸ ਤੋਂ ਜਾਣਿਆਂ ਪੈਂਦਾ ਹੈ ਕਿ ਜੇ ਹੁਣ ਤੁਸੀਂ ਵਾਰ ਕਰੋ ਤਾਂ)। (ਅ) ਦੁਸ਼ਮਨ ਨੇ ਜੋ ਲੜਾਈ ਕੀਤੀ ਹੈ ਉਹਦੀ ਹਕੀਕਤ ਵੇਖ ਲਈ ਹੈ। [5]ਇਥੋਂ ਇਨ੍ਹਾਂ ਨੂੰ ਨਠਾ ਦਿਆਂਗੇ ਇਨ੍ਹਾਂ ਦੀ ਬੁੱਧੀ ਹਾਰ ਹੋ ਰਹੀ ਹੈ। [6]ਜੁੱਧ ਦਾ ਨਾਦ ਕਰਕੇ। [7]ਸਾਹਮਣੇ (ਆਏ ਵੈਰੀ) ਦੇ ਅੰਗ ਸੂਰਮੇਂ ਕ੍ਰੋਧਵਾਨ ਹੋਕੇ ਕੱਟਦੇ ਹਨ। [8]ਭਾਵ ਬਾਕੀ ਦੇ ਉੱਠ ਨੱਠੇ। [9]ਸ਼ਸਤ੍ਰਾਂ ਦੀ ਮਾਰ ਐਸੀ ਪਈ। [10]ਪੁਕਾਰ ਕੇ ਕਿਹਾ ਅਨਵਰ ਖਾਂ ਨੇ। [11]ਅਗੁਵਾਨੀ ਸੂਰਮਿਆਂ ਨੂੰ। [12]ਭਾਵ ਮੁਗਲਸਖਾਨ ਗੁੱਸੇ ਹੋ ਰਿਹਾ ਹੈ। [13]ਜੋ ਅੱਗੋਂ ਅੜਦਾ ਹੈ।

ਬਾਜ਼ੀ ਜਿਨਿ ਕੀਨਸਿ[1] ਤਛਾ ਮੁੱਛ ਤਿਮ ਕਰਤਿ ਨਿਸੰਗ[2]। ਹਯ ਚਪਲਾ-
ਵਤਿ ਇਤ ਉਤ ਧਾਵਤਿ, ਘਾਵਤਿ ਭਟ, ਭਾਵਤਿ ਰਣ ਰੰਗ[3] ॥ ੩੭ ॥
ਪਿਖਿ ਭਾਨੂੰ ਕਰ ਤੁਪਕ ਸੰਭਾਰੀ ਤੋੜਾ ਜਰ੍ਯੋ ਮੋੜ ਕਲ ਮਾਂਹਿ[4] । ਗਹਿ
ਸਿਰਪੋਸ ਉਘਾਰਿ ਪਲੀਤਾ ਹਯ ਕੁਦਾਇ ਫੇਰ੍ਯੋ ਢਿਗ ਤਾਂਹਿ[5] । ਡੰਭ[6]
ਤੁਪਕ ਕੜਕੀ ਤੜਿਤਾ ਜਿਮ ਲਗੀ ਤੁਰੰਗ ਭੰਗ ਹੁਇ ਜਾਹਿ[7]।ਹੁਇ ਮੁਖ
ਭਾਰ ਗਿਰ੍ਯੋ ਤਹਿੰ ਦਿਖਿ ਕੈ ਸ਼ਮਸ ਖਾਨ ਤਜਿ ਤੁਰਨਿ ਵਾਹਿ ॥ ੩੮ ॥
ਰੁਪ੍ਯੋ ਪਾਇ, ਅਰ ਘਾਵ ਖਾਇ ਨਹਿੰ, ਕਰਤਿ ਦਾਵ ਤੇ ਵਾਰ ਫਿਰੰਤਿ[8] ।
ਭਾਨੂ ਕਰਤਿ ਥਕ੍ਯੋ ਚਾਤੁਰਤਾ ਨਹੀਂ ਸ਼ਸਤ੍ਰ ਖਾਯਹੁ ਭਰਮੰਤਿ । ਦੁਹਿ
ਦਿਸ਼ ਕੇ ਜੋਧਾ ਅਵਿਲੋਕਤਿ—ਕਰਤਿਵਾਰ ਅਰੁ ਆਪ ਬਚੰਤਿ[9]।ਨਰ ਜਿਮ
ਫਾਂਦਤਿ,ਖੜਗ ਨਚਾਵਤਿ,ਢੁਕੈ ਨਿਕਟਿ ਭਟ ਕਾਟਿ ਗਿਰੰਤਿ[10]--॥੩੯॥
ਭਾਨੂ ਚਪ੍ਯੋ[11]: ਤੁਰੰਗ ਚਲੈ ਨਹਿੰ, ਖੜਗ ਵਾਰ ਕੋ ਦਾਵ ਨ ਪਾਇ।ਤਜਿ
ਤੁਰੰਗ ਤਿਸ ਕੇ ਸਮ ਭੂ ਪਰ ਖਰੋ ਭਯੋ ਚਿਤ ਚੌਂਪ ਬਢਾਇ।ਖੈਂਚਿ ਖੜਗ
ਖਰ ਢਾਲ ਸੰਭਾਰੀ ਕਹ੍ਯੋ 'ਨ ਜਾਨ ਦੇਹੁੰ ਕਿਸ ਥਾਇਂ। ਗਨ ਭਟ ਮਾਰਨ
ਕੋ ਅਬਿਪਲਟਾ ਲੇਹੁਂਛਿਨਕ ਮੈਂ ਤੁਵ ਉਥਲਾਇ'॥੪੦॥ਸ਼ਮਸਖਾਨਸੁਨਿ
ਖੁਨਸ੍ਯੋ ਮਾਨੀ 'ਕਹਾ ਗਵਾਰ ਗੀਦੀ ਮਕਦੂਰ[12]। ਮਮ ਤੁਰੰਗ ਕੋ ਪਲਟਾ
ਤਵ ਸਿਰ[13]' ਕਹਤਿ ਮਿਲੇ ਤਤਕਾਲ ਅਦੂਰ[14] । ਖਾਨ ਖੜਗ ਖਰ ਵਾਰ
ਪ੍ਰਹਾਰ੍ਯੋ ਲਯੋ ਸਿਪਰ ਪਰ ਕੀਨਸਿ ਕੂਰ[15]। ਫੂਲਨ ਊਪਰ ਲਗ੍ਯੋ
ਫੁਲਾਦੀ,ਟੂਟਿਗਯੋ,ਹੇਰਤਿ ਸਭਿ ਸੂਰ[16]॥੪੧॥ਭਾਨੂ ਉਛਲਤਿ ਕਰਾਚੋਲ[17]

---

[1]ਭਾਵ ਪਠੇ ਬਾਜ਼ੀ ਸਿੱਖੀ ਸੀ। [2]ਤਿਵੇਂ ( ਗੱਤਕੇ ਵਾਂਗ ) ਨਿਸੰਗ ਹੋਕੇ ਤਛਾਮੁਛ ਕਰਦਾ ਹੈ। [3]ਸੂਰਮਿਆਂ ਨੂੰ ਜ਼ਖਮੀ ਕਰਦਾ ਹੈ ਜਿਸ ਨੂੰ ਰਣ ਰੰਗ ( ਜੁੱਧ ਅਖਾੜਾ ) ਭਾਂਵਦਾ ਹੈ। [4]ਮੋੜ ਕੇ ਕਲਾ ਵਿਚ। [5]ਤਿਸ (ਸ਼ਮਸਖਾਨ) ਦੇ ਪਾਸ। [6]ਤੋੜੇ ਨੂੰ ਅੱਗ ਲਾਈ। [7](ਉਸ ਦੇ ਘੋੜੇ ਨੂੰ ਲਗੀ (ਤੇ ਉਹ) ਮਰ ਗਿਆ। [8](ਗੱਤਕੇ ਦੀ ਚਾਲ ਵਾਂਙੂ) ਪੈਰ ਰੋਂਨ੍ਹੀ ਖੜਾ ਹੈ ਘਾਉ ਨਹੀਂ ਖਾਂਦਾ, ਦਾਉ ਕਰਦਾ ਤੇ ਵਾਰ ਨੂੰ ਫੇਰ ਦੇਂਦਾ ਹੈ। [9]ਦੁਹ ਪਾਸਿਆਂ ਦੇ ਸੂਰਮੇ ਵੇਖ ਰਹੇ ਹਨ ਕਿ ਵਾਰ ਕਰਦਾ ਹੈ (ਸ਼ਮਸਖਾਨ ਅਤੇ) ਆਪਾ ਬਚਾ ਜਾਂਦਾ ਹੈ। [10](ਐਉਂ ਜਾਪਦਾ ਹੈ ਕਿ) ਨੇੜੇ ਢੁਕਦੇ ਹੀ ਸੂਰਮੇ ਨੂੰ ਕੱਟਕੇ ਸਿੱਟ ਦੇਵੇਗਾ। [11]ਖਿਝਿਆ। [12]ਕਾਇਰ (ਤੇਰੀ) ਕੀ ਤਾਕਤ ਹੈ? [13]ਮੇਰੇ ਘੋੜੇ ਦਾ ਬਦਲਾ ਤੇਰੇ ਸਿਰ ਹੈ। [14]ਨੇੜੇ ਹੋਕੇ। [15](ਵਾਰ) ਖਾਲੀ ਕਰ ਦਿਤਾ। [16]ਢਾਲ ਦੇ ਫੁਲਾਂ ਉੱਪਰ (ਵਾਰ) ਲੱਗਾ ਸਾਰੇ ਸੂਰਮਿਆਂ ਦੇ ਵੇਖਦਿਆਂ ਫੁਲਾਦੀ (ਖੜਗ) ਟੁੱਟ ਗਈ। [17]ਤਲਵਾਰ।

ਗਹਿ ਬਲ ਤੇ ਪਰਯੋ ਤਾਂਹਿ ਪਰ ਜਾਇ। ਕਰਯੋ ਪ੍ਰਹਾਰ ਸਿਕੰਧਨ ਊਪਰ ਬਹਯੋ ਜਿਨੇਊ ਸਮਸਰ ਘਾਇ[1]। ਗਿਰਯੋ ਪਠਾਨ ਪਿਖਯੋ ਗਨ ਤੁਰਕਨ ਏਕ ਬਾਰਿ ਆਇ ਅਰਿਰਾਇ। ਤੋਮਰ ਤੀਰਨਿ ਤਬਰ ਤੁਫੰਗਨਿ ਅਨਵਰ ਸਹਤ ਸ਼ਸਤ੍ਰ ਸਮੁਦਾਇ ॥੪੨॥ ਕਰੈਂ ਪ੍ਰਹਾਰਨਿ, ਚਲਯੋ ਨ ਭਾਨੂ[2], ਤੋਮਰ ਮਾਰਯੋ ਅਨਵਰਖਾਨ। ਕਾਟਿ ਖੜਗ ਤੇ[3] ਨਿਸ਼ਫਲ ਕਰਿ ਕੈ ਅਪਰ ਮਲੇਛਨਿ ਕੋ ਕਰਿ ਹਾਨ। ਨਿਕਟ ਨ ਪਹੁੰਚਹਿੰ ਤ੍ਰਾਸ ਤੁਰਕ ਕਰਿ ਰੁਪਯੋ ਬੀਰ[4] ਥਿਰੁ ਰਹਯੋ ਮਦਾਨ। ਤਾਕਿ ਤੁਪਕ ਕੀ ਹਤੀ ਦੁਗੁਲਕਾਂ ਲਗੀ ਸੀਸ ਤਜਿ ਤੂਰਨ ਪ੍ਰਾਨ[5] ॥੪੩॥ ਦੋਹਰਾ॥ ਸ਼ਮਸਖਾਨ ਗਨ ਤੁਰਕਜੁਤਿ ਮਾਰਿ ਮਰਯੋ ਰਣਖੇਤ[6]। ਗਯੋ ਸੁਰਗ* ਸੁਰ ਬਧੂ ਜੁਤ ਅਤਿ ਆਨੰਦ ਸਮੇਤ ॥੪੪॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਸ਼ਮਸਖਾਨ ਭਾਨੁ ਬਧ' ਬਰਨਨੰ ਨਾਮ ਨੌਮੋ ਅੰਸੂ ॥ ੯ ॥

## ੧੦. [ਅਲੀ ਮੁਹੰਮਦ, ਸਿੰਘਾ ਪ੍ਰੋਹਤ ਬੱਧ]।

ਦੋਹਰਾ ॥ ਦੁਹਿ ਦਿਸ਼ਿ ਕੇ ਸੈਨਾਪਤੀ ਦੋਨਹੁ ਭੇ ਹਤਿ ਪ੍ਰਾਨ। ਪਰੀ ਸੈਨ ਉਮਡਾਇ ਕੈ, ਦੁਹਿਦਿਸ਼ਿ ਤੇ ਘਮਸਾਨ ॥ ੧ ॥ ਰਸਾਵਲ ਛੰਦ ॥ ਦਿਸ਼ਾ ਦੌਨ[7] ਆਏ। ਮਹਾਂ ਸ਼ਸਤ੍ਰ ਘਾਏ। ਫਿਰਯੋ ਕੋ ਨ ਪੁੱਠੋ[8]। ਮਿਲੇ ਰੁੰਡ† ਕੁੱਠੇ[9] ॥੨॥ ਪਰੀ ਲੋਥ ਬਿੰਦੇ। ਪ੍ਰਹਾਰੈਂ ਬਿਲੰਦੇ। ਕਟੇ ਅੰਗ ਬੀਰੰ। ਤਜੈਂ ਤੌ ਨ ਧੀਰੰ ॥ ੩ ॥ ਰਨੈ ਰੰਗ ਰਾਚੇ। ਰਿਸੇ ਬੀਰ ਮਾਚੇ। ਪਰੇ ਮ੍ਰਿੱਤੁ ਹ੍ਵੈ ਕੈ। ਬਡੇ ਘਾਵ ਖੈ ਕੈ ॥੪॥ 'ਕਹਾਂ ਜਾਹੁ ਭਾਗੇ?'। ਕਹੈਂ "ਆਉ ਆਗੇ"। ਕਟੀ ਬਾਹ ਕਾਹੂੰ। ਫਿਰੈਂ ਜੰਗ ਮਾਂਹੂ ॥ ੫॥ ਕਿਸੀ ਪਾਇ ਕਾਟੇ। ਕਟੇ ਕੰਧ ਸਾਟੇ[10]। ਕਿਤੇ ਬੋਲ ਡਾਂਟੇ[11]। ਫਟੇ ਪੇਟ ਫਾਟੇ[12] ॥ ੬ ॥ ਲਟਾਪੱਟ[13] ਹੋਏ। ਭਜੇ ਨਾਂਹਿ ਦੋਏ। ਮਰੇ ਬਿੰਦ ਜੋਧਾ। ਤਜੈਂ ਪੈ ਨ ਕ੍ਰੋਧਾ ॥ ੭॥ ਦੋਹਰਾ ॥ ਸ਼ਮਸ ਖਾਨ ਮਾਰਯੋ ਸੁਨਯੋ ਜਿਸ ਦਿਸ਼ ਮੁਗਲਸ ਖਾਨ। ਤਿਸ ਦਿਸ਼ਿ ਕੋ ਭੇਜਤਿ ਭਯੋ ਸੱਯਦ ਬੀਰ ਮਹਾਨ ॥੮॥ ਬਲੀ ਮੁਹੰਮਦ ਅਲੀ ਤਬਿ ਲੈ ਅਸਵਾਰ

[1]ਜ਼ਖਮ ਜਨੇਊ ਵਾਂਗ ਲਗਾ। [2]ਭਾਨੂੰ ਪਿੱਛੇ ਨਾ ਹਟਿਆ। [3](ਤੋਮਰ ਨੂੰ) ਕੱਟ ਕੇ ਖੜਗ ਨਾਲ। [4]ਭਾਵ ਭਾਨੂੰ। [5](ਭਾਨੂੰ ਨੇ) ਪ੍ਰਾਣ ਤਜ ਦਿਤੇ। [6]ਜੁੱਧ ਭੂਮਿਕਾ (ਵਿਚ)। [7]ਦੋਹਾਂ ਪਾਸਿਆਂ ਦੇ। [8]ਕੋਈ ਪਿੱਛੇ ਨਾ ਹਟਿਆ। [9]ਕੱਠੇ ਧੜ ਮਿਲੇ ਪਏ ਹਨ। [10](ਕਿਸੇ ਦੇ) ਮੋਢੇ ਕੱਟਕੇ ਸੁੱਟੇ ਪਏ ਹਨ। [11]ਤਾੜਦੇ ਹਨ। [12](ਕਈਆਂ ਦੇ) ਪੇਟ ਫਟਕੇ ਦੁਫਾੜ ਹੋਏ ਪਏ ਹਨ। [13]ਲੋਟ ਪੋਟ, ਗੁਥਮ ਗੁੱਥਾ।

*ਗੁਰਮਤ ਦੇ ਧਾਰਨੀ ਗੁਰ ਸਿੱਖ ਤਾਂ "ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ ॥ ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ ॥" ਇਸ ਪਦਵੀ ਦੇ ਚਾਹਵਾਨ ਹੁੰਦੇ ਹੈਨ, ਪਰ ਸਕਾਮ ਜੋਧਿਆਂ ਲਈ ਕਵਿ ਜੀ ਸੁਰਗ ਪ੍ਰਾਪਤੀ ਕਥਨ ਕਰਦੇ ਹਨ।

†ਪਾ:-ਰੁੰਡ।

ਹਜ਼ਾਰ । ਮਰਯੋ ਸ਼ਮਸਖਾਂ ਅਧੋ ਤਹਿਂ ਭਯੋ ਖੇਤ ਬਿਕਰਾਰ ॥ ੯॥
ਰਸਾਵਲ ਛੰਦ॥ ਬਜਾਏ ਨਗਾਰੇ। ਭਯੋ ਨਾਦ ਭਾਰੇ । ਤੁਰੰਗੈਂ ਚਲਾਈ ।
ਤੁਰੰਗੈਂ ਪਲਾਈ॥ ੧੦ ॥ ਇਤੈ ਸਿੱਖ ਬੀਰੇ । ਪਿਖੀ ਸ਼ੱਤ੍ਰੁ ਭੀਰੈਂ[1] । ਚਲੇ
ਆਇ ਐਸੇ। ਹੜ੍ਹਯੋ ਨੀਰ ਜੈਸੇ ॥ ੧੧ ॥ ਬਕੈਂ 'ਮਾਰ ਮਾਰੈ' । ਅਨੇਕੈਂ
ਪ੍ਰਹਾਰੈ। ਲਗੈਂ ਬ੍ਰਿੰਦ ਗੋਰੀ। ਤੁਰੰਗਾਨਿ ਛੋਰੀਂ[2] ॥੧੨॥ ਜਮੇ ਪੈਰ ਨਾਂਹੀ।
ਮਰੇ ਹੋਰਿ ਤਾਂਹੀ। ਗੁਰੂ ਸੂਰ ਭਾਗੇ। ਥਿਰੇ ਨਾਂਹਿ ਆਗੇ ॥ ੧੩ ॥ ਰਹੇ ਥੋਰ
ਸੂਰੇ। ਮਰੇ ਕ੍ਰੋਧ ਪੂਰੇ । ਇਕੈ ਸੂਰ ਆਯੋ । ਸੁ ਧੋਰਾ ਦ੍ਰਰਾਯੋ ॥ ੧੪ ॥ ਗੁਰੂ
ਸੈਂਗ ਭਾਖਾ । 'ਬਡੋ ਜੰਗ ਰਾਖਾ । ਲਰੇ ਪ੍ਰਾਨ ਹਾਨੇ। ਰਹੇ ਥੋਰ ਜਾਨੇ॥੧੫॥
ਉਤੈ ਸੈਨ ਭਾਰੀ। ਸੁ ਆਈ ਅਗਾਰੀ। ਥਿਰਯੋ ਜਾਇ ਨਾਂਹੀ। ਕਹਯੋ
ਆਪ ਪਾਹੀ*'॥੧੬॥ਦੋਹਰਾ॥ਸੁਨਿ ਸ੍ਰੀ ਹਰਿਗੋਵਿੰਦ ਜੀ ਕਹਯੋ: 'ਸੰਗ
ਲਿਹੁ ਬੀਰ। ਹਤਹੁ ਮਲੇਛਨਿ ਕੋ ਤਹਾਂ ਥਿਰਹੁ ਥਾਨ ਧਰਿ ਧੀਰ'॥੧੭॥
ਪਾਧੜੀ ਛੰਦ॥ ਗੁਰ ਪਠਯੋ ਬਹੁਰ ਸਿੰਘਾ ਉਦਾਰ। 'ਭਟ ਸੰਗ ਪੰਚ ਸੈ
ਬਲਿ ਉਦਾਰ। ਸ੍ਰੀ ਅੰਮ੍ਰਿਤਸਰ ਜਿਤ ਦਿਸ਼ਿ ਪਹਾਰ[3]। ਤਹਿਂ ਪਰਯੋ ਖੇਤ
ਜੁਝੇ ਜੁਝਾਰ ॥੧੮॥ ਹਯ ਕੋ ਧਵਾਇ ਮੈਦਾਨ ਹੇਰਿ'। ਛੋਰਤਿ ਤੁਰੰਗ ਮਾਰੇ
ਬਛੇਰਿ। ਇਮ ਚਮੂੰ ਜੁਗਲ ਮਿਲਿ ਆਪ ਮਾਂਹਿ। ਜਨੁ ਨਦੀ ਉਮਡਿ
ਇਕ ਥਾਨ ਗਹਿ ॥ ੧੯ ॥ ਅਰਣੋਦਯ ਸਮੈ ਹੋਯਹੁ ਸੁ ਆਇ। ਤੁਪਕਨਿ
ਤੜਾਕ ਨਾਦੈ ਉਠਾਇ। ਬਹੁ ਕਾਕ ਗ੍ਰਿੱਝ ਉਡਿ ਕੈ ਭ੍ਰਮੰਤਿ। ਗੋਮਾਯ[4]
ਬੋਲਿ ਮਾਸੰ ਭਖੰਤਿ ॥ ੨੦ ॥ ਗਨ ਫਿਰੀ ਜੋਗਨੀ ਰੁਧਰਿ ਪਾਨ। ਬਹੁ
ਖਾਇ ਮਾਸ ਕੋ ਤ੍ਰਿਪਤਿ ਠਾਨਿ। ਉਤ ਖਾਨ ਆਇ ਸ਼ਸਤ੍ਰਨਿ ਪ੍ਰਹਾਰਿ।
ਕਟਿ ਗਏ ਸੁਭਟ ਕੇਤਿਕ ਸੁਮਾਰ[5] ॥ ੨੧ ॥ ਦੁਹਿ ਦਿਸ਼ਨਿ ਰੌਰ ਮਾਚਯੋ
ਬਿਸਾਲ। ਗੁਲਕਾਂ ਲਗੰਤਿ ਗਿਰ ਪਰਤਿ ਜਾਲ। ਭਟ ਮਿਲਿ ਪਠਾਨ
ਹੱਲਾ ਸੁ ਕੀਨਿ। ਗਨ ਮੁਗ਼ਲ ਦੌਰ ਰਣ ਰੰਗ ਭੀਨ॥੨੨॥ਮੁਹੰਮਦ ਅਲੀ
ਬੋਲਯੋ ਗਰੂਰ। 'ਲਿਹੁ ਮਾਰਿ ਸਮੁਖ ਦੇਖੋ ਜੁ ਸੂਰ। ਰਣ ਥਲ ਛੁਟਾਇ
ਲੀਜਹਿ ਅਸ਼ੇਖ। ਅਬਿ ਭਾ ਪ੍ਰਕਾਸ਼ ਲਿਹੁ ਨੈਨ ਦੇਖਿ' ॥੨੩॥ ਸੁਨਿ ਤੁਰਕ
ਚਪੇ[6] ਚਾਲੇ ਅਗਾਇ। ਇਕ ਬਾਰ ਦੌਰਿ ਰੌਰਾ ਮਚਾਇ। ਚਮਕੰਤਿ ਖੜਗ
ਪਕੜੰਤਿ ਢਾਲ। ਛੁਟਕੰਤਿ ਤੁਪਕ, ਬਮਕੰਤਿ ਜ੍ਵਾਲ[7] ॥੨੪॥ ਸਰਕੰਤਿ[8]

[1] ਵੈਰੀ ਦੀ ਭੀੜ। [2] ਚਲਾਈਆਂ। [3] ਪਹਾੜ (ਉੱਤਰ) ਦੀ ਦਿਸ਼ਾ ਵਲ। [4] ਗਿੱਦੜ। [5] ਸ਼ੁਮਾਰ= ਗਿਣਤੀ ਕਿੰਨੇ ਕੁ (ਕਰੀਏ)। (ਅ) ਮਾਰ ਕੇ। (ਏ) ਜ਼ਖਮੀ ਕਰਕੇ। [6] ਖਿਝੇ। [7] ਅਗਨ ਉਗਲੱਛਦੀਆਂ ਹਨ। [8] ਅੱਗੇ ਵਧਦੇ ਹਨ।

*ਪਾ:-ਮਾਹੀ।

ਸੂਰ, ਹਰਖੰਤਿ ਹੂਰ। ਦਰੜੰਤਿ ਦੀਹ[1], ਗਰਜੰਤਿ ਭੂਰ। ਉਛਲੰਤਿ ਸ਼ਾਤਿ, ਮਾਰੰਤਿ ਸ਼ੱਤ੍ਰ। ਖੜਕੰਤਿ ਮਿਲਤਿ, ਟੂਟਿਧੰਤਿ ਅੱਤ੍ਰ[2] ॥ ੨੫ ॥ ਇਤ ਸੁਭਟ ਗੁਰੂ ਕੇ ਪਰਤਿ ਦੌਰ।ਨਹਿਂ ਭਜੈਂ ਖਾਨ ਥਿਤਿ ਕਟੰਤਿ ਠੌਰ[3]। ਇਮ ਮਚ੍ਯੋ ਜੰਗ ਦਾਰੁਨ ਮਹਾਨ। ਗਨ ਥਿਥਰਿ ਲੋਥ ਪੋਥਨਿ[4] ਸਥਾਨ ॥ ੨੬ ॥ ਨਿਜ ਸੂਰ ਸੰਗ ਸਿੰਘੋ ਨਿਹਾਰਿ। ਤਿਨਿ ਕਹ੍ਯੋ ਬਾਕ ਊਚੇ ਉਚਾਰਿ।'ਇਹੁ ਪਿਖਹੁ ਮਲੇਛ ਜਿ ਸਮੁਖ ਆਇ।ਇਕ ਬਾਰ ਸ਼ਲਖ ਮਾਰੋ ਰਿਸਾਇ'॥੨੭॥ ਇਮ ਕਹਤਿ ਚਲ੍ਯੋ ਆਗੈ ਰਿਸਾਇ। ਬਹੁ ਬਜ੍ਯੋ ਰਾਗ ਮਾਰੂ ਸੁਹਾਇ। ਕਹਿ 'ਮਾਰਿ ਮਾਰਿ' ਮਾਚ੍ਯੋ ਸੁ ਰੌਰ। ਮਿਲਿ ਪਰੇ ਸੁਭਟ ਨਹਿਂ ਤਜਹਿਂ ਠੌਰਿ ॥੨੮॥ ਇਕ ਬਾਰ ਸ਼ਲਖ ਛੋਰੀ ਤੁਫੰਗ। ਪੁਨ ਖੜਗ ਗਹੇ ਕਰਿ ਮਯਾਨ ਨੰਗਿ। ਕਰਿਧੰਤਿ ਅੰਗ, ਗਿਰਿਧੰਤਿ ਭੂਮਿ। ਲਟਕੰਤਿ ਬੀਰ, ਗਿਰ ਪਰਤਿ ਘੂਮਿ[5] ॥ ੨੯ ॥ ਗਨ ਤੁਰਕ ਮਾਰਿ ਗਿਰ ਆਪਿ ਜਾਇਂ। ਗੁਰੁ ਕੇ ਜੁ ਸੂਰ ਸੰਮੁਖ ਰਿਸਾਇਂ। ਇਮ ਮਰੇ ਮਾਰਿ ਸਿੰਘੋ ਨਿਹਾਰਿ। ਲਲਕਾਰ ਪਰ੍ਯੋ ਜਿਹ ਬਲ ਉਦਾਰ ॥ ੩੦॥ ਬਲਿ ਬਿੱਪ੍ਰ ਗੁਰੂ ਪ੍ਰੋਧਾ ਸੁਭੱਟ। ਤਬਿ ਭਯੋ ਸਮੁਖ ਮਾਰੇ ਉਲੱਟ। ਜਿਸ ਢਿਗ ਕਮਾਨ ਲਗਿ ਕਾਨ ਤਾਨ। ਧਰਿ ਪਨਚ ਚਲਾਵਤਿ ਤਾਕਿ ਬਾਨ ॥ ੩੧ ॥ ਬਡ ਗੁਰੂ ਪ੍ਰਤਾਪ ਜਿਸ ਲਗਹਿ ਜਾਇ।ਤਨ ਤੁਰਕ ਫੋਰਿ ਪਾਰੈ ਪਰਾਇ[6]।ਸਮ ਸਰਪ ਛੂੰਕਤੇ ਚਲਹਿਂ ਤੀਰ। ਰਿਪੁ ਗਨ ਪ੍ਰਹਾਰਿ ਬੇਧਤਿ ਸਰੀਰ ॥ ੩੨ ॥ ਰਸ ਬੀਰ ਰੂਪ ਮਾਨੋ ਕਰਾਲ। ਬਹੁ ਫਿਰਤਿ ਪ੍ਰਹਾਰਤਿ ਸ਼ੱਤ੍ਰ ਜਾਲ। ਦੁਹਿ ਦਿਸ਼ਿਨਿ ਮਰੀ ਸਮੁਦਾਇ ਸੈਨ।ਜਨੁ ਥਕਤਿ ਬੀਰ ਕੀਨੀ ਸੁ ਸੈਨ॥੩੩ ॥ ਇਮ ਹਤੇ ਤੁਰਕ ਤਬਿ ਹਾਲ ਚਾਲਿ[7]। ਪਿਖਿ ਅਲੀ ਮੁਹੰਮਦ ਰਿਸ ਬਿਸਾਲ। 'ਮੁਝ ਖਰੇ ਨਿਕਟ ਚਾਲੇ ਪਲਾਇ।ਕਹਾ ਕਹੈਂ ਲੋਕ ਕਿਮ ਭਾਜ ਜਾਇ' ॥੩੪ ॥ ਘੋਰਾ ਭਜਾਇ ਮੋਰੇ ਸੁ ਬੀਰ। ਤਬਿ ਪਿਖੇ ਤਜਤਿ ਸਿੰਘਾ ਜੁ ਤੀਰ। ਨਹਿਂ ਟਿਕਨਿ ਦੇਤਿ ਇਹ ਭਟ ਭਜਾਇ। ਪਿਖਿ ਭਯੋ ਸਮੁਖ ਇਸ ਕੇ ਰਿਸਾਇ ॥੩੫॥ ਸਿੰਘੋ ਸੁ ਪਿਖ੍ਯੋ ਆਯੋ ਅਗਾਇ। ਇਹ ਤਕਹਿ ਮੋਹਿ ਤੁਪਕਨ ਚਲਾਇ। ਹਯ, ਬਚਨਿ ਹੇਤ ਇਤ ਉਤ ਧਵਾਇ।

[1]ਦਰੜ ਦਿੰਦੇ ਹਨ ਬਹੁਤਿਆਂ ਨੂੰ। [2]ਮਿਲਕੇ ਖੜਕਦੇ ਹਨ ਸ਼ਸਤ੍ਰ ਤੇ ਟੁਟਦੇ ਹਨ ਅਸਤ੍ਰ। [3]ਆਪਣੀ ਥਾਂ ਤੇ ਹੀ ਖੜੇ ਕੱਟੇ ਜਾਂਦੇ ਹਨ। [4]ਲੋਥਾਂ ਪਰ ਲੋਥ। [5]ਚੱਕ੍ਰ ਖਾਕੇ। [6]ਪਾਰ ਪੈ ਜਾਂਦਾ ਹੈ (ਤੀਰ)। [7]ਹਲਚਲੀ (ਪੈ ਗਈ)।

ਧਨ ਐਂਚਿ ਐਂਚ ਤੀਰਨ ਬਗਾਇ। ੩੬ ॥ ਤਬਿ ਤਾਕਿ ਤੁਪਕ ਛੋਰੀ ਸੰਭਾਲਿ। ਛੁਟਿ ਲਗੀ ਗੁਲਕ ਹਯ ਕੇ ਉਤਾਲ।ਸਿੰਘੋ ਸਮੇਤ ਗਿਰ ਪਰ੍ਯੋ ਬਾਜ। ਦੇਖਤਿ ਅਨੰਦ ਤੁਰਕਨ ਸਮਾਜ ॥ ੩੭॥ ਬਨਿ ਸਾਵਧਾਨ ਧਨੁ[1] ਲਿਯ ਸੰਭਾਰਿ। ਚਹੁੰ ਓਰ ਤੁਰਕ ਪਰਵਾਰ ਡਾਰਿ। ਘੇਰ੍ਯੋ ਸੁ ਬੀਰ ਕਰਿ ਮਾਰਿ ਮਾਰਿ। ਤਬਿ ਤਕਹਿ ਤੀਰ ਮਾਰਹਿ ਜੁਝਾਰ॥੩੮॥ਜੋ ਨਿਕਟ ਹੋਤਿ ਤਿਹ ਬਿਕਟਿ[2] ਬਾਨ। ਫੋਰਹਿ ਸਰੀਰ ਕਰਿ ਹਾਨਿ ਪ੍ਰਾਨ। ਬਹੁ ਕਰਤਿ ਸ਼ੀਘ੍ਰਤਾ ਤਜਤਿ ਤੀਰ। ਨਹਿਂ ਲਖ੍ਯੋ ਜਾਇ ਕਬਿ ਛੋਰਿ ਬੀਰ[3] ॥ ੩੯॥ ਲਲਕਾਰ ਅਲੀਮੁਹੰਮਦ ਸੁ ਆਇ। 'ਮੈ ਹਤੋਂ ਇਸਹਿ ਨਹਿਂ ਭਾਜਿ ਜਾਇ'।ਤਬਿ ਲਗ੍ਯੋ ਤਾਕਬੇ ਤੁਪਕ ਧਾਰਿ।ਧਨੁ ਤਾਨਿ ਖਿੱਪ੍ਯੋ ਤੀਰਮਾਰਿ ॥ ੪੦ ॥ ਲਗਿ ਪਰ੍ਯੋ ਭਾਲ, ਗਿਰਿਗੀ ਤੁਫੰਗ।ਪੁਨ ਪਰ੍ਯੋ ਆਪ, ਭਾਜ੍ਯੋ ਤੁਰੰਗ। ਇਮ ਤੁਰਕ ਸੈਨਪਤਿ ਲੀਨਿ ਮਾਰਿ। ਨਹਿਂ ਟਰ੍ਯੋ ਆਪ ਸਿੰਘਾ ਜੁਝਾਰ ॥ ੪੧॥ ਤਬਿ ਤੁਰਕ ਚਮੂੰ ਇਕ ਬਾਰਿ ਆਇ।ਅਨਗਨ ਤੁਫੰਗ ਗੁਲਕਾਂ ਚਲਾਇ। ਕਰਿ ਮਾਰਿ ਮਾਰਿ ਹੱਲਾ ਸੁ ਕੀਨਿ। ਗੁਰੁ ਕੀ ਸੁ ਚਮੂੰ ਪਰ ਓਜ ਦੀਨਿ[4]॥੪੨॥ਥਿਰ ਪੈਦਲ ਸਿੰਘਾ ਲਗਤਿ ਘਾਇ[5]। ਰੁਪ ਰਹ੍ਯੋ[6] ਬੀਰ ਨਹਿ ਪਗ ਉਠਾਇ। ਮਿਲਿ ਬਹੁਤ ਆਨ ਕਰਵਾਲ[7] ਸੰਗ। ਨਹਿਂ ਚਲ੍ਯੋ ਪਾਇ ਕਟਵਾਇ ਅੰਗ ॥੪੩॥ ਹੁਇ ਖੰਡ ਖੰਡ ਮਿਲਿ ਗਯੋ ਖੇਤ। ਹਤਿ ਰਿਪੁਨਿ ਚਹਤਿ ਰਿਸ ਕੇ ਸਮੇਤ।ਜਬਿ ਸਿੰਘਾ ਇਵ ਲੀਨੋ ਸੰਘਾਰਿ। ਬਹੁ ਘਾਇ ਖਾਇ ਗਿਰਿ ਗੇ ਸੁਮਾਰਿ[8] ॥ ੪੪॥ ਹਲਿ ਚਲੀ ਚਮੂ ਮਹਿਂ, ਮਰਿ ਬਿਸਾਲ[9]। ਰਣ ਖੇਤ ਭਯੋ ਦਿਖੀਯਤਿ ਕਰਾਲ। ਸੁਧਿ ਗਈ ਗੁਰੂ ਢਿਗ ਸੁਨਤਿ ਕਾਨਿ। ਕਰਿ ਕ੍ਰੋਧ ਆਪ ਭੇ ਸਾਵਧਾਨ ॥ ੪੫ ॥ ਦੋਹਰਾ ॥ ਇਸ ਪ੍ਰਕਾਰ ਰਣ ਤੁਮਲ ਭਾ[10] ਮਰੇ ਹਜ਼ਾਰਹੁਂ ਬੀਰ।ਸ਼੍ਰੀ ਗੁਰ ਹਰਿਗੋਵਿੰਦ ਤਬਿ ਉਮਡਨਿ ਚਹਿਂ ਧਰਿ ਧੀਰ ॥ ੪੬ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸਟਮ ਰਾਸੇ 'ਅਲੀ ਮੁਹੰਮਦ ਸਿੰਘਾ ਪ੍ਰੋਹਤ ਬੱਧ' ਬਰਨਨੰ ਨਾਮ ਦਸਮੋ ਅੰਸੂ ॥ ੧੦ ॥

## ੧੧. [ਨੈਦਾ ਮਿਰਜ਼ਾਬੇਗ ਯੁੱਧ]।

ਦੋਹਰਾ ॥ ਕਹਿ ਗੁਰੁ ਪੈਂਦੇ ਖਾਨ ਕੋ 'ਤੁਰਕ ਸੈਨ ਸਮੁਦਾਇ। ਹੋਹਿ ਨਿਬੇਰੋ ਹਤੇ ਤੇ ਇਸ ਬਿਧਿ ਕੀਜੈ ਦਾਇ:–॥ ੧ ॥ ਭੁਜੰਗ ਪ੍ਰਯਾਤ ਛੰਦ ॥ ਰਹੇ ਸੰਗ ਜੋਧਾ ਸੁ ਥੋਰੇ ਹਮਾਰੇ। ਸਭੋ ਔਰ ਸੈਨਾ ਸੁ ਲੀਜੈ ਸੰਗਾਰੇ।

[1]ਧਨੁਖ। [2]ਕਠਨ। [3]ਕਦੋਂ ਛੋਰਦਾ ਹੈ (ਤੀਰ) ਸੂਰਮਾਂ। [4]ਜ਼ੋਰ ਪਾਯਾ। [5]ਜ਼ਖਮ। [6]ਟਿਕ ਰਿਹਾ। [7]ਤਲਵਾਰ। [8]ਮਰਕੇ ਗਿਰ ਗਿਆ। [9]ਵੱਡੇ ਸੂਰਮੇ ਦੇ ਮਰਿਆਂ। [10]ਬਾਢੀ ਭਾਰੀ ਮੁੱਠਭੇੜ।

ਦਿਸ਼ਾ ਦੱਛਨੀ ਮੈਂ ਚਲੇ ਆਪ ਜਾਵੈ। ਤੁਫੰਗੈਂ ਕਰੈਂ ਤਯਾਰਿ ਤੋੜੇ ਮਿਲਾਵੈ।੧॥ ਪਰਯੋ ਜੰਗ ਥਾਨੰ ਤਹਾਂ ਆਪ ਜਾਵੈਂ। ਰਿਪੂੰ ਸਾਮੁਹੇ ਮਾਰਿ ਗਾਢੀ ਮਚਾਵੈਂ। ਮਲੇਛੀ ਚਮੂ ਆਇ ਮੰਡੇ ਲਰਾਈ। ਬਧੈਂ ਖੇਤ ਆਗੇ ਧਰੈਂ ਪਾਇ ਧਾਈ॥੨॥ ਤਬੈ ਖਾਨ ਪੈਂਦਾ! ਪਰੋ ਧਾਇ ਐਸੇ। ਬਟੇਰਾ ਪਿਖੇ ਤੇ ਗਹੇ ਬਾਜ ਜੈਸੇ। ਧਰੈਂ ਤ੍ਰਾਸ ਭਾਜੈਂ ਕਰਾਚੋਲ[1] ਮਾਰੇ। ਲਥੇਰੇ ਪਥੇਰੋ[2] ਭਟੈਂ ਕਾਟਿ ਛਾਰੋ॥ ੩॥ ਕਰਯੋ ਮੰਤ੍ਰ ਐਸੇ ਗੁਰੂ ਧੀਰ ਚਾਲੇ। ਬਜੇ ਬ੍ਰਿੰਦ ਧੌਂਸਾਨਿ ਨਾਦੰ ਬਿਸਾਲੇ। ਤੁਫੰਗੈਂ ਕਰੀ ਤਯਾਰਿ ਤੋੜੇ ਉਠਾਏ। ਕਸੀ ਠੋਕਿ ਗੋਰੀ ਪਲੀਤਾ ਮਿਲਾਏ॥੪॥ ਕਿਨੇ ਲੀਨਿ ਨੇਜ਼ਾ ਕਿ ਸਾਂਗੈਂ ਸੰਭਾਰੇ। ਕਿਨੂੰ ਚਾਂਪ[3] ਮੈਂ ਬਾਨ ਜੋਹੇ ਸੰਚਾਰੇ[4]। ਗੁਰੂ ਤੁੰਦ ਤਾਜ਼ੀ[5] ਕਿਧੋ ਆਪ ਚਾਲੇ। ਮਲੇਛਾਨਿ ਪੈ ਕੋਪ ਜਾਗਯੋ ਬਿਸਾਲੇ॥ ੫॥ ਕਰਯੋ ਚਾਂਪ[3] ਸੱਜੀ[6] ਕਠੋਰੇ ਕਰਾਲਾ। ਧਰੇ ਤੀਰ ਤੀਖੇ ਨਿਖੰਗੇ ਸੰਭਾਲਾ। ਕਰੀ ਢੂਕ ਬੀਰਾਨਿ ਪੈ ਮਾਰ ਮਾਚੀ। ਕਟੇ ਤੁੰਡ ਮੁੰਡੰ ਲਹੂ ਧੂਲਿ ਰਾਚੀ॥੬॥ ਤੁਫੰਗੈਂ ਚਲੀ ਏਕ ਬਾਰੀ ਤੜਾਕੈ। ਮਨੋ ਗਾਜ ਪੁੰਜੈਂ[7] ਗਿਰੈਂ ਪੈ ਕੜਾਕੈ। ਗਈ ਫੂਟ ਮੁੰਡੰ ਲਗੀ ਜੋਰ[8] ਗੋਰੀ। ਕਿਸੂ ਸੂਰ ਛਾਤੀ ਗਈ ਪਾਰ ਫੋਰੀ[9]॥ ੭॥ ਕਿਸ ਬਾਂਹ ਟੂਟੀ ਗਿਰੇ ਸ਼ਸਤ੍ਰ ਭੂ ਮੈਂ। ਰਿਦਾ ਬੇਧਿ ਕਾਹੂੰ ਖਰੇ ਬੀਰ ਘੂਮੈਂ। ਕਿਸੂ ਲਾਤ ਟੂਟੀ ਗਈ ਫੋਰਿ ਗੋਰੀ। ਕਿਤੇ ਪਾਨਿ[10] ਮਾਂਗੈਂ ਪਿਪਾਸਾ[11] ਨ ਥੋਰੀ॥੮॥ ਹਜ਼ਾਰੋਂ ਮਰੇ ਬੀਰ ਕੇਈ ਲੁਠੰਤੇ[12]। ਕਿਤੇ ਘਾਇ ਖਾਏ ਸੁ ਕੇਈ ਉਠੰਤੇ। ਪਰਯੋ ਭੂਰ ਰੌਰਾ ਹਲਾ ਹਾਲ ਹੋਈ। ਝਟਾ ਪੱਟ ਜੁੱਟੇ ਮਿਟੇ ਨਾਂਹਿ ਢੋਈ॥ ੯॥ ਤੋਟਕ ਛੰਦ॥ ਗੁਰ ਸ੍ਰੀ ਹਰਿਗੋਵਿੰਦ ਬੀਰ ਮਹਾਂ। ਚਲਿ ਆਇ ਪਿਖਯੋ ਰਣ ਰੰਗ ਜਹਾਂ। ਸਮ ਅੰਜੁਲ ਕੇ ਖਪਰੇ[13] ਜੁ ਬਡੇ। ਧਨੁ ਜੋਹ ਅਰੋਪਤਿ[14] ਬ੍ਰਿੰਦ ਛਡੇ॥੧੦॥ ਫਨਿ ਕੇ ਬਿਸਤਾਰਤਿ ਨਾਗ ਮਨੋ। ਚਲਿ ਸ਼ੂੰਕਤਿ ਬੇਗ ਸਮੇਤ ਘਨੋ। ਮੁਗ਼ਲਾਨਿ ਪਠਾਨਨਿ ਕੇ ਗਨ ਮੈਂ। ਲਗਿ ਜਾਇੰ ਅਚਾਨਕ ਜਾਂ ਤਨੁ ਮੈਂ॥ ੧੧॥ ਠਹਿਰੈਂ ਨਹਿੰ, ਪਾਰ ਪਰੈਂ ਨਰ ਤੇ। ਅਗਵਾਰਿ ਖਰੋ ਬਿਧਤਾ ਸਰ ਤੈ[15]। ਲਗਿ ਬੇਧਤਿ ਦੋਇ ਕਿ ਤੀਨਿ ਨਰੈਂ। ਗੁਰੁਦੇਵ ਚਲਾਇ ਸਮੂਹ ਸਰੈਂ[16] ॥੧੨॥ ਬਡ ਰੌਰ ਮਚਯੋ ਰਣ ਠੌਰ ਬਿਖੈ। ਭਟ ਮਾਰਤਿ ਕੈ ਮਰਤੇ ਸੁ ਦਿਖੈਂ।

[1] ਤਲਵਾਰ। [2] ਲੋਥ੍ਹ ਪੋਥ੍ਹ ਕਰੇ। [3] ਧਨੁਖ। [4] ਚਿੱਲੇ ਵਿਚ ਜੋੜਿਆ। [5] ਤੇਜ਼ ਘੋੜਾ। [6] ਸੱਜੇ ਪਾਸੇ। [7] ਬਹੁਤੀ ਬਿਜਲੀਆਂ। [8] ਜ਼ੋਰ ਨਾਲ। [9] ਛੇਕ ਪਾਕੇ ਫੋੜਕੇ ਪਾਰ ਹੋਈ। [10] ਪਾਣੀ। [11] ਤ੍ਰੇਹ। [12] ਲੁੱਛਦੇ ਹਨ। [13] ਖੁੱਪਾਂ ਵਤ ਚੌੜੇ ਤੀਰ। [14] ਧਨੁਖ ਦੇ ਚਿੱਲੇ ਵਿਚ ਜੋੜਕੇ। [15] (ਜੇ ਕੋਈ ਉਸਤੋਂ) ਅੱਗੇ ਹੋਰ ਵੀ ਖੜਾ ਹੋਵੇ (ਤਾਂ ਉਹ ਬੀ ਤਿਸ) ਤੀਰ ਨਾਲ ਵਿੰਨ੍ਹਿਆਂ ਜਾਂਦਾ ਹੈ। [16] ਬਹੁਤੇ ਬਾਣ।

ਹਯ ਬ੍ਰਿੰਦ ਕਿਤੇ ਹਿਹਨਾਵਤਿ ਹੈਂ। ਕਿਤ ਸੂਰ ਬਿਨਾ ਬਹੁ ਧਾਵਤਿ ਹੈਂ॥
੧੩॥ ਗੁਲਕਾਂਨਿ ਲਗੇ ਕਿਤਿ ਭੂਮਿ ਲਿਟੈਂ। ਕਿਤਨੇ ਕੁ ਮਰੇ ਭਟ ਕਾਟਿ
ਸਟੈਂ। ਜੁਤਿ ਭੂਖਨ ਜ਼ੀਨ ਸ਼ਿੰਗਾਰ ਕਰੇ। ਅਸੁਵਾਰ ਸਮੇਤ ਅਨੇਕ ਮਰੇ॥
੧੪॥ ਸਵੈਯਾ ਛੰਦ॥ ਮੁਜ਼ਾਲਸਖਾਂਨ ਸੁਨੀ ਸੁਧਿ ਗੁਰੁ ਕੀ'ਆਪ ਚਾਵੇ ਛੋਰਤਿ
ਹੈਂ ਬਾਨ। ਏਕ ਬਾਰ ਦਲ ਉਮਡ ਪਰਜੋ ਬਡ ਚਲਤਿ ਕ੍ਰਿਪਾਨ ਭਯੋ
ਘਮਸਾਨ। ਮੁਹਰੀ ਦਈ ਚੌਰਿ ਸੈਨਾ ਕੀ,ਹਟਿ ਪਾਛੈ ਕੇਤਿਕ ਤਜਿ ਬਾਨ।
ਕਿਤਿਕ ਕਾਲ ਮੈਂ ਕਰਹਿਂ ਨਿਬੇਰਨਿ ਸਰ ਮਾਰਤਿ ਸਤਿਗੁਰ ਸਵਧਾਨ'॥
੧੫॥ ਇਮ ਸੁਨਿ ਪੰਚ ਹਜ਼ਾਰ ਚਮੂੰ ਕਹੁ ਆਇਸੁ ਦਈ 'ਅਰਹੁ ਅਗ-
ਵਾਇ। ਗਹਿ ਲੀਜਹਿ ਗੁਰੁ ਬਲ ਛਲ ਕਰਿਕੈ ਸਗਰੇ ਕਾਰਜ ਸਿਧ ਹੁਇ
ਜਾਇਂ।ਘੇਰ ਲੇਹੁ ਚਹੁੰਦਿਸ਼ਿ ਤੇ ਦਲ ਗਨ ਸੈਨ ਮਰੇ ਇਕਲੋ ਤਬਿ ਪਾਇ।
ਭਾਜਜੋ ਦਯੋ ਖੁਦਾਇ ਅਬਹਿ ਗੁਰ ਸ਼ਾਹੁ ਨਿਕਟਿ ਦਿਹੁ, ਬਡ ਹਰਖਾਇ'
॥੧੬॥ ਸੁਨਿ ਆਗਜਾ ਭਟ ਪੰਚ ਹਜ਼ਾਰੋਂ ਸ਼ਸਤ੍ਰ ਸੰਭਾਰਿ ਤੁਰੰਗ ਚਲਾਇ।
'ਗਹਹੁ ਗੁਰੂ ਕਹੁ' ਬੋਲਤਿ ਧਾਏ 'ਭਯੋ ਮਦਤ ਹਮ ਆਨਿ ਖ਼ੁਦਾਇ।
ਬਾਜ ਸਹਤ ਲੇ ਚਲਹਿਂ ਜਿਯਤਿ ਕੋ, ਸ਼ਾਹੁ ਪ੍ਰਸੰਨ ਇਨਾਮ ਦਿਵਾਇ।ਚਮੂੰ
ਅਲਪ ਤੇ ਕਜਾ ਲਰਿ ਸਾਕਹਿ ਇਕ ਬਿਰ ਪਰੇ ਸਕਲ ਹੀ ਧਾਇ' ॥੧੭॥
ਰਸਾਵਲ ਛੰਦ॥ ਮਲੇਛੀ ਜੁ ਸੈਨਾ। ਮਿਲੀ*ਜੰਗ ਐਨਾ[੧]। ਕਰੈਂ'ਮਾਰ ਮਾਰੈਂ'।
ਹਥਨਾਰੈਂ ਸੰਭਾਰੈਂ॥੧੮॥ ਬੰਦੂਕੈਂ ਸੰਭਾਰੀ। ਬਰੂਦੈਂ ਸੁ ਡਾਰੀ। ਕਸੀ ਦੋਇ
ਗੋਰੀ। ਗਜੈਂ ਠੋਕਿ ਛੋਰੀ॥ ੧੯॥ ਪਲੀਤੇ ਮਿਲਾਏ।ਸੁ ਤੋੜੇ ਡੰਭਾਏ[੨]।ਕੜਾ
ਕਾੜ ਛੁੱਟੈਂ। ਭਟੈ ਲਾਗਿ ਫੁੱਟੈਂ ॥੨੦॥ ਕਟਜੋ ਦੌਰਿ ਹੱਲਾ।ਰਨੈਂ ਖੇਤ ਮੱਲਾ
। ਪ੍ਰਹਾਰੀ ਕ੍ਰਿਪਾਨੈਂ। ਬਡੇ ਬੀਰ ਹਾਨੈ॥ ੨੧॥ ਗੁਰੂ ਬਾਨ ਛੋਰੇ। ਚਲੇ
ਬੇਗ ਘੋਰੇ।ਜਿਸੇ ਜਾਇ ਲਾਗੀ। ਤਬੈ ਪ੍ਰਾਨ ਤਜਾਗੀ॥੨੨॥ਦਲੈ ਮੇਘ ਘੋਰੈ[੩]।
ਸੋ ਗੋਰੀ ਕਿ ਓਰੇ[੪]। ਪਰੈਂ ਏਕ ਬਾਰੀ। ਹਲਾਹੂਲ ਭਾਰੀ॥ ੨੩॥ ਗਿਰੇ
ਮੂਰਛਾਏ। ਮਨੋ ਨੀਂਦ ਪਾਏ। ਕਿਤੇ ਪ੍ਰਾਨ ਹਾਨੇ। ਕਿਨੇ ਰੋਸ ਠਾਨੇ॥੨੪॥
ਸੈਯਾ॥ ਪੰਜ ਹਜ਼ਾਰ ਪਰੇ ਲਲਕਾਰ ਤੁਫੰਗਨਿ ਮਾਰ ਕੈ ਰਾਰਿ ਮਚਾਈ।
ਚੇਤ ਬਿਖੈ ਜਿਮ ਮੇਘ ਘਟਾ ਬਨਿ ਓਰਨ ਕੀ ਬਰਖਾ ਬਰਖਾਈ। ਸੂਰ ਖਰੇ
ਜਿਮ ਖੇਤ ਪਕਜੋ ਇਕ ਬਾਰ ਹੀ ਮਾਰਿ ਕੈ ਭੂਮ ਗਿਰਾਈ। ਤੀਰ ਗੁਰੂ ਕੇ

[੧]ਜੰਗ ਵਿਚ ਠੀਕ ਰੁੱਝੀ। [੨]ਤੋੜੇ ਦਾਗੇ। [੩]ਵੱਜ ਹੈ ਬੱਦਲ ਭਯਾਨਕ (ਵਾਂਙ)। [੪](ਤੇ) ਓਹ ਗੋਲੀਆਂ ਹਨ ਕਿ ਗੜੇ।

*ਪਾ:-ਜੁਟੀ।

ਸਮੀਰ ਬਹੈ ਦਲ ਫਾਟ ਗਯੋ ਨਹਿਂ ਧੀਰਜ ਪਾਈ[1] ॥ ੨੫ ॥ ਸ਼੍ਰੀ ਹਰਿਗੋਵਿੰਦ ਚਾਂਪ ਕਠੋਰ ਤੇ ਯੌਂ ਖਪਰੇ ਖਰ ਮਾਰਤਿ ਹੈਂ। ਤੇਜ਼ ਤੁਰੰਗ ਕਰੇ ਬਿਚਰੈਂ,ਜਿਤ ਬ੍ਰਿੰਦ ਰਿਪੁ ਤਿਤੁ ਡਾਰਤਿ ਹੈਂ।ਲਾਗਤਿ ਹੀ ਉਥਲੈਂ ਹਯਤੇ ਮਰਿ ਜਾਤਿ ਨ ਬਾਕ ਉਚਾਰਤਿ ਹੈਂ।ਸੂਰ ਬਚੈ ਨ ਤੁਰੰਗ ਬਚੈ,ਜਿਸ ਅੰਗ ਲਗੈ ਨ ਸੰਭਾਰਤਿ ਹੈ ॥ ੨੬ ॥ ਤੀਰਨਿ ਕੀ ਪਿਖਿ ਲਾਘਵਤਾ[2] ਜਿਨ ਤੇ ਹਤਿ ਸੈਂਕਰੇ ਸੂਰ ਭਏ।ਵੈਰ ਟਰੈਂ ਨ ਥਿਰੇ ਗੁਰ ਅੱਗ੍ਰ,ਸਮੱਗ੍ਰਹੀ[3] ਉੱਗ੍ਰਨ ਧੀਰ ਲਏ। ਖਾਨ ਬਡੇ ਮੁਗ਼ਲਾਨ ਕੀ ਸੈਨਿ ਕਿ ਸੱਯਦ ਸ਼ੇਖ ਬਿਸਾਲ ਤਏ[4]। ਦੇਖਹੁ ਕਜ਼ਾ, ਨ ਚਮੂੰ ਢਿਗ ਦੀਰਘ ਘੇਰੋ ਚਹੂੰਦਿਸ਼,ਲੇਹੁ ਜ਼ਏ[5] ॥ ੨੭॥ ਯੌਂ ਕਹਿ ਪੀਸ ਕੈ ਦਾਂਤ ਪਰੇ ਗੁਰੁ ਊਪਰ ਏਕ ਹੀ ਬਾਰਿ ਘਨੇ। ਹੋਤਿ ਭਏ ਥਿਰ ਥੰਭ ਮਨੋ ਗਨ ਛੋਰਤਿ ਬਾਨ ਕੋ ਕੋਪ ਸਨੇ। ਅੱਗ੍ਰ ਜੁ ਆਵਤਿ ਤਾਂ ਉਥਲਾਵਤਿ ਜਯੋਂ ਬਡ ਗਾਜ ਮੁਨਾਰੇ ਹਨੇ।ਕਾਨ ਪ੍ਰਮਾਨ ਲੌ ਤਾਨਿ[6] ਚਲਾਵਤਿ ਮਾਰੇ ਅਨੇਕ ਹੀ ਕੌਨ ਗਿਨੇ ॥ ੨੮ ॥ ਪੂਰਬ ਮੰਤ੍ਰ ਕਰਯੋ ਤਿਸ ਹੇਤੁ[7] ਹਟੇ ਗੁਰੁ ਪਾਛੇ ਤਜੇ ਰਣ ਥਾਨਾ। ਦੇਖਿ ਮਲੇਛ ਬਡੇ ਊਮਡੇ ਹਥ੍ਯਾਰ ਪ੍ਰਹਾਰ ਕਰੈਂ ਘਮਸਾਨਾ।ਯੌਂ ਕੜਕੀ ਇਕ ਬਾਰਿ ਤੁਫੰਗ ਮਨੋ ਤੜਿਤਾ ਗਨ ਗਾਜ ਮਹਾਨਾ[8]। ਚੌਂਪ ਤੇ ਊਪਰਿ ਧਾਇ ਪਰੇ ਜਿਨਕੇ ਤਨ ਕਾਲ ਮਹਾਂ ਨਿਯਰਾਨਾ[9] ॥੨੯॥ 'ਭਾਜਿ ਨ ਜਾਇ ਗੁਰੁ ਰਣ ਛੋਰਿ ਕੈ ਘੇਰਹੁ ਕਯੋਂ ਨ ਹਟਯੋ ਜਿ ਪਿਛਾਰੀ। ਸ਼ਾਹੁ ਚਮੂੰ ਬਡ ਜਾਇ ਅਰਯੋ ਨਹਿਂ ਬਾਹਨੀ ਸੰਗ ਅਬੈ ਬਹੁ ਮਾਰੀ[10]'।ਯੌਂ ਕਹਿ ਆਪਸਿ ਮੈਂ ਉਮਡੇ ਕਰਵਾਲ ਕਰਾਲਨਿ ਖੈਂਚਿ ਨਿਕਾਰੀ। ਬ੍ਰਿੰਦ ਬਡੀ ਲਿਸ਼ਕੈਂ ਕਰ ਬੀਰਨਿ[11] ਜਯੋਂ ਤੜਿਤਾ ਗਨ ਰੂਪ ਕੋ ਧਾਰੀ ॥੩੦॥ਸ਼੍ਰੀ ਗੁਰ ਕੀ ਗਤਿ ਦੇਖਿ ਤਬੈ ਤ੍ਰਖਤੁ ਸਿਖ ਜੈਤ ਨੇ ਬਾਕ ਉਚਾਰੇ। 'ਰਾਵਰ ਕੇ ਹਟਿ ਆਵਨਿ ਤੇ ਇਹ ਧਾਇ ਮਲੇਛ ਪਰੇ ਅਬਿ ਸਾਰੇ। ਆਪ ਕੇ ਬੀਰ ਧਕਾਇ ਲਿਏ ਰਣ ਖੇਤ ਮਹਾਂ ਕਰਿ ਜੋਰ ਨਿਕਾਰੇ। ਧੀਰ ਧਰੋ ਸੁ ਗ਼ਰੀਬ ਨਿਵਾਜ ਹਤੈਂ ਇਨ ਕੋ ਤੁਮਰੇ

---

[1]ਗੁਰੂ ਜੀ ਦੇ ਤੀਰ (ਮਾਨੋ) ਵਾਯੂ ਵਗੀ ਹੈ ( ਜਿਸ ਨਾਲ ਵੈਰੀ ) ਦਲ ( ਦੀਆਂ ਘਟਾਂ ) ਪਾਟ ਗਈਆਂ ਤੇ ਟਿਕ ਨਾਂ ਸਕੀਆਂ। [2]ਫੁਰਤੀ। [3]ਸਾਰੇ ਹੀ ਭੈੜੇ (ਸੂਰਮੇ)। [4]ਤਿਆਰ ਬਰਤਿਆਰ ਹੋਏ, (ਅ) ਤਪੇ। [5]ਜੇ, ਜੀਤ। [6]ਕੰਨ ਤੀਕ ਖਿਚਕੇ। [7]ਪਹਿਲੀ ਸਲਾਹ ਜੋ (ਪੈਂਦੇ ਖਾਨ ਨਾਲ ਕੀਤੀ ਸੀ ਜੋ ਦੱਖਣ ਨੂੰ ਭੇਜਿਆ ਸੀ)ਉਸ ਲਈ''''। [8]ਮਾਨੋ ਬੜੀਆਂ ਬਿਜਲੀਆਂ ਗੱਜੀਆਂ ਹਨ। [9]ਜਿਨ੍ਹਾਂ ਦੇ ਤਨ ਦੀ ਮੌਤ ਨੇੜੇ ਆਈ ਹੈ। [10]ਮਾਰ ਲਓ। [11]ਸੂਰਮਿਆਂ ਦੇ ਹੱਥਾਂ ਵਿਚ।

ਲਲਕਾਰੇ' ॥ ੩੧ ॥ ਸ੍ਰੀ ਹਰਿਗੋਵਿੰਦ ਬੀਰ ਬਹਾਦੁਰ ਬਾਕ ਕਹ੍ਯੋ 'ਇਨ ਆਵਨਿ ਦੀਜੈ। ਜਾਨਿ ਕੈ ਬਾਨ ਤਜ੍ਯੋ ਹਮ ਨੇ, ਅਗਵਾਇ ਬਧੈਂ ਚਿਤ ਚੌਂਪ ਪਤੀਜੈ। ਏਕ ਹੀ ਬਾਰਿ ਕਰੈਂ ਕਟੀਯਾ, ਮਟੀਯਾ ਜਿਮ ਸੋਟਿ ਤੇ ਫੋਰਨਿ ਕੀਜੈ[1]। ਮਾਰੋ ਤੁਫੰਗਨ ਤੇ ਗੁਲਕਾਂ ਅਰ ਤਯਾਰ ਰਹੋ ਅਬਿ ਜੰਗ ਦਿਖੀਜੈ' ॥ ੩੨ ॥ ਦੋਹਰਾ ॥ ਇਤਿ ਐਸੇ ਈ ਕਹਤਿ ਥੇ ਆਯੋ ਪੈਂਦੇਖਾਨ। ਬਿਧੀ ਚੰਦ ਜਿਹ ਸੰਗ ਹੈ ਪਰੇ ਜੰਗ ਪਰ ਆਨ ॥ ੩੩ ॥ ਅਜਬ ਤਮਾਸ਼ਾ ਗ਼ਜ਼ਬ ਕੋ ਲਗ੍ਯੋ ਮਲੇਛਨਿ ਅੰਗ। ਭੁਰਜਹਿਂ ਧਾਨਾ ਭਾਠ ਜਿਮ[2] ਛੂਟੀ ਸ਼ਲਖ ਤੁਫੰਗ ॥ ੩੪ ॥ ਚਾਮਰੀ ਛੰਦ ॥ ਤੁਫੰਗੈਂ। ਨਿਸੰਗੈਂ। ਉਠਾਈ। ਚਲਾਈ ॥੩੫॥ ਦੁਗੋਰੀ। ਕਿ ਛੋਰੀ। ਪਲੀਤੇ। ਧੁਖੀਤੇ ॥੩੬॥ ਉਲੱਟੇ। ਪਲੱਟੇ[3]। ਦਬੱਟੇ[4]। ਨ ਲੱਟੇ[5]॥੩੭॥ ਕੜਾਕੇ। ਤੜਾਕੇ। ਸੁ ਨੇਜੇ। ਜੁ ਤੇਜੇ ॥ ੩੮ ॥ ਉਠਾਏ। ਭ੍ਰਮਾਏ। ਲਗਾਏ। ਧਸਾਏ॥੩੯॥ ਕ੍ਰਿਪਾਨੈਂ। ਮਹਾਨੈਂ। ਨਿਕਾਸੀ। ਪ੍ਰਕਾਸ਼ੀ ॥੪੦॥ ਚਲਾਈ। ਲਗਾਈ। ਪ੍ਰਕਾਟੇ[6]। ਨ ਹਾਟੇ॥੪੧॥ ਅਚਾਨੈਂ[7]।ਪ੍ਰਹਾਨੇ। ਅਰਾਤੀ।ਕਿ ਘਾਤੀ॥੪੨॥ ਹਥਯਾਰੇ। ਉਘਾਰੇ। ਉਭਾਰੇ। ਪ੍ਰਹਾਰੇ॥੪੩॥ ਦੁ ਹੱਲੇ[8]।ਸੁ ਹੱਲੇ। ਇਕੱਲੇ। ਧਕੱਲੇ॥੪੪॥ਅਰੇ ਹੈਂ। ਖਰੇ ਹੈਂ। ਮਰੇ ਹੈਂ, ਤਰੇ ਹੈਂ ॥ ੪੫ ॥ ਉਚਾਰੈਂ। ਪੁਕਾਰੈਂ। ਪ੍ਰਹਾਰੈਂ। ਸੰਘਾਰੈਂ ॥ ੪੬॥ ਸਿਰਖਿੰਡੀ ਛੰਦ॥ ਪੈਂਦੇ ਖਾਂ ਬਡ ਜੋਧਾ ਪਰ੍ਯੋ ਰਿਸਾਇ ਕੈ। ਖੜਗ ਹਾਥ ਬਡ ਕ੍ਰੋਧਾ ਕਰਹਿ ਪ੍ਰਹਾਰਿ ਕੈ। ਜਿਨ ਆਗਾ ਬਡ ਰੋਧਾ[9] ਮਾਰੇ ਧਰਿ ਪਰੇ। ਜਾਤੀ ਮਲਕ ਜਿ ਪ੍ਰੋਧਾ 'ਹਤਿ ਹਤਿ' ਤਾਂ ਰਰੇ*[10] ॥ ੪੭ ॥ ਨੰਦਾ ਸਿੱਖ ਪਿਰਾਗਾ ਤੇਜ਼ੋ ਧੁਹਿ ਕੈ। ਸੁਭਟਨਿ ਕਾਟਨਿ ਲਾਗਾ ਤੁਰੰਗ ਫੰਦਾਇ ਕੈ। ਮਾਰੇ ਰੋਕਤਿ ਆਗਾ ਝਟ ਪਟ ਗਿਰ ਪਰੇ।ਜੰਗ ਭੀਮ ਬਡ ਜਾਗਾ ਜੋਗਨਿ ਹਸਤਿ ਹੈਂ ॥੪੮॥ ਲੋਹੂ ਖੱਪਰ ਭਰਤਿ ਅਘਾਵਤਿ ਪਾਵਤੀ। ਰਿਦੇ ਹਰਖ ਕੋ ਧਰਤਿ ਸੁ ਤਾਲਿ[11] ਬਜਾਵਤੀ।ਭੂਤ ਪ੍ਰੇਤ ਗਨ ਫਿਰਤਿ ਖਾਇ ਡਕਰਾਵਤੇ[12]। ਆਂਤ੍ਰਨ ਮਾਲਾ ਕਰਤਿ ਹਸਤਿ ਬਹੁ ਨਾਚਤੇ॥੪੯॥ ਭੇੜ ਪਇਆ ਤਰਵਾਰੀਂ ਬਰਛੇ ਠੇਲਿਕੈ[13]।ਅਤਿ ਕਾਲੀ ਕਿਲਕਾਰੀ ਆਮਿਖ ਭੱਖਿਕੈ।

---

[1]ਜਿਵੇਂ ਸੋਟੇ ਨਾਲ ਮਟਕੀ ਤੋੜ ਦੇਈਦੀ ਹੈ। [2]ਜਿਵੇਂ ਭੱਠੀ ਵਿਚ ਧਾਣੀਂ ਭੁੱਜਦੇ ਹਨ। [3]ਪਲਟਾਕੇ। [4]ਦਬਾਏ। [5]ਹਟੇ ਨਹੀਂ। [6]ਚੰਗੀ ਤਰ੍ਹਾਂ ਕੱਟੇ। [7]ਅਚਾਨਕ ਹੀ। [8]ਦੋਹਾਂ ਪਾਸਿਆਂ ਦੇ। [9]ਰੋਕਿਆ। [10]ਤਿਨ੍ਹਾਂ ਨੂੰ ਕਹਿੰਦਾ ਹੈ 'ਮਾਰ ਲੌ, ਮਾਰ ਲੌ'। [11]ਤਾੜੀਆਂ। [12]ਡਕਾਰ ਮਾਰ ਕੇ। [13]ਠੇਲ੍ਹਕੇ, ਅਗੇ ਨੂੰ ਵਧਾਕੇ। *ਪਾ:-ਹਤਹਿ ਤਤਾਰਦੇ=ਤੀਰ ਮਾਰਦਾ ਹੈ।

ਆੜੂ[1] ਗਹਤਿ ਉਡਾਰੀ ਗੀਝ ਕਿ ਢੰਗ ਹੈਂ[2]। ਕਾਕ[3]ਰੁ ਕੰਕ[4] ਪੁਕਾਰੀ ਦਾਰੁਨ ਸ਼ਬਦ ਤੇ ॥੫੦॥ ਨੰਦਾ ਗੁਰੂ ਅਗਾਰੀ ਖੈਂਚਿ ਕ੍ਰਿਪਾਨ ਕੋ। ਵਾਹਤਿ ਵਾਰੋ ਵਾਰੀ ਮੁਗ਼ਲ ਪਠਾਨ ਕੋ। ਅਰਹਿ ਤ੍ਰਾਹਿ ਦੇ ਮਾਰੀ ਧਰਹਿ ਨ ਪ੍ਰਾਨ ਕੋ। ਜੁੱਟਨੋ ਬੀਰ ਜੁਝਾਰੀ ਸ਼ੱਤ੍ਰਨਿ ਹਾਨਿਕੋ ॥੫੧॥ ਤੁਰਕ ਪਰੇ ਅਰਿ-ਰਾਇ ਸੁ ਨੰਦਾ ਘਿਰ ਗਯੋ। ਗੋਲਕਾਂ ਚਲਿ ਸਮੁਦਾਇ ਤੁਰੰਗਮ ਹਤਿ ਭਯੋ। ਚਹੁੰਦਿਸ਼ਿ ਮਹਿਂ ਰਿਪੁ ਆਇ ਪ੍ਰਹਾਰਹਿਂ ਏਕ ਕੋ। ਸਭਿ ਤੇ ਅੰਗ ਬਚਾਇ ਹਤੇ ਗਨ ਸੂਰਮੇ ॥ ੫੨ ॥ ਖੜਗ ਟੁਟਯੋ ਜਿਸ ਕਾਲ ਨਿਰਾਯੁਧ ਹ੍ਵੈ ਗਯੋ। ਮਿਰਜ਼ਾਬੇਗ ਬਿਸਾਲ ਲਾਤ ਤੇ ਗਹਿ ਲਯੋ। ਐਂਚ ਉਤਾਰਿ ਉਤਾਲ ਨਹੀਂ ਸ਼੍ਰਮ ਕਿਛੁ ਕਿਯੋ[5]। ਅਵਨੀ ਪਰ ਤਿਹ ਡਾਲ ਮਹਾਂ ਬਲ ਤੇ ਦਿਯੋ ॥੫੩॥ ਦੋਹਰਾ ॥ ਨੰਦਾ ਚਾਹਤਿ–ਖੜਗ ਕੋ ਇਸ ਤੇ ਲੈਹੋਂ ਛੀਨਿ–। ਮਿਰਜ਼ਾਬੇਗ ਸੰਭਾਰਿਕੈ ਭਰਿ ਕੌਰੀ ਮਹਿ ਲੀਨਿ ॥ ੫੪ ॥ ਚੌਪਈ ॥ ਮੁਸ਼ਟ[5] ਯੁੱਧ ਦੋਨਹੁ ਅਰ ਪਰੇ। ਘਾਵ ਕਰਨਿ ਤੇ ਭਟ ਹਟਿ ਖਰੇ। ਪਿਖਿਨਿ ਲਗੇ ਤਿਨ ਦੁਹਨ ਤਮਾਸ਼ਾ। ਮੁਗ਼ਲ ਸਿੱਖ ਰਨ[6] ਮਹਦ ਪ੍ਰਕਾਸ਼ਾ ॥ ੫੫ ॥ ਕਬਹਿ ਮੁਸ਼ਟ ਕਬਿ ਹਤਹਿਂ ਤਮਾਚੇ[7]। ਕਬਿ ਕੌਰੀ[8] ਕੋ ਭਰਿ ਰਿਸਰਾਚੇ। ਹਿਤ ਗੇਰਨ ਕੇ ਓਜ ਲਗਾਵੈਂ। ਚਪੇ ਬੀਰ ਜੁਗ ਜੰਗ ਮਚਾਵੈਂ ॥ ੫੬ ॥ ਬਦਨ ਬਿਲੋਚਨ ਜਿਨ ਕੇ ਲਾਲ। ਅੰਗਨਿ ਗੁੰਦਤਿ[9],ਰੂਪ ਕਰਾਲ। ਸੈਨ ਮਲੇਛੀ ਅਪਰ ਜੁ ਆਈ। ਤਿਨ ਕੀ ਸ਼ਲਖ ਛੁਟੀ ਅਗਵਾਈ ॥ ੫੭ ॥ ਤਿਨ ਤੇ ਕਿਤਿਕ ਲਗੀ ਜਬਿ ਗੋਰੀ। ਦੇਹਿ ਦੁਹਨਿ ਕੀ ਬਹੁਥਲ ਫੋਰੀ[10]। ਗੁੰਦਤਿ ਅੰਗ[11] ਦੁਊ ਧਰ ਡਾਰੇ। ਚਢਿ ਬਿਵਾਨ ਇਕ,ਸੁਰਗ ਸਿਧਾਰੇ ॥੫੮॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਨੰਦਾ ਮਿਰਜ਼ਾ ਬੇਗਬਧ' ਬਰਨਨੰ ਨਾਮ ਇਕਾਦਸ਼ਮੋ ਅੰਸੂ ॥ ੧੧ ॥

## ੧੨. [ਤੋਤਾ, ਤਿਲੋਕਾ, ਅਨੰਤਾ, ਨਿਹਾਲੂ ਬੱਧ]।

ਦੋਹਰਾ ॥ ਦੁਹਿਦਿਸ਼ਿ ਤੇ ਗੁਰ ਦਲ ਪਰਯੋ ਭਈ ਤੁਫੰਗਨਿ ਮਾਰਿ। ਗਿਰੇ ਬੀਰ ਸੰਗ੍ਰਾਮ ਮਹਿਂ ਭਾਗੇ ਕਿਤਿਕ ਸੁਮਾਰਿ[12] ॥ ੧ ॥ ਚੌਪਈ ॥ ਸ੍ਰੀ ਹਰਿ ਗੋਵਿੰਦ ਕੇ ਬਡ ਜੋਧਾ। ਕਰੀ ਲਥੇਰ ਪਥੇਰ ਸੁ ਕ੍ਰੋਧਾ। ਉੱਦੇ,ਦਾਊ,ਦੋਇ

---

[1]ਗਿੱਝਾਂ ਹਨ ਕਿ ਪਤੰਗਾਂ ਹਨ ਮਾਨੋ। [2]ਕਾਕ=ਕਾਂ। [3]ਕੰਕ=ਇਕ ਸ਼ਿਕਾਰੀ ਪੰਛੀ ਚੀਲ ਵਰਗਾ, ਜਿਸ ਦੇ ਖੰਭ ਤੀਰਾਂ ਨੂੰ ਲਾਉਂਦੇ ਸਨ। ਚਿੱਟੀ ਚੀਲ। [4]ਖਿਚ ਕੇ ਘੋੜੇ ਉਤੋਂ ਲਾਹ ਲਿਆ ਛੇਤੀ ਨਾਲ ਹੀ ਕੋਈ ਦੇਰ ਨ ਕੀਤੀ। [5]ਮੁੱਕਿਆਂ ਦਾ। [6]ਮੁਗਲ ਤੇ ਸਿੱਖ ਦਾ ਜੰਗ। [7]ਚਪੇੜਾਂ। [8]ਜੱਫੀ। [9]ਅੰਗ ਗੁੰਦੇ ਹੋਏ, ਭਾਵ ਇਕ ਦੂਜੇ ਨਾਲ ਜੁੜੇ ਹੋਏ। [10]ਕਈਆਂ ਥਾਵਾਂ ਤੋਂ ਫੁੱਟ ਗਈ। [11]ਭਾਵ ਜੱਫੀਆਂ ਪਾਈਆਂ ਪੁਵਾਈਆਂ। [12]ਜ਼ਖਮੀ ਹੋਕੇ।

ਹਰੀ ਕੇ। ਅਮੀਆਂ, ਹੇਹਰ ਮੁੱਖ ਅਨੀ ਕੇ[1] ॥ ੨ ॥ ਰਿੰਧਾਵਾ ਮੁਹਰੂ ਬਡ ਬੀਰ। ਮੋਹਨ ਅਪਰ ਗੁਪਾਲਾ ਧੀਰ। ਜੈਤਾ, ਤੋਤਾ, ਕਿਸ਼ਨ, ਨਿਹਾਲੂ। ਨਾਮ ਪਿਰਾਗਾ ਸੂਰ ਬਿਸਾਲੂ ॥ ੩ ॥ ਤਖਤੂ, ਦਯਾਲ, ਤਿਲੋਕਾ, ਧੀਰਾ। ਦੇਵੀ ਦਾਸ, ਅਨੰਤਾ, ਹੀਰਾ। ਪੈੜਾ ਆਦਿਕ ਕੌਨ ਗਨੀਜਹਿ। ਗੁਰ ਸੈਨਾ ਕੇ ਮੁੱਖਿ ਜਨੀਜਹਿ ॥ ੪ ॥ ਜਾਤੀ ਮਲਕ ਬਿੱਪ੍ਰ ਬਡਿ ਜੋਧਾ। ਸੋਢੀ ਬੰਸ ਸਭਿਨਿ ਕੋ ਪ੍ਰੋਧਾ[2]। ਜੇਠਾ, ਬਿਧੀਚੰਦ ਬਲਵੰਤਾ। ਪੈਂਦੇ ਖਾਨ ਬੀਰ ਅਤਿ-ਧੰਤਾ ॥੫॥ ਬਾਬਕ ਨਾਮ ਰਬਾਬੀ ਪਾਸ*। ਆਯੁਧ ਬਿੱਦਯਾ ਕੋ ਅੱਭ੍ਯਾਸ। ਇਹ ਤਿਹ ਸਮੈਂ ਭਏ ਰੰਗ ਰੱਤੇ। ਚਲੀ ਕ੍ਰਿਪਾਨੈ ਰਿਸ ਭਰਿ ਤੱਤੇ ॥੬॥ ਉਤ ਲੁਤਫੁੱਲਹਿ ਖਾਨ[3] ਬਹਾਦਰ। ਸ਼ਾਹਜਹਾਂ ਰਾਖਹਿ ਜਿਸ ਆਦਰ। ਪੁਨ ਇਸਮਾਇਲਖਾਨ ਚਮੂੰ ਪਤਿ। ਜੋ ਜਾਨਤਿ ਹੈ ਜੁੱਧ ਕਰਨਿ ਅਤਿ ॥੭॥ ਦੂੰਦੇ ਖਾਨ, ਬਹਾਦਰ ਖਾਨ। ਇੱਤ੍ਯਾਦਿਕ ਬਡ ਬੀਰ ਪਠਾਨ। ਸੱਯਦ ਇਕ ਦਿਦਾਰਲੀ[4] ਭਾਰਾ। ਬਲੀ ਬੇਗ, ਦਲ ਬੇਗ ਉਦਾਰਾ ॥੮॥ ਇਸ ਤੇ ਆਦਿ ਮੁਗ਼ਲ ਸਿਰਦਾਰ। ਜਿਨ ਸੰਗ ਸੈਨਾਂ ਕਈ ਹਜ਼ਾਰ। ਰੌਰਾ ਪਰਯੋ ਸਭੀ ਢੁਕ ਪਰੇ। ਦੁਹਿਦਿਸ਼ ਕੇ ਜੋਧਾ ਥਿਰਿ ਅਰੇ ॥੯॥ ਭੁਜੰਗ ਪ੍ਰਯਾਤ ਛੰਦ ॥ ਦੁਊ ਬੀਰ ਬਾਂਕੇ ਗੁਰੂ ਕੇ ਬਧਾਏ। ਬਿਧੀਚੰਦ ਪੈਂਦਾ ਰਿਦੇ ਰੋਸ ਆਏ। ਮਲੇਛੀ ਚਮੂੰ ਸਿੰਧੁ ਜੈਸੀ ਬਿਸਾਲਾ। ਬਰੇ ਮੱਛ ਦੋਨੋ ਹਲਾ ਚਾਲ ਘਾਲਾ ॥ ੧੦ ॥ ਤੁਫੰਗੈਂ ਚਲਾਈ, ਦਈ ਦਾਸ ਪਾਸੇ[5]। ਗਹੇ ਫੇਰ ਨੇਜ਼ੇ ਉਭਾਰੇ ਹੁਲਾਸੇ। ਪਰੇ ਦੌਰਿ ਐਸੇ ਜਥਾ ਬਾਜ਼ ਭੂਖਾ। ਉਡਨੇ ਹੇਰਿ ਪੰਛੀ ਗਹੈ ਖਾਇ ਸੂਖਾ[6] ॥ ੧੧ ॥ ਉਥੱਲੇ ਪਥੱਲੇ, ਨ ਜੋ ਪਾਇ ਹੱਲੇ। ਕਰੇ ਛੂਛ ਬਾਜੀ ਅਕੱਲੈ ਧਕੱਲੇ[7]। ਹਤੈਂ ਨੋਕ ਨੇਜ਼ਾਨਿ[8] ਦੇਹੀ ਖੁਭਾਵੈਂ। ਗਹੈਂ ਬਾਂਸ ਐਂਚੈ ਫਲੰਕੇ ਚਢਾਵੈਂ[9] ॥੧੨॥ ਬਲੀ ਦੀਹ ਘੋਰੇ ਧਵਾਵੈਂ, ਪ੍ਰਹਾਰੈਂ। ਕਿਸੂ ਫੇਟ ਸੋਂ[10] ਗੇਰਿ

[1]ਸੈਨਾਂ ਦੇ ਮੁਖੀ। [2]ਪ੍ਰੋਹਿਤ। [3]ਉਸ ਤਰਫ ਲੁਤਫ ਉੱਲਾ ਖਾਨ। [4]ਦੀਦਾਰ ਅਲੀ। [5](ਚਲ ਚੁਕੀਆਂ ਬੰਦੂਕਾਂ (ਨੌਕਰਾਂ ਨੂੰ ਫੜਾ ਕੇ)। [6]ਸੁਖੇਨ ਹੀ (ਅ) ਸੁੱਕੇ ਨੂੰ ਹੀ। [7]ਅਕੱਲਿਆਂ ਨੇ ਧੱਕ ਦਿਤੇ। [8]ਨੇਜ਼ਿਆਂ ਦੀਆਂ ਨੋਕਾਂ। [9]ਨੇਜ਼ਾ ਮਾਰਕੇ ਨੋਕ (ਨੇਜ਼ੇ ਦੀ) ਦੇਹੀ ਵਿਚ ਖੁਭਾ ਦੇਂਦੇ ਹਨ (ਫੇਰ) ਫੜੇ ਹੋਏ (ਨੇਜ਼ੇ ਦੇ) ਵਾਂਸ ਨਾਲ ਖਿਚ ਕੇ ਅਸਮਾਨ ਰੁਖ ਕਰਕੇ (ਘੁਮਾ ਕੇ ਸਿੱਟ ਦੇਂਦੇ ਹਨ) [ਹਿੰਦੀ, ਫਲੰਕ, ਫਾ:, ਫਲਕ=ਅਸਮਾਨ। ਕਵਿ ਪਦਮਾਕਰ ਨੇ ਬੀ ਪਦ ਫਲੰਕ, ਅਸਮਾਨ ਅਰਥਾਂ ਵਿਚ ਵਰਤਿਆ ਹੈ] (ਅ) (ਖੁੱਭੇ ਹੋਏ ਨੇਜ਼ੇ ਦੇ ਫਲੰਕੇ=) ਫਲ ਨਾਲ (ਵੈਰੀ ਦੀ) ਦੇਹ ਨੂੰ (ਨੇਜ਼ੇ ਦੇ ਹੱਥ ਵਿਚ) ਫੜੇ ਵਾਂਸ ਨਾਲ ਖੜਾ ਕਰਕੇ ( ਸਿੱਟ ਦੇਂਦੇ ਹਨ )। [10]ਸੱਟ ਨਾਲ।

*ਗੁਰੂ ਜੀ ਦੀ ਕਰਨੀ ਵਲ ਤੱਕੋ ਪ੍ਰੋਹਤਾਂ, ਬ੍ਰਾਹਮਣਾਂ ਤੇ ਰਬਾਬੀਆਂ ਤੱਕ ਨੂੰ ਯੋਧੇ ਬਣਾ ਲਿਆ।

ਭੂ ਮੈਂ ਸੰਘਾਰੈਂ। ਕਿਸੂ ਦੇਂ ਧਕੇਲਾ ਤੁਰੰਗੈ ਸਮੇਤਾ। ਗਿਰੈਂ ਪ੍ਰਾਨ ਖ੍ਵੈ ਕੈ ਨ ਹੋਵੈਂ ਸੁਚੇਤਾ॥੧੩॥ਤਬੈ ਬੀਰ ਪੈਂਦਾ ਕ੍ਰਪਯੋ ਜੰਗ ਮਾਂਹੀ। ਹਯੰ ਛੋਰਿ ਦੀਨੋ ਲਿਯੋ ਖੱਗ ਤਾਂਹੀ। ਦੁਤੀ ਹਾਥ ਮੈਂ ਢਾਲ ਭਾਰੀ ਸੰਭਾਰੀ। ਬਰਨੋ ਫਾਂਦਿ ਕੈ ਬੀਰ ਕੀਨੇ ਸੰਘਾਰੀ ॥੧੪॥ ਹਤੈ ਤੇਗ ਕਾਂਕੇ[1] ਕਿਤੇ ਢਾਲ ਢਾਹੇ । ਕਿਸੂ ਦੇ ਧਕੇਲਾ ਰਖੇ ਜੰਗ ਮਾਂਹੇ। ਹਤੈ ਲਾਤ ਕਾਂਕੇ ਗਿਰੈਂ ਬੀਰ ਭਾਰੇ।ਸਹਾਰਨੋ ਨ ਜਾਈ ਕਿਤੇ ਸੂਰ ਮਾਰੇ ॥ ੧੫ ॥ ਕਰੀ ਤੇਗ਼ ਮਜਾਨੰ ਰਖੀ ਢਾਲ ਬਾਏਂ। ਚਲਨੋ ਜਾਤਿ ਘੇਰਾ ਗਹੇ[2] ਹਾਥ ਦਾਏਂ। ਕਰੈ ਓਜ ਤੇ ਟਾਂਗ ਐਂਚੈ,ਗਿਰਾਵੈ। ਤਰੈ ਬੀਰ ਦਾਬੈ,ਮਰੈ, ਪ੍ਰਾਨ ਜਾਵੈ।੧੬॥ਡਰੇ ਬੀਰ ਸਾਰੇ ਨਹੀਂ ਨੇਰ ਕਾਂਨੋ। ਖਰੇ ਦੂਰ ਗੋਰੀ ਚਲਾਵੈਂ ਸੁ ਚੀਨੋ। ਤਬੈ ਧਾਇ ਘੇਰੇ ਚਰਨੋ ਬੀਰ ਪੈਂਦਾ। ਤੁਰੰਗੀ ਸੰਭਾਰੀ ਨਹੀਂ ਖੋਰ*ਕੈਂਦਾ[3]॥੧੭॥ ਨਰਾਜਛੰਦ ॥ ਭਰੇ ਪਠਾਨ ਕੋਪ ਮੈਂ ਫਿਰੇ ਸੁ ਮੋਰ[4] ਖਾਇਕੈ। ਤੜਾ ਭੜੀ ਤੁਫੰਗ ਤੇ ਮਚਾਇ ਬੀਰ ਘਾਇ ਕੈ। ਇਤੈ ਗੁਰੂ ਅਗਾਰ ਕੋ ਸਿਧਾਰਿ ਪਾਉਂ ਡਾਰਿਕੈ[5]। ਪਰੇ ਜੁਝਾਰ ਦੌਰਿਕੈ ਕ੍ਰਿਪਾਨ ਕੋ ਪ੍ਰਹਾਰਿਕੈ ॥ ੧੮ ॥ ਤੁਰੰਗ ਸੰਗ ਅੰਗ ਭੰਗ ਸੂਰ ਪ੍ਰਾਨ ਛੋਰਿਕੈ। ਭਏ ਅਰੋਹ[6] ਦੇਵ ਲੋਕ ਸ਼ੋਕ ਤਯਾਗਿ ਲੋਰਿ ਕੈ[7]। ਫਿਰੈਂ ਕਬੰਧ[8] ਅੰਧ ਸੇ ਗਿਰੈਂ ਭਵਾਰਿ ਖਾਇ ਕੈ। ਪੁਕਾਰ ਮਾਰਿ ਮਾਰਿ ਕੈ ਕਟੈਂ ਕ੍ਰਿਪਾਨ ਘਾਇਕੈ ॥ ੧੯ ॥ ਕਟੈਂ ਸਿਕੰਧ[9]ਦੰਡ[10]ਬਾਹੁ, ਹਾਥ ਅੰਗੁਰੀਨ ਤੇ। ਗਿਰੰਤਿ ਸੀਸ ਗ੍ਰੀਵ ਤੇ, ਕਿ ਤੁੰਡ[11]ਕਾਟਿ ਦੀਨ ਤੇ। ਉਰੂ ਕਿ ਗੋਡਿਯਾਨ ਤੇ ਨਿਕੰਦਿ ਦੇਤਿ ਡਾਰਿ ਕੈ। ਗੁਮਾਯ ਮਾਸ ਖਾਤਿ ਬ੍ਰਿੰਦ, ਜੋਗਨੀ ਡਕਾਰਿਕੈ ॥੨੦॥ ਬਿਹੰਗ ਮਾਸਹਾਰਿ[12] ਆਇ ਖਾਤਿ ਹੈਂ ਅਘਾਇ ਕੈ। ਬਿਥਾਰਿ ਸ਼੍ਰੋਣ ਮਾਸ ਕੋ ਪ੍ਰਕਾਸ਼ ਬੀਰ ਘਾਇ ਕੈ। ਕਰੰਤਿ ਲੋਥ ਪੋਥਨਾ, ਤੁਰੰਗ ਛੂਛ ਦੌਰਤੇ। ਪ੍ਰਹਾਰਤੇ ਕ੍ਰਿਪਾਨ ਆਨਿ ਤਯਾਗ ਨਾਂਹਿ ਠੌਰ ਤੇ ॥੨੧॥ ਹਜ਼ਾਰ ਹੀ ਮਲੇਛ ਮਾਰਿ ਸ਼੍ਰੀ ਗੁਰੂ ਪ੍ਰਹਾਰਤੇ।ਬਿਸਾਲ ਚਾਪ ਐਂਚਿ ਐਂਚਿ ਤੀਰ ਬੀਰ ਡਾਰਤੇ। ਪੁਲਾਦਿ ਭੱਲਨ[13] ਤੀਖਨਾ ਲਗੈ ਸਜੋਰ ਜਾਇ ਕੈ। ਤੁਰੰਗ ਸੂਰ ਬੀਚ ਕੋ ਪਰੈ ਸੁ ਪਾਰ ਘਾਇਕੈ ॥ ੨੨ ॥ ਨ ਪਾਨਿ[14] ਫੇਰ ਜਾਚਤੇ, ਨ ਪ੍ਰਾਨ ਦੇਹਿ ਧਾਰਤੇ। ਭਈ ਭਯਾਨ ਭੂਮਿਕਾ ਭਗੈਲ ਭੈ ਸਿਧਾਰਤੇ[15]। ਬਿਸਾਲ ਬੀਰ

---

[1] ਕਿਸੇ ਦੇ। [2] ਫੜਕੇ। [3] ਕਿਸੇ ਦਾ। [4] ਮੋੜਾ। [5] ਅਗਾਹਾਂ ਨੂੰ ਪੈਰ ਧਰਕੇ ਟੁਰੇ ਭਾਵ ਤੁਰਕਾਂ ਤੇ ਜਾ ਪਏ। [6] ਚੜ੍ਹ ਗਏ। [7] ਚਾਹ ਕੇ। [8] ਧੜ। [9] ਮੋਢੇ। [10] ਬਾਹਾਂ। [11] ਮੂੰਹ। [12] ਮਾਸਾਹਾਰੀ (ਪੰਛੀ)। [13] ਪੁਲਾਦੀ ਬਾਣਾਂ ਦੀ ਮੁਖੀ। [14] ਪਾਣੀ। [15] ਕਾਇਰ ਭੈ ਖਾਕੇ ਉੱਠ ਨੱਸੇ। *ਪਾ:-ਤ੍ਰਾਸ।

ਬਾਂਕਰੇ ਨ ਹਾਂ ਕਰੇ ਹੈਂਕਾਰ ਤੇ।ਪ੍ਰਚਾਰਤੇ[1],ਪ੍ਰਹਾਰਤੇ,ਸੁ ਮਾਰਤੇ ਨ ਹਾਰਤੇ[2] ॥੨੩॥ ਭੁਜੰਗਪ੍ਰਯਾਤ ਛੰਦ ॥ ਪੁਨੇ ਕੀਨਿ ਹੱਲਾ ਜੁ ਸੈਨਾ ਪਠਾਨੀ। ਗੁਰੂ ਓਰ ਆਏ ਬਡੇ ਬੀਰ ਮਾਨੀ।'ਗਹੋ ਕਰੋਂ ਨ' ਬੋਲੈਂ[3]'ਰਹੇ ਸਿੱਖ ਥੋਰੇ'। ਨਿਕਾਸੀ ਕ੍ਰਿਪਾਨੈਂ ਧਵਾਏ ਸੁ ਘੋਰੇ ॥ ੨੪ ॥ ਗੁਰੂ ਤੀਰ ਆਏ ਸੁ ਹੱਲਾ ਬਿਲੋਕਾ। ਭਰੇ ਕ੍ਰੋਧ ਮੈਂ ਬੀਰ ਤੋਤਾ, ਤਿਲੋਕਾ। ਅਨੰਤਾ, ਨਿਹਾਲੂ, ਚਲੇ ਬੀਰ ਚਾਰੋਂ। ਜਹਾਂ ਖਾਨ ਠਾਂਢੇ ਬਿਲੋਕੇ ਹਜ਼ਾਰੋਂ॥ ੨੫ ॥ਲਈ ਸੰਗ ਸੈਨਾਂ ਗਏ ਧਾਇ ਆਗੇ। ਤੁਫੰਗੈਂ ਤੜਾਕੇ ਉਠੇਂ ਜ੍ਵਾਲ ਜਾਗੇ। ਚਲੀ ਏਕ ਬਾਰੈਂ ਸੁ ਨਾਦੰ ਉਠਾਏ। ਮਨੋ ਗਾਜ ਬਿੰਦੰ[4] ਗਿਰੇ ਭੂਮਿ ਆਏ ॥ ੨੬ ॥ ਫੁਟੇ ਤੁੰਡ ਮੁੰਡੰ[5] ਮਨੋ ਝੂੰਡ ਹਾਂਡੀ[6]। ਪ੍ਰਚੰਡੈਂ ਪਰੀ ਦੰਡ ਖੰਡੇ ਜਿ ਕਾਂਡੀ[7]। ਬਡੇ ਔਂਡਿ ਬੈਂਡੇ[8],ਉਮੰਡੇ[9]ਘਮੰਡੇ।ਪਰੇ ਰੁੰਡ[10]ਹ੍ਵੈ ਕੈ ਭਏ ਖੰਡਖੰਡੇ॥੨੭॥ ਦੂਹੂ ਓਰ ਤੇ ਮਾਰ ਗੋਰੀਨ ਹੋਈ। ਪਲੀਤੇ ਧੁਖੈਂ ਸੈਨ ਨੇ ਕੀਨਿ ਢੋਈ। ਗਿਰੈਂ ਬੀਰ ਘੋਰਾਨਿ ਤੇ ਭੂਮਿ ਐਸੇ। ਫਲੈਂ ਡਾਲ ਤੇ ਬਾਯੁ ਕੇ ਬੇਗ ਜੈਸੇ ॥ ੨੮ ॥ ਉਤੇ ਖਾਨ ਢੂਕੇ ਹਲਾਹੱਲ ਕੀਨੇ। ਰੁਹੇਲੇ[11] ਗਹੇ ਤੇਗ਼ ਦੇਰੀ ਬਿਹੀਨੇ। ਚਲੇ ਢੂੰਗ ਦਾਊਜ਼ਈ[12] ਬੀਰ ਆਏ। ਗੁਰੂ ਸਾਮੁਹੇ ਏਕਠੇ ਹੋਇ ਧਾਏ ॥ ੨੯ ॥ ਤਬੈ ਔਰ ਆਗੇ ਨਿਹਾਲੂ, ਤਿਲੋਕੇ। ਤੁਫੰਗੈਂ ਪ੍ਰਹਾਰੀ ਅਗਾਰੀ ਸੁ ਰੋਕੇ। ਘਨੇ ਓਰੜੇ ਨਾ ਟਿਕੈ ਧੂਮ ਪਾਏ। ਤਬੈ ਬੀਰ ਤੋਤਾ ਅਨੰਤਾ ਸੁ ਆਏ ॥ ੩੦ ॥ ਕ੍ਰਿਪਾਨੈ ਨਿਕਾਸੀ, ਤੁਫੰਗਾਨਿ ਛੋਰੀ। ਭਈ ਹਾਲ ਹੂਲੰ, ਚਲੈ ਬਾਨ ਗੋਰੀ। ਧਕਾਧੱਕ ਹੋਈ, ਹਕਾਹੱਕ ਬਾਜੀ[13]। ਲਟਾ ਪੱਟ[14] ਜੁੱਟੇ ਖਿਲੈਂ ਜੰਗ ਬਾਜੀ ॥ ੩੧ ॥ ਸਟਾਸੱਟ ਸੇਲੇ ਭਈ ਰੇਲ ਪੇਲਾ[15]। ਕਰਾਚੋਲ ਭਾਲੇ ਹਲਾ ਚਾਲ ਮੇਲਾ। ਦੁਰੋਬੈਂ ਬਜੈਂ ਦੀਹ ਧੌਂਸੇ ਧੁੰਕਾਰੇ। ਲਗੇ ਢੋਲ ਡੰਕੇ ਉਠਨੇ ਨਾਦ ਭਾਰੇ ॥ ੩੨ ॥ ਮਿਲੇ ਆਪ ਮਾਂਹੀ ਹਥਾ

---

[1]ਵੰਗਾਰਿਆਂ ਹੋਇਆਂ ਬੜੇ ਬਾਂਕੇ ਬੀਰ (ਪਠਾਣ) ਨਾ ਕੁਸਕਦੇ ਹਨ, ਨਾਂ ਹੰਕਾਰ ਕਰਦੇ ਹਨ, ਭਾਵ ਓਹ ਦਮਗਜਾ ਨਹੀਂ ਮਾਰਦੇ ਐਸੇ ਤਰੇ ਹਨ। [2](ਗੁਰੂ ਕੇ ਯੋਧੇ ਸ਼ਸਤ੍ਰ) ਚਲਾਉਂਦੇ ਹਨ ਮਾਰਦੇ ਹਨ, ਤੇ ਥਕਦੇ ਨਹੀਂ। [3](ਪਠਾਣ) ਬੋਲਦੇ ਹਨ ਕਿ। [4]ਬਿਜਲੀਆਂ (ਦੀ ਮਾਰ ਨਾਲ)। [5]ਮੂੰਹ ਸਿਰ। [6]ਮਾਨੋ ਸਾਰੀਆਂ ਹਾਂਡੀਆਂ (ਟੁੱਟੀਆਂ ਪਈਆਂ) ਹਨ। [7]ਬਲ ਵਾਲੀਆਂ ਬਾਂਹੀ (ਇਉਂ) ਪਈਆਂ ਹੈਨ ਜੀਕੁਣ ਕੱਟੀਆਂ ਹੋਈਆਂ (ਦਰਖਤਾਂ ਨਾਲੋਂ) ਡਾਲੀਆਂ (ਅ) (ਪ੍ਰਚੰਡ=) ਚਮਕਦੇ ਸ਼ਸਤ੍ਰਾਂ ਸਮੇਤ (ਦੰਡ=) ਬਾਹੀਆਂ। [8]ਬੜੇ ਆਕੜ ਵਾਲੇ ਟੇਢੇ। [9]ਉਛਲੇ। [10]ਸਿਰ ਤੋਂ ਬਿਨਾਂ ਧੜ। [11]ਪਠਾਣਾਂ ਦੀ ਜ਼ਾਤ ਹੈ। [12]ਦਾਊਦਜ਼ਈ ਜ਼ਾਤ ਹੈ ਪਠਾਣਾਂ ਦੀ। [13]ਹਾਕ ਤੇ ਹਾਕ ਵੱਜੀ। [14]ਜਟੋ ਜੱਟੀ। [15]ਧੱਕੋ ਧੱਕੀ।

ਵੱਬ ਹੋਇ। ਪਟੇ ਬਾਜਿ ਬਿੱਦਨਾ ਕਰੈਂ ਬੀਰ ਵੋਏ[1]। ਬਲੀ ਬੇਗ[2] ਕੋ ਧਾਇ ਮਾਰਨੋ ਤਿਲੋਕੇ। ਕਰਾਚੋਲ ਬਾਹਨੋ ਬਲੀ ਪਾਸ ਹੋਕੇ ॥ ੩੩ ॥ ਅਧੋ ਆਧਿ ਚੀਰਾ ਗਿਰਨੋ ਛੋਰਿ ਘੋਰਾ। ਹੁਤੋ ਭ੍ਰਾਤ ਤਾਂਕੋ ਇਸੇ ਦੇਖਿ ਦੌਰਾ। ਹਤਨੋ ਦੀਹ ਨੇਜਾ ਲਗਨੋ ਗ੍ਰੀਵ ਮਾਂਹੀ। ਪਰਨੋ ਭੂਮਿ ਮੈਂ ਪੈ ਤਜਨੋ ਕੋਪ ਨਾਂਹੀ॥ ੩੪॥ ਪਿਖਨੋ ਧਾਇ ਤੋਤੇ ਚਲਨੋ ਮਾਰਿ ਨੇਜਾ। ਕਹਨੋ 'ਹੋਹੁ ਠਾਂਢੋ ਨਹੀਂ, ਵਾਰ ਲੇਜਾ'। ਸੰਭਾਰੀ ਤੁਫੰਗੀ ਹਤੀ ਤਾਕਿ ਗੋਰੀ।ਦਯੋ ਫੇਰਿ ਮਾਥਾ* ਮਰਨੋ ਪ੍ਰਾਨ ਛੋਰੀ ॥੩੫॥ ਤਬੈ ਖਾਨ ਜ਼ੈਨਾ ਪਿਖੇ-ਦੋਇ ਮਾਰੇ ਤਿਨੋਂ ਤੇ ਹਮਾਰੇ ਬਡੇ ਬੀਰ ਹਾਰੇ-।ਤੁਰੰਗੀ ਧਵਾਯੋ ਅਯੋ ਤੀਰ ਤੋਤੇ।'ਕਹਾਂ ਜਾਇ? ਮਾਰੋਂ, ਬਚੋਂ ਨਾਂਹਿ ਮੋਤੇ' ॥੩੬॥ ਬਲੀ ਬੀਰ ਤੋਤੇ ਕ੍ਰਿਪਾਨੈ ਸੰਭਾਰੀ। ਜਬੈ ਨੇੜ ਕੀਨੋ ਤਬੈ ਗ੍ਰੀਵ ਝਾਰੀ। ਗਹੇ ਹਾਥ ਖੱਗੰ[3] ਗਿਰਨੋ ਜ਼ੈਨਖਾਨਾ। ਮਲੇਛਾਨਿ ਦੇਖਨੋ ਹਤੇ ਦੋਇ ਜ੍ਵਾਨਾ ॥ ੩੭ ॥ ਚਲਾਈ ਤੁਫੰਗੈਂ ਇਕੈ ਬਾਰ ਬ੍ਰਿੰਦੈਂ। ਗਿਰਨੋ ਬੀਰ ਤੋਤਾ ਮਹਾਂ ਰੋਸਵੰਦੈ। ਅਨੰਤਾ, ਨਿਹਾਲੂ ਰੁਪੇ ਬੀਰ ਦੋਊ। ਮਨੋ ਸ਼ੇਰ ਗਾਜੈਂ ਥਿਰੇ ਜੰਗ ਜੋਊ ॥ ੩੮ ॥ ਗੁਰੂ ਕੇ ਅਗਾਰੀ ਪ੍ਰਹਾਰੈਂ ਹਥਨਾਰੈ। ਮਿਲੇ ਸੈਨ ਮੱਧੇ ਕਰੇ ਮਾਰ ਮਾਰੈ। ਊਥੱਲੇ ਪਥੱਲੇ ਬਡੇ ਬੀਰ ਬੰਕੇ। ਪਰੀ ਧੂਮ ਭਾਰੀ ਸੰਘਾਰੇ ਨਿਸ਼ੰਕੇ ॥੩੯॥ ਭਟੈ ਅੰਗ ਭੰਗੇ ਕਰੇ ਜੰਗ ਚੰਗੇ। ਬਡੇ ਖਾਨ ਖੂਨੀ ਹਨੇ ਸ਼ੋਨ ਰੰਗੇ। ਪਿਖਨੋ ਦੌਨ ਕੇ ਬੀਰ ਬ੍ਰਿੰਦੈ ਗਿਰਾਏ। ਖੁਸ਼ੀ ਸ੍ਰੀ ਗੁਰੂ ਕੀਨਿ 'ਸਾਧੂ' ਅਲਾਏ[4] ॥ ੪੦ ॥ ਸੈਯਾ ॥ ਬੀਰ ਬਹਾਦੁਰਖਾਨ ਪਿਖੇ ਜੁਗ ਸੂਰ ਗੁਰੂ ਕੇ ਵਿਰੈਂ ਸੁ ਪ੍ਰਹਾਰਤਿ।ਲੇ ਕਰਿ ਬ੍ਰਿੰਦ ਤੁਫੰਗਨਿ ਕੋ ਇਕ ਬਾਰ ਘਨੀ ਗੁਲਕਾਂ ਕਸਿ ਮਾਰਤਿ। ਯੌਂ ਉਥਲਾਇ ਦਿਯੇ ਭਟ ਪੁੰਜ ਮਨੋ ਕਰਿ ਟਾਮਨਿ ਕੋ ਹਨਿ ਡਾਰਤਿ। ਸ੍ਰੀ ਹਰਿ ਗੋਵਿੰਦ ਧਾਰਿ ਅਨੰਦ ਬਡੇ ਭਟ ਆਪਨੈ ਕੋ ਲਲਕਾਰਤਿ ॥ ੪੧ ॥ 'ਮਾਰਹੁ ਬੀਰ ਮਲੇਛਨ ਕੋ' ਸੁਨਿਕੈ ਗੁਰੁ ਵਾਕ ਪਰੇ ਭਟ ਧਾਈ। ਛੋਰਿ ਤੁਫੰਗ ਕ੍ਰਿਪਾਨ ਲਈ ਰਿਸ ਬ੍ਰਿੰਦ ਮਿਲੇ ਬਹੁ ਮਾਰ ਮਚਾਈ। ਭਾਦਵ ਕੀ ਘਟ ਮੈਂ ਤੜਿਤਾ ਗਨ ਸ੍ਰੀ ਸ਼ਮਸ਼ੇਰ ਤਥਾ ਚਮਕਾਈ। ਸ੍ਰੋਨਤ ਸੋਂ ਮਿਲਿ ਲਾਲ ਭਈ ਜਨੁ ਕਾਲ ਕੀ ਜੀਭ ਹੈਂ ਪਾਨ ਚਬਾਈ ॥ ੪੨ ॥ ਆਇ ਬਹਾਦੁਰ ਖਾਨ ਪਰਨੋ ਜੁਗ ਬੀਰ ਘਿਰੇ ਭੜਥੂ ਬਡ ਪਾਯੋ।ਮਾਰਿ ਅਨੇਕ ਮਲੇਛਨਿ ਕੋ ਤਤਕਾਲ ਨਿਹਾਲੁ ਗਿਰਨੋ ਗਨ ਘਾਯੋ। ਬੀਰ ਅਨੰਤੇ ਬਹਾਦਰ ਖਾਨ ਕੇ ਕੋਪ ਕੈ

[1]ਨੇੜੇ ਹੋਕੇ। [2]ਵਲੀਬੇਗ ਨਾਮ ਹੈ। [3]ਤਲਵਾਰ। [4]'ਸ਼ਾਬਾਸ਼' ਕਹਿਆ। *ਪਾ:-ਦਿਏ ਫੇਰ ਪਾਸੇ

ਜਾਇ ਕ੍ਰਿਪਾਨ ਚਲਾਯੋ।ਬਾਂਹ ਕਟੀ ਸ਼ਮਸ਼ੇਰ ਸਮੇਤ ਲਹੂ ਰੀਧ ਤੇ*ਗਿਰਿ ਕੈ ਮੁਰਛਾਯੋ॥੪੩॥ ਦੋਹਰਾ ॥ ਮਿਲਿ ਪਠਾਨ ਸਮੁਦਾਇ ਨੇ ਹਨਨੋ ਅਨੰਤ[1] ਬੀਰ। ਚਾਰਹੁੰ ਗੁਰ ਸੂਰੇ ਹਤੇ ਧਰੀ ਤੁਰਕ ਉਰ ਧੀਰ ॥ ੪੪ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਚਤੁਰ ਬੀਰ ਹਤਨ' ਪ੍ਰਸੰਗ ਬਰਨਨੰ ਨਾਮ ਦੁਵਾਦਸ਼ਮੋ ਅੰਸੂ ॥ ੧੨ ॥

## ੧੩. [ਲੋਹਗੜ੍ਹ ਯੁੱਧ—ਜਾਰੀ]।

ਦੋਹਰਾ ॥ ਮਚਨੋ ਮਹਾਂ ਸੰਗ੍ਰਾਮ ਜਬਿ ਕਰ ਚਮਕਤਿ ਸ਼ਮਸ਼ੇਰ। ਸ੍ਰੀ ਗੁਰ ਹਰਿ ਗੋਵਿੰਦ ਤਬਿ ਭਰੇ ਕੋਪ ਸਮ ਸ਼ੇਰ॥੧॥ ਸੈਯਾ ॥ ਤੀਰ ਤਜੇ ਗਨ ਭੀਰ ਭਜੇ, ਨਹਿਂ ਓਜ ਸਜੇਂ[1], ਨ ਲਜੇ ਮਨ ਕਾਚੇ। ਤੀਖਨ ਭੀਖਨ ਜੇ ਖਪਰੇ ਸਰ ਮੋਟ, ਪਕੇ ਦ੍ਰਿਢ ਰੀਬ ਹੈਂ ਤਾਚੇ[2]। ਕੰਕਨ[3] ਪੰਖ ਬਿਲੰਦ ਲਗੇ ਜਿਨ ਕੰਚਨ ਬਾਗਰ[4] ਸੁੰਦਰ ਰਾਚੇ।ਚਾਂਪ ਨੁਟੰਕ† ਤੇ[5] ਛੋਰਤਿ ਹੈਂ ਜਿਹ ਲਾਗਿ ਪਰੇ ਕਿਮ ਸੋ ਨਰ ਬਾਚੇ॥੨॥ਤੂਰਨ ਤੀਰਨਿ ਪੂਰਤਿ ਸ਼੍ਰੋਣ ਲੌ ਫੋਰਿ ਸਰੀ-ਰਨਿ ਸੂਰ ਗਿਰਾਏ। ਜਾਨੇ ਨ ਜਾਤਿ ਨਿਖੰਗ ਨਿਕਾਰਤਿ, ਜੋ ਸੰਚਾਰਤਿ ਚਾਂਪ ਚਢਾਏ[6]। ਛੂਟਤਿ ਸ਼ੂੰਕਤਿ ਜੋਰ ਭਰੇ ਫਲ ਕੋ ਬਿਸਤਾਰਤਿ ਨਾਗ ਸਿਧਾਏ[7]।ਏਕ ਦ੍ਵੈ ਤੀਨ ਕੋ ਬੇਧਤਿਹੈਂ ਗਿਰ ਜਾਂਹਿ।ਘਨੇ ਭਟ ਯੌਂ ਉਥਲਾਏ ॥੩॥ ਸ੍ਰੀ ਹਰਿ ਗੋਵਿੰਦ ਬੀਰ ਬਹਾਦੁਰ ਬਾਦਰ ਜਨੋਂ ਸਰ ਕੋ ਬਰਖਾਵੈਂ। ਦੇਂ ਲਲਕਾਰੇ ਮਨੋ ਗਰਜੈਂ, ਕਰ ਚਾਂਪ ਧਰੇ ਧਨੁਇੰਦ੍ਰ[8] ਸੁਹਾਵੈਂ। ਕੋਪ ਸਮੀਰ ਤੇ[9]ਜਾਤਿ ਇਤੇ ਉਤ ਮੋਰਿ ਤੁਰੰਗਕੋ ਮੋਰ ਨਚਾਵੈਂ[10]।ਨੀਰ ਮਨਿੰਦ ਬਹੈ ਤਨੁ ਸ਼੍ਰੋਣਤਿ, ਜੋਗਨਿ, ਕਾਕਨਿ, ਕੰਕਨਿ ਪਜਾਵੈਂ॥ ੪ ॥ ਕਬਿੱਤ ॥ ਪੈਂਦੇਖਾਨ, ਬਿਧੀਚੰਦ, ਮੋਹਨ, ਗੁਪਾਲਾ ਬੀਰ, ਜੈਤ ਸੋਂ ਪਿਰਾਗਾ ਧੀਰ, ਪੈੜਾ ਜੰਗ ਆਯੋ ਹੈ।ਤਖਤੁ ਮਲਕ ਜਾਤੀ ਫਿਰੈਂ ਰਿਪੁ ਘਾਤੀ ਭਏ, ਦੇਵੀ ਦਾਸ,ਕਿਸ਼ਨਾ ਸੁਭਟ ਸਮੁਦਾਯੋ ਹੈ।ਊਦਾ,ਦਾਊ,ਦਨਾਲ, ਭਾਗੂ,ਭੱਟੂ,ਦੌਨ

[1]ਬਲ ਨ ਲਾ ਸਕੇ। [2]ਪੱਕੀਆਂ ਤੇ ਮਜ਼ਬੂਤ ਰੀਂਢਾਂ ਹਨ ਤਿਨ੍ਹਾਂ (ਬਾਣਾਂ) ਦੀਆਂ। [3]ਕੰਕ ਪੰਛੀ ਦੇ। [4]ਤੀਰ ਦੇ ਪਿਛਲੇ ਸਿਰੇ ਦੀ ਰੀਂਢ ਜੋ ਕਮਾਨ ਦੀ ਰੱਸੀ ਤੇ ਧਰਕੇ ਖਿੱਚੀਦੀ ਹੈ। [ਪੰਜਾ:, ਬਾਗੜ। ਫ਼ਾ: ਬਾਗਰਹ=ਰੀਢ]। [5]ਨੌਟੰਕ ਦੇ ਧਨੁਖ ਤੋਂ। ਇਕ ਟਾਂਕ=ਧਨੁਖ ਦੀ ਸ਼ਕਤੀ ਦੀ ਪ੍ਰੀਖ੍ਯਾ ਦੇ ਵਾਸਤੇ ਇਕ ਤੋਲ ਜੋ ੨੫ ਸੇਰ ਦਾ ਹੁੰਦਾ ਸੀ (ਹਿੰਦੀ ਕੋਸ਼)। [6]ਚਿੱਲੇ ਵਿਚ ਜੋੜਦੇ ਹਨ (ਬਾਣ) ਨੂੰ, ਧਨੁਖ ਖਿੱਚਕੇ। [7](ਮਾਨੋਂ) ਨਾਗ ਜਾਂਦੇ ਹਨ। [8](ਮਾਨੋਂ) ਸੱਤ ਰੰਗੀ ਅਕਾਸ਼ੀ ਪੀਂਘ। [9]ਕ੍ਰੋਧ ਰੂਪੀ ਪੌਣ ਤੇ। [10]ਮੋੜਕੇ ਘੋੜੇ ਨੂੰ ਮੋਰ ਵਤ ਨਚਾਂਵਦੇ ਹਨ।

*ਜੇ ਪਾਠ 'ਰੋਧ' ਹੋਵੇ ਤਾਂ ਅਰਥ ਲਗੇਗਾ ਮੋਢੇ ਤੋਂ। ਜੇ ਰੀਧ ਹੋਵੇ ਤਾਂ ਮਿੱਝ ਅਰਥ ਲਾਉਂਦੇ ਹਨ, ਪਰ ਜਾਪਦਾ ਹੈ ਕਿ ਕਵੀ ਜੀ ਦੀ ਮੁਰਾਦ ਸੰਸਕ੍ਰਿਤ ਦੇ ਪਦ 'ਰੰਧਨ' ਤੋਂ ਹੈ। ਲਹੂ (ਬਹੁਤ) ਨੁਕਸਾਨ ਹੋਣ ਤੇ [ਸੰਸ:, ਰੰਧਨ=ਕਤਲ, ਸੱਟ, ਜ਼ਰਬ]। †ਪਾ:—ਨੌਟੰਕ।

ਭ੍ਰਾਤ ਬਲੀ ਹੀਰਾ ਅਰੁ ਧੀਰਾ ਰਨ ਰੰਗ ਕੋ ਮਚਾਯੋ ਹੈ।ਛੱਜੂ,ਗੱਜੂ, ਮੋਹਰੂ, ਰਿੰਧਾਵਾ ਤੇ ਸੁਜਾਨਾ ਸੂਰ, ਦੌਰਯੋ ਦਯਾ ਚੰਦ ਮਨ ਰੋਸ ਕੋ ਬਢਾਯੋ ਹੈ॥੫॥ ਗਿਨੇ ਕੌਨ ਕਹਾਂ ਲਗਿ ਗੁਰੂ ਕੇ ਹਜ਼ੂਰ ਸੂਰ, ਪੂਰਨ ਗ਼ਰੂਰ ਕਰਿ ਤੂਰਨ ਪ੍ਰਹਾਰਤੇ। ਤ੍ਰਾਸ ਬਿਨਾਂ ਸ਼ੇਰ ਜੈਸੇ ਬਿਚਰੈਂ ਮਲੇਛ ਬੀਚ, ਤੋਮਰ ਭ੍ਰਮਾਵੈਂ, ਕੈ ਤੁਰੰਗ ਕੱਸਿ ਮਾਰਤੇ। ਕੇਊ ਚਾਂਪ ਐਂਚਿ ਐਂਚਿ ਛੋਰੈਂ ਸਰ ਮਾਰੇ ਅਰਿ, ਤੁਰਕ ਹਜ਼ਾਰੋਂ ਗਿਰੈਂ ਰਿਦੈ ਰਿਸ ਧਾਰਤੇ। ਰਿਪਹਿ ਨਿਹਾਰਤੇ, ਪੁਕਾਰ ਲਲਕਾਰਤੇ, ਬੰਗਾਰਤੇ, ਨ ਹਾਰਤੇ, ਸੁ ਮਾਰਿ ਮਾਰਿ ਡਾਰਤੇ ॥ ੬ ॥ ਆਏ ਉਤਿ ਮੁਗ਼ਲ ਕਰੀਮਬੇਗ ਸੈਨ ਸੰਗ ਦੂਸਰੋ ਰਹੀਮਬੇਗ ਅਲੀਬੇਗ ਧਾਇ ਕੈ।ਬਲੀ ਜੰਗਬੇਗ ਜਾਂਕੈ ਸੰਗ ਹੈ ਤੁਰੰਗ ਦਲ, ਔਰ ਸ਼ਮਸ਼ੇਰਬੇਗ ਬੇਗ ਤੇ ਸੁ ਆਇ ਕੈ। ਖ੍ਵਾਜਾਬੇਗ, ਮੌਜਬੇਗ, ਸੂਰਮਾ ਹਯਾਤ ਬੇਗ,ਬਡੋ ਸੁਲਤਾਨ ਬੇਗ ਪਰਯੋ ਹੈ ਰਿਸਾਇ ਕੈ। ਮੁਗ਼ਲਸਖਾਨ ਨੈ ਬਖਾਨ ਕੋਪ ਠਾਨਿ ਕਰਿ 'ਕਯੋਂ ਨ ਕਰੋ ਹਾਨ ਕੋ ਨਿਦਾਨ[1] ਜੰਗ ਪਾਇਕੈ ॥੭॥ ਸੈਯਾ॥ ਕਾਇਮ ਖਾਂ, ਇਸਮਾਇਲ ਖਾਂ, ਲੁਤਫੁੱਲਹਿ ਖਾਨ, ਇਨਾਇਤ ਖਾਨਾ। ਬੀਰ ਕਲੰਦਰ ਖਾਨ ਕੁਪਯੋ, ਹਯ ਤੇਜ਼ ਅਰੋਹ ਮੁਹੰਮਦਖਾਨਾ। ਕੋਪ ਸਲਾਬਤਖਾਨ ਭਰਯੋ, ਇਲਮਾਸਹਿ ਖਾਂਨ, ਜਹਾਨਖਾਂ ਜਾਨਾ[2]। ਦੌਲਤਖਾਨ, ਮੁਦੱਫਰਖਾਂ ਅਰੁ ਹੈਦਰਖਾਨ ਮਹਾਂ ਅਭਿਮਾਨ॥੮॥ ਦੋਹਰਾ॥ ਸੱਯਦ ਸੁਭਟ ਦਿਦਾਰਲੀ[3] ਗਿਨੌਂ ਕਹਾਂ ਲਗਿ ਆਨ। ਸਭਿਸੌਂ ਕਰਿ ਕੈ ਕੋਪ ਕੌ ਬੋਲਯੋ ਮੁਗ਼ਲਸਖਾਨ ॥ ੯ ॥ ਸਵੈਯਾ ਛੰਦ ॥ 'ਮਨਸਬ[4] ਬਡੋ ਬਡੋ ਤੁਮ ਪਾਏ, ਪਾਤਸ਼ਾਹ ਠਾਨਤਿ ਸਨਮਾਨ। ਗ੍ਰਾਮ ਜਗੀਰ ਖਿਲੰਦੇ ਦੌਲਤ ਲੇਤਿ ਸਕਲ ਹੀ ਨਿਤ ਸੁਖ ਮਾਨਿ। ਕਾਜ ਪਰਯੋ ਅਬਿ ਮਾਲਕ ਕੋ ਇਹ ਕਯੋਂ ਨ ਕਰਤਿ ਹ੍ਵੈ ਕੈ ਸਵਧਾਨ। ਸਨਮੁਖ ਹੁਇ ਤਨ ਲਰਤਿ ਨ ਰਨਕੌ, ਕਰਿ ਰਾਖੇ ਅਬ ਪਯਾਰੇ ਪ੍ਰਾਨ॥੧੦॥ ਨਿਮਕਹਰਾਮੀ ਬਨਹੁ ਨ, ਭਾਈ[5]! ਹਮਰੋ ਲਸ਼ਕਰ ਮਹਿਦ ਮਹਾਨ। ਬਿੱਦਯਾ ਸ਼ਸਤ੍ਰਨਿ ਕੀ ਸਭਿ ਜਾਨਹੁ ਭਏ ਅਰੋਹਨਿ ਬਲੀ ਕਿਕਾਨ। ਭਾਗੇ ਕਹਾਂ ਰਹਹੁ,ਕੋ ਬਲ ਨਹਿਂ, ਕਯੋਂ ਕੁਲ ਲਾਜ ਨ ਕਰਤੇ ਕਾਨ?ਪੁਨ ਕਿਸ ਕਾਮ ਸ਼ਾਹੁ ਕੇ ਆਵਹੁ ਅਲਪ ਕਾਮ ਭੀ ਇਤੋ ਸਰਾਨ[6]। ੧੧ ॥ ਕਹਾਂ ਗੁਰੂ ਪਹਿ ਦਲ ਬਲ, ਜੋਧੇ ਹਮਤੇ ਦਸ ਗੁਨ ਥੋਰੇ ਜਾਨਿ। ਅਰਯੋ ਰਹਯੋ ਪਕਰਯੋ ਨ ਗਯੋ ਜਬਿ ਕਯਾ ਤੁਮਰੀਮਾਨ ਹਿੰਕੋਆਨਿ[7]?ਗਹੋ ਕਿ ਮਾਰਹੁ ਨਾਂਹਿ ਤ ਮਰੀਯਹਿ, ਰਹਿ ਆਵਹਿ ਤੌ ਬਾਤ ਜਹਾਨ'। ਸੁਨਿ

[1]ਰਿਜ਼ਕ ਦਾ। [2]ਜਾਣੋ। [3]ਦਿਦਾਰ ਅਲੀ। [4]ਮੁਰਾਤਬੇ। [5]ਹੇ ਭਰਾਵੋ। [6]ਪੂਰਾ ਨਾ ਹੋਯਾ। [7]ਕਦਰ

ਦਿਦਾਰਲੀ ਸੱਧਦ ਬੋਲਯੋ 'ਤੀਖਨ ਭੀਖਨ ਗੁਰ ਕੇ ਬਾਨ ॥੧੨॥ ਸਨ-ਮੁਖ ਠਹਿਰਨਿ ਦੇਤਿ ਨਹੀਂ ਸੋ ਭੀਨ ਭੀਨ ਮਹਿਂ ਪਾਰ ਪਰੰਤਿ। ਜਿਨ ਕੇ ਲਗੇ ਨ ਉਕਸਨ ਪਾਏ[1], ਇਕ ਪੈਂਦੇ ਖਾਂ ਸੋ ਬਲਵੰਤ। ਦੇਤਿ ਧਕੇਲੇ, ਹਯ ਧਰ ਮੇਲੇ, ਕੋਇ ਨ ਝੇਲੇ ਕਰਿਦੇ ਅੰਤਿ[2]। ਤੁਮ ਭਾਖਤਿ ਗੁਰੁ ਢਿਗ ਦਲ ਥੋਰਾ ਅਪਨੋ ਲਸ਼ਕਰ ਬਹੁ ਨਿਬਰੰਤਿ[3]॥੧੩॥ਦੇਖੋ ਆਗੇ ਹੁਇ,ਗਨ ਲੋਥਨਿ, ਮਰੇ ਹਜ਼ਾਰੋਂ ਮੁਗ਼ਲ ਪਠਾਨ'। ਸੁਨਿ ਬਰਿਆਮ ਬਿਸਾਲ ਗੁਰੂ ਕੋ[4] ਕੁਪਯੋ ਅਧਿਕ ਹੀ ਮੁਗ਼ਲਸਖਾਨ। ਚਲਯੋ ਆਪ ਹੁਇ ਸਨਮੁਖ ਰਣ ਕੋ ਬਾਮ ਬਿਲੋਚਨ ਫਰਕਯੋ ਜਾਨਿ। ਮੁਰਝਾਯੋ-ਅਬਿ ਹਟਨਿ ਬਨਹਿ ਨਹਿਂ-ਮੂਢ ਬਿਸੁਰਤਿ ਜਨੁ ਭਾ ਹਾਨ॥੧੪॥ਉਮਡਯੋ ਲਸ਼ਕਰ ਪਿਖਿਸਰ-ਦਾਰਨਿ ਏਕੋ ਬਾਰ ਪਰੇ ਅਰਿਰਾਇ। ਸ਼ਲਖ ਤੁਫੰਗਨਿ ਕੀ ਬਡ ਛੂਟਤਿ ਉਠਯੋ ਧੂਮ ਜਨੁ ਘਨ ਗਨ ਛਾਇ। ਜ੍ਵਾਲਾ ਬਮਣੀ ਤੇ[5] ਛੁਟਿ ਗੁਲਕਾਂ ਸਮ ਓਰਨਿ ਕੀ[6] ਬਡ ਬਰਖਾਇ।ਫੋਰੇ ਸੂਰ ਸਰੀਰਨਿ ਉਰ, ਸਿਰ, ਟੂਟੀ ਭੁਜਾ, ਲਾਤ, ਗਨ ਪਾਇ[7] ॥੧੫॥ ਇਤ ਸ੍ਰੀ ਹਰਿਗੋਵਿੰਦ ਅਨੰਦੇ ਬੀਰ ਬਿਲੰਦ ਬੀਰ ਰਸ ਧਾਰਿ। ਜਾਤੀ ਮਲਕ, ਬਿਧੀ ਚੰਦ, ਪੈਂਦਾ,ਇਨ ਕੋ ਹੇਰਿ ਦਿਏ ਲਲਕਾਰ।'ਓਰੜ ਪਰੇ ਤੁਰਕ ਗਨ ਸਾਰੇ ਹੋਹੁ ਸੁਚੇਤ ਹਤਹੁ ਹਥਿਆਰ। ਨਮਸਕਾਰਨੀ ਤੇ[8] ਗਨ ਗੁਲਕਾਂ ਕੋ ਚਾਪਨਿ ਤੇ ਬਾਨਨਿ ਮਾਰਿ ॥੧੬॥ ਪ੍ਰਥਮ ਕਰਹੁ ਸੰਗ੍ਰਾਮ ਇਨਹੁਂ ਕੋ ਬਹੁਰੋ ਸਭਿ ਐਂਚਹੁ ਤਲਵਾਰ। ਕਾਟਿ ਕਾਟਿ ਡਾਟਹੁ ਅਰੁ ਫਾਟਹੁ[9], ਨਹਿ ਪਾਟਹੁ[9] ਮਿਲਿ ਕੈ ਇਕ ਬਾਰਿ। ਕਤਲੇ ਕਰਹੁ ਮੁਰਹੁ ਨਹਿ ਧੁਰਿ ਲਗਿ[10] ਇਨ ਕੋ ਬਲ ਗੁਰ ਲਿਯੋ ਨਿਕਾਰਿ।ਅੰਗ ਸੰਗ ਸ੍ਰੀ ਨਾਨਕ ਹਮਰੇ, ਬਿਜੈ ਧਰੋ ਅਰਿ ਲਸ਼ਕਰ ਮਾਰਿ'। ੧੭॥ ਆਵਤਿ ਸੈਨ ਮਲੇਛੀ ਪਿਖਿ ਕੈ ਹੱਲਾ ਕਰਯੋ ਰਿਦੈ ਸਭਿ ਜਾਨਿ। ਹੁਕਮ ਗੁਰੂ ਕੋ ਸੁਨਿ ਕਰਿ ਸਾਰੇ ਭਯੋ ਬਚਨ ਰਿਪੁ ਕੋ ਬਲ ਹਾਨਿ।ਆਗੈ ਧਾਇ ਪਰੇ ਸਿਖ ਸਾਰੇ ਕਾਸ਼ਟ ਪਿਸ਼ਟਨਿ[11] ਛੋਰਿ ਮਹਾਨਿ। ਮੁਗ਼ਲ ਪਠਾਂਨ ਆਨਿ ਕੈ ਸਨਮੁਖ ਬਰਖਾ ਕਰੀ ਬ੍ਰਿੰਦ ਗੁਲਕਾਨਿ ॥ ੧੮ ॥ ਹਰਿ ਬੋਲਮਨਾ ਛੰਦ॥ ਭਟ ਕੋਪ ਭਰੇ। ਦਿਸਿ ਦੋਇ ਜੁਰੇ। ਇਸ ਭਾਂਤਿ ਥਿਰੇ।

---

[1]ਹਿਲਣ ਨਾ ਪਾਏ। [2]ਧੱਕਾ ਦੇਕੇ ਘੋੜਿਆਂ ਨੂੰ ਬੀ ਧਰਤੀ ਤੇ ਸੁੱਟ ਦਿੰਦਾ ਹੈ ਕਿਸੇ ਤੋਂ (ਉਸ ਦਾ ਵਾਰ) ਝੱਲਿਆ ਨਹੀਂ ਜਾਂਦਾ, ਮਾਰ ਹੀ ਸੁੱਟਦਾ ਹੈ। [3]ਨਿੱਬੜਦਾ ਜਾਂਦਾ ਹੈ। [4]ਗੁਰੂ ਜੀ ਦੀ ਬਹੁਤ ਬਹਾਦਰੀ। [5]ਬੰਦੂਕਾਂ ਤੋਂ। [6]ਗੜਿਆਂ ਵਾਂਙੂ। [7]ਪੈਰ। [8]ਤਾੜੇ ਤੇ ਪਾੜੋ। [9](ਪਰ) ਆਪੋ ਵਿਚੋਂ ਵੱਖ ਨਾ ਹੋਵੇ। [10]ਅੰਤ ਤਕ। [11]ਬੰਦੂਕਾਂ।

ਜਨੁ ਥੰਭ ਖਰੇ ॥ ੧੯ ॥ ਗੁਲਕਾਂ ਬਰਖੈਂ । ਰਿਪੁ ਕੋ ਧਰਖੈਂ[੧] । ਬਡਿ ਮਾਰ
ਮਚੀ । ਰਜ ਸ਼੍ਰੋਣ ਰਚੀ[੨] ॥ ੨੦ ॥ ਭਟ ਬ੍ਰਿੰਦ ਗਿਰੇ । ਮੁਖ ਕੋ ਨ ਮੁਰੇ ।
ਰਣ ਧੂਮ ਪਰੀ । ਗਨ ਸੈਨ ਮਰੀ ॥ ੨੧ ॥ ਬਹੁ ਬਾਨ ਛੁਟੇ । ਰਿਸਿ
ਬੀਰ ਜੁਟੇ । ਦ੍ਰਿਗ ਲਾਲ ਕਰੇ । ਪਗ ਰੋਪਿ ਅਰੇ[੩] ॥ ੨੨ ॥ ਦਿਸਿ* ਦ੍ਵੈ ਨ
ਹਟੇ । ਥਿਰ ਬਾਨ ਕਟੇ । ਗਿਰਿ ਭੂਮਿ ਪਰੇ । ਪਿਖਿ ਹੂਰ ਬਰੇ[੪] ॥ ੨੩ ॥
ਮੁਖ ਚੰਦ ਫਬੈ । ਤਨ ਗੌਰ ਸਬੈ । ਮ੍ਰਿਗ ਨੈਨ ਬਨੇ । ਮਨ ਪ੍ਰੇਮ ਸਨੇ ॥
੨੪ ॥ ਅਸ ਹੂਰ ਫਿਰੈਂ । ਪਿਖਿ ਸੂਰ ਬਰੈਂ[੫] । ਉਤਸਾਹ ਮਹਾਂ । ਰਣ ਹੋਤਿ
ਜਹਾਂ ॥ ੨੫ ॥ ਹਯ ਪ੍ਰੇਰਤਿ ਹੈਂ । ਰਣ ਫੇਰਤਿ† ਹੈਂ । ਇਕ ਟੇਰਤਿ
ਹੈਂ । ਫਿਰ ਘੇਰਤਿ ਹੈਂ ॥ ੨੬ ॥ ਗੁਰ ਤੀਰ ਹਤੇ । ਰਹਿਂ ਜੰਗ ਫਤੇ ।
ਖਪਰੇ ਖਰ ਹੈਂ । ਦ੍ਰਿਢ ਜੇ ਸਰ ਹੈਂ[੬] ॥ ੨੭ ॥ ਤਨ ਪਾਰ ਪਰੈਂ । ਤਤਕਾਲ
ਮਰੈਂ । ਜਨੁ ਨਾਗ ਡਸੇ । ਇਮ ਬਾਨ ਲਸੇ ॥੨੮॥ ਥਲ ਭੀਮ[੭] ਭਯੋ ਪਲ[੮]
ਸ਼੍ਰੋਣ[੯] ਪਯੋ । ਖਗ ਖਾਹਿਂ ਮਹਾਂ । ਗਨ ਸਯਾਲ ਤਹਾਂ ॥ ੨੯ ॥ਦੋਹਰਾ॥ ਦੋਨਹੁੰ
ਦਲ ਹੱਲਾ ਕਰਯੋ ਮਿਲਿ ਗਏ ਆਪ ਸਮਾਂਹਿ। ਕਟਿ ਕਟਿ ਝਟ ਪਟ ਗਿਰਤਿ
ਹੈਂ, ਹਯ ਤੇ ਤਰ ਪਰ ਜਾਹਿ[੧੦] ॥ ੩੦ ॥ ਭੁਜੰਗਪ੍ਰਯਾਤ ਛੰਦ ॥ ਸਰੋਹੀ ਚਲੀ
ਬਾਢ ਵਾਰੀ ਹਲੱਬੀ[੧੧] । ਖਿਚੇ ਮਯਾਨ ਤੇਗੇ ਫੁਲਾਦੀ ਜੁਨੱਬੀ[੧੨] । ਸੁ ਖੰਡੇ
ਦੁਧਾਰੇ ਪ੍ਰਚੰਡੇ ਚਮੱਕੇ । ਚਲੀ ਸੈਫ ਸਾਫੈ ਕਟੈਲੀ ਦਮੱਕੇ[੧੩] ॥੩੧॥ ਲਗੇ
ਖੱਗ ਪੈ ਖੱਗ,ਟੂਟੇ,ਛਣੰਕੈ।ਗਰੇ ਮੈਂ ਸੰਜੋਏ, ਕਿ ਤਾਂ ਸੋਂ ਝਣੰਕੈ । ਚਲੇ ਸੇਲ
ਸੇਲੇ ਭਈ ਰੇਲ ਪੇਲੇ । ਮਨੋਂ ਰੰਗ ਲੇ ਲੇ ਮਿਲੇ ਫਾਗ ਖੇਲੇ[੧੪]॥੩੨॥ਭੁਜਾ-
ਦੰਡ ਕੰਧੇ ਗਰੇ ਕਾਟ ਡਾਰੇ।ਕਿਸੂ ਤੁੰਡ[੧੫] ਮੁੰਡੇ[੧੬] ਕਿ ਰੁੰਡੋ[੧੭] ਬਿਦਾਰੇ। ਕਟੀ
ਅੰਗੁਰੀ ਹਾਥ ਲੋਹੂ ਬਹੰਤਾ । ਬਢ੍ਯੋ[੧੮] ਪੈਰ ਕਾਂਕੋ ਨ ਊਠੇ ਸਕੰਤਾ ॥ ੩੩ ॥
ਕਟਯੋ ਗੋਡ ਕਾਂਕੋ, ਕਿ ਜੰਘਾ ਭਿਦੀ ਹੈਂ[੧੯] । ਉਰੂ ਬਾਢਿ ਗੇਰੇ ਕਿ ਛਾਤੀ

---

[੧] ਕੰਬਾਉਂਦੀਆਂ (ਅ) ਹਰਾਉਂਦੀਆਂ [ਸੰਸ:, ਧਰ੍ਖਣ]। [੨] ਧੂੜ ਲਹੂ ਨਾਲ ਰਚ ਗਈ। [੩] ਪੈਰ ਟਿਕਾਕੇ ਅੜੇ। [੪] ਹੂਰਾਂ ਨੇ ਵੇਖਕੇ ਵਰ ਲਏ। [੫] ਸੂਰਮਿਆਂ ਨੂੰ ਵੇਖਕੇ ਵਰਦੀਆਂ ਹਨ। [੬] ਜੋ ਤਿੱਖੇ ਤੇ ਪੱਕੇ ਖਹੇ ਤੀਰ ਹਨ। [੭] ਭਯਾਨਕ। [੮] ਮਾਸ। [੯] ਲਹੂ। [੧੦] ਘੋੜੇ ਤੋਂ ਹੇਠਾਂ (ਧਰਤ ਤੇ) ਜਾ ਪੈਂਦੇ ਹਨ। [੧੧] ਤਲਵਾਰ ਚਲੀ ਤੇਜ਼ ਧਾਰ ਵਾਲੀ ਹਲਬ(ਸ਼ਹਿਰ ਦੀ ਬਨੀ ਹੋਈ)। [੧੨] ਜਨਬ ਸ਼ਹਿਰ ਦੀ ਬਣੀ ਤਲਵਾਰ। [ਫਾ:, ਜਨਬ]। (ਅ) ਗਿੰ:ਗ: ਭਾ: ਵਿਚ ਜਨੈਬ ਨਾਮ ਤਲਵਾਰ ਦਾ ਹੈ। [੧੩] ਤਲਵਾਰਾਂ ਸਾਫ ਕੱਟਣ ਵਾਲੀਆਂ ਚਮਕਦੀਆਂ ਹਨ। [੧੪] ਮਿਲਕੇ ਹੋਲੀ ਖੇਡਦੇ ਹਨ। [੧੫] ਮੁਖ। [੧੬] ਸਿਰ। [੧੭] ਧੜ। [੧੮] ਵੱਢਿਆ ਗਿਆ। [੧੯] ਵਿੰਨ੍ਹੀਆਂ ਗਈਆਂ ਹਨ।

*ਪਾ:—ਪਗ। †ਪਾ:—ਛੇਰਤਿ।

ਛਿਦੀ ਹੋਗਈ ਲੋਥ ਪੈ ਲੋਥ ਗੁੰਥੀ ਬਿਥਾਰੀ[1]।ਪਰੇ ਸੀਸ ਫੂਟੇ ਹਯੰ ਪਾਇ ਧਾਰੀ[2] ॥ ੩੪ ॥ ਤਥਾ ਮੁੱਛ ਜੋਧਾ ਝਟਾ ਪੱਟ ਹੋਏ। ਗਹੇ ਸਾਂਗ ਨੇਜ਼ੇ ਪ੍ਰਹਾਰੇ ਪਰੋਏ। ਚਲੀ ਤੇਗ਼ ਐਸੇ ਬਡੇ ਬੀਰ ਮਾਰੇ। ਜਥਾ ਕਾਟਿ ਖਾਤੀ ਗਨੰ ਕਾਠ ਡਾਰੇ[3] ॥ ੩੫ ॥ ਤੁਫੰਗੈਂ ਭਈ ਬੰਦ,ਜੁੱਟੈਂ ਕ੍ਰਿਪਾਨੈਂ।ਖਚਾ ਖੱਚ ਮਾਚੀ ਗਚਾ ਗੱਚ ਠਾਨੈਂ[4]। ਜਮੀ ਹਾਥ ਮੁਸ਼ਟੈਂ ਲਹੂ ਲਾਗਿ ਰਾਗੇ। ਕਟੇ ਬਾਹੁ ਜੰਘਾ ਮਨੋ ਬ੍ਰਿੱਛ ਛਾਂਗੇ ॥੩੬॥ ਪਰੇ ਸੂਰ ਸੁੱਤੇ ਸੁ ਆਖੈਂ ਪਸਾਰੀ। ਭਕਾ ਭੁੱਕ ਬੋਲੈਂ ਲਹੂ ਘਾਵ ਭਾਰੀ। ਕਿਤੇ ਬੀਰ ਔਂਧੇ ਕਿ ਸੂਧੇ ਪਰੇ ਹੈਂ। ਚਲੇ ਦੌਰ ਘੋਰੇ ਤਹਾਂ ਸੋ ਦਰੇ ਹੈਂ[5] ॥ ੩੭ ॥ ਖਿਰੇ ਰੰਗ ਲਾਲੰ ਬਡੇ ਸੂਰ ਭਾਸੇ। ਜਥਾ ਮਾਸ ਬੈਸਾਖ ਫੂਲੇ ਪਲਾਸੇ[6]। ਅਧੂਮੰ[7] ਜਥਾ ਲਾਟ ਬੰਨ੍ਹੀ[8] ਪ੍ਰਕਾਸ਼ੀ। ਚਲੈਂ ਤੇਗ ਬ੍ਰਿੰਦੀ ਦਿਪੈਂ ਚੰਚਲਾ ਸੀ[9]॥੩੮॥ ਕਹਾਂ ਲੌ ਕਹੌਂ ਜੰਗ ਕੀ ਬਾਤ ਜੋਈ।ਕਟੇ ਅੰਗ ਜੋਧਾਨਿ ਕ੍ਰੋਧਾਨ ਖੋਈ। ਰੁਕਯੋ ਖੇਤ ਸਾਰੋ ਨ ਘੋਰੇ ਧਵਾਵੈਂ। ਚਲਯੋ ਹੂੰ ਨ ਜਾਈ ਕਹਾਂ ਸੋ ਚਲਾਵੈਂ ॥ ੩੯ ॥ ਚੌਪਈ ॥ ਕਰਯੋ ਕ੍ਰਿਪਾਨਨਿ ਸੋਂ ਘਮਸਾਨਾ। ਬਜਯੋ ਲੋਹ ਜਿਮ ਘਰੈਂ ਮਹਾਨਾ। ਐਸੀ ਬਾਤ ਭਈ ਤਿਸ ਕਾਲਾ। ਗਹੀ ਮਲੇਛਨਿ ਗਨ ਕਰਵਾਲਾ[10]॥੪੦॥ਕੇਤਿਕ ਪਰੀ ਟੂਟ ਕਰਿ ਧਰਨੀ[11]। ਗਹੀ ਰਹੀ ਕਰ ਮੁਸ਼ਟ ਸੁਵਰਨੀ[12]। ਕਿਤਿਕ ਸਭਟ ਕੋ ਚਲਯੋ ਨ ਹਾਥਾ। ਭਯੋ ਸਥੰਭ ਤ੍ਰਾਸ ਕੇ ਸਾਥਾ ॥ ੪੧ ॥ ਕੇਤਿਕ ਬੀਰਨਿ ਕੀ ਮਤਿ ਮਾਰੀ। ਰੋਮ ਨ ਕਾਟਯੋ ਕਰੇ ਪ੍ਰਹਾਰੀ। ਕੇਤਿਕ ਤੁਰੰਗ ਧਵਾਵਤਿ ਜਾਤੇ। ਉਗਲ ਮਯਾਨ ਤੇ ਖੜਗ ਪਪਾਤੇ[13] ॥ ੪੨ ॥ ਕਹੈਂ ਮਲੇਛ 'ਦਗਾ ਦਿਯ ਲੋਹੇ। ਕਰੇ ਪ੍ਰਹਾਰ ਬਿਫਲ ਸਭਿ ਹੋਹੇ'।ਗੁਰ ਸਿੱਖਯਨ ਕ੍ਰਿਪਾਨ ਮੂਲ ਥੋਰੇ। ਭਏ ਸੁ ਤਿਸ ਛਿਨ ਤੀਖਨ ਘੋਰੇ[14] ॥ ੪੩ ॥ ਸਹਿਜੇ ਚਲਹਿ ਤਾਰ ਸਮ ਨਿਕਸੈਂ। ਕਾਟਿ ਕਾਟਿ ਤੁਰਕਨਿ, ਸਿਖ ਬਿਗਸੈਂ। ਸਭਿ ਮਲੇਛ ਤਬਿ ਸ੍ਰਮ ਕੇ ਸੰਗ। ਸਪਤ ਜਾਮ ਭੇ ਚਢੇ ਤੁਰੰਗ[15] ॥ ੪੪ ॥ ਕਰਤਿ ਜੰਗ ਤ੍ਰੈ ਪਹਿਰ

---

[1](ਲਹੂ ਨਾਲ) ਗੁੱਥੀਆਂ ਹੋਈਆਂ (ਲੋਥਾਂ ਕਿਤੇ) ਲੋਥ ਤੇ ਲੋਥ (ਤੇ ਕਿਤੇ) ਖਿੱਲਰੀਆਂ ਪਈਆਂ ਹਨ। [2]ਘੋੜਿਆਂ ਦੇ ਪੈਰ ਰੱਖਣ ਨਾਲ। [3]ਜਿਵੇਂ ਤ੍ਰਖਾਣ ਸਮੂਹ ਲਕੜੀ ਕੱਟ ਸੁੱਟਦਾ ਹੈ। [4]ਥਾਂ (ਲਹੂ ਨਾਲ) ਗੱਚ ਕਰ ਦਿਤਾ। [5]ਦਰੜ ਦਿਤੇ ਹਨ। [6]ਛਿੱਛਰਾ। [7]ਧੂਆਂ ਰਹਤ। [8]ਅਗਨੀ ਦੀ ਲਾਟ। [9]ਬਿਜਲੀ ਵਤ ਪ੍ਰਕਾਸ਼ਦੀਆਂ ਹਨ। [10]ਤਲਵਾਰਾਂ। [11]ਧਰਤੀ ਤੇ। [12]ਹੱਥ ਵਿਚ ਸੋਨੇ ਦੀਆਂ ਮੁੱਠਾਂ ਫੜੀਆਂ ਰਹਿ ਗਈਆਂ। [13]ਮਿਆਨ ਤੋਂ ਕਢਦਿਆਂ ਤਲਵਾਰਾਂ ਡਿੱਗ ਪੈਂਦੀਆਂ ਹਨ। [14]ਬਹੁਤ ਤਿੱਖੇ। [15]ਘੋੜੇ ਤੇ ਚੜ੍ਹਿਆਂ ਸੱਤ ਪਹਿਰ ਹੋ ਗਏ।

ਬਿਤਾਏ। ਨਹਿਂ ਸੁਪਤੇ ਨਾਹਨ ਕੁਛ ਖਾਇ। ਖੜਗ ਜੰਗ ਜਬਿ ਮਚ੍ਯੋ ਕਰਾਰਾ। ਮਾਯਾ ਮੋਹ ਰਿਪੁਨ ਪਰ ਡਾਰਾ ॥ ੪੫ ॥ ਦੋਹਰਾ ॥ ਏਕ ਛੁਧਤਿ, ਦੂਜੇ ਥਕਤਿ, ਤੀਜੇ ਰਿਸ ਗੁਰ ਕੀਨਿ। ਸਿਥਲ[1] ਅੰਗ ਤੁਰਕਨਿ ਕਰੇ ਸਿਖ ਸਭਿ ਭੇ ਬਲ ਪੀਨ ॥੪੬॥ ਸਪਤ ਸਹੰਸ੍ਰ ਜੁ ਬਾਹਨੀ ਭਈ ਕਤਲ ਤਿਸ ਕਾਲ। ਬਾਕੀ ਭਟ ਜੇਤਿਕ ਬਚੇ ਤਿਨ ਕੈ ਤ੍ਰਾਸ ਬਿਸਾਲ ॥ ੪੭॥ ਬਜ੍ਯੋ ਖੜਗ ਘਟਿਕਾ ਚਤੁਰ ਹਟੇ ਸੂਰ ਨਿਜ ਓਰ[2]। ਲਰਤਿ ਅਘਾਈ ਬਾਹਨੀ ਭਾਜੇ ਦਿਯੋ ਸੁ ਛੋਰਿ ॥੪੮॥ ਬਿਸਰਾਮੇ ਅਰੁ ਤ੍ਰਿਪਤ ਥੇ ਪੁਨ ਗੁਰ ਬਖਸ਼੍ਯੋ ਜ਼ੋਰ। ਜਿਸ ਤੇ ਮਾਰ੍ਯੋ ਤੁਰਕ ਗਨਿ ਕਰ੍ਯੋ ਖੇਤ ਰਣ ਘੋਰ ॥ ੪੯ ॥ ਬਿਧੀ ਚੰਦ ਪੈਂਦਾ ਬਲੀ ਕਰਹਿਂ ਪ੍ਰਹਾਰ ਜਿ ਏਕ। ਦ੍ਵਿਇ ਤ੍ਰੈ ਕਾਰਤਿ ਸੁਭਟ ਕੋ, ਮਾਰੇ ਏਵ ਅਨੇਕ ॥ ੫੦ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਜੰਗ' ਪ੍ਰਸੰਗ ਬਰਨਨੰ ਨਾਮ ਤ੍ਰੋਦਸਮੋ ਅੰਸੂ ॥ ੧੩ ॥

## ੧੪. [ਦੂਤ ਆਵਨ]।

ਦੋਹਰਾ ॥ ਮੁਗ਼ਲ ਪਠਾਨ ਮਹਾਨ ਦਲ ਕਤਲ ਭਯੋ ਜਬਿ ਏਵ। ਸੁਭਟ ਸੰਭਾਰੇ ਆਪਨੇ ਸਗਰੇ ਸ੍ਰੀ ਗੁਰ ਦੇਵ ॥੧॥ ਚੌਪਈ ॥ ਮੁਗ਼ਲਸਖਾਨ ਬਿਰ੍ਯੋ ਇਕ ਥਾਨ। ਜਿਸ ਕੈ ਚਿੰਤਾ ਸ਼ੋਕ ਮਹਾਨ। ਜਿਤਿਕ ਸਹੰਸ੍ਰ ਬਚੇ ਭਟ ਹਾਰੇ। ਸਭਿ ਦਿਸ਼ਿ ਤੇ ਤਿਸ ਪਾਸ ਪਧਾਰੇ ॥ ੨॥ ਤਬਹਿ ਦੂਤ ਇਕ ਨਿਕਟਿ ਬੁਲਾਯੋ। ਕਹਿ ਬਹੁ ਬਿਧਿ ਗੁਰੁ ਨਿਕਟ ਪਠਾਯੋ। ਸ਼ਸਤ੍ਰ ਹੀਨ ਹੁਇ ਗਯੋ ਅਗਾਰੀ। ਹਾਥ ਜੋਰਿ ਕਰਿ ਬੰਦਨ ਧਾਰੀ[3] ॥ ੩ ॥ 'ਗੁਰੂ ਸਾਹਿਬ! ਸੁਨੀਯਹਿ ਦੇ ਕਾਨ। ਮੋਹਿ ਪਠਾਯੋ ਮੁਗਲਸਖਾਨ। ਕਹੀ ਆਪਿ ਕੋ ਬਾਤ ਭਲੇਰੀ:-ਤਜਹੁ ਲਰਾਈ ਭਈ ਘਨੇਰੀ ॥ ੪ ॥ ਹਜ਼ਰਤ ਕੋ ਅਬਿ ਦੀਜਹਿ ਬਾਜ। ਨਹਿਂ ਬਲ ਅਸ ਜਹਿਂ ਬਸਿ ਹੋ ਭਾਜ। ਨਾਹਕ ਪ੍ਰਾਨ ਦੇਤਿ ਕਯੋਂ ਲਰਿ ਕੈ। ਕਯਾ ਸੁਧਰਹਿ ਜਬਿ ਮਰਿ ਹੋ ਅਰਿ ਕੈ ॥੫॥ ਕਈ ਲਾਖ ਸੈਨਾ ਪਤਿਸ਼ਾਹੀ। ਕਿਮਿ ਸਮਤਾ ਚਾਹਹੁ ਚਿਤ ਮਾਂਹੀ। ਅਲਪ ਬਾਜ਼ ਕੀ ਬਾਤ ਪਛਾਨੋ। ਇਤੋ ਬਿਗਾਰ ਅਪਨਿ ਕਯੋਂ ਠਾਨੋ ॥੬॥ ਕਰੀ ਭੂਲਿ ਕਰਿ ਸਮੁਝਹੁ ਅਬੈ। ਮੋ ਸੰਗ ਮਿਲਹੁ ਸੁਧਾਰਹੁ ਸਬੈ। ਸ਼ਾਹੁ ਸਮੀਪ ਆਪ ਲੇ ਚਲੋਂ। ਤੁਮਹਿ ਮਿਲਾਇ ਭਲੇ ਕਰਿ ਮਿਲੋਂ ॥ ੭ ॥ ਜੋ ਕੀਨਿਸਿ ਅਪਰਾਧ ਬਿਸਾਲਾ। ਛਿਮਾ ਕਰਾਵੈਂ ਮੈਂ ਤਤਕਾਲਾ। ਨਿਜ ਪੁਰਿ ਆਦਿ ਗ੍ਰਾਮ ਜੇ ਸਾਰੇ। ਭੁੰਚਹੁ ਨਿਤ ਜਿਮ ਅਹੇ ਅਗਾਰੇ[4] ॥ ੮॥ ਅਬਿ ਲੌ

[1] ਢਿੱਲੇ। [2] ਆਪੋ ਆਪਣੇ ਪਾਸੇ। [3] (ਉਸ ਦੂਤ ਨੇ) ਨਮਸਕਾਰ ਕੀਤੀ। [4] ਜਿਵੇਂ ਅੱਗੇ ਹੋ।

ਲਖਹੁੰ[1] ਆਪਿ ਕੀ ਨੀਕੀ। ਕਰਹੁ ਕੁਸ਼ਲ ਨਿਜ ਅਰੁ* ਸਭਿ ਜੀ ਕੀ। ਨਾਂਹਿ ਤ ਲੀਜੈ ਰਿਦੈ ਬਿਚਾਰਿ। ਜੇਤਿਕ ਹੋਇ ਤੁਮਾਰ ਬਿਗਾਰਿ ॥ ੯ ॥ ਸ਼ਾਹਜਹਾਂ ਕੋ ਤੇਜ਼ ਬਿਸਾਲ॥ ਜਿਸ ਕੋ ਝੁਕੈਂ ਸਕਲ ਮਹਿਪਾਲ॥ ਦੇਸ਼ਨਿ ਕੇ ਪਤਿ ਜੇ ਬਰਿਆਮੂ[2]। ਠਾਨਹਿੰ ਆਨਿ ਸਲਾਮ ਤਮਾਮੂ ॥ ੧੦ ॥ ਮਾਰ-ਵਾੜ, ਹਾਂਡੇ, ਰਾਠੌਰ[3]। ਜਿਨ ਢਿਗ ਬਡੇ ਮਵਾਸੇ ਠੌਰਿ। ਦਿਸ਼ਿ ਦੱਛਣ ਕੇ ਦੇ ਦੇ ਡੋਰੇ। ਹੋਇ ਦੀਨ ਮਿਲਿ ਸ਼ਾਹੁ ਨਿਹੋਰੇ[4] ॥ ੧੧ ॥ ਪੂਰਬ ਦਿਸ਼ਿ ਕੇ ਆਦਿ ਬੰਗਾਲਾ। ਝੁਕੇ ਮਹਿਪ ਲਖਿ ਤੇਜ ਬਿਸਾਲਾ। ਪੁਨ ਪਰਬਤ ਬਾਸੀ ਜੇ ਰਾਜਾ। ਲੇ ਕਰਿ ਭਲੇ ਸੁਗਾਤ[5] ਸਮਾਜਾ[6] ॥ ੧੨ ॥ ਤਨੁਜਾ ਡੋਰੇ ਦੇ ਦੇ ਮਿਲੇ। ਅਪਨੇ ਕਾਜ ਸਵਾਰਹਿੰ ਭਲੇ। ਪਸ਼ਚਮਿ ਦਿਸ਼ਿ ਜਹਿੰ ਬਲਖ ਬੁਖਾਰਾ। ਗਿਨੌਂ ਕਹਾਂ ਲਗਿ ਦੇਸ਼ ਉਦਾਰਾ[7] ॥੧੩॥ ਫਿਰਹਿ ਸਭਿਨਿ ਮਹਿੰ ਸ਼ਾਹੁ ਦੁਹਾਈ। ਪਿਖਿ ਪ੍ਰਤਾਪ ਕੋ ਸਭਿ ਡਰਪਾਈ। ਨਹੀਂ ਜਗਤ ਮਹਿੰ ਕੋ ਨਰ ਆਨ। ਜੋ ਸਨਮੁਖ ਹੁਇ ਬਨਹਿ ਸਮਾਨ ॥੧੪॥ ਲਾਖਹੁੰ ਚਢਹਿੰ ਬਾਹਨੀ ਸੰਗਿ। ਆਇਸੁ ਮਾਨਿ ਪ੍ਰਾਨ ਦੇਂ ਜੰਗਿ। ਤੁਮ ਕਿਸਿ ਕੇ ਬਲ ਕਰਹੁ ਲਰਾਈ। ਮੁਸ਼ਕਲ ਬਨਹਿ, ਬਸਹੁ ਕਿਸਿ ਥਾਂਈ ? ॥੧੫॥ ਅਰਹੁ ਲਰਹੁ ਹੋਵੈਂ ਹਤਿ ਪ੍ਰਾਨਾ॥ਜੀਵਹੁ ਛਪਹੁ ਜਾਇ ਕਿਸ ਥਾਨਾ?। ਮਾਨੋ ਮੋਰਿ ਕਹਨੋ ਦਿਹੁ ਬਾਜ। ਨਤੁ ਮੈਂ ਹਤੌਂ ਲਰਤਿ ਹੀ ਆਜ ॥੧੬॥ ਸ੍ਰੀ ਨਾਨਕ ਗਾਦੀ ਪਰ ਅਹੋ। ਪੂਰਬ ਰੀਤਿ ਜਥਾ ਤਿਮ ਰਹੋ। ਨਈ ਚਾਲਿ ਤੁਮ ਕੀਨਿਸਿ ਕੈਸੇ। ਸਮਤਾ ਚਹਤਿ ਸ਼ਾਹੁ ਕੀ ਜੈਸੇ ॥੧੭॥ ਤਖਤ ਰਚਨੋ ਅਰੁ ਚਮੂ ਬਨਾਵਹੁ। ਜਗ-ਸਾਦੇ ਪਤਿਸ਼ਾਹ-ਕਹਾਵਹੁ। ਇਹ ਸਭਿ ਤਯਾਗਿ ਬਾਜ਼ ਲਿਹੁ ਸੰਗਿ। ਮੈਂ ਕਰਿ ਦੇਉਂ ਸ਼ਾਹੁ ਸੋਂ ਰੰਗ[8]॥੧੮॥ਜੇ ਸਯਾਨੇ ਤੁਮਰੇ ਢਿਗ ਬਿਰਵਤਿ[9]। ਤਿਨਿ ਕੇ ਸਾਥ ਲੇਹੁ ਕਰਿ ਮਸਲਤਿ। ਜਯੋਂ ਆਛੀ ਤੁਮ ਕੋ ਬਨਿ ਆਇ। ਕਹਿ ਭੇਜਹੁ ਤਿਮ ਕਰਹਿੰ ਬਨਾਇ- ॥ ੧੯ ॥ ਸੁਨਤਿ ਦੂਤਿ ਕੇ ਬਚ ਮੁਸਕਾਏ। ਸ੍ਰੀ ਹਰਿ ਗੋਵਿੰਦ ਚੰਦ ਸੁਹਾਏ।ਸੁਨਹੁ ਦੂਤ ਅਬਿ ਬਾਕ ਹਮਾਰੇ। ਮੁਗਲਸਖਾਨ ਬਤਾਵਹੁ ਸਾਰੇ ॥ ੨੦ ॥-ਲਾਖ ਰਜਤਪਨ ਕੀਮਤਿ ਜਾਂਹੀ। ਅਸ ਬਾਜੀ[10] ਆਵਤਿ ਹਮ ਪਾਹੀ। ਮੋਲਿ ਖਰਚ ਸਿਖ ਮਗ ਮਹਿੰ ਲਯਾਵਤਿ। ਸੁਨਯੋ ਸ਼ਾਹੁ ਨੇ ਅਸ ਅਸੁ[11]ਆਵਤਿ॥

---

[1]ਸਮਝਦਾ ਹਾਂ। [2]ਬਹਾਦੁਰ। [3]ਰਾਜਪੂਤਾਂ ਦੀਆਂ ਜਾਤੀਆਂ। [4]ਬੇਨਤੀ ਕਰਦੇ ਹਨ। [5]ਤੁਹਫੇ, [6]ਸਮੂਹ। [7]ਬਹੁਤੇ। [8]ਸੁਲਹ। [9]ਰਹਿੰਦੇ ਹਨ। [10]ਘੋੜਾ। [11]ਐਸਾ ਘੋੜਾ। *ਪਾ:-ਘਰ।

੨੧ ॥ ਛੀਨਿ ਲੀਨਿ, ਸਿਖ ਕਹਿ ਬਹੁ ਰਹਯੋ। ਬਲ ਤੇ ਉਰ ਹੰਕਾਰਤਿ ਗਹਯੋ। ਗੁਰੁ ਪੀਰਨਿ ਕੋ ਤ੍ਰਾਸ ਨ ਕੀਨਿ। ਮਨ ਭਾਵਤਿ ਕਰਿ ਝਤਛਿਨਿ ਲੀਨਿ ॥ ੨੨॥ ਸੋ ਕਾਜ਼ੀ ਤੇ ਹਮ ਪੁਨ ਲਯੋ। ਪ੍ਰਥਮ ਬ੍ਰਿਤਾਂਤ ਤੋਹਿ ਕਹਿ ਦਯੋ। ਅਬਿ ਇਹ ਉਡਤਿ ਜਾਤਿ ਖਗ ਸਾਥ[1]।ਗਹਯੋ ਜਤਨ ਕਰਿ ਬਾਜ਼ ਸੁ ਹਾਥਿ ॥੨੩॥ ਸੋ ਪਲਟਾ ਹਮ ਨੇ ਨਿਜ ਲੀਨਿ। ਪ੍ਰਥਮ ਬਿਗਾਰਿ ਸ਼ਾਹੁ ਨੇ ਕੀਨਿ। ਇਸ ਕੋ ਪਿਤਾ ਅਦਾਇਬ ਰਾਖਤਿ। ਉੱਤਮ ਵਸਤੁ ਦੇਤਿ ਅਭਿਲਾਖਤਿ ॥ ੨੪ ॥ ਨਿਮਯੋ ਰਹਯੋ ਘਰ ਗੁਰੂ ਅਗਾਰੀ। ਡਰ ਖੁਦਾਇ ਕੋ ਰਿਦੇ ਮਝਾਰੀ। ਬਨੀ ਰਹੀ ਤਿਹ ਸਾਥਿ ਹਮਾਰੀ। ਬਿਤਯੋ ਕਾਲ ਚਿਰ ਨਹੀਂ ਬਿਗਾਰੀ ॥ ੨੫ ॥ ਇਹ ਖੁਦਾਇ ਕੋ ਜਾਨਹਿ ਨਾਂਹੀ। ਬਡੋ ਰਾਜ ਕੋ ਮਦ[2] ਇਸ ਮਾਂਹੀ। ਨਹਿਂ ਮਿਲਾਪਿ ਹਮਰੋ ਬਨਿ ਆਵੈ। ਦੇਹਿਂ ਜਿ ਬਾਜ਼ ਨ ਪਲਟਾ ਪਾਵੈਂ ॥ ੨੬ ॥ ਯਾਂਤੇ ਹਮਰੋ ਜੰਗ ਕਰਾਰਾ। ਮਾਰਹਿਂ ਤੁਰਕ, ਹਰਹਿਂ[3] ਹੰਕਾਰਾ। ਪੁਰਖ ਅਕਾਲ ਪ੍ਰਮੇਸੁਰ ਜੋਇ। ਸਭਿ ਅਵਨੀ ਕੋ ਮਾਲਿਕ ਸੋਇ ॥ ੨੭ ॥ ਤਿਸ ਕੇ ਕਰੇ ਇਸੀ ਮਹਿਂ[4] ਰਹੈਂ। ਭੋਗਹਿਂ ਖ਼ਾਨ ਪਾਨ ਸਭਿ ਲਹੈਂ। ਇਹ ਕਹਾ ਜੈਤੂ ਮਸ਼ਕ[5] ਸਮ ਤਹਾਂ। ਕੂਰੋ ਹੰਕਾਰਹਿ ਉਰ ਮਹਾਂ॥੨੮॥ਇਹ ਸਮ ਬੀਤੇ ਕਈ ਕਰੋਰ। ਗਿਨਤਯੋ ਜਿਨ ਕੋ ਪਾਇ ਨ ਓਰ[6]। ਸ੍ਰੀ ਨਾਨਕ ਦੀਨੋ ਇਨਿ ਰਾਜ। ਜਿਸ ਕਰਿ ਏਤੋ ਵਧਯੋ ਸਮਾਜ ॥੨੯॥ ਗੁਰੁ ਘਰ ਸੋਂ ਜਿ ਅਵੱਗਯਾ ਕੈਹੈ। ਸਨੇ ਸਨੇ ਸਭਿ ਛੀਨਿ ਸੁ ਲੈਹੈ। ਨਿਜ ਸਿੱਖਨਿ ਕੋ ਸਹਤ ਸਮਾਜ। ਦੈ ਹੈਂ ਸਭਿ ਅਵਨੀ ਕੋ ਰਾਜ ॥੩੦॥ ਜਿਸ ਜਲ ਤੇ ਪੰਕਜ ਨਿਪਜੈਹੈ। ਤਿਸ ਬਿਹੀਨ ਹੁਇ ਜਰ ਬਰ ਜੈਹੈ[7]। ਗੁਰੁ ਸੇਵਾ ਤੇ ਇਨ ਕੋ ਪ੍ਰਾਪਤਿ। ਸੋ ਨਹਿ ਰਹੈ, ਪਰੈ ਇਨ ਆਪਤਿ ॥ ੩੧ ॥ ਕਰਿ ਕੂਰੇ ਇਨਿ ਕੋ ਸਭਿ ਰੀਤਿ। ਰਾਜ ਪ੍ਰਤਾਪ ਜਾਇ ਸਭਿ ਬੀਤਿ। ਛੋਰਿ ਬਾਜ ਕੀ ਬਾਤਿ ਪਲਾਵਹੁ। ਜਾਇ ਸ਼ਾਹੁ ਅਪਨੇ ਸਮੁ-ਝਾਵਹੁ ॥ ੩੨ ॥ ਨਾਤੁਰ ਜਾਨਿ ਲੇਹੁ ਬਿਚ ਜੀ ਕੇ। ਕਰਿ ਸੰਗ੍ਰਾਮ ਹਤੌਂ ਸਭਿ ਨੀਕੇ। ਜਿਮ ਇਹ ਆਗੇ ਮਾਰੇ ਪਰੇ।ਜਿਸ ਕੇ ਜ਼ੋਰ ਸ਼ਾਹੁ ਮਦ ਭਰੇ॥ ੩੩ ॥ ਤਿਮ ਲਾਖਹੁੰ ਤੁਰਕਨਿ ਕੋ ਹਾਲਿ। ਮਾਰੌਂ ਕਰਿ ਕੈ ਜੰਗ ਕਰਾਲ। ਕਾਇਰੁ ਹੋਹਿ ਸੁ ਡਰਪਹਿ ਭਾਖੇ[8]*।ਹਮ ਤੌ ਸਦਾ ਜੁੱਧ ਅਭਿਲਾਖੇਂ॥੩੪॥

[1]ਪੰਛੀ ਨਾਲ। [2]ਹੰਕਾਰ। [3]ਨਾਸ਼ ਕਰਾਂਗੇ। [4]ਇਸੇ ਪ੍ਰਿਥਵੀ ਵਿਚ। [5]ਮੱਛਰ। [6]ਓੜਕ। [7]ਸੜ ਬਲ ਜਾਂਦਾ ਹੈ। [8]ਜੋ ਕਾਇਰ ਹੋਵੇ ਸੋ ਤੇਰੇ ਕਹਿਆਂ ਡਰੇ।

*ਇਹ ਕਾਇਰਤਾ ਪ੍ਰਜਾ ਵਿਚੋਂ ਕੱਢਣੀ ਹੀ ਤਾਂ ਆਪ ਦਾ ਅਸਲ ਪ੍ਰਯੋਜਨ ਸੀ।

ਚਿਰ ਕੇ ਰਹੇ ਪ੍ਰਤੀਖਤਿ ਧਾਮੂ । ਅਬਿ ਇਹ ਮਚਨੋ ਮਹਾਂ ਸੰਗ੍ਰਾਮੂ । ਬਹੁਤ
ਅਨੀ ਕੋ ਕਹਾਂ ਬਤਾਵੈਂ[1]। ਕਾਸ਼ਟ ਬ੍ਰਿੰਦ ਬਿਲੰਦ ਬਨਾਵੈਂ ॥੩੫॥ ਅਗਨਿ
ਸਮਾਨ ਜਾਨਿ ਲਿਹੁ ਮੋਹੀ । ਲਗੇ ਛਿਨਿਕ ਭਸਮੀ ਸਭਿ ਹੋਹੀ । ਅਜਹੂੰ
ਸਮਝ ਕਰਿ ਜਾਹੁ ਪਲਾਇ। ਨਾਂਹਿ ਤ ਮਰਹੁ ਜੁੱਧ ਮਹਿਂ ਆਇ ॥੩੬॥ ਲਵ-
ਪੁਰ ਲਗਿ ਕਾਟਤਿ ਹਮ ਜੈਹੈਂ।ਸਮੁਖ ਭਏ ਨਹਿਂ ਬਾਚਨਿ ਪੈਹੈਂ । ਕੁਪੇ ਬੀਰ
ਕਿਮ ਤਜਾਰੈਂ ਨਾਂਹੀ । ਨਿਸ਼ਚੈ ਲਖਹੁ ਅਪਨਿ ਮਨ ਮਾਂਹੀ–॥੩੭॥ ਸੁਨਿ
ਭੋ ਦੂਤ ! ਜਾਇ ਸਮਝਾਵਹੁ।–ਕਲੋਂ ਨਾਹਕ ਨਿਜ ਪ੍ਰਾਨ ਗਵਾਵਹੁ। ਕਹਹੁ
ਸ਼ਾਹੁ ਸੋਂ ਪਲਟੇ ਬਾਜਿ[2]। ਗੁਰੂ ਨੇ ਗਹਨੋ ਤੁਮਾਰੋ ਬਾਜ਼–'॥੩੮॥ਸਨੇ ਕੋਪ
ਗੁਰੁ ਕੇ ਬਚ ਸੁਨੇ । ਤੂਸ਼ਨਿ ਦੂਤ ਭਯੋ ਨਹਿ ਭਨੇ ।–ਨਹੀਂ ਜੁੱਧ ਤੇ ਗੁਰੂ
ਮਿਟਿਤਾ । ਇਤੇ ਮਰੇ ਸਮੁਝਨੋ ਨ ਕਦੀਤਾ–॥ ੩੯ ॥ ਗਮਨਨੋ ਜਿਸ ਬਲ
ਮੁਗਲਸਖਾਨ । ਸਕਲ ਹਕੀਕਤਿ ਕੀਨਿ ਬਖਾਨ । 'ਬਾਜ ਨ ਦੇਤਿ ਗੁਰੂ,
ਨਹਿਂ ਡਰੈ । ਕਿਤੋ ਆਇ ਲਸ਼ਕਰ ਤੇਂ ਲਰੈ ॥ ੪੦ ॥ ਬਡੋ ਹੌਂਸਲਾ ਜਿਨ
ਕੇ ਜੰਗ । ਮਾਰਨ ਮਰਨਿ ਬੀਰ ਰਸ ਸੰਗ' । ਜਨੌਂ ਗੁਰੁ ਕਹੀ ਸੁ ਸਕਲ
ਸੁਨਾਈ । '–ਦਈ ਸ਼ਾਹੁ ਕੋ ਗੁਰੁ[3] ਬਡਿਆਈ ॥ ੪੧ ॥ ਕਰਹਿ ਅਵੱਗਲਾ
ਲੈਹੈਂ ਛੀਨ–। ਇਮ ਬੋਲਤਿ ਬਿਨੁ ਤ੍ਰਾਸ ਪ੍ਰਬੀਨ' । ਮੁਗਲਸਖਾਨ ਸੁਨਨੋ
ਉਰ ਡਰੈ ।–ਮੇਰੇ ਪ੍ਰਾਨ ਗੁਰੂ ਅਬਿ ਹਰੈ॥੪੨॥ ਸੈਨਾ ਕੇ ਸਰਦਾਰ ਸੰਘਾਰੇ।
ਸਨਮੁਖ ਗਏ ਸਰਬ ਗੁਰੁ ਮਾਰੇ । ਤੀਰਨਿ ਕੀ ਤਰੀਫ ਭਟ ਕਰਤੇ। ਛੂਟੇ
ਏਕ ਅਨੇਕੈਂ ਮਰਤੇ ॥ ੪੩ ॥ ਸੋ ਮੁਝ ਕੋ ਕਿਮ ਤਜਾਗਨਿ ਕਰੈ । ਦਲ
ਸਰਦਾਰ ਜਾਨਿ ਕਰਿ ਹਰੈ । ਬਿਨਾ ਲਰੇ ਤੇ ਜੇ ਹਟਿ ਜਾਵੈਂ । ਸ਼ਾਹੁ ਸੰਗ
ਕਜ਼ਾ ਬਾਕ ਅਲਾਵੈਂ ॥ ੪੪ ॥ ਕਾਇਰ ਲਖਹਿ, ਨ ਦੇ ਬਡਿਆਈ । ਬਿਨੁ
ਮਾਰੇ ਤਬਿ ਭੀ ਮਰਿ ਜਾਈਂ।ਸਭਿ ਲਸ਼ਕਰ ਗੀਦੀ ਮੁਝ ਜਾਨਹਿ। ਸਕਲ
ਬੀਰ ਅਪਵਾਦ ਬਖਾਨਹਿਂ ॥ ੪੫ ॥ ਯਾਤੇ ਹੋਨੀ ਹੋਇ ਸੁ ਹੋਇ। ਲਰਿਬੋ
ਉਚਿਤ ਮੋਹਿ ਕਹੁ ਜੋਇ–। ਏਵ ਬਿਚਾਰਤਿ ਘਰੀ ਬਿਤਾਈ। ਪੁਨ
ਆਇਸੁ ਸਭਿ ਸਾਥ ਅਲਾਈ ॥ ੪੬ ॥ 'ਚਢਹੁ ਤੁਰੰਗ ਬਿਲਮ ਨਹਿਂ
ਕੀਜਹਿ। ਸਭਿ ਧੌਂਸਨਿ ਚੋਬਨਿ ਹਨਿ ਦੀਜਹਿ।ਗਹਹੁ ਕਿ ਮਾਰਹੁ ਗੁਰ ਕੋ
ਜਬੈ । ਅਪਨੋ ਜੀਵਨਿ ਜਾਨਹੁੰ ਤਬੈ ॥ ੪੭ ॥ ਨਾਂਹਿ ਤ ਇਤ ਤੇ ਜੋ ਬਚਿ
ਜਾਇ । ਸ਼ਾਹੁ ਜਹਾਂ ਤਿਹ ਠਾਂ ਮਰਿਵਾਇ। ਇਹਾਂ ਮਰਨ ਦ੍ਵੈ ਲੋਕ ਮਝਾਰੀ।

[1]ਬਹੁਤੀ ਸੈਨਾਂ (ਦੇ ਹੋਣ ਦਾ ਡਰਾਵਾ ਤੂੰ)ਕੀ ਦੱਸਦਾ ਹੈਂ । [2]ਘੋੜੇ ਦੇ ਬਦਲੇ। [3]ਗੁਰ ਨਾਨਕ ਜੀ ਨੇ।

ਜਸੁ ਅਰੁ ਭਿਸਤਿ ਪਾਇ ਸੁਖ ਭਾਰੀ ॥ ੪੮ ॥ ਲਵਪੁਰਿ ਜਾਇ ਮਰਨਿ ਦੁਖਦਾਨੀ। ਦੋਜ਼ਕ ਪਰਨਿ ਨਿੰਦ ਜਗ ਠਾਨੀ'। ਇਮ ਕਹਿ ਸਭਿਹਿਨ, ਭਾ ਸਵਧਾਨ। ਸ਼ਸਤ੍ਰ ਲਗਾਇ ਮੰਗਾਇ ਕਿਕਾਨ ॥ ੪੯ ॥ ਦੇਖਿ ਚਹਨੋ ਸਰਦਾਰ ਨ ਨੇਰੇ। ਜਿਸ ਕੋ ਆਗੈ ਰਣ ਹਿਤ ਪ੍ਰੇਰੇ। ਮਰੇ ਸਰਬ ਹੀ ਉਰ ਬਿਸਮਾਯੋ। ਗੁਰ ਕੇ ਸਮੁਖ ਆਪ ਹੀ ਧਾਯੋ ॥ ੫੦ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਦੂਤ ਪਠਾਨ' ਪ੍ਰਸੰਗ ਬਰਨਨੰ ਨਾਮ ਚਤੁਰ ਦਸਮੋ ਅੰਸੂ ॥ ੧੪ ॥

## ੧੫. [ਮੁਗਲਸਖਾਨ ਯੁੱਧ]।

ਦੋਹਰਾ ॥ ਬਹੁ ਧੌਂਸਨਿ ਧੁੰਕਾਰ ਕੋ ਸੁਨਿ ਸਿਖ ਆਏ ਦੌਰਿ। ਸ਼੍ਰੀ ਹਰਿਗੋਵਿੰਦ ਸੋਂ ਕਹਯੋ 'ਸੁਨਹੁ ਗੁਰੂ ਸਿਰਮੌਰ! ॥ ੧ ॥ ਚੌਪਈ ॥ ਆਗੇ ਦੂਰਿ ਹੁਤੇ ਹਮ ਖਰੇ। ਜਬਿ ਕੇ ਕਤਲ ਭਏ ਰਿਪੁ ਮਰੇ। ਤਕਰਾਈ ਹਿਤ ਇਕ ਸੌ ਠਾਂਢੇ। ਪਕਰੇ ਸ਼ਸਤ੍ਰ ਸ਼ੱਤ੍ਰ ਹਿਤ ਗਾਢੇ ॥੨॥ ਜੇਤਿਕ ਤੁਰਕ ਸਮੂਹ ਭਗੇਲ[1]। ਅਰੁ ਜੇਤਿਕ ਰਾਖੇ ਨਿਜ ਗੈਲ[2]। ਸਭਿ ਕਰਿ ਇਕਠੇ ਰਿਸਿ ਕੋ ਠਾਨਿ। ਆਪ ਚਢ੍ਯੋ ਅਬਿ ਮੁਗਲਸਖਾਨ ॥ ੩ ॥ ਗਨ ਨਿਸ਼ਾਨ ਬਾਜਤਿ ਅਬਿ ਆਵੈਂ। ਬਾਦਤਿ[3] ਅਪਰ ਅਨੇਕ ਬਜਾਵੈਂ। ਫਰਰੇ ਛੁਟੇ ਨਿਸ਼ਾਨ ਅਗਾਰੀ। ਆਵਤਿ ਦਲ ਜੁਤਿ ਬਡ ਹੰਕਾਰੀ ॥ ੪ ॥ ਸਾਵਧਾਨ ਹੂਜਹਿ ਗੁਰੂ ਪੂਰੇ!। ਇਕਠੇ ਕਰਹੁ ਨਿਕਟਿ ਗਨ ਸੂਰੇ। ਅਬਿ ਕੈ ਇਕ ਹੱਲੇ ਕੇ ਤੁਰਕਾ[4]। ਬਿਜੈ ਡੰਕ ਤਬਿ ਬਾਜਹਿ ਗੁਰ ਕਾ' ॥ ੫ ॥ ਲੱਖਾ ਢਿਗ ਨਗਾਰਚੀ ਅਹਾ। ਖਾਸ ਗੁਰੂ ਕੇ ਜੋ ਨਿਤ ਰਹਾ। ਸੈਨਾਪਤਿ ਅਪਰਨਿ ਕੇ ਜੁਦੇ। ਨਿਜ ਨਿਜ ਮਿਸਲਿ ਰਹਤਿ ਜਦ ਕਦੇ ॥ ੬ ॥ ਸ਼੍ਰੀ ਹਰਿਗੋਬਿੰਦ ਬਾਕ ਉਚਾਰੇ। 'ਦੁਹਰੀ ਚੋਬਨਿ ਹਨਹੁ ਨਗਾਰੇ। ਕਰਹੁ ਸੂਰ ਸੌਜੀ[5] ਰਿਪੁ ਮਾਰੈਂ। ਅਬਿ ਕੇ ਥਿਰਹਿਂ ਨ[6], ਭਾਜ ਪਧਾਰੈਂ ॥ ੭ ॥ ਐਸੀ ਕਰਹੁ ਮਲੇਛਨ ਮਾਰਿ। ਇਕ ਭਾਜਨਿ ਕੀ ਰਹਹਿ ਸੰਭਾਰਿ'। ਬਿਧੀਚੰਦ ਕਰ ਜੋਰਿ ਸੁਨਾਯਹੁ। 'ਇਮਿ ਹੀ ਹੁਇ ਜਿਮ ਆਪ ਅਲਾਯਹੁ ॥ ੮ ॥ ਹੁਤੇ ਸ਼ਿਰੋਮਣਿ ਸੋ ਹਤਿ ਹੋਏ। ਕੁਛਕ ਭਗੇਲ ਆਨਿ ਫਿਰ ਢੋਏ। ਅਹੈ ਪ੍ਰਤਾਪ ਆਪ ਕੋ ਭਾਰੇ। ਮਰੇ ਮਲੇਛ ਕਿਤਿਕ ਬਿਨ ਮਾਰੇ ॥੯॥ ਗਿਰੇ ਅਚਾਨਕ ਹਯਨ ਭਜਾਵਤਿ। ਦਰੇ ਗਏ[7] ਸੈਨਾ ਕੇ ਧਾਵਤਿ। ਔਚਕ ਹਾਥਨਿ ਤੇ ਹਥਿਯਾਰ। ਗਿਰ ਧਰਨੀ ਪਰ ਨਹਿ ਨ ਸੰਭਾਰ ॥ ੧੦ ॥ ਪੈਂਦੇ ਖਾਨ ਪਰਯੋ ਜਬਿ ਫੇਰਿ। ਅਨਗਨ

---

[1]ਕਾਇਰ। [2]ਆਪਣੇ ਪਿੱਛੇ। [3]ਵਾਜੇ। [4]ਇਕ ਹੱਲੇ ਦੀ (ਮਾਰ) ਤੁਰਕ ਹਨ। [5]ਸੁਰਮਿਆਂ ਨੂੰ ਤਿਆਰ ਬਰ ਤਿਆਰ ਕਰੋ। [6]ਹੁਣ ਠਹਿਰਨਗੇ ਨਹੀਂ। [7]ਦਰੜੇ ਗਏ।

ਭਟਨਿ ਲਥੇਰ ਪਥੇਰ।ਕੇਤਿਕ ਸ਼ਸਤ੍ਰਨ ਸੋਂ ਛਿਤ ਮੇਲੇ। ਕਿਤਿਕ ਸੰਘਾਰੇ ਹਾਥ ਧਕੇਲੇ॥ ੧੧ ॥ ਪ੍ਰਿਥਮ ਤੁਫੰਗਨਿ ਚਲਿਬੋ ਕਰਨੋ। ਖੜਗ ਜੰਗ ਮਹਿਂ ਕਛੁ ਨ ਸਰਨੋ। ਤਥਾ ਭਈ ਜੋ ਅਬਿ ਕੀ ਬਾਰੇ। ਕਛ ਮਰਿ ਹੈਂ ਕੁਛ ਭਾਜਹਿਂ ਹਾਰੇ' ॥੧੨॥ ਇਮ ਬੋਲਤਿ ਹੀ ਲਸ਼ਕਰ ਆਯੋ। ਮਾਰਿ ਤੁਪਕ ਜੇਤਿਕ ਨਿਧਰਾਯੋ। ਜ੍ਵਾਲਾ ਬਮਣੀ[1] ਸਭਿ ਮਿਲਿ ਛੋਰੀ। ਪਹੁੰਚਿ ਦੂਰ ਲੋਂ ਲਾਗਤਿ ਗੋਰੀ ॥ ੧੩ ॥ ਭੁਜੰਗ ਪ੍ਰਯਾਤ ਛੰਦ ॥ ਪਿਖੇ ਆਪਿ ਮੈਂ ਫੇਰ ਬਾਜੇ ਨਗਾਰੇ। ਦੁਹੂੰ ਓਰ ਤੇ ਬੀਰ ਬੰਕੇ ਕਰਾਰੇ। ਪਲੀਤੇ ਧੁਖੇ ਜ੍ਵਾਲਮਾਲਾ[2] ਜਗਾਈ। ਉਠਨੋ ਨਾਦ ਊਚੇ ਨਭੇ ਧਮ[3] ਛਾਈ ॥੧੪॥ ਕਰੇ ਤੁੰਦ ਤਾਜੀ[4] ਭਏ ਸ਼ਤ੍ਰੁ ਸੌਹੈਂ। ਰਿਸੇ ਸੂਰ ਸਾਰੇ ਕਰੀ ਬੰਕ ਭੌਂਹੈਂ। ਧਵਾਵੈਂ ਤੁਰੰਗੀ ਤੁਫੰਗੀ ਚਲਾਵੈਂ। ਵਧੈ ਜੌਨ ਆਗੇ ਤਿਸੈ ਤਾਕਿ ਘਾਵੈਂ ॥ ੧੫ ॥ ਗਿਰੇ ਲਾਗਿ ਗੋਰੀ ਸੰਭਾਰੈਂ ਨ ਫੇਰੇ। ਚਲੇ ਆਇ ਨੇਰੇ ਮਹਾਂਕਾਲ ਪ੍ਰੇਰੇ। ਨਚੀ ਜੋਗਨੀ ਹਾਥ ਧਾਰੇ ਕਪਾਲਾ[5]। ਭਰੈਂ ਸ਼੍ਰੋਣਿ ਸੋਂ ਫੇਰ ਪੀਵੈਂ ਕਰਾਲਾ॥੧੬॥ ਤਬੈ ਭੀਮ ਭੈਰੋਂ ਫਿਰਨੋ ਮੋਦ ਪਾਏ। ਭਖੈਂ ਮਾਸ ਗੋਮਾਯ[6] ਕੰਕੇ[7] ਅਘਾਏ। ਮਹਾਂ ਕਾਕ ਬੋਲੈਂ ਉਡੰਤੇ ਭ੍ਰਮਾਏ।ਜਿਤੇ ਮਾਸਹਾਰੀ ਮਿਲੇ ਬ੍ਰਿੰਦ ਆਏ॥੧੭॥ ਪਾਧੜੀ ਛੰਦ ॥ ਦਲ ਢੁਕੇ ਦੋਇ ਕਰਿ ਮਾਰਿ ਮਾਰਿ। ਬਹੁ ਛੁਟੀ ਤੁਪਕ ਗੋਰੀ ਪ੍ਰਹਾਰ। ਗਿਰ ਪਰੇ ਸੂਰ ਫੂਟੇ ਸਰੀਰ। ਹਯ ਫਿਰੈਂ ਛੂਛ ਜਬਿ ਮਰਤਿ ਬੀਰ ॥ ੧੮ ॥ ਦੁਹ ਦਿਸ਼ਨਿ ਬ੍ਰਿੰਦ ਗੁਲਕਾਂ ਚਲੰਤਿ। ਜਨੁ ਚੇਤ ਮਾਸ ਓਰੇ ਪਰੰਤਿ। ਇਤਿ ਉਤਿ ਭ੍ਰਮਾਇ ਘੋਰੇ ਧਵਾਇ। ਰਿਪੁ ਹਨਹਿਂ ਤਾਕਿ ਤੁਪਕਨਿ ਚਲਾਇ ॥ ੧੯ ॥ ਗੁਰੁ ਹਰਿਗੁਵਿੰਦ ਗਮਨੇ ਅਗਾਰਿ। ਦਿਢ ਚਾਂਪ ਆਪਿ ਕਰ ਲੀਨਿ ਧਾਰਿ। 'ਦਸ ਤਰਕਸ਼ ਸਰ ਆਗੇ ਚਲਾਇ[8]। ਪੁਨ ਭਰੇ ਫੇਰਿ ਨੀਕੇ ਮੰਗਾਇ[8] ॥ ੨੦ ॥ ਖਰ ਖਪਰੇ[9] ਅੰਜੁਲ ਕੇ ਸਮਾਨ। ਸਮ ਸੇਲ ਕਿਤਿਕ ਤੁਕੇ[9] ਮਹਾਨ।ਅਧ ਚੰਦ੍ਰ ਜਥਾ ਤਿਸ ਕੇ ਅਕਾਰ। ਸਰ ਮੀਨ ਮੁਖੇ ਜਿਨ ਅਧਿਕ ਮਾਰਿ ॥ ੨੧ ॥ ਖਰ ਕੰਟਕ[10] ਸੇ ਕੇਤਿਕ ਘਰਾਇ। ਤਬਿ ਚਲੇ ਸ਼ੂਕ ਜਨੁ ਨਾਗ ਜਾਇ। ਜਬਿ ਪਰੇ ਸੈਨ ਤੁਰਕਾਨਿ ਮਾਂਹਿ। ਚਲਿ ਸਾਫ ਸ਼ੀਘ੍ਰ ਸੁਭਟਨਿ ਲਗਾਹਿਂ ॥ ੨੨ ॥ ਇਕ ਬੇਧਿ[11] ਦੁਤਿਯ

---

[1] ਬੰਦੂਕਾਂ। [2] (ਮਾਨੋਂ) ਅੱਗ ਦੀ ਲੜੀ। (ਅ) ਬੰਦੂਕਾਂ। [3] ਅਕਾਸ਼ ਵਿਚ ਧੂਆਂ। [4] ਘੋੜੇ। [5] ਖੋਪਰੀ। [6] ਗਿਦੜੀਆਂ। [7] ਚਿੱਟੀ ਚੀਲ। [8] ਦਸ ਭਥੇ ਤੀਰਾਂ ਦੇ ਅਗੇ ਚਲਾਏ ਸਨ, (ਹੁਣ) ਫੇਰ ਚੰਗੇ ਤੀਰ) ਮੰਗਾਕੇ (ਭੱਥੇ) ਭਰ ਲਏ। [9] ਤੀਰ। [10] ਕੰਡੇ ਵਰਗੇ ਤਿਖੇ। [11] ਇਕ ਨੂੰ ਵਿੰਨ੍ਹਕੇ।

ਕੈ ਲਗਤਿ ਜਾਇ। ਤਿਹ ਛੇਦਿ ਤੀਸਰੇ ਕਰਹਿ ਘਾਇ। ਹਯ ਹੋਹਿ ਕਿ ਭਟ, ਜਿਸ ਕੇ ਲਗੰਤਿ। ਨਹਿਂ ਬਚਹਿ ਫੇਰਿ ਤੁਰਨ ਗਿਰੰਤਿ ॥ ੨੩ ॥ ਤਬਿ ਲਗੇ ਗਿਰਨਿ ਜੋਧਾ ਬਿਸਾਲ । ਪਰਖੰਤਿ ਬਾਨੁ ਛੂਟੇ ਕਰਾਲ। 'ਇਹ ਗੁਰੂ ਹਾਥ ਕੇ ਲਗਤਿ ਆਇ। ਹਯ ਭਟਨਿ ਅਨੇਕਨਿ ਬਿਧਤਿ ਜਾਇ' ॥ ੨੪ ॥ ਬਹੁ ਬਡੇ ਰੁ ਮੋਟੇ ਦੇਖਿ ਦੇਖਿ। ਜੇ ਜਿਯਤਿ ਤ੍ਰਾਸ ਧਰਤੇ ਵਿਸ਼ੇਖ । 'ਇਸ ਸਮੇਂ ਕੌਨ ਸਾਕਹਿ ਚਲਾਇ। ਬਡਿ ਇਨਹੁ ਉਚਿਤ ਧਨੁ ਜੋ ਕਰਾਇ[੧] ॥ ੨੫ ॥ ਕੋ ਸਕਹਿ ਐਂਚ ਬਡਿ ਹੁਇ ਕਠੋਰ। ਜਿਸ ਧਰੇ ਜੋਰ[੨] ਬਹੁ ਭਟਨਿ ਫੋਰਿ। ਨਹਿਂ ਬਚਹਿ ਗਜਿੰਦ ਜਿ[੩] ਲਗਤਿ ਜਾਇ। ਹਯ ਨਰਨਿ ਕੌਨ ਗਿਨਤੀ ਕਰਾਇ' ॥ ੨੬ ॥ ਤਬਿ ਮੁਗਲਸਖਾਂ ਕਹੁ ਕਹਤਿ ਜਾਇ। 'ਇਹ ਦਿਖਹੁ ਤੀਰ ਗੁਰੁ ਗਨ ਚਲਾਇ। ਜੇ ਰਹਹੁ ਥਿਰੇ ਰਣ ਕਰਤਿ ਆਪਿ।ਤੌ ਕਿਤਿਕ ਕਾਲ ਭਟ ਦੇਹਿ ਖਾਪਿ॥੨੭॥ ਇਕ ਤੀਰ ਸੰਗਿ ਦੋਂ ਬਹੁਤ ਘਾਇ। ਨਹਿ ਸਮੁਹਿ[੪] ਹੋਤਿ ਭਟ ਤ੍ਰਾਸ ਪਾਇ। ਹੋਨੀ ਸੁ ਹੋਇ ਹੱਲਾ ਕਰੇਹੁ। ਕਰਿ ਖੜਗ ਜੰਗ ਤੇ ਮਾਰਿ ਦੇਹੁ ॥ ੨੮ ॥ ਪਕਰਯੋ ਨ ਜਾਇ ਗੁਰੁ ਬਲਿ ਬਿਸਾਲ। ਜਿਨ ਕਰਯੋ ਖੇਤ ਸੰਘਰ ਕਰਾਲ'। ਸੁਨਿ ਮੁਗਲਸਖਾਂ ਉਰ ਤ੍ਰਾਸ ਧਾਰਿ।–ਗੁਰੁ ਤੇ ਨ ਹੋਇ ਪ੍ਰਾਨਨਿ ਉਧਾਰ[੫] ॥੨੯॥ ਜਬਿ ਪਿਖਹਿਂ ਸਮੁਖ, ਆਵਹਿਂ ਸੁ ਧਾਇ। ਮ੍ਰਿਤੁ ਹੇਤੁ ਕੀਨਿ ਔਰਕ ਖ਼ੁਦਾਇ। ਅਬਿ ਬਨਹਿਂ ਨਾਂਹਿ ਹਟਿਬੋ ਪਿਛਾਰਿ । ਮਰਿ ਗਏ ਬੀਰ ਲਰਿ ਕੈ ਜੁਝਾਰ ॥੩੦॥ ਜਿਨ ਕੋ ਭਰੋਸ ਥੋ ਜੁੱਧ ਮਾਂਹਿ। ਸੋ ਮਰੇ ਬੀਰ ਦਿਖਿਯੰਤਿ ਨਾਂਹਿ–। ਕੁਮਲਾਇ ਬਦਨ ਗੰਦੀ ਬਿਸਾਲ । ਗਨ ਸੁਭਟ ਹਕਾਰਿ ਲੀਨੇ ਸੁ ਨਾਲਿ ॥ ੩੧ ॥ ਤਬਿ ਚਲਯੋ ਅੱਗ੍ਰ ਬਾਜੇ ਨਿਸ਼ਾਨ[੬]। ਸਭਿ ਦਏ ਛੋਰਿ ਫਰਰੇ ਨਿਸ਼ਾਨ[੭]। ਉਤਸਾਹੁ ਸਭਿਨਿ ਕੋ ਦੇ ਪੁਕਾਰ। 'ਹਤਿ ਲੇਹੁ ਬੀਰ ਨਿਜ ਕਾਰ ਸਾਰ ॥ ੩੨ ॥ ਚਲਿ ਸ਼ਾਹੁ ਨਿਕਟਿ ਜਸੁ ਕਹਿਂ ਤੁਮਾਰਿ। ਬਖਸ਼ਿਸ਼ ਦਿਵਾਊਂ ਸਭਿ ਕੋ ਸੰਭਾਰਿ' । ਸੱਯਦ ਦਿਦਾਰਲੀ ਕੀਨਿ ਬਾਮ[੮]। ਸੁਲਤਾਨ ਬੇਗ ਇਕ ਮੁਗ਼ਲ ਨਾਮ॥੩੩॥ਤਿਹ ਕਰਯੋ ਦਾਹਨੇ ਸੈਨ ਸੰਗਿ। ਇਹ ਬਚੇ ਬੀਰ ਦ੍ਵੈ ਕਰਤਿ ਜੰਗ। ਸਭਿ ਔਰ

---

[੧]ਵੱਡਾ ਧਨੁਖ ਜੋ ਬਣਾਇਆ ਹੈ ਸੋ ਇਨ੍ਹਾਂ ਦੇ ਹੀ ਲਾਇਕ ਹੈ। [੨]ਬਲ ਨਾਲ ਜਿਸ ਨੂੰ ਧਾਰਨ ਕਰਨ ਤੇ। [੩]ਹਾਥੀ ਨੂੰ ਜੋ। [੪]ਸਾਹਮਣੇ। [੫]ਪ੍ਰਾਣਾ (ਦਾ) ਬਚਾਉ। [੬]ਧੌਂਸੇ। [੭]ਝੰਡਿਆਂ ਦੇ ਫਰੇਰੇ। [੮]ਖੱਬੇ ਪਾਸੇ ਕੀਤਾ ਸੱਯਦ ਦੀਦਾਰ ਅਲੀ।

ਮਾਰਿ ਧੂਲੀ ਮਿਲਾਇ। ਚਲਿ ਅੱਗ੍ਰ ਜਿਤੇ ਉਰ ਤ੍ਰਾਸ ਪਾਇ ॥ ੩੪ ॥ ਹੱਲਾ ਤਿਆਰਿ ਕੀਨੋ ਨਿਹਾਰ। ਇਤਿ ਗੁਰੂ ਆਪਨੇ ਲੇ ਜੁਝਾਰ। ਭਟ ਪੈਂਦਖਾਨ ਨਿਜ ਬਾਮ ਕੀਨਿ। ਭਟ ਬਿਧੀਚੰਦ ਦਾਏਂ ਸੁ ਲੀਨਿ ॥ ੩੫ ॥ ਬਰ ਬਿੱਪ੍ਰ ਮਲਕ ਜਾਤੀ ਕਰਾਲ। ਸੋ ਪਰਜੋ ਧਾਇ ਭਟ ਲੀਨਿ ਨਾਲਿ। ਦਲ ਮਿਲੇ ਦੋਇ ਕਰਿ ਮਾਰਿ ਮਾਰਿ। ਉਰ ਕ੍ਰੋਧ ਧਾਰਿ ਚਾਲੇ ਪ੍ਰਹਾਰਿ[1] ॥ ੩੬ ॥ ਇਤਿ ਉਤਿ ਧਵਾਇ ਆਪਾ ਬਚਾਇ। ਕਰਿ ਤਜਾਰ ਤੁਪਕ ਤਾਕਹਿ ਚਲਾਇ। ਭਟ ਉਬਲ ਪਬਲ ਗਿਰ ਗਿਰ ਪਰੰਤਿ। ਜਿਸ ਲਗਹਿ ਘਾਇ ਨਹਿ ਸੋ ਬਚੰਤਿ ॥ ੩੭ ॥ ਤਬਿ ਪੈਂਦ ਖਾਨ ਕੁਪਿਓ ਬਿਲੰਦ। ਗਨ ਹਤਹਿ ਬਾਨ ਸੂਰਾ ਨਿਕੰਦ[2]। ਬਹੁ ਗੁਰੂ ਤੀਰ ਰਣ ਖੇਤ ਮਾਂਹਿ। ਬਰਖੰਤਿ, ਅਧਿਕ ਦੋਂ ਟਿਕਨਿ ਨਾਂਹਿ ॥ ੩੮ ॥ ਜਿਤਿ ਤੁਰਕ ਬ੍ਰਿੰਦ ਤਿਤ ਸ੍ਰੁਕ ਜਾਤਿ[3]। ਬਡਿ ਕੰਕ ਪੰਖ ਜਿਨਿ[4],ਕਰਤਿ ਘਾਤਿ। ਨਹਿ ਨਿਫਲ ਏਕ ਹੋਵੈ ਖਤੰਗ। ਹਤਿ ਸੁਭਟ ਅੰਗ ਕੈ ਲਗਿ ਤੁਰੰਗ ॥੩੯॥ ਗਿਰ ਪਰਤਿ ਤੁਰਤਿ ਨਹਿ ਲਗਤਿ ਬਾਰ। ਇਤਿ ਬਿਧੀਚੰਦ ਬਹੁ ਕਰਤਿ ਮਾਰਿ। ਸੁਲਤਾਨ ਬੇਗ ਕੇ ਹੋਇ ਤੀਰ। ਧਨੁ ਐਂਚਿ ਕਾਨ ਲਗਿ ਹਤਸਿ ਤੀਰ ॥ ੪੦ ॥ ਜਿਸਿ ਕੇ ਸੰਜੋਯ ਸਿਰ ਟੋਪ ਲੋਹ। ਬਚਿ ਗਯੋ ਤਾਹਿ ਤੇ,ਕਰਸਿ ਕ੍ਰੋਹ[5]। ਬਰਛਾ ਉਭਾਰਿ ਤਬਿ ਆਇ ਧਾਇ। ਤਕਿ ਬਿਧੀ ਚੰਦ ਕੈ ਲਾਇ ਘਾਇ ॥ ੪੧ ॥ ਕਰਿ ਚਪਲ ਤੁਰੰਗ ਆਗੇ ਚਲਾਇ। ਲਗਿ ਭੁਜਾ ਬੀਚ ਭਾ ਤਨਕ ਘਾਇ। ਗੁਰੁ ਹਾਥ ਦੇਯ ਰਾਖ੍ਯੋ ਬਚਾਇ। ਜਬਿ ਚਲ੍ਯੋ ਮੁਗ਼ਲ ਹਟਿ ਪਾਛ ਧਾਇ ॥ ੪੨ ॥ ਕਹਿ ਬਿਧੀਚੰਦ 'ਕਤੋਂ ਜਾਤਿ ਕੂਰ[6]?। ਇਮਿ ਜੰਗ ਰੀਤਿ ਨਹਿ ਕਰਤਿ ਸੂਰ'। ਲਲਕਾਰਿ ਖੜਗ ਖੈਂਚ੍ਯੋ ਚਲਾਇ। ਤਬਿ ਮੁਗ਼ਲ ਢਾਲ ਆਡੀ[7] ਅਗਾਇ' ॥ ੪੩ ॥ ਨਹਿਂ ਲਗ੍ਯੋ ਘਾਇ ਬਡਿ ਜਾਨਿ ਦਾਇ। ਤਬਿ ਬਿਧੀ ਚੰਦ ਬਹੁ ਕ੍ਰੋਧ ਪਾਇ। ਚਪਿ, ਗਯੋ ਦੂਰ, ਲਿਯ ਚਾਪ ਬਾਨ। ਕਰਿ ਓਜ ਐਂਚਿ, ਕਰ ਲਾਗਿ ਕਾਨ ॥੪੪॥ ਬਿਨੁ ਕਵਚ[8]ਖੋਦ[9]ਤੇ ਗ੍ਰੀਵ ਹੇਰਿ। ਤਹਿਂ ਤਾਕਿ ਤੀਰ ਹ੍ਵੈ ਕੈ ਦਲੇਰਿ। ਛੁਟਿ ਚਲ੍ਯੋ ਧਨੁਖ ਤੇ ਮਨਹੁ ਨਾਗਿ। ਬਡਿ ਬੇਗ ਸੰਗ ਤਿਹ ਕੰਠ ਲਾਗਿ ॥ ੪੫ ॥ ਸੁਲਤਾਨ ਬੇਗ ਲਾਗੇ ਖਤੰਗ।

---

[1] ਮਾਰਨੇ ਨੂੰ। [2] ਬਹੁਤੇ ਤੀਰ ਮਾਰਕੇ ਸੂਰਮੇ ਨਾਸ਼ ਕੀਤੇ। [3] ਸ਼ੂਕਦੇ ਜਾਂਦੇ ਹਨ। [4] ਚਿੱਟੀ ਚੀਲ ਦੇ ਵਡੇ ਵਡੇ ਖੰਭ (ਲੱਗੇ ਹੋਏ ਹਨ) ਜਿਨ੍ਹਾਂ ਨੂੰ। [5] ਕ੍ਰੋਧ ਕੀਤਾ। [6] ਹੇ ਝੂਠੇ! [7] ਅੱਗੋਂ ਅੜੀ। [8] ਲੋਹੇ ਦਾ ਕੁੜਤਾ, ਜ਼ਿਰਾ ਬਕਤਰ। [9] ਲੋਹੇ ਦਾ ਟੋਪ।

ਗਿਰ ਪਰਯੋ ਭੂਮ ਤਜਿ ਕੈ ਤੁਰੰਗ। ਦੁਇ ਦਿਸ਼ਨਿ ਪਿਖਤਿ ਭਟ ਬ੍ਰਿੰਦ ਤਾਂਹਿ। ਤਜਿ ਪ੍ਰਾਨ ਗਯੋ ਤਬਿ ਭਿਸਤ ਮਾਂਹਿ ॥ ੪੬ ॥ ਸਭਿ ਤੁਰਕ ਸ਼ੋਕ ਅਰੁ ਤ੍ਰਾਸ ਧਾਰਿ। ਇਤਿ ਸਿੱਖ ਪ੍ਰਮੋਦਤਿ ਭੇ ਨਿਹਾਰ। ਤਜਿ ਜਿਯਨਿ ਆਸ ਭੈ ਭੀਤਿ ਹੋਇ। ਇਮ ਜੁਟੀ ਸੈਨ ਕਰਿ ਬਹੁਤਿ ਰੌਇ॥ ੪੭ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸਟਮਿ ਰਾਸੇ 'ਸਲਤਾਨ ਬੇਗ ਬੱਧ' ਪ੍ਰਸੰਗ ਬਰਨਨੋ ਨਾਮ ਪੰਚ ਦਸਮੋ ਅੰਸੂ ॥ ੧੫ ॥

## ੧੬. [ਗੁਰੂ ਜੀ ਦੀ ਵਿਜਯ]।

ਦੋਹਰਾ ॥ ਮਚਯੋ ਜੰਗ ਦਾਰੁਨ ਮਹਾਂ ਤਬਿ ਦਿਦਾਰਲੀ ਆਇ। ਪੈਂਦਾ ਖਾਨ ਬੰਗਾਰਿਓ ਜਨੁ ਨਿਜ ਕਾਲ ਬਨਾਇ[1] ॥ ੧ ॥ ਪਾਧੜੀ ਛੰਦ ॥ ਹਯ ਕੋ ਧਵਾਇ* ਦੋਨਹੁਂ ਸੁ ਬੀਰ। ਲਿਯ ਚਾਂਪ ਆਪ ਖਰ ਸੰਧਿ ਤੀਰ[2]। ਕੀਨੇ ਪ੍ਰਹਾਰ ਇਤਿ ਉਤਹਿ ਧਾਇ। ਦੁਹੁਂ ਦਿਸ਼ਨਿ ਸੂਰ ਲਗਿ ਅਨਿਕ ਘਾਇ ॥ ੨ ॥ ਢਲਕੰਤਿ ਢਾਲ, ਚਮਕੰਤਿ ਤੇਗ। ਬਰਕੰਤਿ ਛਟਾ ਘਨ ਜਯੋਂ ਸਬੇਗ[3]। ਲਗਿਯੰਤਿ ਘਾਇ, ਗਿਰਿਯੰਤਿ ਬੀਰ। ਧਰਿਯੰਤਿ ਧੀਰ, ਭਜਿਯੰਤਿ ਭੀਰ ॥੩॥ ਭਭਕੰਤਿ ਘਾਇ, ਫਰਿਯੰਤਿ ਸ਼ੋਣ[4]। ਦਲਿਯੰਤਿ ਦੀਹ, ਬੁਝਿਯੰਤਿ ਕੌਣ[5]। ਘੁਮਿਯੰਤਿ ਹੂਰ, ਬਰਿਯੰਤਿ ਸੂਰ। ਹਰਖੰਤਿ ਹੇਰਿ, ਬਰਖੰਤਿ ਨੂਰ ॥੪॥ ਸੱਯਦ ਦਿਦਾਰਲੀ ਤਜਿ ਖਤੰਗ। ਪਿਖਿ ਪੈਂਦਖਾਨ ਕੋ ਹਨਤਿ ਅੰਗ। ਪਹਿਰੇ ਸੰਜੋਇ, ਨਹਿਂ ਲਗਤਿ ਕੋਇ। ਸਹਿ ਡੋਬ ਲੋਹ ਮਹਿਂ ਦੇਹਿ ਸੋਇ[6] ॥੫॥ ਬਹੁ ਕਰਿ ਉਪਾਇ ਹਥਿਯਾਰ ਡਾਰਿ। ਇਤਿ ਉਤਿ ਧਵਾਇ ਕਰਿ ਹੈ ਪ੍ਰਹਾਰਿ। ਤਬਿ ਪੈਂਦਖਾਨ ਗਨ ਤਜਤਿ ਬਾਨ।–ਗਰ ਕਵਚ[7] ਤਾਂਹਿ ਨਹਿਂ ਚੁਭਹਿ–ਜਾਨਿ ॥੬॥ ਇਮਿ ਉਰ ਬਿਚਾਰ ਤਕਿ ਕੈ ਤੁਰੰਗ। ਹਤਿ ਤੀਰ ਤਾਂਹਿ ਕੇ ਭਾਲ ਅੰਗ। ਬਡਿ ਬੇਗ ਸਹਤ ਲਾਗਯੋ ਪ੍ਰਹਾਰ। ਪਰਵਿਸ਼ਯੋ ਸ਼ੀਘ੍ਰ ਗਾ ਪਿਛਲਿ ਪਾਰਿ ॥ ੭ ॥ ਤਤਕਾਲ ਗਿਰਯੋ ਸੱਯਦ ਤੁਰੰਗ। ਤਬਿ ਪਰਯੋ ਉਤਰਿ ਧਰਿ ਬੇਗ ਅੰਗ। ਸੜਕੰਤਿ[8] ਖੜਗ ਗਹਿ ਢਾਲ ਹਾਥਿ। ਰੁਪ ਰਹਯੋ ਬੀਰ ਕਹਿ ਖਾਨ ਸਾਥਿ:–॥ ੯ ॥ 'ਹਯ ਹਤਯੋ, ਕਹਾਂ ਕਿਯ ਓਜ ਤੋਹਿ। ਤੁਝ ਹਤਨਿਹਾਰ, ਪਿਖਿ ਲੇਹੁ ਮੋਹਿ। ਅਬਿ ਤਰੈ ਉਤਰਿ ਕਰਿ ਦੋਇ ਹਾਥ। ਤਬਿ ਲਖੌਂ ਹੋਹੁ ਬਲ ਅਧਿਕ ਸਾਥਿ[9]

[1]ਆਪਣੀ ਮੌਤ ਬਣਾ ਕੇ। [2]ਤੀਰ ਜੋੜੇ। [3]ਜਿਵੇਂ ਬੱਦਲਾਂ ਵਿਚ ਬਿਜਲੀ ਛੇਤੀ ਛੇਤੀ ਲਿਸ਼ਕਦੀ ਹੈ। [4]ਲਹੂ ਚਲਦਾ ਫ਼ਾਕ ਵਗਦਾ ਹੈ। [5]ਕੌਣ ਜਾਣਿਆਂ ਜਾਵੇ ਫ਼ਾਕ ਕੋਈ ਪਛਾਣਿਆਂ ਨਹੀਂ ਜਾਂਦਾ। [6]ਉਸ ਦੀ ਦੇਹ ਲੋਹੇ ਵਿਚ ਡੁਬੀ ਹੋਈ ਹੈ। [7]ਸੰਜੋਇ। [8]ਕੜਕੇ। [9]ਤਦ (ਤੈਨੂੰ) ਮੈਂ ਜਾਣਾਂਗਾ (ਕਿ ਤੂੰ) ਭਾਰੀ ਬਲ ਵਾਲਾ ਹੈਂ।

*ਪਾ:–ਫੈਧਾਇ।

॥ ੯ ॥ ਸੁਨਿ ਸਹਿ ਨ ਸਕ੍ਯੋ ਬਚ ਪੈਂਦਖਾਨਿ। ਹਯ ਤਜ੍ਯੋ ਆਪਿ ਬਨਿ ਸਾਵਧਾਨ। ਹੁਇ ਨਿਕਟਿ ਕਹ੍ਯੋ 'ਕ੍ਯੋਂ ਮਰਨ ਚਾਹਿ। ਮਮ ਨਾਮ ਸੁਨ੍ਯੋ ਕੈ ਪ੍ਰਥਮ ਨਾਂਹਿ ? ॥੧੦॥ ਮਮ ਏਕ ਮੁਸ਼ਟਿ ਕੋ ਲੇ ਸਹਾਰਿ। ਪੁਨ ਕਰੌਂ ਖੜਗ ਤੇਰੇ ਪ੍ਰਹਾਰ'। ਸੁਨਿ ਸੱਯਦਿ ਕ੍ਰੁੱਧਤਿ ਨੇਰਿ ਆਇ। 'ਤੁਵ ਪ੍ਰਥਮ ਹਾਥ ਕਾਟੌਂ ਬਨਾਇ' ॥ ੧੧ ॥ ਇਮ ਕਹਤਿ ਕਰ੍ਯੋ ਤਬਿ ਤੇਗ਼ ਵਾਰਿ। ਧਰਿ ਸਿਪਰਿ ਪੈਂਦ ਖਾਂ ਲਿਯ ਸਹਾਰ। ਪੁਨ ਉਛਲਿ ਆਪਿ ਕਰਿ ਮੁਸ਼ਟ ਜੋਰਿ। ਜਹਿਂ ਕਰਨ ਮੂਲ[1] ਤਹਿਂ ਹਤਿ ਕਠੋਰ ॥ ੧੨ ॥ ਸਹਿ ਸਕ੍ਯੋ ਨ ਸੱਯਦ ਕੰਪ ਖਾਇ। ਗਿਰ ਪਰ੍ਯੋ ਬਾਯੁ ਜਨੁ ਤਰੁ ਗਿਰਾਇ। ਬਿਨ ਸ਼ਸਤ੍ਰ ਲਗੇ ਹੋਯਸਿ ਬਿਨਾਸ਼। ਸਭਿ ਪਿਖਹਿਂ ਤਮਾਸ਼ਾ ਆਸ ਪਾਸ ॥੧੩॥ ਪਿਖਿ 'ਸਾਧੁ ਸਾਧੁ' ਕਹਿ ਖਾਨ ਸਾਥ। ਬਹੁ ਹਸੇ ਗਰੀਬ ਨਿਵਾਜ ਨਾਥ। ਤਤਕਾਲ ਤੁਰੰਗ ਪਰਿ ਚਢ੍ਯੋ[2] ਸਿਧਾਇ। ਪੁਨ ਗੁਰੂ ਨਿਕਟ ਭਾ ਠਾਂਢਿ ਆਇ॥ ੧੪॥ ਪਿਖਿ ਮੁਗ਼ਲਸ ਖਾਂ ਸਰਦਾਰ ਦੋਇ।–ਇਹ ਬਚੇ ਹੁਤੇ ਲਿਯ ਮਾਰਿ ਸੋਇ। ਅਬਿ ਮੋਹਿ ਬਿਨਾ ਨਹਿਂ ਆਨ ਔਰ–। ਗੁਰੁ ਸਮੁਖ ਹੋਇ ਜਬਿ ਆਇ ਦੌਰ ॥੧੫॥ ਉਤਸਾਹ ਧਾਰਿ ਘੋਰਾ ਫਿਦਾਇ। ਰਣ ਕੇ ਮਦਾਨ ਮਹਿਂ ਆਇ ਧਾਇ। ਸ਼੍ਰੀ ਹਰਿਗੋਵਿੰਦ ਕੇ ਸਮੁਖ ਹੋਇ। 'ਬਹੁ ਮਰੇ, ਭਯੋ ਨਹਿ ਕਾਜ ਕੋਇ ॥ ੧੬ ॥ ਅਬਿ ਮੋਰ ਤੋਰ ਰਣ ਹ੍ਵੈ ਕਰਾਲ। ਅਵਿਲੋਕ ਲੋਕ ਹਰਖਹਿਂ ਬਿਸਾਲ। ਕੈ ਮਰੌਂ ਆਪਿ, ਕੇ ਲੇਉਂ ਮਾਰਿ। ਤਬਿ ਹੋਇ ਹਾਰਿ ਕੈ ਜੀਤਿ ਕਾਰ' ॥੧੭॥ ਗੁਰੁ ਸੁਨ੍ਯੋ ਸਭਿਨਿ ਕੋ ਦਿਯ ਹਟਾਇ। 'ਅਬਿ ਖਰੇ ਪਿਖਹੁ ਰਨ ਕੇਰ ਦਾਇ'। ਉਤਿ ਤੁਰਕ ਹਟੇ ਨਹਿ ਘਾਵ ਘਾਲਿ। ਇਤਿ ਸਿੱਖ ਮਿਟੇ ਗੁਰ ਬਾਕ ਨਾਲ॥੧੮॥ ਤਬਿ ਚਲੇ ਦੁਹੂੰ ਤੇ ਭੀਮ ਤੀਰ। ਅਰ ਪਰੇ ਬੀਰ ਦੋਨਹੁਂ ਸਧੀਰ। ਸਭਿ ਲਖਹਿ ਪਟੇ ਬਾਜ਼ੀ ਸੁ ਖਾਨ। ਪਿਖਿ ਗੁਰੂ ਸੰਗਿ ਕੀਨਸਿ ਬਖਾਨ ॥ ੧੯ ॥ 'ਮੈਂ ਚਹੌਂ ਖੜਗ ਕੋ ਕਰਨਿ ਜੰਗ। ਤੁਮ ਤੀਰ ਤਜਹੁ ਬਲ ਅਧਿਕ ਸੰਗਿ। ਸਮਤਾ ਨ ਚਾਂਪ ਬਿੱਦ੍ਯਾ ਮਝਾਰ। ਬਡਿ ਮਾਰਤਿ ਹੋ ਪ੍ਰਿਥਮੈਂ ਨਿਹਾਰਿ' ॥ ੨੦॥ ਸੁਨਿ ਧਰਮ ਜੁੱਧ ਕੀ ਰੀਤਿ ਜਾਨਿ। ਗੁਰੁ ਪਰੇ ਉਤਰਿ ਤਜਿ ਕੈ ਕਿਕਾਨ। ਸ਼ਮਸ਼ੇਰ ਗਹੀ ਸਮ ਸ਼ੇਰ ਹਾਥ। ਬਹੁ ਗਰੁਵ ਪੁਲਾਦੀ ਬਾਢਿ ਸਾਥਿ ॥੨੧ ॥ ਜਹਿਂ ਲਗਤਿ ਲੋਹ ਕੋ ਕਾਟਿ ਜਾਇ। ਹਯ ਨਰਨਿ ਕਟਨਿ ਕ੍ਯਾ ਕਹਿ ਬਨਾਇ। ਸਭਿ ਲਿਪਤਿ

[1] ਕੰਨਾਂ ਦੇ ਮੁੱਢ ਕੋਲ। [2] ਚੜ੍ਹਕੇ (ਪੈਂਦਾ)।

ਹੇਮ[1] ਸੌਂ ਚਮਕ ਚਾਰੁ। ਕਰ ਬਾਮ ਸਾਥਿ ਗਹਿ ਮਹਦ ਢਾਰ ॥੨੨॥ ਉਤ ਮੁਗ਼ਲਸਖਾਂ ਖੈਂਚੀ ਕ੍ਰਿਪਾਨ। ਗਹਿ ਸਿਪਰ ਭਯੋ ਜਬਿ ਸਾਵਧਾਨ। ਬਹੁ ਲਖਹਿ ਦਾਇ ਇਤ ਉਤ ਬਚਾਇ। ਰਣ ਰੀਤਿ ਫਿਰਤਿ ਚਹਿ ਕਰਨਿ ਘਾਇ ॥ ੨੩ ॥ ਹੁਇ ਬਾਮ ਦਾਹਨੇ ਕਰਤਿ ਨੇਰਿ। ਗੁਰੁ ਸਮੁਖ ਆਇ ਚਾਹਤਿ ਸੁ ਫੇਰਿ। ਸ੍ਰੀ ਹਰਿ ਗੁਵਿੰਦ ਤਬਿ ਕਹਿਸਿ ਤਾਂਹਿ। 'ਸੁਨਿ ਖਾਨ! ਜਿਤਿਕ ਬਿੱਦਯਾ ਸੁ ਪਾਹਿ ॥੨੪॥ ਸਭਿ ਕਰਿਹੁ ਦਿਖਾਵਨਿ ਆਜਿ ਆਪ। ਬਿਸਵਾਸ ਜਾਸ ਕੇ ਧਰਹਿ ਦਾਪ[2]। ਦਲ ਦੁਹੂਨਿ ਕੇਰ ਜੋਧਾ ਦਿਖੰਤਿ। ਸਭਿ ਜੀਤਿ ਹਾਰਿ ਆਸਾ ਧਰੰਤਿ ॥ ੨੫॥ ਅਬਿ ਪ੍ਰਥਮਵਾਰਿ ਕਰਿ ਲਿਹੁ ਪ੍ਰਹਾਰ[3]। ਅਵਿਲੋਕਹਿੰ ਬਲ ਕੌਤਿਕ ਜੁਝਾਰ'। ਸੁਨਿ ਧੀਰ ਸਹਤ ਗੁਰੂ ਕੇ ਸੁ ਬੈਨ। ਤਬਿ ਮੁਗ਼ਲਸਖਾਂ ਕਰਿ ਸਮੁਖ ਨੈਨ ॥ ੨੬ ॥ ਚਾਹਤਿ ਪ੍ਰਹਾਰ ਨਹਿੰ ਦਾਵ ਪਾਇ।-ਜੇ ਹਤੌਂ ਖੜਗ,ਤਨੁ ਲੇ ਬਚਾਇ।ਕਰਿ ਅੱਗ੍ਰ ਢਾਲਿ ਆਡੋ[4] ਕਰੇਹਿ। ਹੁਇ ਬਿਫਲ ਵਾਰ ਕੁਛ ਨਹਿੰ ਸਰੇਹਿ[5]-॥ ੨੭ ॥ ਗੁਰੁ ਸਾਵਧਾਨ ਹੋਏ ਚੁਫੇਰ।ਸ਼ਮਸ਼ੇਰ ਹਾਥ ਸਮ ਸ਼ੇਰ ਹੇਰਿ। ਤਕ ਰਹ੍ਯੋ ਬਹੁਤ, ਨਹਿ ਦਾਵ ਪਾਇ। ਤਬਿ ਪਰ੍ਯੋ ਆਨਿ ਅਸਿ[6] ਕੋ ਉਠਾਇ ॥੨੮॥ ਊਪਰ ਜਨਾਇ ਤਰ ਕੋ ਪ੍ਰਹਾਰ[7]। ਗੁਰੁ ਗਏ ਕੁਦਿ ਗਾ ਛੂਛ ਵਾਰ। ਪੁਨ ਖੜਗ ਸੀਸ ਕੀ ਦਿਸ਼ਿ ਚਲਾਇ। ਗੁਰੁ ਸਿਪਰ ਸ਼ੀਘ੍ਰ ਹੀ ਕਰਿ, ਬਚਾਇ ॥੨੯॥ ਤਿਹ ਰੋਕਿ ਊਪਰੇ ਹਾਥ ਲੀਨਿ।ਗਹਿ ਖੜਗ ਆਪਨੋ ਵਾਰਿ ਕੀਨਿ।ਭੁਜਕੇ ਤਰੇ ਸੁ ਤਹਿੰ ਲਗਿਯ ਜਾਇ। ਬਲ ਸਹਤ ਬਹ੍ਯੋ ਇਸ ਬਿਧਿ ਸਫਾਇ॥ ੩੦ ॥ ਸਭਿ ਸ਼ਸਤ੍ਰ ਬਸਤ੍ਰ ਪਹਿਰੇ ਜਿ ਅੰਗ। ਕਟਿ ਗਏ ਸਕਲ ਇਕ ਬਾਰ ਸੰਗਿ। ਗਨ ਪਾਸਰੀਨਿ[8] ਸਭਿ ਕਾਟਿ ਦੀਨਿ। ਜੁਗ ਖੰਡ ਹੋਇ ਧਰ ਪਰਨਿ ਕੀਨਿ ॥ ੩੧ ॥ ਸਿਰ ਭੁਜਾ ਸਹਤ ਭਾ ਏਕ ਖੰਡ। ਜੁਗ ਚਰਨ ਜੁਕਤ* ਦੁਤੀਓ ਪ੍ਰਚੰਡ। ਇਮ ਬਹ੍ਯੋ ਖੜਗ ਸਭਿ ਕਾਟਿ ਡਾਰਿ ਸਾਬੂ-ਣਹਿ ਤੇ ਜਿਮ ਤਾਰ ਪਾਰਿ[9] ॥੩੨॥ ਰਹਿ ਗਈ ਆਂਖਿ ਪਸਰੀ[10] ਬਿਸਾਲ। ਕਰ ਬਿਖੈ ਖੜਗ ਨਾਂਗੋ ਕਰਾਲ। ਤਿਹ ਮਰ੍ਯੋ ਦੇਖਿ ਗੁਰੁ ਦਲ ਬਿਲੰਦ।

---

[1]ਸੋਨਾ। [2]ਹੰਕਾਰ। [3](ਤੂੰ) ਪਹਿਲਾਂ ਆਪਣਾ ਵਾਰ ਮਾਰਨ ਦਾ ਕਰ ਲੈ। [4]ਆਸਰਾ, ਰੋਕ। [5]ਕੁਛ ਸਰਨਾ ਨਹੀਂ। [6]ਤਲਵਾਰ। [7]ਦਾਵ ਉਪਰ ਮਾਰਨ ਦਾ ਬਹਾਨਾ ਕਰਕੇ ਹੇਠਾਂ ਨੂੰ ਮਾਰੀ। [8]ਪੱਸਲੀਆਂ। [9]ਜਿਵੇਂ ਸਾਬੂਣ ਦੇ ਵਿਚ ਦੀ ਤਾਰ (ਸਾਬੂਣ ਨੂੰ ਕੱਟ ਕੇ) ਪਾਰ ਹੋ ਜਾਂਦੀ ਹੈ। [10]ਖੁੱਲ੍ਹੀ।

*ਪਾ:-ਜੁਗਤੁ। ਜੰਘ।

ਕਹਿ 'ਬਿਜੈ ਸਦਾ ਸ੍ਰੀ ਹਰਿਗੋਵਿੰਦ'॥੩੩॥ਪਿਖਿ ਖੜਗ ਖਾਨ ਕੋ ਬਹਿਸਿ
ਘਾਇ। ਬਿਸਮਾਦਿ ਭੁਏ ਸਭਿ ਤੁਰਕ ਧਾਇ। ਇਕ ਬਾਰਿ ਓਰੜੇ ਗਨ
ਤੁਫੰਗ[੧]। ਸਭਿਹਿਨਿ ਚਲਾਇ ਥੇਗੀ[੨] ਤੁਰੰਗ॥੩੪॥ ਇਕਿ ਬਾਰ ਤੁਪਕ
ਕੋ ਸਭਿਨਿ ਕੀਨਿ। ਪੁਨ ਖੜਗ ਹਾਥ ਮਹਿਂ ਐਂਚਿ ਲੀਨਿ। ਸਭਿ ਪਰੇ
ਆਨਿ ਉਪਰਿ ਜੁ ਵਾਰ[੩]। ਮਿਲਿ ਗਏ ਆਪਿ ਮਹਿ ਮਾਰਿ ਮਾਰਿ॥੩੫॥
ਗੁਰੂ ਹੁਕਮ ਕੀਨਿ 'ਸੁਨਿ ਪੈਂਦਖਾਨ! ਇਕ ਮੱਲਕ ਜਾਤੀ ਭਟ ਮਹਾਨ।
ਲਿਹੁ ਬਿਧੀ ਚੰਦ ਕੋ ਸੰਗ ਧਾਰਿ। ਗੁਰੁ ਅੰਗ ਸੰਗ ਸਦ ਹੀ ਤੁਮਾਰਿ॥੩੬॥
ਸਰਦਾਰ ਰਹਨੋ ਨਹਿਂ ਸ਼ੱਤ੍ਰ ਕੋਇ। ਗਹਿ ਖੜਗ ਕਰਹੁ ਇਕ ਤੇ ਸੁ ਦੋਇ।
ਜੋ ਅਰਹਿ ਤਿਨਹੁਂ ਕਰਿ ਪ੍ਰਾਨ ਹਾਨਿ। ਭਟ ਭੀਰੁ ਭਜਾਇ ਦੀਜੈ ਨਿਦਾਨ
॥੩੭॥ ਅਬਿ ਗਯੋ ਹੋਇ ਸੰਗ੍ਰਾਮ ਜੀਤਿ। ਨਹਿਂ ਟਿਕਹਿਂ ਤੁਰਕ ਭਜਿ
ਹੈਂ ਮਰੀਤਿ'। ਗੁਰੁ ਹੁਕਮੁ ਪਾਇ ਕਰਿ ਪੈਂਦਖਾਂਨ। ਗਹਿ ਖੜਗ ਐਂਚਿ
ਬਡਿ ਬਾਢ ਵਾਨਿ[੪]॥੩੮॥ ਬਿਚ ਪਰਯੋ ਜਾਇ ਤੁਰਕਨਿ ਬਿਸਾਲ। ਜਿਮ
ਮ੍ਰਿਗਨਿ ਬਿਖੈ ਕੇਹਰਿ ਕਰਾਲ। ਬਹੁ ਉਬਲ ਪਬਲ ਕਰਿ ਕਾਟਿ ਡਾਰਿ।
ਨਹਿਂ ਬਚਹਿ, ਲਗਹਿ ਜਿਸ ਕੇ ਪ੍ਰਹਾਰ॥੩੯॥ ਇਤਿ ਬਿਧੀ ਚੰਦ ਦੌਰਯੋ
ਰਿਸਾਇ। ਕਰਿ ਮਾਰਿ ਮਾਰਿ ਦੀਨੇ ਗਿਰਾਇ। ਬਰ ਬੀਰ ਮਲਕ ਜਾਤੀ
ਸ ਕ੍ਰੋਧ। ਗਹਿ ਖੜਗ ਸੰਘਾਰੇ ਅਨਿਕ ਜੋਧ॥੪੦॥ ਇੱਤਨਾਦਿ ਅਪਰ
ਗੁਰੁ ਸੂਰ ਧਾਇ। ਜੇ ਪਰੇ ਦੌਰ, ਸਭਿ ਕੋ ਭਜਾਇ। ਕਟਿ ਗਏ ਬ੍ਰਿੰਦ ਧਰ
ਪਰ ਗਿਰੰਤਿ।ਗਨ ਰੁੰਡ ਮੁੰਡ ਖੰਡਤਿਪਰੰਤਿ[੫]॥੪੧॥ਕਿਹ ਕਟੇ ਹਾਥ, ਕਿਹ
ਪੈਰ ਅੰਗ। ਕੋ ਮਰੇ ਤਰੇ ਦਬਿ ਹਤਿ ਤੁਰੰਗ। ਹਟਿ ਗਏ ਕਿਤਿਕ ਸੋ ਤ੍ਰਾਸ
ਧਾਰਿ। ਸਰਦਾਰ ਹੀਨ ਭਾਜੇ ਗਵਾਰ॥੪੨॥ ਗੁਰੁ ਸੈਨ ਪਿਛਾਰੀ ਜਾਤਿ
ਘਾਇ। ਤਬਿ ਚਲੇ ਭੀਰੁ ਮ੍ਰਿਗਹਿਂ ਲਜਾਇ[੬]। ਨਾਹਿ ਪਿਖਹਿਂ ਪਿਛਾਰੀ
ਕਟਤਿ ਜਾਤਿ।ਕਰੇ ਜੋਰਿ ਕਿਤਿਕ, ਨਹਿਂ ਤਾਹਿ ਘਾਤ[੭]॥੪੩॥ਸਭਿ ਸ਼ਸਤ੍ਰ
ਛੀਨਿ ਦੀਨੇ ਭਜਾਇ। ਇਕਿ ਕੋਸ ਤੀਕ ਤਿਨ ਗੈਲ[੮] ਜਾਇ। ਸਭਿ ਖੇਤ
ਜੰਗ ਤੇ ਕਾਢਿ ਦੀਨਿ। ਹਟਿ ਆਇ ਗੁਰੂ ਢਿਗ ਫਤਹਿ ਲੀਨਿ॥੪੪॥

---

[੧]ਬੰਦੂਕਾਂ। [੨]ਛੇਤੀ, ਤੇਜ਼। [੩]ਵਾਰ ਕਰਨ ਲਈ। [੪]ਬੜੀ (ਤਿੱਖੀ) ਧਾਰ ਵਾਲੀ। [੫]ਬਹੁਤੇ ਧੜ ਤੇ ਸੀਸ ਜੁਦੇ ਜੁਦੇ ਹੋਏ ਪਏ ਹਨ। [੬]ਡਰ ਕਾਇਰ (ਭੱਜ) ਚੱਲੇ (ਐਤਨੇ ਤੇਜ਼ ਕਿ ਜਿਨ੍ਹਾਂ ਤੋਂ) ਹਰਨ ਵੀ ਸ਼ਰਮ ਖਾਣ (ਕਿ ਅਸੀਂ ਇਤਨਾ ਨਹੀਂ ਭੱਜ ਸਕਦੇ) ਮੁਰਾਦ ਬਹੁਤ ਤੇਜ਼ ਦੌੜਨ ਤੋਂ ਹੈ। [੭]ਕਈ ਜੁ ਹੱਥ ਜੋੜਦੇ ਹਨ, ਤਿਨ੍ਹਾਂ ਨੂੰ ਨਹੀਂ ਮਾਰਦੇ। [੮]ਪਿੱਛੇ।

ਤਬਿ ਜੀਤਿ ਸ਼ੱਤ੍ਰ ਦੁੰਦਭਿ ਬਜਾਇ। ਗੁਰੁ ਭੇ ਪ੍ਰਸੰਨ ਸਿਖ ਹਰਖ ਪਾਇ।
ਨਿਜ ਸੁਭਟ ਘਾਇ ਜੁਤਿ[1] ਲਿਯ ਉਠਾਇ। ਜੋ ਨਿਕਟਿ ਗ੍ਰਾਮ ਤਹਿਂ ਸੋ
ਪ੍ਰਚਾਇ ॥੪੫॥ ਸਭਿ ਖਾਨ ਪਾਨ ਕੀ ਸਾਰ ਲੀਨਿ। ਨਰ ਸੇਵ ਕਰਨ ਪਰ
ਛੋਰਿ ਦੀਨਿ।ਰਣ ਖੇਤ ਵਤੇ ਗੁਰੁ ਏਵ ਪਾਇ। ਪੁਨ ਭਟ ਸੰਭਾਰਿ ਕੀਨਸਿ
ਬਨਾਇ ॥੪੬॥ ਗੁਰੁ ਹਰਿਗੋਵਿੰਦ ਮਾਨਿੰਦ ਸਿੰਘ। ਜਸੁ ਕਰਤਿ ਕਵੀ
ਸੰਤੋਖ ਸਿੰਘ। ਰਣ ਥਾਨ ਭੀਮ ਬਹੁ ਸ਼੍ਰੋਣ ਮਾਸ। ਜਿਸ ਦੇਖਿ ਭੀਰੁ ਉਰ
ਪਾਇ ਤ੍ਰਾਸ ॥ ੪੭ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਸ੍ਰੀ ਹਰਿਗੋਬਿੰਦ ਜੰਗ ਜੀਤ' ਪ੍ਰਸੰਗ
ਬਰਨਨੰ ਨਾਮ ਖੋੜਸਮੋ ਅੰਸੂ ॥ ੧੬ ॥

### ੧੭. [ਸ਼ਹੀਦਾਂ ਦਾ ਸਸਕਾਰ। ਖਬਾਲ ਪੁੱਜੇ]

ਦੋਹਰਾ ॥ ਭਯੋ ਦੁਪਹਿਰਾ ਲਰਤਿ ਬਹੁ ਰਾਤਿ ਜਾਮ ਤੇ ਜੰਗ। ਤੀਨ ਪਹਿਰ
ਮਹਿਂ ਹਨਿ ਦਈ ਸੈਨਾ ਸਹਤ ਤੁਰੰਗ ॥ ੧ ॥ ਚੌਪਈ ॥ ਬਿਚਰੇ ਸਤਿਗੁਰੁ
ਰਣ ਥਲ ਹੇਰਾ। ਸ਼੍ਰੋਣ ਮਾਸ ਤੇ ਭੀਮ ਘਨੇਰਾ। ਲੋਥਹਿ ਪਰ ਲੋਥੈਂ ਬਹੁ
ਪਰੀ। ਸਹਤ ਹਯਨਿ ਬਡਿ ਸੈਨਾ ਮਰੀ ॥ ੨ ॥ ਇਤਿ ਉਤਿ ਫਿਰਿ ਸਭਿ
ਦੇਖਤਿ ਭਏ। ਬਹੁਰ ਲੋਹਗੜ੍ਹ ਕੋ ਗੁਰ ਗਏ। ਤਹਾਂ ਸਿੱਖ ਜੋ ਮਰੇ ਨਿਹਾਰੇ।
ਬਿਧੀਚੰਦ ਸੋਂ ਬਾਕ ਉਚਾਰੇ ॥੩॥ 'ਹਯ ਦਿਹੁ ਬੰਧਿ ਲੇਹੁ ਨਰ ਸੰਗਿ।ਮਰੇ
ਸਿੱਖ ਭਟ ਕਰਿ ਕਰਿ ਜੰਗ। ਸਭਿਹਿਨਿ ਕੀ ਲਿਹੁ ਲੋਥ ਉਠਾਈ। ਇਕ
ਥਲ ਕਰਹੁ ਮ੍ਰਿਤਕ ਸਮੁਦਾਈ'॥ ੪ ॥ ਹੁਕਮ ਪਾਇ ਬਿਧੀਏ ਤਤਕਾਲ।
ਲੇ ਮਾਨਵ ਗਨ ਅਪਨੇ ਨਾਲਿ। ਜਹਿਂ ਕਹਿਂ ਤੇ ਸਿਖ ਅਪਨੇ ਭਾਲੇ। ਮਰੇ
ਮਿਲੇ ਗਨ ਤੁਰਕ ਬਿਸਾਲੇ ॥ ੫ ॥ ਜਿਸ ਥਲ ਗੁਰੁ ਕੇ ਮਹਿਲ ਬਿਲੰਦ।
ਤਹਿਂ ਇਕਠੀ ਕਰਿ ਲੋਥੈਂ ਬ੍ਰਿੰਦ। ਹੋਤ ਬਜਾਹ ਕੋ ਕਾਸ਼ਟ ਪਰਯੋ।ਸੋ ਸਭਿ
ਲੇ ਕਰਿ ਤਿਸ ਥਲ ਧਰਯੋ ॥ ੬ ॥ ਆਪਿ ਗੁਰੂ ਬੈਠੇ ਤਿਸ ਥਾਨ । ਆਨਿ
ਆਨਿ ਧਰਿ ਮ੍ਰਿਤਕ ਮਹਾਨ। ਮੋਹਨ ਸਹਤ ਗੁਪਾਲਾ ਦੋਇ। ਸਿਸਕਤਿ[2]
ਪਰੇ, ਉਠਾਏ ਸੋਇ ॥ ੭ ॥ ਸਤਿਗੁਰੁ ਕੇ ਢਿਗ ਲੇ ਕਰਿ ਆਏ।ਉਠਿ ਕਰਿ
ਪਿਖੇ ਰਿਦੇ ਪ੍ਰਿਯ ਭਾਏ[3]। ਪੌਂਛਤਿ ਮੁਖ ਗਹਿ ਹਾਥ ਰੁਮਾਲ। ਸਾਦਰ ਬੋਲੇ
ਗੁਰੂ ਕ੍ਰਿਪਾਲ ॥ ੮ ॥ 'ਭੋ ਮੋਹਨ ਸਿੱਖ ! ਸੁਨਹੁ ਗੁਪਾਲਾ ! । ਤੁਮ ਪਯਾਰੇ
ਮੋ ਕਹੁ ਸਦ ਕਾਲਾ। ਮਨ ਬਾਂਛਤਿ ਬਰੁ ਜਾਚਨਿ ਕੀਜੈ। ਤੁਮ ਤੇ ਕਛੁ ਨ

---

[1]ਆਪਣੇ ਜ਼ਖਮੀ ਸੂਰਮੇ। [2]ਸਹਿਕਦੇ। [3]ਪਿਆਰੇ ਰਿਦੇ ਨੂੰ ਭਾਵਣ ਵਾਲੇ (ਸਿੱਖ) ਉੱਠ ਕੇ
(ਸਤਿਗੁਰੂ ਜੀ ਨੇ) ਤੱਕੇ।

ਅਦੇਯ ਜਨੀਜੈ॥ ੯ ॥ਅਤਿ ਪ੍ਰਸੰਨ ਹ੍ਵੈ ਕਰਿ ਹਮ ਭਾਖ॥ਬਿਨਸ਼ੰਕ ਪੁਰਹੁ ਅਭਿਲਾਖਾ। ਜੇ ਜਗ ਮਹਿ ਜੀਵਨਿ ਕੋ ਚਾਹੋ। ਰਾਜ ਸਹਤ ਲਿਹੁ ਅਨੰਦ ਉਮਾਹੋ ॥ ੧੦॥ ਅਪਰ ਪਦਾਰਥ ਜੋ ਜਗ ਮਹੀਆ। ਭੋਗਹੁ ਸਕਲ ਲੇਹੁ ਹਮ ਪਹੀਆ[1]’। ਸੁਨਿ ਮੋਹਨ ਕਰ ਜੋਰਿ ਉਚਾਰਾ। ‘ਮਿਲਿ ਹਮ ਦ੍ਵੈ ਨਿਤਿ ਕਰਤਿ ਬਿਚਾਰਾ॥੧੧॥–ਪ੍ਰਾਨ ਅੰਤਿ ਜਬਿ ਹੋਹਿਂ ਹਮਾਰੇ। ਤਬਿ ਸਤਿਗੁਰ ਨਿਜ ਨਿਕਟਿ ਨਿਹਾਰੇਂ–। ਇਹ ਨਿਤ ਹੁਤੀ ਕਾਮਨਾ ਹਮੈਂ। ਪ੍ਰਾਪਤਿ ਭਯੋ ਆਨਿ ਸੋ ਸਮੈਂ ॥੧੨॥ ਤੁਮ ਅੰਤਰਜਾਮੀ ਸਭਿ ਜਾਨਾ। ਯਾ ਤੇ ਰਣ ਮਹਿ ਹਤੇ ਨ ਪ੍ਰਾਨਾ। ਅਬਿ ਦਰਸ਼ਨ ਤੁਮ ਦਿਯੋ ਕ੍ਰਿਪਾਲ॥ਇਸ ਤੇ ਲਾਭ ਨ ਅਪਰ ਬਿਸਾਲ ॥ ੧੩ ॥ ਜੋਗੀ ਜਤੀ ਤਪੀ ਬ੍ਰਹਮਚਾਰੀ। ਭਗਤ ਗਿਆਨੀ ਚਹਿ ਸੁਖ ਭਾਰੀ। ਅੰਤ ਸਮੇਂ ਦਰਸ਼ਨ ਕੋ ਚਾਹਤਿ। ਇਸ ਹਿਤ ਘਾਲਹਿ ਘਾਲਿ ਉਮਾਹਤਿ ॥ ੧੪॥ ਨਹਿਂ ਜਾਚਨਿ ਕੁਛ ਇੱਛਾ, ਨਾਥ !। ਹਲਤਿ ਪਲਤਿ ਮਹਿ ਰਾਖਹੁ ਸਾਥ॥ਜਹਿਂ ਜਹਿਂ ਹੁਇ ਅਵਤਾਰ ਤੁਮਾਰਾ। ਤਹਿਂ ਤਹਿ ਰਾਖਹੁ ਸੰਗ ਉਦਾਰਾ॥੧੫॥ਕਛੂ ਨ ਜਾਚਨਿ ਕਰਿ ਹੈਂ ਕਬਿਹੂੰ। ਰਹੈਂ ਸੰਗ, ਦੀਜੈ ਬਰੁ ਅਬਿ ਹੂੰ। ਅਪਰ ਜਿ ਮਰੇ ਸੁਭਟ ਰਣ ਮਾਂਹੂ। ਅਪਨੇ ਲੋਕ ਰਾਖਿਯਹਿ ਪਾਹੂ’ ॥ ੧੬ ॥ ਸ਼੍ਰੀ ਗੁਰੁ ਸੁਨਤਿ ਬਿਸਾਲ ਪ੍ਰਸੰਨ। ‘ਪਰਉਪਕਾਰੀ ਮੋਹਨ ! ਧੰਨ। ਜਿਮ ਤੈਂ ਜਾਚਨਿ ਕੀਨਸਿ ਅਬੈ। ਤਿਸੀ ਰੀਤਿ ਹੋਵਹਿਗੀ ਸਬੈ’ ॥ ੧੭ ॥ ਸ਼੍ਰੀ ਹਰਿਗੋਵਿੰਦ ਅੱਗ੍ਰ ਨਿਹਾਰੇ। ਦੋਨਹੁੰ ਤਬਿ ਪਰਲੋਕ ਪਧਾਰੇ। ਧੰਨ ਮਰਣ ਤਿਨ ਕੋ ਜਗ ਭਯੋ। ਅੰਤਿ ਸਮੈਂ ਪ੍ਰਭੁ ਕੋ ਦਰਸਯੋ ॥ ੧੮ ॥ ਸਭਿਹਿਨਿ ਕੋ ਇਸ਼ਨਾਨ ਕਰਾਯੋ। ਬਸਤ੍ਰ ਨਵੀਨ ਮੰਗਾਇ ਸੁ ਪਾਯੋ। ਏਕਹੁ ਚਿਖਾ ਬਨਾਇ ਬਿਸਾਲਾ। ਗੁਰੁ ਭਾਈ ਗੁਰਮੁਖ ਸਿਖ ਜਾਲਾ ॥ ੧੯ ॥ ਈਂਧਨ ਗਨ ਕੋ ਊਪਰ ਡਾਰਾ। ਆਪਿ ਗੁਰੂ ਕਰ ਲਾਂਬੂ ਧਾਰਾ[2]। ਗਤਿ ਸਮੀਪ[3] ਸਭਿਹਿਨਿ ਕੋ ਦਈ। ਜੈ ਜੈ ਧੁਨਿ ਸਭਿ ਕੇ ਮੁਖ ਭਈ ॥ ੨੦ ॥ ਚੰਦਨ ਘ੍ਰਿਤ ਸਦਨ ਤੇ ਲ੍ਯਾਏ। ਬ੍ਰਿੰਦ ਚਿਖਾ ਪਰ ਸਗਰੋ ਪਾਏ। ਨਭ ਤੇ ਗਨ ਬਿਮਾਨ ਤਬਿ ਆਏ। ਸਾਦਰ ਗੁਰੁ ਕੇ ਸਿੱਖ ਚਢਾਏ ॥੨੧॥ ਪਹੁੰਚਾਏ ਸਤਿਗੁਰੁ ਕੇ ਲੋਕ। ਜਹਿ ਮਦ ਮਾਨ ਮੋਹ ਨਹਿ ਸ਼ੋਕ। ਜਰਾ ਮਰਣ ਕੋ ਲੇਸ਼ ਨ ਜਹਾਂ। ਪਦਵੀ ਅਚਲ ਥਿਰੇ ਚਲਿ ਤਹਾਂ॥

[1]ਸਾਡੇ ਪਾਸੋਂ। [2]ਗੁਰੂ ਜੀ ਨੇ ਆਪਣੇ ਹੱਥੀਂ ਲੰਬੂ ਲਾਇਆ। [3]ਸਾਮੀਪ ਮੁਕਤੀ।

॥੨੨॥ ਸੂਰ ਸਰੀਰਨਿ ਛਾਰਿ ਕਟੀਹੈ[1]*। 'ਬਢਿ ਭਟ ਲਰੇ' ਸਰਾਹ ਰਰੀ ਹੈ[2]।
ਚਢਿ ਸਤਿਗੁਰੁ ਲੇ ਭਟ ਸਮੁਦਾਏ। ਸੁਧਾਸਰੋਵਰ ਆਇ ਨਿਰਾਏ ॥ ੨੩ ॥
ਤਖਤ ਅਕਾਲ ਬੰਦਨਾ ਕੀਨਿ। ਬਹੁਰ ਦਰਸ਼ਨੀ ਪੌਰ ਪ੍ਰਬੀਨ। ਹਰਿ
ਮੰਦਿਰ ਕੇ ਆਗੇ ਖਰੇ। ਬਾਰਿਬਾਰ ਨਮੋ ਬਹੁ ਕਰੇ॥੨੪॥ ਬਿੱਪ੍ਰ, ਸਾਧ, ਸਿਖ
ਦੀਨ[3] ਘਨੇਰੇ। ਮਿਲੇ, ਦਿਯੋ ਤਿਨ ਦਾਨ ਬਡੇਰੇ। ਚਤੁਰ ਪ੍ਰਦਛਨਾ ਫਿਰ
ਕਰਿ ਦਈ। ਧਰਿ ਗੁਰੁ ਧਯਾਨ ਬੰਦਨਾਂ ਕਈ ॥ ੨੫ ॥ ਨਿਕਸੇ ਬਹਿਰ
ਆਨਿ ਕਰਿ ਖਰੇ। ਭਾਟ ਕਲਾਵਤਿ ਜਿਨਿ ਜਸੁ ਰਰੇ। ਧਨ ਦੇ ਤਿਨਕੋ
ਹਰਖ ਵਧਾਏ। ਜਹਿਂ ਕਹਿਂ ਜਾਇ ਤਿਨਹੁਂ ਜਸੁ ਗਾਏ ॥ ੨੬ ॥ ਗੁਰੁ ਬਜ-
ਵਾਇਸਿ ਵਡੋ ਨਗਾਰਾ। ਭਏ ਤੁਰੰਗ ਪਰ ਪੁਨ ਅਸੁਵਾਰਾ। ਚਲੇ ਝਬਾਲ
ਦਿਸ਼ਾ ਕੋ ਤਬੈ। ਮੋਦਤਿ ਰਿਦੇ, ਉਲੰਘਿ ਮਗ ਸਬੈ ॥੨੭॥ ਸਭਿ ਪਰਵਾਰੁ

---

[1]ਭਾਵ ਸੂਰਮਿਆਂ ਦਾ ਸਸਕਾਰ ਕੀਤਾ। [2]ਮਹਿਮਾਂ ਕਹੀ ਹੈ। [3]ਗਰੀਬ।

*ਗੁਰੂ ਕੇ ਮਹਿਲਾਂ ਦੇ ਨੇੜੇ ਕਿਤੇ ਸ਼ਹੀਦਾਂ ਦੇ ਇਸ ਸਸਕਾਰ ਦਾ ਟਿਕਾਣਾ ਅੱਜ ਕਲ ਨਜ਼ਰੀਂ ਨਹੀਂ ਪੈਂਦਾ, ਸ਼ਹਿਰ ਘੁੱਮ ਵਸ ਜਾਣ ਕਰਕੇ ਤੇ ਕਈ ਅੰਦੋਲਨ ਹੋਣ ਕਰਕੇ ਕਦੇ ਉਹ ਟਿਕਾਣਾ ਵਸੋਂ ਵਿਚ ਸ਼ਾਮਲ ਹੋ ਗਿਆ ਜਾਪਦਾ ਹੈ, ਜਿਵੇਂ ਸੁਣਦੇ ਹਾਂ ਕਿ ਨਵੇਂ ਅਕਾਲੀ ਅੰਦੋਲਨ ਵੇਲੇ ਛੇਵੇਂ ਸਤਿਗੁਰਾਂ ਦੇ ਵਿਵਾਹ ਦਾ ਟਿਕਾਣਾ ਜੋ ਇਸੇ ਮਹੱਲੇ ਵਿਚ ਸੀ ਲੋਪਤਾ ਹੋ ਗਿਆ ਹੈ। ਪਰੰਤੂ ਅੰਗੀਠੇ ਦਾ ਇਕ ਟਿਕਾਣਾ ਨਹੀਂ ਹੋ ਸਕਦਾ, ਵੱਧ ਤੋਂ ਵੱਧ ਏਥੇ ਸ਼ਹਿਰ ਵਿਚ ਦੋ ਤੇ ਲੋਹਗੜ੍ਹ ਵਾਲੇ ਸ਼ਹੀਦ ਸਸਕਾਰੇ ਗਏ ਹੋਣਗੇ। ਪਰ ਦਿਨ ਭਰ ਜਿੱਥੇ ਜੰਗ ਮਚਿਆ ਰਿਹਾ ਤੇ ਦੁਵੱਲੀ ਸਿੰਘਾਂ ਮਰੀ ਉਹ ਸਥਾਨ ਕਵੀ ਜੀ ਨੇ 'ਪਹਾੜ' ਦੀ ਦਿਸ਼ਾ ਵਲ ਲਿਖਿਆ ਹੈ, ਸੋ ਕੁਝਕ ਪੱਛੋਂ ਵਲ ਝੁਕਦੀ ਪਹਾੜ ਦਿਸ਼ਾ ਵਾਲਾ ਜੰਗ ਮੈਦਾਨ ਉਥੇ ਕੁ ਵਾਰ ਸੀ ਜਿੱਥੇ ਖਾਲਸਾ ਕਾਲਜ ਹੁਣ ਹੈ। ਪਿਪਲੀ ਸਾਹਿਬ ਦਾ ਗੁਰਦੁਆਰਾ ਜੋ ਕਾਲਜ ਤੋਂ ਉਰੇ ਹੈ. ਇਸ ਵਾਲੇ ਯੁੱਧ ਵਿਚ ਜੂਝੇ ਸ਼ਹੀਦਾਂ ਦੇ ਸਸਕਾਰ ਦਾ ਯਾਦਗਾਰੀ ਟਿਕਾਣਾ ਜਾਪਦਾ ਹੈ, ਜਿਥੇ ਛੇਵੇਂ ਸਤਿਗੁਰ ਜਾਕੇ ਬੈਠਦੇ ਬੀ ਰਹੇ ਹਨ, ਪੰਜਵੇਂ ਸਤਿਗੁਰੂ ਜੀ ਬੀ ਇਥੇ ਬੈਠਿਆ ਕਰਦੇ ਸਨ। ਖਾਲਸਾ ਕਾਲਜ ਦੀ ਉਸਾਰੀ ਵੇਲੇ ਤੇ ਕਈ ਬਰਸ ਮਗਰੋਂ ਕੁਛ ਟਿੱਬੇ ਸਾਫ ਕਰਨ ਲਗਿਆਂ ਇਨਸਾਨੀ ਅਸਥੀਆਂ ਬਹੁਤ ਨਿਕਲੀਆਂ ਸਨ, ਜਿਸ ਤੋਂ ਸੰਭਵ ਜਾਪਦਾ ਹੈ ਕਿ ਇਹੋ ਸਾਰੀ ਜੂਹ ਮੁਖਲਸ ਖਾਂ ਦਾ ਮੈਦਾਨੇ ਜੰਗ ਸੀ। ਲਾਹੌਰ ਵਾਲੀ ਸੜਕ ਹੁਣ ਪਿਪਲੀ ਸਾਹਿਬ ਤੇ ਖਾਲਸਾ ਕਾਲਜ ਦੇ ਅੱਗੋਂ ਲੰਘਦੀ ਹੈ, ਪਰ ਤਦੋਂ ਇਹ ਸੜਕ ਇਥੋਂ ਨਹੀਂ ਸੀ ਲੰਘਦੀ, ਉਹ ਲਹੌਰੀ ਦਰਵਾਜ਼ੇ ਤੋਂ ਛਿਹਰਟੇ ਦੇ ਲਾਗ ਦੀ ਜਾਂਦੀ ਸੀ, ਇਸੇ ਕਰਕੇ ਗੁਰੂ ਜੀ ਰਾਤੋ ਰਾਤ ਉੱਤਰ ਦਿਸ਼ਾ ਬਾਹਰੀਂ ਸ਼ਾਹ ਰਾਹ ਤੋਂ ਉਪਰ ਵਾਰ ਮੈਦਾਨ ਦੇਖਕੇ ਜੰਗ ਲਈ ਜਾ ਡਟੇ ਸੇ ਜੋ ਨਗਰੀ ਰਣਭੂਮੀ ਨਾ ਬਣੇ, ਤੇ ਖੁਲ੍ਹੇ ਮੈਦਾਨ ਜੰਗ ਹੋਵੇ। ਵੈਰੀ ਨੂੰ ਨਗਰੋਂ ਪਰੇ ਲੈ ਜਾਣ ਦੀ ਬੀ ਇਹ ਵਿਉਂਤ ਸੀ।

ਜਿਤਕੋ ਜਿਸਿ ਥਾਨ। ਉਤਰੇ ਜਾਇ ਗੁਰੁ ਭਗਵਾਨ। ਤਤਛਿਨਿ ਸਭਿ ਕੋ ਆਗਯਾ ਦੀਨਿ। ਜਿਤਿਕ ਸਮਿੱਗ੍ਰੀ ਬਨਾਹਨਿ ਚੀਨਿ ॥ ੨੮ ॥ ਤਹਿੰ ਕੇ ਬਨਕ ਬੁਲਾਇ ਸੁਨਾਏ। ਲੈਨਿ ਲਾਭ ਹਿਤ. ਸਗਰੀ ਲ੍ਯਾਏ। ਸਰਬ ਪ੍ਰਕਾਰ ਅੰਨ ਗਨ ਆਨਾ। ਘ੍ਰਿਤ ਸਮੂਹ,ਬਹੁਤ ਮਿਸ਼ਟਾਨਾ॥ ੨੯ ॥ ਲਗੇ ਕਰਨਿ ਸਗਰੇ ਪਕਵਾਨ। ਆਨੇ ਬਹੁ ਰੇਸ਼ਮ ਕੇ ਥਾਨ। ਕਈ ਹਜ਼ਾਰਨਿ ਕੋ ਧਨ ਲੀਨਿ। ਆਨਿ ਆਨਿ ਗਨ ਬਨਕਨਿ ਦੀਨਿ ॥ ੩੦ ॥ ਜਥਾਜੋਗ ਸਾਮਿੱਗ੍ਰੀ ਤਯਾਰਿ। ਤੁਰਤ ਕਰਾਈ ਗੁਰੂ ਉਦਾਰ*। ਸੁਨੀ ਜਨੇਤ ਜਬਹਿ ਨਿਯਰਾਈ। ਪਠੇ ਮਸੰਦ ਸਿੱਖ ਅਗਵਾਈ ॥ ੩੧ ॥ ਸਕਲ ਰੀਤਿ ਕਰਿ ਲ੍ਯਾਵਤਿ ਭਏ। ਪਟਹ ਬੰਸਰੀ ਢੋਲ ਬਜਏ। ਧਨ ਬਰਖਾਵਤਿ ਆਇ ਅਗਾਰੀ। ਦੂਲਹੁ ਤਨ ਸੁੰਦਰ ਦੁਤਿ ਧਾਰੀ ॥ ੩੨ ॥ ਕਰਿ ਕੈ ਬੰਸ਼ ਰੀਤਿ ਜੋ ਸਾਰੀ। ਸਾਦਰ ਭਾਖਿ ਬਰਾਤ ਉਤਾਰੀ। ਡੇਰਾ ਕਰਿ ਸਗਰੇ ਬਿਸਰਾਮੇ। ਸਭਿ ਦੇਖਤਿ ਦੂਲਹੁ ਅਭਿਰਾਮੇ ॥ ੩੩ ॥ ਕਰਹਿੰ ਸਰਾਹਨਿ ਸਭਿ ਨਰ ਨਾਰੀ। ਸਭਿ ਸੁਸ਼ੀਲ ਗੁਨ ਗਨ ਕੋ ਧਾਰੀ।ਸੂਰਜ ਅਸਤ ਹੋਨਿ ਤੇ ਆਗੇ। ਭੋਜਨ ਪਠਨੇ, ਖਾਨ ਸੋ ਲਾਗੇ ॥ ੩੪ ॥ ਸੰਧ੍ਯਾ ਸਮੇਂ ਸੁਰਨਿ ਤਨ ਧਾਰੇ। ਗਏ ਬਰਾਤ ਸੇਵ ਕੋ ਸਾਰੇ।–ਗੁਰੁ ਸੰਗੀ ਨਰ ਸੁਮਤਿ ਮਹਾਨੇ। ਦੁਲਭ ਸਮਿੱਗ੍ਰੀ ਲ੍ਯਾਵਨਿ ਜਾਨੇ[1] ॥੩੫॥ ਸਭਿ ਸਮਾਜ ਬਿਗਰ੍ਯੋ ਰਹ ਭਏ। ਸੰਚਨਿ ਕਰੇ ਪਦਾਰਥ ਗਏ[2]–। ਇੱਤ੍ਯਾਦਿਕ ਦੇਵਨਿ ਮਨ ਜਾਨਿ। ਨਰ ਤਨ ਧਰੇ ਆਇ ਤਿਸ ਥਾਨ ॥ ੩੬ ॥ ਕੇਤਿਕ ਮੰਚ ਉਚਾਵ ਲਿਆਏ। ਗਿਲਮ ਗ਼ਲੀਚਾ ਫਰਸ਼ ਕਰਾਏ। ਬਾਰੇ ਝਾਰ[3] ਪ੍ਰਕਾਸ਼ ਬਿਸਾਲਾ।ਕੋ ਤ੍ਰਿਨ[4]

---

[1]ਲਿਆਵਣ ਜਾਣਾ ਹੈ (ਕਿਉਂਕਿ).....। [2]ਇਕਠੇ ਕੀਤੇ ਪਦਾਰਥ ਚਲੇ ਗਏ ਹਨ। [3]ਝਾੜ, ਫਾਨੂਸ ਬਾਲੇ। [4]ਘਾਹ (ਘੋੜਿਆਂ ਲਈ)।

*ਕਿਤਨਾ ਕਮਾਲ ਹੈ ਸਰੀਰਕ, ਮਾਨਸਕ ਤੇ ਆਤਮਕ ਬਲ ਦਾ ? ਰਾਤ ਦਾ ਉਨੀਂਦ੍ਰ, ਸਾਰੇ ਦਿਨ ਦਾ ਜੁਧ ਜੋਧਾ, ਅਸਹਿ ਸ੍ਰਮ ਤੇ ਥਕਾਨ, ਪਿਆਰੇ ਸੂਰਮਿਆਂ ਦੇ ਵਿਛੋੜੇ ਕਿੰਨੀ ਭਿਆਨਕ ਕਸ਼ਟਣੀ ਵਿਚੋਂ ਨਿਕਲੇ ਹਨ, ਕਿੰਨੇ ਪਿਆਰੇ ਵੱਧ ਤੋਂ ਵੱਧ ਸਜੀਲੇ ਛਬੀਲੇ ਜੋਧੇ ਮਰੇ ਹਨ, ਕੈਸਾ ਅਸਹਿ ਵਿਜੋਗ ਹੋਇਆ ਹੈ ? ਪਰ ਦੇਖੋ ਸ਼ਾਂਤਿ ਰਸ ਦੇ ਪਾਲਿਕ, ਬੀਰ ਰਸ, ਰੌਦ੍ਰ ਰਸ, ਵੀਭਤਸ ਰਸ ਦੇ ਕਮਾਲ ਰੰਗਾਂ ਵਿਚੋਂ ਲੰਘ ਕੇ ਬੀ ਰਤਾ ਨਹੀਂ ਥਕੇ ਤੇ ਨਾ ਹੀ ਓਦਰੇ। ਹੁਣ ਵਿਆਹ ਦਾ ਕਾਰਜ ਉਨ੍ਹਾਂ ਰੰਗਾਂ ਤੇ ਖੁਸ਼ੀਆਂ ਵਿਚ ਅਰੰਭ ਦਿਤਾ ਹੈ ਮਾਨੋਂ ਕੁਛ ਹੋਇਆ ਹੀ ਨਹੀਂ। ਇਹ ਬੇਪਰਵਾਹੀ, ਇਹ ਸਭ ਅਸਰਾਂ ਤੋਂ ਵਖਰਾ ਪਨ, ਸਭ ਦੇ ਵਿਚ ਤੇ ਸਭ ਤੋਂ ਉੱਚੇ ਰਹਿ ਕੇ ਵਿਚਰਨਾ ਅਲ੍ਹਾਹੀਅਤ ਤੇ ਪੂਰਨ ਆਤਮ ਸੱਤਯਾ ਦੇ ਚਿੰਨ੍ਹ ਹਨ।

ਆਨਤਿ ਭੇ ਤਤਕਾਲਾ ॥ ੩੭ ॥ ਕਿਨਹੂੰ ਦਾਨਾ ਆਨਿ ਬੂਤਾਯਹੁ। ਘ੍ਰਿਤ, ਮਿਸ਼ਟਾਨ, ਅੰਨ ਕੋ ਲ੍ਯਾਯਹੁ। ਪਾਨਿ ਕਰਾਇ ਕਿਤਿਕ ਸਰਦਾਈ। ਕੋ ਕੁਮਕੁਮਾ[1] ਦੇਹਿਂ ਛਿਰਕਾਈ ॥ ੩੮ ॥ ਕੇਤਿਕ ਕਰਤਿ ਬੀਜਨਾ[2] ਖਰੇ। ਸਭਿ ਸੇਵਾ ਸੰਭਾਰਨਿ ਕਰੇ। ਨਰ ਜੇਤਿਕ ਪਰਯੰਕ ਡਸਾਏ। ਸੁੰਦਰ ਆਸਤਰਨ ਸੋਂ[3] ਛਾਏ॥੩੯॥ ਰੇਸ਼ਮ ਡੋਰੈਂ ਬੰਧਨ ਕਰੀ। ਲਗੇ ਗੰਦ ਜਿਨ ਕੈ ਗਨ ਜ਼ਰੀ। ਮ੍ਰਿਦੁਲ ਸੇਜ ਪਰ ਸਭਿ ਬੈਠਾਏ। ਅਦਭੁਤ ਦਿਖਤਿ ਰਹੇ ਬਿਸਮਾਏ ॥ ੪੦ ॥ ਕਲਸ ਭਰੇ ਸੁੰਦਰ ਜਲ ਆਨੇ। ਗ੍ਰੀਖਮ ਰੁਤਿ ਪੀਵਨ ਬਹੁ ਠਾਨੇ। ਮਿਲੀ ਜਿਨਹੁ ਮਹਿਂ ਬਹੁ ਖੁਸ਼ਬੋਈ। ਅਜਬ ਸਮਿੱਗ੍ਰੀ ਜਾਨਤਿ ਸੋਈ ॥ ੪੧ ॥ ਗੁਰੁ ਕੇ ਪਠੇ ਗਏ ਨਰ ਜਬੈ। ਪ੍ਰਥਮ ਸੇਵ ਹੋਈ ਲਖਿ ਸਬੈ। ਨੀਕੇ ਬੂਝਨਿ ਕਰੇ ਬਰਾਤੀ। 'ਜੋ ਚਹੀਯਤਿ ਸਭਿ ਨਿਕਟਿ ਅਗਾਤੀ[4]' ॥ ੪੨ ॥ ਸਗਰੀ ਸੁਧਿ ਲੇ ਕਰਿ ਹਟਿ ਆਏ। ਸ੍ਰੀ ਹਰਿਗੋਵਿੰਦ ਸੰਗ ਬਤਾਏ। 'ਗਨ ਬਰਾਤ ਕੀ ਸੇਵਾ ਸਾਰੀ। ਪੁਰਿ ਕੇ ਸਿੱਖਨਿ ਕਰੀ ਸੰਭਾਰੀ ॥ ੪੩ ॥ ਜੋ ਜਿਹ ਚਹੀਯਤਿ ਸਕਲ ਪੁਚਾਈ। ਪਾਇ ਫੁਲੇਲ ਮਸਾਲ ਜਲਾਈ। ਤ੍ਰਿਣ ਆਦਿਕ ਦੁਗਨੇ ਸਭਿ ਪਾਸਿ। ਦੀਨੇ ਸਿੱਖਨਿ ਆਨਿ ਅਵਾਸ[5]' ॥ ੪੪ ॥ ਸਤਿਗੁਰੁ ਕਹ੍ਯੋ 'ਕਹਾਂ ਸਿਖ ਇਤਨੇ? ਸੇਵਹਿਂ ਸਭਿਹਿ ਬਰਾਤੀ ਜਿਤਨੇ। ਨੀਕੇ ਤੁਮ ਸਭਿ ਕੀ ਸੁਧਿ ਲੀਜੈ। ਚਹਹਿਂ ਜੁ ਵਸਤੁ, ਪੁਚਾਵਨਿ ਕੀਜੈ' ॥ ੪੫ ॥ ਪੁਨ ਸਿੱਖਨਿ ਕਰ ਜੋਰਿ ਬਖਾਨੋ 'ਮਹਾਂ-ਰਾਜ ਸਭਿ ਪੂਛਨਿ ਠਾਨੇ। ਸਰਬ ਵਸਤੁ ਤੇ ਸਭਿ ਤ੍ਰਿਪਤਾਏ। ਪੁਰਿ ਕੈ ਨਿਕਟਿ ਗ੍ਰਾਮ ਸਿਖ ਆਏ' ॥ ੪੬ ॥ ਪੁਨਿ ਅੰਤਰਜਾਮੀ ਤਬਿ ਜਾਨੇ।– ਆਇ ਸੁਰਨਿ ਸਭਿ ਕਾਰਜ ਠਾਨੇ–। ਉਤਿ ਤੇ ਹੁਇ ਨਿਚਿੰਤ ਸੁਖਦਾਈ। ਤਯਾਰੀ ਫੇਰਨਿ ਕੀ ਕਰਿਵਾਈ ॥ ੪੭ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਬਰਾਤ ਆਵਨਿ' ਪ੍ਰਸੰਗ ਬਰਨਨੰ ਨਾਮ ਸਪਤਿ ਦਸਮੋਂ ਅੰਸੂ ॥ ੧੭ ॥

### ੧੮. [ਬੀਬੀ ਵੀਰੋ ਦਾ ਵਿਆਹ]।

ਦੋਹਰਾ ॥ ਪੰਚ ਘਟੀ ਜਾਮਨਿ ਗਈ ਪ੍ਰੋਹਤ ਕਹ੍ਯੋ ਸੁਨਾਇ। 'ਮਹਾਂਰਾਜ ਬਿਲਮ ਨ ਕਰਹੁ ਲਾਵਾਂ ਦੇਹੁ ਬੁਲਾਇ' ॥ ੧ ॥ ਚੌਪਈ ॥ ਤੁਰਨਿ ਤਬਹਿ ਹਕਾਰਨਿ ਗਯੋ। ਧਰਮੋ ਸਾਥਿ ਕਹਿਤਿ ਇਮ ਭਯੋ। 'ਲੇ ਕਰਿ ਦੂਲਹੁ

[1]ਗੁਲਾਬਦਾਨੀ [ਅ., ਕੁਮਿਕੁਮਹ=ਕੁਜ਼ਾ, ਇਸ ਤੋਂ ਹਿੰਦੀ ਗੁਲਾਬਦਾਨੀ] (ਅ) ਕੇਸਰ [ਸੰਸ:, ਕੁੰਕਮ=ਕੇਸਰ]। [2]ਪੱਖੇ। [3]ਵਿਛਾਵਣਿਆਂ ਨਾਲ। [4]ਜੋ ਚਾਹੀਦੀ ਸੀ (ਉਹ) ਸਭ ਕੋਲ ਪੁੱਜ ਗਈ ਹੈ। [5]ਸਿੱਖਾਂ ਨੇ (ਆਪਣੇ) ਘਰਾਂ ਤੋਂ ਲਿਆ ਕੇ ਦਿਤੇ ਹਨ।

ਕਰਹੁ ਅਗਾਰੇ। ਸਮਾਂ ਜਾਨਿ ਗੁਰੁ ਤੁਮੈ ਹਕਾਰੇ' ॥ ੨ ॥ ਸੁਨਤਿ ਸ਼ੀਘ੍ਰ ਹੀ ਹ੍ਵੈ ਕਰਿ ਤਯਾਰੀ। ਬਾਜਤਿ ਬਾਦਿਤ ਕਰੇ ਅਗਾਰੀ।ਆਤਿਸ਼ਬਾਜ਼ੀ ਛੋਰਤਿ ਭਏ। ਜਹਿਂ ਸਤਿਗੁਰੁ ਥਿਰ,ਤਹਿਂ ਚਲਿ ਗਏ ॥ ੩ ॥ ਕਰਿ ਕੁਲ ਰੀਤਿ ਬੇਦਿਕਾ ਅੰਦਰਿ*। ਬੈਠਾਰਯੋ ਦੂਲਹੁ ਬਹੁ ਸੁੰਦਰ। ਗਣਪਤਿ ਨੌ ਗ੍ਰਹਿ ਕੋ ਪੁਜਵਾਇ*। ਅਗਨਿ ਕਰੀ ਅਭਿਸੇਚਨ ਲਗਾਇ[1]*॥ ੪ ॥ ਦੁਰਗ ਤੁਰਕ ਕੋ ਹੁਤੋ ਸੁ ਨੇਰੇ। ਬਡੀ ਨਿਸਾ ਬੀਤੀ ਜਿਸ ਬੇਰੇ। ਚਢ੍ਯੋ ਪਾਹਰੂ ਊਚ ਅਟਾਰੀ। ਦੇਖ੍ਯੋ ਬਡੋ ਪ੍ਰਕਾਸ਼ ਅਗਾਰੀ ॥ ੫ ॥ ਬਾਰ ਮਤਾਬੀ ਜਲਤੀ ਹੇਰੇ। ਸੋਚਨਿ ਲਾਗ੍ਯੋ ਤੁਰਕ ਬਡੇਰੇ।–ਇਹ ਠਾਂ ਕੌਨ ਕੁਲਾਹਲ ਕਰੈ ?। ਬਡੋ ਪ੍ਰਕਾਸ਼, ਮਸਾਲੈਂ ਜਰੈਂ[2] ॥ ੬ ॥ ਹਿੰਦੁਨਿ ਕੋ ਗੁਰ ਉਤਰ੍ਯੋ ਆਇ। ਸੁਨੀ ਸ਼ਾਹੁ ਕੀ ਸੈਨ ਭਜਾਇ। ਲਸ਼ਕਰ ਬਡੋ ਜੰਗ ਕਰਿ ਮਾਰਾ। ਡੇਰਾ ਇਹਾਂ ਆਨਿ ਅਬਿ ਡਾਰਾ ॥ ੭ ॥ ਕਸਿ ਤੁਫੰਗ ਇਨਿ ਕੋ ਅਬਿ ਮਾਰੋਂ। ਬਿਨ ਜਾਨੇ,ਮੁਖ ਤੇ ਨ ਪੁਕਾਰੋਂ[3]। ਧਰਹਿਂ ਤ੍ਰਾਸ ਤਬਿ ਆਨ ਪਲਾਵੈਂ[4]। ਹਮਰੋ ਭੇਵ ਤਬਹਿ ਇਹ ਪਾਵੈਂ–॥ ੮ ॥ ਪੂਰ੍ਯੋ ਕਾਲ ਤੁਫੰਗ ਸੰਭਾਰੀ। ਸ਼ਿਸਤਿ ਬਾਂਧ ਕਰਿ[5] ਜਬਿ ਕਰ ਧਾਰੀ। ਜਹਾਂ ਗੁਰੂ ਅਰ ਨਰੁ ਸਮੁਦਾਇ। ਮਹਾਂ ਪ੍ਰਕਾਸ਼ ਹੋਤਿ ਲਖਿ ਪਾਇ ॥ ੯ ॥ ਤਹਿਂ ਕੋ ਤਾਕ ਧੁਖਾਯਹੁ† ਤੋਰਾ। ਕਰਿਕੈ ਮੁਖ ਸਤਿਗੁਰੁ ਕੀ ਓਰਾ। ਛਟੀ ਤੁਪਕ, ਬਡ ਸ਼ਬਦ ਉਠਾਯੋ। ਛੁਟ੍ਯੋ ਬਦਨ ਤੁਰਕ ਤਬਿ ਘਾਯੋ[6] ॥ ੧੦ ॥ ਤਤਛਿਨਿ ਮਰ੍ਯੋ,ਨ ਹਾਇ ਉਚਾਰੀ। ਅਪਰ

---

[1]ਜਲ ਛਿੜਕ ਕੇ ਅੱਗ ਬਾਲੀ [ਸੰ, ਅਭਿਸ਼ਿਚ੍=ਛਿੜਕਣਾ]। [2]ਬਲਦੀਆਂ ਹਨ। [3]ਬਿਨਾ ਖਬਰ (ਕਿਸੇ ਨੂੰ) ਕੀਤੇ, ਤੇ ਮੁਖੋਂ ਵੀ ਮੈਂ ਨਹੀਂ ਉੱਚੀ ਬੋਲਦਾ (ਤਾਂਕਿ ਰੌਲਾ ਪੈਣ ਨਾਲ ਉਨ੍ਹਾਂ ਨੂੰ ਖਬਰ ਨਾ ਹੋ ਜਾਵੇ)। [4](ਕਿਉਂਕਿ ਖਬਰ ਹੋ ਜਾਣ ਤੇ) ਡਰ ਕੇ ਫੇਰਬੇ (ਕਿਤੇ) ਨੱਸ ਜਾਣਗੇ। [5]ਨਿਸ਼ਾਨਾ ਬੰਨ੍ਹ ਕੇ। [6]ਮਾਰਿਆ ਗਿਆ।

*ਪਿੱਛੇ ਕਈ ਥਾਈਂ ਦੱਸ ਆਏ ਹਾਂ ਕਿ ਐਸੇ ਬਿਵਹਾਰ ਕਵੀ ਜੀ ਦੇ ਸਮੇਂ ਸਿਖ ਰਾਜ ਘਰਾਂ ਵਿਚ ਤੇ ਹੋਰਥੇ ਟੁਰ ਪਏ ਸਨ, ਲੌਕਿਕ ਵੈਦਿਕ ਰੀਤੀਆਂ ਦੂਸਰੇ ਸਾਹਿਬਾਂ ਸਾਫ ਤਯਾਗੀਆਂ ਦੱਸੀਆਂ ਹਨ। ਤੀਸਰੇ ਸਾਹਿਬਾਂ ਅਨੰਦ ਟੋਰਿਆ, ਚੌਥੇ ਸਾਹਿਬਾਂ ਲਾਵਾਂ ਟੋਰੀਆਂ ਤੇ ਪੰਜਵੇਂ ਸਮੇਂ ਗੁਰੂ ਰੀਤੀਆਂ ਭਰ ਭਰ ਕੇ ਹੋਈਆਂ। ਪਾਤਸ਼ਾਹਾਂ ਪਾਸ ਸ਼ਕੈਤਾਂ ਹੋਈਆਂ ਤੇ ਲੋਕਾਂ ਵਿਚ ਨਿੰਦਾ ਹੋਈ ਕਿ ਗੁਰੂ ਤੇ ਸਿੱਖ ਲੌਕਿਕ ਵੈਦਕ ਰੀਤਾਂ ਨਹੀਂ ਕਰਦੇ, ਕਈ ਵੇਰ ਕਵੀ ਜੀ ਆਪ ਲਿਖ ਆਏ ਹਨ, ਫੇਰ ਕਦ ਨਿਸ਼ਚੇ ਹੋ ਸਕਦਾ ਹੈ ਕਿ ਲੌਕਿਕ ਵੈਦਿਕ ਰਸਮਾਂ ਸਤਿਗੁਰ ਜੀ ਨੇ ਆਪ ਕੀਤੀਆਂ ਹੋਣ ? ਵਿਸ਼ੇਸ਼ ਲਈ ਵੇਖੋ ਰਾਸਿ ੪ ਅੰਸੂ ੪ ਅੰਕ ੨੦ ਤੇ ੩੯ ਦੀਆਂ ਹੇਠਲੀਆਂ ਟੂਕਾਂ। †ਪਾ:–ਧੁਖਾਯਹੁ।

ਨ ਕਿਨਹੂੰ ਕੀਨਿ ਸੰਭਾਰੀ। ਪਰਿਯੋ ਰਹਯੋ ਪ੍ਰਭਾਤਿ ਸੁ ਜਾਨਯੋ। ਪਾਯੋ ਫਲ ਕੁਕਰਮ ਜਸ ਠਾਨਯੋ ॥੧੧॥ ਸੁਨਯੋ ਸ਼ਬਦ ਗੁਰੁ ਦਲ ਨੇ ਜਬਿ ਹੂੰ।ਸ਼ਸਤ੍ਰ ਸੰਭਾਰ ਲੀਨਿ ਭਟ ਸਭਿਹੂੰ। ਹਯਨਿ ਤਯਾਰ ਕਰਨਿ ਅਭਿਲਾਖੇ। ਗੁਰੁ ਢਿਗ ਸਿੱਖ ਤਿਨਹੁਂ ਬਚ ਭਾਖੇ ॥ ੧੨ ॥ 'ਬੈਠੇ ਕਹਾਂ ? ਬਨਹੁ ਸਵਧਾਨ। ਲਖੀਅਤਿ ਆਈ ਸੈਨ ਮਹਾਨ'। ਸੁਨਿ ਸ੍ਰੀ ਹਰਿ ਗੋਵਿੰਦ ਬਤਾਯੋ। 'ਥਿਰੇ ਰਹਹੁ ਨਹਿ ਕੋ ਰਿਪੁ ਆਯੋ ॥ ੧੩ ॥ ਅੰਤਰ ਦੁਰਗ ਤੁਰਕ ਮਰਿ ਰਹਯੋ। ਫਟੀ ਤੁਫੰਗ ਨ ਕਿਨਹੂ ਲਹਯੋ। ਗੋਦੀ ਛਪਿ ਔਚਕਿ ਲਗਿ ਮਾਰਨਿ। ਭਯੋ ਤਿਸੀ ਸਿਰ ਗ਼ਜ਼ਬ ਗੁਜ਼ਾਰਨਿ॥੧੪॥ ਐਸੋ ਸਮੋਂ ਆਇ ਤੁਮ ਜਾਨਹੁ। ਦੁਰਗ ਢਹੈ ਹਤਿ ਤੁਰਕ ਮਹਾਨਹੁ'। ਇਮ ਕਹਿ ਲਗੇ ਕਰਨਿ ਸੋ ਕਾਜ। ਫੇਰੇ ਫੇਰਨਿ ਕੇਰਿ ਸਮਾਜ ॥ ੧੫ ॥ ਦਿਜ ਆਗਯਾ ਤੇ ਕੰਨਯਾਂ ਆਨੀ। ਬੇਦੀ ਬਿਖੈ ਬਿਠਾਵਨਿ ਠਾਨੀ। ਬੈਦਿਕ ਲੌਕਿਕ ਕੀਨਸਿ ਰੀਤਿ*। ਲਾਵਾਂ ਦਈ ਮੁਦਤਿ ਸਭਿ ਚੀਤਿ॥੧੬॥ਸਗਰੇ ਕਾਜ ਸਪੂਰਨਿ ਭਯੋ।ਉਠਿ ਦੂਲਹੁ ਨਿਜ ਡੇਰੇ ਗਯੋ। ਖਾਨ ਪਾਨ ਆਦਿਕ ਸੁਧਿ ਸਾਰੀ।ਗੁਰ ਦਾਸਨਿ ਸਭਿ ਰੀਤਿ ਸੁਧਾਰੀ ॥ ੧੭ ॥ ਗੁਰ ਪ੍ਰਤਾਪ ਤੇ ਤ੍ਰਾਸ ਬਿਹੀਨੇ। ਸਕਲ ਜਥਾ ਸੁਖ ਸੁਪਤਨਿ ਕੀਨੇ। ਭਈ ਪ੍ਰਭਾਤਿ ਦਾਜ ਕੀ ਤਯਾਰੀ। ਕਹਿ ਸਤਿਗੁਰੁ ਕਰਿਵਾਇਸਿ ਸਾਰੀ ॥ ੧੮ ॥ ਹੈਮ ਬਿਭੂਖਨ ਮੁਕਤਾ ਹਾਰਿ[1]। ਜੋ ਦਮੋਦਰੀ ਰਖੇ ਸੁਧਾਰਿ। ਦਿਏ ਪਟੰਬਰ ਅਰੁ ਪਸ਼ਮੰਬਰ। ਸੁੰਦਰ ਅਧਿਕ ਜ਼ਰੀ ਕੇ ਅੰਬਰ ॥ ੧੯ ॥ ਬਲੀ ਤੁਰੰਗ ਦਾਜ ਮਹਿਂ ਦੀਨੇ। ਨੀਕੀ ਰੀਤਿ ਬਿਸ-ਰਜਨਿ ਕੀਨੇ। ਧਰਮਾ,ਸੁਤ,ਜੁਗ,ਜੋਰੇ ਹਾਥ[2]। ਨਮੋ ਕਰੀ ਪਗ ਪੰਕਜ ਨਾਥ ॥ ੨੦ ॥ ਦੂਲਹੁ ਕੇ ਸਿਰ ਪਰ ਕਰ ਫੇਰਾ। ਸ਼ਕਤਿਵਾਨਿ ਗੁਰ ਕੀਨਿ ਬਡੇਰਾ। ਪੁਨ ਦਮੋਦਰੀ ਪਾਇਨ ਪਰਯੋ। ਆਸ਼ਿਖ ਬਾਕ ਬਿਲੋਕਿ ਉਚਰਯੋ ॥੨੧॥ ਮਰਵਾਹੀ ਸੁ ਨਾਨਕੀ ਸਾਥ। ਮਿਲਿ ਕਰਿ ਪਗ ਪਰ ਟੇਕਯੋ ਮਾਥ। ਸਭਿਨਿ ਦਈ ਆਸ਼ਿਖ ਮਨ ਭਾਈ। ਅਪਰ ਪ੍ਰਵਾਰ ਮਿਲਯੋ ਸੁਖ ਪਾਈ॥ ੨੨ ॥ ਸ੍ਰੀ ਗੁਰ ਕਹਿ ਅਨਵਾਯਹੁ ਡੋਰਾ। ਮੁਕਤਾ ਕੀ ਝਾਲਰ ਚਹੁਂ ਓਰਾ। ਚਾਮੀਕਰ ਕੇ ਨਗ ਬਹੁ ਜਰੇ। ਆਨਿ ਗੁਰੁ ਕੇ ਹਾਜ਼ਰ ਕਰੇ॥ ੨੩ ॥ ਮਿਲਿ ਦਮੋਦਰੀ ਤਨੁਜਾ ਸੰਗ। ਬਹਯੋ ਬਿਲੋਚਨ ਨੀਰ ਉਮੰਗ। ਸਭਿ ਪਰਵਾਰ

---

[1] ਸੋਨੇ ਦੇ ਗਹਿਣੇ ਤੇ ਮੋਤੀਆਂ ਦੇ ਹਾਰ। [2] ਧਰਮਾਂ ਤੇ ਧਰਮੇ ਦਾ ਪੁੱਤ੍ਰ ਦੋਹਾਂ ਨੇ ਹੀ ਹੱਥ ਜੋੜੇ।

*ਦੇਖੋ ਰਾਸਿ ੪ ਅੰਸੂ ੪ ਅੰਕ ੨੦ ਦੀ ਹੇਠਲੀ ਟੂਕ।

ਮਿਲਯੋ ਕਰਿ ਪਯਾਰਿ। ਆਸ੍ਵਾਸਨਿ[1] ਜੁਤਿ ਸੀਖ ਉਚਾਰਿ ॥ ੨੪ ॥ ਬਹੁਰ ਪਿਤਾ ਢਿਗ ਬੀਰੋ ਗਈ। ਮਿਲੀ ਰੁਦਨ ਠਾਨਤਿ ਬਹੁ ਭਈ। ਨਰ ਅਨੁ-ਹਾਰ ਸੁਤਾ ਕੋ ਹੇਰਾ। ਗੁਰੁ ਬਿਲੋਚਨ ਤੇ ਜਲ ਗੇਰਾ॥੨੫॥ ਕਰਤਿ ਪਯਾਰ ਡੋਰੇ ਬੈਠਾਈ। ਲਿਯੋ ਕਹਾਰਨਿ ਕੰਧ ਉਠਾਈ।ਸਭਿ ਬਰਾਤ ਕੇ ਨਰ ਤਬਿ ਆਏ। ਸ੍ਰੀ ਗੁਰ ਪਾਇਨ ਸੀਸ ਝੁਕਾਏ ॥੨੬॥ ਸਾਦਰ ਸਰਬ ਬਿਸਰਜਨਿ ਕਰੇ।ਗਮਨੇ ਤਬਹਿ ਮੋਦ ਉਰ ਭਰੇ।ਡੋਰੇ ਪਰ ਬਹੁ ਧਨ ਬਰਖਾਯਹੁ।ਧਰਮੇ ਮਹਾਂ ਅਨੰਦ ਉਰ ਪਾਯਹੁ ॥੨੭॥ ਇਮ ਕਰਿ ਬਯਾਹੁ ਸੁਤਾ ਕੋ ਤਬੈ। ਥਿਰੇ ਗੁਰੂ ਬੈਠੇ ਸਿਖ ਸਬੈ। ਬਿਧੀਚੰਦ ਇਮ ਬਾਕ ਬਖਾਨਾ। 'ਭਯੋ ਪੁਨੀਤ ਮਹਾਂ ਇਹ ਥਾਨਾ॥੨੮॥ਰਚਯੋ ਬਯਾਹ ਕਿਤ[2],ਭਯੋ ਸੁ ਇਹਾਂ।ਕੌਨ ਲਖਹਿ ਤੁਮ-ਰੀ ਗਤਿ ਮਹਾਂ'। ਸੁਨਿ ਗੁਰ ਕਹਯੋ'ਸਮਾਂ ਜਬਿ ਆਇ। ਇਹਾਂ ਥਾਨ ਹਮਰੋ ਬਨਿ ਜਾਇ॥ ੨੯ ॥ ਪੂਜਹਿ ਸਿੱਖ ਸੰਤ ਸਿਰ ਨ੍ਯਾਵੈਂ। ਮਨ ਬਾਂਛਤਿ ਫਲ ਗ੍ਰਿਹਸਤੀ ਪਾਵੈਂ। ਜੇਸ਼ਠ ਕੀ ਛਬੀਸਵੀਂ ਮਾਂਹਿ। ਦਰਸਹਿਂ ਆਇ,ਅਧਿਕ ਫਲ ਪਾਂਹਿ* ॥ ੩੦ ॥ ਸੰਮਤ ਸੋਰਹ ਸਹਿਸ ਉਨਾਸੀ[3]। ਸੁਤਾ ਬਯਾਹ ਕਿਯ ਗੁਰ ਅਬਿਨਾਸੀ। ਸਭਿ ਕਾਰਜ ਕਰਿ ਇਸੀ ਪ੍ਰਕਾਰ। ਥਿਰੇ ਕੁਛਕ ਜੁਤਿ ਨਿਜ ਪਰਿਵਾਰ ॥੩੧ ॥ ਵਸਤੁ ਸੰਭਾਰਿ ਸਰਬ ਤਿਸ ਥਾਨ। ਨਿਜ ਨਿਜ ਕਾਰ ਭੁਏ ਸਵਧਾਨ। ਸੁਭਟ ਸਨੱਧ ਬੱਧ ਥਿਰ ਰਹੇ। ਪੁਨਹ ਅਰੂਢਨਿ ਕੋ ਚਿਤ ਚਹੇ ॥ ੩੨ ॥ ਸ੍ਯੰਦਨ ਡੋਰੇ ਸਭਿ ਕਰਿ ਤ੍ਯਾਰ। ਸਭਿ ਪਰਿਵਾਰ ਭਏ ਅਸੁਵਾਰ। ਅਪਨੇ ਤੇ ਆਗੇ ਕਰਿ ਤੋਰੇ। ਤਾਰਨਤਰਨ ਸੁ ਤੀਰਥ ਓਰੇ ॥ ੩੩ ॥ ਪੰਚਹੁੰ ਸਾਹਿਬਜ਼ਾਦੇ ਸੰਗਿ। ਤੀਨਹੁੰ ਗੁਰ ਮਹਿਲਾ ਮਨ ਭੰਗ[4] ।—ਸੁਖ ਸੋਂ ਬਸਤਿ ਆਪਨੇ ਧਾਮ। ਆਏ ਤ੍ਯਾਗ ਸਮਾਜ ਤਮਾਮ ॥ ੩੪ ॥ ਥੋਰੀ ਬਾਤਿ ਬਾਜ਼ ਕੀ ਕਹਾਂ। ਕੀਨਿ ਬਿਗਾਰਨਿ ਕਾਰਜ ਮਹਾਂ। ਕੋ ਕਹਿ ਸਾਕਹਿ ਤਿਨਹੁੰ ਅਗਾਰੀ। ਤੁਰਨਿ ਸਵਲਹਿ ਗਿਰਾ ਉਚਾਰੀ ॥ ੩੫ ॥ ਮੋਰਨਿ ਕਰੇ ਹੇਤੁ ਪਕਵਾਨਾਂ।'ਤੁਰਕ ਖਾਹਿੰਗੇ'ਸ੍ਰਾਪ ਬਖਾਨਾ।ਨਿਜ

---

[1]ਦਿਲਾਸੇ। [2]ਰਚਿਆ ਕਿਥੇ ਸੀ ਤੇ.....। [3]ਸੰ: ੧੬੭੯। [4]ਉਦਾਸ।

*ਝਬਾਲ ਵਿਖੇ ਇਸ ਵਿਆਹ ਦੀ ਯਾਦਗਾਰ ਵਿਚ ਹੁਣ ਤਕ ਹਰ ਸਾਲ ਜੋੜ ਮੇਲ ਹੁੰਦਾ ਤੇ ਸੰਗਤਾਂ ਇਕੱਤ੍ਰ ਹੁੰਦੀਆਂ ਹਨ। ਹੁਣ ਤਕ ਲਾਵਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਉੱਥੇ ਰਾਗੀ ਪੜ੍ਹਦੇ ਹਨ, ਜੋ ਵਿਆਹ ਦੇ ਤਦੋਂ ਗੁਰਮਤਿ ਅਨੁਸਾਰ ਹੋਣ ਦੀ ਇਕ ਦਲੀਲ ਹੈ।

ਨੁਕਸਾਨ ਨ ਜਾਨਾ ਨੈਕ। ਸੁਤਾ ਬ੍ਯਾਹ ਮਹਿਂ ਬਿਘਨ ਅਨੇਕ ॥ ੩੬ ॥ ਸਯਾਨੀ ਸਾਸ ਰੁਤੀ ਇਸ ਕਾਲ। ਇਨ ਬਾਤਨਿ ਕੋ ਲੇਤਿ ਸੰਭਾਲਿ। ਤਊ ਭਈ ਸੁਖ, ਜੰਗ ਮਝਾਰੇ। ਜਿਯਤਿ ਬਚੇ ਸਨਬੰਧੀ ਸਾਰੇ-॥੩੭॥ ਇੱਤ੍ਯਾ-ਦਿਕ ਬਹੁ ਰਿਦੇ ਬਿਚਾਰਤਿ। ਮਿਲਤਿ ਆਪੁ ਮਹਿਂ ਬੈਠਿ ਉਚਾਰਤਿ।ਚਿੰਤ ਪਰਾਇਨ ਸਭਿ ਪਰਵਾਰੂ। ਸਿਮਰਤਿ ਸਦਨ ਅਨੰਦ ਉਦਾਰੂ ॥ ੩੮ ॥ -ਬਿਘਨ ਅਚਾਨਕ ਆਪ ਉਠਾਯਹੁ। 'ਬਿਗਰਹਿ ਕਾਰਜ' ਨਹਿਂ ਮਨ ਆਯਹੁ-।ਸਤਿਗੁਰੂ ਬਹੁਰ ਭਏ ਅਸੁਵਾਰਾ। ਬਜਯੋ ਜੀਤ ਕੋ ਮਹਿਦ ਨਗਾਰਾ ॥ ੩੯ ॥ ਸੁਭਟ ਸਨੱਧ ਬੱਧ ਹੁਇ ਚਰੇ। ਸਨੈ ਸਨੈ ਕਰਿ ਮਾਰਗ ਪਰੇ। ਹੁਤੋ ਨਿਕਟਿ ਹੀ ਤਾਰਨ ਤਰਨ।ਪਹੁੰਚੇ ਗੁਰੁ ਸੁ ਕਾਰਨ ਕਰਨ॥੪੦॥ ਤੀਰਥ ਕੀ ਪੂਰਬ ਦਿਸ਼ਿ ਮਾਂਹਿ। ਕਰਯੋ ਸਿਵਰ ਪਿਖਿ ਸ਼ੁਭ ਥਲ ਜਾਂਹਿ। ਸਭਿ ਸੂਰਨਿ ਕੀਨਿਸਿ ਬਿਸਰਾਮੂ। ਮੱਜਨ ਕਰਯੋ ਤਾਲ ਅਭਿਰਾਮੂ ॥੪੧॥ ਬਹੁ ਗ੍ਰੀਖਮ ਕੀ ਤਪਤ ਮਿਟਾਈ। ਤਟ ਪਰ ਬੈਠਿ ਸੁ ਗਏ ਗੁਸਾਈਂ।ਸ੍ਰੀ ਅਰਜਨ ਕੋ ਤੀਰਥ ਮਹਾਂ। ਮਹਿਮਾਂ ਸਹਤ ਬਿਲੋਕਯੋ ਤਹਾਂ ॥੪੨॥ ਕਹਯੋ ਮਹਾਤਮ ਸਿੱਖਜਨ ਸਾਥ। 'ਸੁਨਹੁ, ਜੁ ਮੱਜਹਿ, ਫਲ ਕੀ ਗਾਥ। ਰੋਗ ਬਡੇ ਆਦਿਕ ਕੋ ਖੋਵੈ। ਪਾਪਨਿ ਮਲ ਬਹੁ ਜਲਮਨਿ ਧੋਵੈ॥ ੪੩ ॥ ਤ੍ਰਿਯਾ ਅਪੁੱਤ੍ਰਾ ਮੱਜਹਿ ਦਰਸ[1]। ਪਾਇ ਪੁੱਤ੍ਰ ਕੋ ਧਾਰਹਿ ਹਰਸ਼[2]। ਅਪਰ ਕਾਮਨਾ ਧਾਰਿ ਨਹਾਵੈ।ਸ਼ਰਧਾ ਧਰੈ ਸੁ ਫਲ ਹੀ ਪਾਵੈ ॥੪੪॥ ਹੁਇ ਇਸ ਕੋ ਪਰਤਾਪ ਬਡੇਰਾ।ਲਾਗਹਿ ਮੇਲਾ ਦਰਸ[1] ਘਨੇਰਾ। ਬੈਠੇ ਤਹਿਂ ਭਾ ਕੇਤਿਕ ਕਾਲ। ਭੋਜਨ ਤਯਾਰ ਸ਼ੀਘ੍ਰ ਕੇ ਨਾਲਿ ॥ ੪੫ ॥ ਆਪਿ ਅਚਯੋ ਅਰੁ ਸਭਿ ਕੋ ਦਯੋ। ਬਿਸਰਾਮੇ ਸ਼੍ਰਮ ਤਨ ਤੇ ਗਯੋ। ਢਰੇ ਦੁਪਹਿਰੇ ਸਮਾਂ ਲਖਾਈ[3]। ਕਹਿ ਸਤਿਗੁਰੁ ਤਯਾਰੀ ਕਰਿਵਾਈ ॥੪੬॥ 'ਅਬਿ ਨਹਿਂ ਘਾਮ[4] ਹੋਇ ਹੈ ਘਨ[5]। ਮਗ ਮਹਿਂ ਚਲਹੁ ਅਨੰਦ ਕੇ ਸਨੇ'। ਬਜਵਾਇਸਿ ਤਬਿ ਕੂਚ ਨਗਾਰਾ। ਗੋਇੰਦਵਾਲ ਚਲਨਿ ਨਿਰਧਾਰਾ॥੪੭॥ਗੁਰ ਅਰਜਨ ਕੇ ਥਲ ਕਰਿ ਨਮੋ। ਚਢੇ ਤੁਰੰਗ ਗੁਰੂ ਤਿਹ ਸਮੋ। ਆਗੇ ਕਰਿ ਡੋਰੇ ਅਰੁ ਸਯੰਦਨ। ਗਮਨੇ ਮਾਰਗ ਸ਼ੱਤ੍ਰੁ ਨਿਕੰਦਨ ॥ ੪੮ ॥ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ "ਸ੍ਰੀ ਗੁਰੂ ਸੁਤਾ ਬ੍ਯਾਹ ਕੋ ਪ੍ਰਸੰਗ" ਬਰਨਨੰ ਨਾਮ ਅਸ਼ਟਦਸਮੰ ਅੰਸੂ ॥੧੮॥

---

[1]ਅਮੌਸਿਆ ਨੂੰ [ਸਿਸ:, ਦਰਸ਼]। [2]ਅਨੰਦ। [3]ਸਮਾਂ ਜਾਣਕੇ। [4]ਧੁੱਪ। [5]ਬਹੁਤ।

## ੧੯. [ਸ਼ਾਹ ਜਹਾਨ ਨੂੰ ਮੁਖ਼ਲਸ ਖਾਂ ਦੇ ਜੰਗ ਦੀ ਹਾਰ ਦੀ ਖ਼ਬਰ]।

ਦੋਹਰਾ ॥ ਇਤਿ ਸ੍ਰੀ ਹਰਿ ਗੋਵਿੰਦ ਜੀ ਗਮਨੇ ਗੋਇੰਦਵਾਲ । ਉਤ ਲਵ-ਪੁਰਿ ਕੀ ਕਹ ਕਥਾ ਸੁਨੀਯਹਿ ਜਸ ਭਾ ਹਾਲ ॥ ੧ ॥ ਚੌਪਈ ॥ ਜੇਤਿਕ ਬਚੇ ਭਗੌਲ ਪਲਾਏ । ਕਿਸੂ ਗ੍ਰਾਮ ਬਸਿ ਭੋਰ ਸਿਧਾਏ । ਸ਼ਾਹਜਹਾਂ ਕੇ ਪਹੁੰਚੇ ਪਾਸਿ । ਪਿਖ੍ਯੋ ਜੁੱਧ ਜਿਨ ਕੇ ਬਡਿ ਤ੍ਰਾਸ ॥ ੨ ॥ ਰਣ ਕੀ ਸਗਰੀ ਸੁਧਿ ਪਹੁੰਚਾਈ । 'ਜੋ ਸਰਦਾਰ ਪਠੇ ਸਮੁਦਾਈ । ਮੁਗ਼ਲਸਖਾਂ ਸਮੇਤ ਸਭਿ ਮਾਰੇ । ਨਹੀਂ ਬਚੇ ਗੁਰੁ ਤੇ ਸਭਿ ਹਾਰੇ' ॥ ੩ ॥ ਸ਼ਾਹਜਹਾਂ ਸੁਨਿ ਕੈ ਬਿਸਮਾਨ੍ਯੋ।'ਏਤੋ ਲਸ਼ਕਰ ਕਿਸਬਿਧਿ ਹਾਨ੍ਯੋ?'ਰਣਕੋ ਹੇਰਤਿ ਜੋ ਭਜਿ ਆਏ । ਸੁਨਿਬੇ ਹਿਤ ਸੋ ਨਿਕਟਿ ਬੁਲਾਏ ॥ ੪॥ ਜਾਇ ਸਲਾਮ ਸ਼ਾਹੁ ਸੋਂ ਕੀਨਿ। ਬੂਝਨਿ ਹਿਤ ਬੋਲ੍ਯੋ ਲਖਿ ਦੀਨਿ। 'ਭਯੋ ਜੰਗ ਕਿਮ ਸਭਿ ਹੀ ਮਾਰੇ ?। ਕਰ੍ਯੋ ਕਪਟ ਕੁਛ ਨਹਿ ਸੰਭਾਰੇ[1] ? ॥੫॥ਕੈ ਗੁਰ ਢਿਗ ਲਸ਼ਕਰ ਭਟ ਭਾਰੇ?। ਹਤੇ ਅਲਪ ਜਿਸਤੇ[2] ਤੁਮਹਾਰੇ?'।ਸੁਨਿ ਭਗੌਲ ਗਨ ਕਹ੍ਯੋ ਬਨਾਇ । 'ਕਛੁ ਖੁਦਾਇ ਗਤਿ ਲਖੀ ਨ ਜਾਇ ॥ ੬॥ ਹਮ ਤੇ ਦਸ ਗੁਨ ਤਿਹ ਦਲ ਥੋਰਾ । ਛਲ ਭੀ ਨਹੀਂ ਭਯੋ ਤਿਸ ਠੌਰਾ । ਹਮ ਛਲ ਸੋਂ ਨਿਸ ਮਹਿ ਚਲਿ ਗਏ।ਪੁਰਿ ਤੇ ਉਰੇ*ਉਚਿ ਥਲ ਅਏ ॥ ੭॥ ਤਹਾਂ ਪਰੀ ਇਕ ਤੋਪ ਨਿਹਾਰੀ । ਲਕਰਾ ਖੁਦ੍ਯੋ ਤਾਂਹਿ ਭਰਿ ਮਾਰੀ । ਬੀਸਿਕ ਭਟ ਤਹਿ ਲਰੇ ਬਡੇਰੇ । ਲਸ਼ਕਰ ਕੇ ਨਰ ਹਤੇ ਘਨੇਰੇ ॥੮॥ ਲੈਨਿ ਤੋਪ ਹਿਤ ਮੁਗ਼-ਲਸਖਾਨ । ਕਰਿ ਹੇਲਾ ਪਾਯੋ ਘਮਸਾਨ । ਘੇਰਿ ਸਬੈ ਕ੍ਰਿਪਾਨ ਸੋਂ ਮਾਰੇ । ਦੇਖਿ ਤੋਪ ਸਭਿ ਅਚਰਜ ਧਾਰੇ ॥ ੯॥ ਗੁਰੂ ਮੰਦਿਰ ਮਹਿੰ ਜਾਇ ਪ੍ਰਵੇਸ਼ੇ । ਧਨ ਭੂਖਨ ਲੇ ਗਏ ਅਸ਼ੇਸ਼ੇ । ਜਾਮ ਨਿਸਾ ਜਬਿ ਚੰਦ ਚਰ੍ਹ੍ਯੋ ਹੈ। ਗੁਰ ਲੈ ਕਰਿ ਦਲ ਆਨਿ ਲਰ੍ਯੋ ਹੈ ॥੧੦॥ ਭਈ ਤੁਫੰਗਨਿ ਕੀ ਬਹੁ ਮਾਰ। ਗੁਰ ਕੇ ਤੀਰ ਚਲੇ ਤਿਸ ਬਾਰਿ। ਚਤੁਰੰਗਲਿ[3] ਚੌਰੇ ਬਡਿ ਤੀਖਨ।ਖਪਰੇਖਰੇ[4] ਪ੍ਰਲਾਦੀ ਭੀਖਨ॥੧੧॥ ਤੀਨਿ ਕਿ ਚਾਰ ਪਾਂਚ ਕੇ ਪਾਰ। ਪਰੈਂ, ਇਤਨ ਕੇ ਪ੍ਰਾਨ ਬਿਦਾਰਿ।ਅਰੁ ਗੁਲਕਨਿ ਕੋ ਗਿਰਨੋ ਜੋਈ।ਦਲ ਥੋਰੋ ਬਰਖਾ ਬਡਿ ਹੋਈ॥ ੧੨ ॥ ਨਭ ਤੇ ਓਰਨਿ ਕੀ ਸਮ ਪਰੈਂ । ਲਸ਼ਕਰ ਸੁਭਟ ਹਜ਼ਾਰੋਂ ਮਰੈਂ। ਇਤਿ ਕੀ ਚਲਹਿੰ ਲਗਹਿੰ ਤਿਨ ਥੋਰੀ। ਕੋ ਜਾਨੈ ਜਾਤੀ ਕਿਸ ਓਰੀ[5]॥੧੩॥ ਆਧਿਕ[6] ਲਸ਼ਕਰ ਤੁਪਕਨਿ ਮਾਰਾ । ਬਹੁਰ ਮਿਲੇ ਨਿਕਸੀ

[1]ਕੁਛ ਛਲ ਕੀਤਾ ਹੈ (ਜਿਸ ਨੂੰ ਮੇਰੀ ਸੈਨਾ) ਸੰਭਾਲ ਨਹੀਂ ਸਕੀ ? [2](ਤੇ ਤੁਸੀਂ) ਥੋੜੇ ਸਾਓ ਜਿਸ ਕਰਕੇ । [3]ਚਾਰ ਉਂਗਲ । [4]ਤਿੱਖੇ । [5]ਜਾਂਦੀਆਂ ਕਿੱਧਰ ਸਨ । [6]ਔਧਾ ਕੁ । *ਪਾ:-ਉਠੇ।

ਕਰਵਾਰਾਂ[1]। ਮੁਗ਼ਲ ਖਾਨ ਕੀ[2] ਗਨ ਸ਼ਮਸ਼ੇਰ। ਟੂਟਿ ਪਰੀ ਕਿਤਨੀ ਤਿਸ ਬੇਰਿ॥੧੪॥ਗੁਰ ਕੇ ਭਟ ਕਜਾ ਲੋਕ ਗਵਾਰ[3]।ਨਹਿਂ ਜਾਨਹਿ ਬਿੱਦਯਾ ਹਥਿਆਰ। ਅਨਿਕ ਜਾਤਿ ਕੇ ਕਰਿ ਇਕ ਠਾਇ। ਦਲ ਕੋ ਕਰਿ ਲੀਨੋ ਸਮੁਦਾਇ ॥੧੫॥ ਤਬਿ ਖੜਗਨਿ ਕੀ ਮਾਰ ਮਚਾਈ। ਸੈਨਾ ਕਤਲ ਕਰੀ ਜਿਮ ਭਾਈ। ਪਰਜੋ ਅਪੁਠੋ ਲੋਹ ਹਮਾਰੋ। ਕਰੇ ਪ੍ਰਹਾਰਨ ਰਿਪੁ ਕੋ ਮਾਰੋ ॥੧੬॥ ਗਜ਼ਬ ਤਮਾਚਾ ਅਜਬ ਗੁਬਾਰਾ[4]। ਇਸ ਬਿਧਿ ਰਾਵਰਿ ਲਸ਼ਕਰ ਮਾਰਾ। ਮੁਗਲਸਖਾਨ ਆਨਿ ਗੁਰੁ ਹਨਜੋ'। ਭਯੋ ਕੋਪ ਹਜ਼ਰਤ ਸੁਨਿ ਸੁਨਜੋ ॥੧੭॥—ਇਸ ਬਿਧਿ ਜੇ ਗੁਰੁ ਕਰਹਿ ਢਿਠਾਈ[5]। ਸਗਰੇ ਦੇਸ਼ ਫਤੂਰ ਉਠਾਈ। ਬੰਧਹਿ ਕੈ ਮਾਰਹਿ ਨਹਿਂ ਜਾਵਦ। ਦੇਸ਼ ਰੁ ਹਮ ਕੋ ਸ਼ਾਂਤਿ ਨ ਤਾਵਦ—॥੧੮॥ ਗਨ ਉਮਰਾਵ ਸਮੀਪ ਬੁਲਾਏ। ਜਿਨ ਮਹਿਂ ਮੁਖਿ ਵਜ਼ੀਰ ਖਾਂ, ਆਏ। ਜਹਾਂਗੀਰ ਕੇ ਨਿਕਟਿ ਰਹੰਤਾ। ਮਾਨਹਿ ਹਜ਼-ਰਤ, ਜਥਾ ਕਹੰਤਾ ॥੧੯॥ ਬੋਲਜੋ ਸ਼ਾਹੁ ਸਭਿਨਿ ਕੇ ਸੰਗ। 'ਸੁਨਜੋ ਹੋਇ[6] ਤੁਮ ਗੁਰੂ ਪ੍ਰਸੰਗ। ਮਹਾਂ ਸ਼ੱਤ੍ਰ ਸਮ ਕੀਨੀ ਬਾਤ। ਸੈਨਾਂ ਪਠੀ ਭਈ ਸਭਿ ਘਾਤ ॥ ੨੦ ॥ ਅਬਿ ਗਮਨਹੁ ਉਮਰਾਵ ਘਨੇਰੇ। ਤੋਪ ਜ਼ਮੂਰੇ ਲੇਹੁ ਬਡੇਰੇ। ਗਹਿ ਆਨਹੁ ਕੈ ਕਰਹੁ ਸੰਘਾਰ। ਹੋਹਿ ਤਿਦਾਰਕ ਕਰਿਬੇ ਰਾਰ[7] ॥੨੧॥ ਲਿਯੋ ਬਾਜ਼ ਸੋ ਦਿਯੋ ਨ ਕੋਈ। ਅਰਜੋ ਲਰਜੋ ਲਸ਼ਕਰ ਸੰਗ ਸੋਈ'। ਸਭਿ ਉਮਰਾਵਨਿ ਕਹਜੋ ਸੁਨਾਇ। 'ਜਜੋਂ ਰਾਵਰ ਕੀ ਹੋਇ ਰਜ਼ਾਇ' ॥ ੨੨ ॥ ਸੁਨਤਿ ਵਜ਼ੀਰ ਖਾਨ ਕਰ ਜੋਰੇ। 'ਤੁਮਰੇ ਬਾਜ਼ ਨਹੀਂ ਕਿਤ ਥੋਰੇ। ਅਨਿਕ ਵਲਾਇਤ ਤੇ ਚਲਿ ਆਵੈਂ। ਲਿਹੁ ਮੰਗਾਇ ਜੋਤਿਕ ਮਨ ਭਾਵੈਂ ॥੨੩॥ ਪਿਤਾ ਆਪ ਕੇ ਢਿਗ ਗੁਰ ਗਏ। ਕਿਚੁ ਬੇਗ, ਮੈਂ ਲਜਾਵਤਿ ਭਏ। ਚੰਦੂ ਦਿਵਾਨ ਉਪਾਇ ਬਨਾਇ। ਦੁਰਗ ਗ੍ਵਾਲਿਯਰ ਦਿਏ ਪੁਚਾਇ॥੨੪॥ ਚਾਲੀ ਦਿਵਸ ਬੀਤਿ ਗੇ ਜਬਿਹੂੰ। ਨਿਸ ਮਹਿ ਸ਼ੇਰ ਆਇ ਦ੍ਵੈ ਤਬਿਹੂੰ। ਹਜ਼ਰਤ ਕੀ ਛਾਤੀ ਧਰਿ ਪਾਂਇ।ਡਰ ਕਰਿ ਸਤਿਗੁਰੁ ਕੋ ਚਿਤ ਲਜਾਂਇ ॥ ੨੫ ॥ ਦੋਨਹੁਂ ਹਾਥਨਿ ਗਹੇ ਰੁਮਾਲ। ਗੁਰੁ ਹਟਾਵੈਂ ਬਲ ਕੇ ਨਾਲ। ਪੁਨ ਅਵਾਜ਼ ਕੋ ਸੁਨਿ ਹੈ ਐਸੇ।—ਗੁਰੂ ਹਕਾਰਹੁ ਜੈਸੇ ਕੈਸੇ—॥ ੨੬ ॥ ਹੋਤਿ

[1]ਤਲਵਾਰਾਂ। [2]ਮੁਗਲਾਂ ਤੇ ਪਠਾਣਾਂ ਦੀਆਂ। [3]ਗੁਰੂ ਜੀ ਦੇ ਸੂਰਮੇ ਕੀ (ਸਨ)? ਗਵਾਰ ਲੋਕ (ਸਨ)। [4]ਅਚਰਜ ਫੁਰਤੀ ਦੇ ਹੱਲੇ ਨੇ ਕਹਿਰ ਕਰ ਦਿਤਾ। [ਵਾ:, ਤੁਮਾਂਚਾ=ਧੱਪਾ। (ਅ) ਫੁਰਤੀ ਦਾ ਹੱਲਾ। (ੲ) ਤੁ:, ਤਬੰਚਾ=ਪਿਸਤੌਲ ਵਰਗਾ ਹੱਥਯਾਰ]। [5]ਹੱਠ। [6]ਹੋਵੇਗਾ। [7]ਲੜਾਈ ਕਰਨ ਦੀ ਸਜ਼ਾ ਮਿਲੇ। [ਅ:, ਤਦਾਰਕ=ਪ੍ਰਬੰਧ, ਇਲਾਜ, ਦੰਡ, ਸਜ਼ਾ]।

ਪ੍ਰਾਤ ਕੇ ਮੋਹਿ ਬੁਲਾਯੋ। ਨਿਸ ਪ੍ਰਸੰਗ ਕੋ ਸਰਬ ਸੁਨਾਯੋ। ਲੇਨਿ ਹੇਤਿ ਜਬਿ ਮੋਹਿ ਪਠਾਵਾ। ਦਾਰੁਨ ਸ਼ੇਰ ਨ ਫੇਰ ਦਿਖਾਵਾ[1] ॥ ੨੭ ॥ ਤਿਨਿ ਕੇ ਕਹੇ ਬਵੰਜਾ ਰਾਜੇ। ਛੋਰਿ ਦਿਏ ਅਪਨੇ ਸੁਖ ਕਾਜੇ। ਨਿਕਟਿ ਬੁਲਾਇ ਅਧਿਕ ਸਨਮਾਨੇ। ਜਬਰ ਜਵਾਹਰ ਅਰਪਨਿ ਠਾਨੇ॥੨੮॥ਤਿਨ ਕੇ ਕਹੇ ਚੰਦੂ ਗਹਿਵਾਯੋ। ਪਿਤਾ ਬੈਰ ਤੇ ਗੁਰ ਮਰਿਵਾਯੋ। ਕਰਾਮਾਤ ਕੇ ਧਨੀ ਬਡੇਰੇ। ਕਰੈਂ ਬਾਕ,ਤੋ ਹਤਹਿ ਘਨੇਰੇ॥੨੯॥ਸੰਗ ਰਖੇ ਅਪਨੇ ਚਿਰਕਾਲਾ ਨਿਜ ਸੈਨਾਂ ਦੇ ਕਰਿ ਸੰਗਿ ਨਾਲ[2]। ਕਰਤਿ ਰਹ੍ਯੋ ਸਭਿ ਰੀਤਿ ਅਦਾਇਬ। ਪਿਖਿ ਕਰਿ ਪ੍ਰੇਮ, ਰਹੇ ਸੰਗ ਸਾਹਿਬ ॥ ੩੦ ॥ ਸੋ ਤੁਮ ਜਾਨਤਿ ਹੋ ਸਭਿ ਭਾਂਤਿ। ਕਹਾਂ ਸੁਨਾਵੌਂ ਮੈਂ ਕਰਿ ਬਾਤਿ। ਰਾਵਰ ਕੇ ਸਰੀਰ ਕੀ ਖ਼ੈਰ।ਚਹੈਂ ਸਦਾ, ਨ ਕਰਹੁ ਗੁਰ ਬੈਰ ॥ ੩੧ ॥ ਅਜ਼ਮਤਿ ਜੁਤਿ ਸ੍ਰੀ ਨਾਨਕ ਗਾਦੀ। ਕਰੇ ਸੇਵ ਬਨੀਯਤਿ ਅਹਿਲਾਦੀ। ਬਿਗਰਨਿ ਤੇ ਪਾਇ ਨ ਕੱਲਯਾਨ। ਇਹ ਤੋ ਸਾਰੇ ਬਿਦਤਿ ਜਹਾਨ ॥ ੩੨ ॥ ਮੀਆਂਮੀਰ ਪੀਰ ਗੰਭੀਰ। ਮਾਨਹਿ ਤੁਰਕਾਨੋ ਲਖਿ ਧੀਰ। ਤਿਨਹੁੰ ਅਦਾਇਬ ਕੇਤਿਕ ਰਾਖਾ। ਤੁਮ ਪੂਛਾ, ਗੁਰੁ ਜਸ ਅਤਿ ਭਾਖਾ॥੩੩॥ਗੁਰ ਖ਼ੁਦਾਇ ਕੇ ਰੂਪ ਬਤਾਇ। ਸਕਲ ਪੀਰ ਜਿਹ ਨਿਸ ਦਿਨ ਧਯਾਇ। ਜੇ ਰਿਸ ਕਰਿ ਸ੍ਰੀ ਹਰਿਗੋਵਿੰਦ। ਕਹਿ ਕੁਵਾਕ, ਬਨਿ ਸ਼ੱਤ੍ਰ ਮਨਿੰਦ ॥ ੩੪ ॥ ਪੁਨ ਉਪਾਇ ਨਹਿ ਬਨਿ ਹੈ ਕੋਈ। ਮਿਟ ਹੈ ਨਹੀਂ, ਸਵੈਲ ਸੋ ਹੋਈ। ਕੁਸ਼ਲ ਸਰੀਰ ਆਪ ਕੀ ਚਹੀ। ਯਾਂਤੇ ਮੈਂ ਤੁਮ ਸੋਂ ਇਮ ਕਹੀ ॥ ੩੫ ॥ ਆਗੈ ਮਾਲਿਕ ਆਪ ਬਿਚਾਰੋ। ਅਪਨੀ ਭਲੀ ਬੁਰੀ ਨਿਰਧਾਰੋ।ਅਰੁ ਮੈਂ ਸੁਨ੍ਯੋ ਸੁ ਕਿਨਹੁੰ ਉਚਾਰੋ।–ਸ੍ਰੀਅੰਮ੍ਰਿਤਸਰ ਛੋਰਿ ਸਿਧਾਰੇ–॥ ੩੬ ॥ ਚਢਿ ਲਸ਼ਕਰ ਕਿਤ ਜਾਇ ਪਿਛਾਰੀ[3]। ਰੌਰਾ ਪਰਹਿ ਮੁਲਖ ਮਹਿ ਭਾਰੀ। ਲਰਨਿ ਬਿਖੈ ਅਨਗਨ ਹੈਂ ਦੋਸ਼। ਮਮ ਮਤਿ ਸੁਨਹੁ ਤਯਾਗ ਦਿਹੁ ਰੋਸ' ॥ ੩੭ ॥ ਸ਼ਾਹਜਹਾਂ ਸੁਨਿ ਰਿਦੇ ਬਿਚਾਰੀ।– ਉਚਰਹਿ ਸਾਚ ਭਲੇ ਨਿਰਧਾਰੀ। ਤਨ ਕੀ ਕੁਸ਼ਲ ਸਰਬ ਤੇ ਨੀਕੇ। ਦੁਖ ਬਿਹੀਨ ਹੁਇ ਚਹਿਵਤਿ ਜੀ ਕੇ[4]–॥ ੩੮ ॥ ਤਜ੍ਯੋ ਕ੍ਰੋਧ, ਕਹਿ 'ਪਰਹਿ ਨ ਦੁੰਦ[5]। ਸੁਖ ਸੋਂ ਬਾਸਹਿ ਮੁਲਖ ਬਿਲੰਦ। ਕਹਾਂ ਬਾਜ਼ ਕੀ ਬਾਤ ਸੁ ਥੋਰੀ। ਜ ਗੁਰ ਲਰਹਿਂ ਨ, ਤੌ ਹਮ ਛੋਰੀ[6]' ॥ ੩੯ ॥ ਸੁਨਿ ਕੈ ਕਿੰਚਬੇਗ ਤਬਿ

[1]ਫੇਰ ਨਹੀਂ ਦਿੱਸੇ। [2]ਫੇਰ ਆਪਣੀ ਸੈਨਾ ਵੀ ਨਾਲ ਦੇਕੇ। ਨਾਲ=ਨਾਲੇ, ਵਿਚ। [3]ਜੇ ਕਿਤੇ ਪਿੱਛੇ ਚਲਾ ਜਾਏਗਾ। [4](ਹਰ ਕੋਈ) ਸੁਖੀ ਜੀਉਣਾ ਚਾਹੁੰਦਾ ਹੈ। [5]ਫਸਾਦ। [6](ਲੜਾਈ ਦਾ ਖਿਆਲ) ਛੋੜ ਦਿਤਾ।

ਕਹਨੋ। 'ਗੁਰ ਸੁਭਾਵ ਮੈਂ ਨੀਕੇ ਲਹਨੋ। ਦੇਸ਼ ਨਗਰ ਕੋ ਕੁਛ ਨਹਿਂ ਕਹੈਂ। ਅਰਹਿ ਸੈਨ ਤੇ ਰਨ ਹਠਿ ਗਹੈਂ॥ ੪੦॥ ਨਹੀਂ ਫਤੂਰ ਮੁਲਖ ਮੈਂ ਕਰੈਂ। ਸਭਿ ਕੀ ਰੱਛਨਾ ਪਰ ਹਿਤ ਧਰੈਂ"। ਕਹੈ ਸ਼ਾਹੁ 'ਇਹੁ ਆਛੀ ਬਾਤਿ। ਨਹਿਂ ਦਲ ਪਠਹਿਂ, ਹੋਹਿਂ ਨਰ ਘਾਤਿ ॥ ੪੧ ॥ ਸ਼੍ਰੀ ਅੰਮ੍ਰਿਤਸਰ ਬਸੇ ਨ ਸੋਈ। ਗਮਨੇ ਦੂਰ, ਬਿਗਾਰ ਨ ਕੋਈ'। ਇਮ ਕਹਿ ਉਰ ਤੇ ਬਾਤਿ ਬਿਸਾਰੀ। ਕਰੀ ਮਕੂਫ ਚਢਨਿ ਕੀ ਤ੍ਯਾਰੀ[1] ॥ ੪੨ ॥ ਇਸ ਪ੍ਰਕਾਰ ਲਵਪੁਰਿ ਮਹਿਂ ਸ਼ਾਂਤੀ। ਹੋਤਿ ਭਈ ਸੁਨਿ ਕੈ ਸਭਿ ਭਾਂਤੀ। ਅਬਿ ਸਤਿਗੁਰ ਕੀ ਕਥਾ ਸੁਨੀਜੈ। ਜਨਮ ਸਫਲ ਸ਼੍ਰੋਤਾ ਕਰਿ ਲੀਜੈ ॥ ੪੩॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਸ਼ਾਹਜਹਾਂ ਰੋਸ ਨਿਵਾਰਣ' ਪ੍ਰਸੰਗ ਬਰਨਨੰ ਨਾਮ ਏਕੋਨ ਬਿੰਸਤੀ ਅੰਸੂ ॥ ੧੯ ॥

## ੨੦. [ਗੁਰੂ ਜੀ ਗੋਇੰਦਵਾਲ ਪਹੁੰਚੇ]।

ਦੋਹਰਾ ॥ ਸ਼੍ਰੀ ਗੁਰ ਹਰਿਗੋਵਿੰਦ ਜੀ ਉਲੰਘੇ ਪੰਥ ਅਸ਼ੇਖ। ਪਹੁੰਚੇ ਗੋਇੰਦਵਾਲ ਤਬਿ ਚਤੁਰ ਘਟੀ ਦਿਨ ਸ਼ੇਖ[2]॥੧॥ ਚੌਪਈ॥ ਪੁਰਿ ਮਹਿਂ ਸੁਧਿ ਹੋਈ ਤਤਕਾਲਾ। 'ਮੁਗ਼ਲ ਮਾਰਿ ਗੁਰ ਸੁਭਟ ਬਿਸਾਲਾ। ਰਣ ਕਰਿ ਤੁਰਕ ਸੈਂਬੂਹ ਸੰਘਾਰੇ। ਜਿਧਤਿ ਬਚੇ ਜੋ ਭਾਜਿ ਸਿਧਾਰੇ ॥੨॥ ਇਸ ਬਲ, ਜੁਤਿ ਕੁਟੰਬ ਗੁਰੁ ਆਏ। ਜਿਨ ਕੇ ਸੰਗ ਸੁਭਟ ਸਮੁਦਾਏ'। ਤਜਿ ਤਜਿ ਨਿਜਿ ਨਿਜਿ ਕਾਜ ਸਿਧਾਏ। ਕਹਿ 'ਗੁਰ ਦਰਸਹਿਂ' ਚੌਰਤਿ ਆਏ ॥੩॥ ਲੇ ਕਰਿ ਮੇਵਾ ਗਨ ਪਕਵਾਨ। ਆਇ ਮਿਲੇ ਸਤਿਗੁਰੁ ਭਗਵਾਨ। ਧਰਿ ਪ੍ਰਸਾਦਿ ਕੋ ਬੰਦਨ ਕੀਨਿ। ਹਾਥ ਜੋਰਿ ਸਿਖ ਭਏ ਅਧੀਨ॥੪॥ ਕ੍ਰਿਪਾ ਦ੍ਰਿਸ਼ਟਿ ਤੇ ਸਰਬ ਨਿਹਾਰੇ। ਕੁਸ਼ਲ ਪ੍ਰਸ਼ਨ ਸਭਿ ਸੰਗ ਉਚਾਰੇ। ਆਸ੍ਵਾਸਨਿ[3] ਕਰਿ ਸਾਥ ਲਏ ਹੈਂ। ਪ੍ਰਿਥਮ ਬਾਵਲੀ ਨਿਕਟਿ ਗਏ ਹੈਂ ॥੫॥ ਬੰਦਨ ਕੀਨਿ ਅਗਾਰੀ ਥਿਰੇ। ਡੇਰਾ ਸਕਲ ਵਹਿਰ ਹੀ ਕਰੇ। ਬੈਠਿ ਤਹਾਂ ਗੁਰੁ ਸਿੱਖਨ ਪਠਾਯੋ। ਸਭਿ ਕੁਟੰਬ ਕੋ ਨਿਕਟਿ ਬੁਲਾਯੋ ॥ ੬ ॥ 'ਪੰਚਹੁੰ ਸਾਹਿਬਜ਼ਾਦੇ ਆਨੋ। ਕਹਹੁ ਜਾਇ–ਬਾਪੀ ਇਸ਼ਨਾਨੋ–'। ਧਾਇ ਸਿੱਖ ਡੇਰੇ ਮਾਂਹਿ ਆਯਹੁ। ਸਭਿ ਸੋਂ ਸਤਿਗੁਰੁ ਹੁਕਮ ਸੁਨਾਯਹੁ॥੭॥ ਸੁਨਿ ਸਭਿ ਗਏ ਕਰਨਿ ਇਸ਼ਨਾਨ। ਮਰਵਾਹੀ ਦਮੋਦਰੀ ਜਾਨਿ। ਅਪਰ ਨਾਨਕੀ ਤੀਨਹੁਂ ਆਈ। ਸ਼ਰਧਾ ਧਰਿ, ਕਰਿ ਨਮੋ, ਨਹਾਈ ॥੮॥ ਸ਼੍ਰੀ ਗੁਰਦਿੱਤਾ ਆਦਿਕ ਨੰਦ। ਕਰੇ ਸ਼ਨਾਨ ਬਿਲੋਕਿ ਅਨੰਦ। ਸ਼੍ਰੀ ਹਰਿਗੋਵਿੰਦ ਮੱਜਨ ਕੀਨਾ।

[1] ਚੜ੍ਹਾਈ ਕਰਨ ਦੀ ਤਿਆਰੀ ਹਟਾ ਦਿੱਤੀ। [2] ਬਾਕੀ ਸੀ। [3] ਪਿਆਰ ਦੇਕੇ [ ਸੰਸ:, ਅਸ੍ਵਾਸਨ= ਦਿਲਾਸਾ]।

ਬੈਠੇ ਸੰਗਤਿ ਸਹਤ ਪ੍ਰਬੀਨਾ ॥ ੯ ॥ ਸ੍ਰੀ ਗੁਰੂ ਅਮਰ ਅੰਸ ਮਿਲਿ ਆਏ। ਭਾਂਤਿ ਭਾਂਤਿ ਪਕਵਾਨ ਸੁ ਲਯਾਏ। ਜਥਾ ਜੋਗ ਮਿਲਿ ਸਭਿ ਕੇ ਸਾਥ। ਕੁਸ਼ਲ ਪ੍ਰਸ਼ਨ ਸੁਨਿ ਕਰਿ ਕਹਿ ਨਾਥ ॥੧੦॥ ਪੁਨ ਤਤਛਿਨ ਉਠਿ ਗੁਰੂ ਸਿਧਾਰੇ।ਜਹਿਂ ਰਹਿਂ[1] ਸ੍ਰੀ ਗੁਰ ਅਮਰ ਉਦਾਰੇ।ਸਨੈ ਸਨੈ ਪੁਰਿ ਅੰਤਰ ਗਏ। ਦਰਸ਼ਨ ਜਾਇ ਕਰਤਿ ਤਬਿ ਭਏ ॥ ੧੧ ॥ ਕਰਿ ਬੰਦਨ ਰਜ ਮਸਤਕ ਲਾਈ। ਧਰਨੋ ਧਯਾਨ ਗੁਰ ਬਿਨੈ ਅਲਾਈ। ਹਟੇ ਗੁਰੂ ਨਿਵੇਸ ਕੋ ਆਏ। ਬੈਠੇ ਬਡੋ ਦਿਵਾਨ ਲਗਾਏ ॥ ੧੨ ॥ ਸਿਖ ਸੰਗਤਿ ਸਗਰੇ ਚਲਿ ਆਇ। ਦਰਸ਼ਨ ਕਰਿ ਬੈਠੇ ਸਮੁਦਾਇ। ਨੰਦ ਮੋਹਰੀ ਨਾਮ 'ਅਨੰਦ[2]'। ਤਿਹ ਨੰਦਨ 'ਸੁੰਦਰ[3]' ਮਤਿਵੰਦ ॥੧੩॥ ਜਿਸ ਨੇ ਸੱਦ ਬਨਾਇ ਬਖਾਨਾ। ਗੁਰੂ ਗ੍ਰੰਥ ਮਹਿਂ ਲਿਖਿਬੋ ਠਾਨਾ। ਆਗੇ ਧਰਿ ਪ੍ਰਸਾਦਿ ਤਿਹ ਸਮੇਂ। ਹਰਖਤਿ ਮਿਲਨੋ ਕਰਤਿ ਭਾ ਨਮੇਂ॥੧੪॥ਆਦਰ ਅਧਿਕ ਕਰਨੋ ਤਿਸ ਕੇਰਾ। ਕਰਿ ਉਰ ਪ੍ਰੇਮ ਦਰਸ ਗੁਰ ਹੇਰਾ। ਬੈਠਿ ਨਿਕਟਿ ਕੇਤਿਕ ਚਿਰ ਪਾਛੇ।ਹਾਥ ਜੋਰਿ ਬੋਲਯੋ ਬਚ ਆਛੇ॥੧੫॥ 'ਪੰਚਹੁੰ ਪਾਤਿਸ਼ਾਹੁ ਗੁਰ ਪੂਰੇ। ਸ਼ਾਂਤਿ ਬ੍ਰਿਤੀ ਜਿਨ ਕੀ ਨਿਤ ਰੂਰੇ। ਤੈਸੇ ਸਿੱਖਨ ਕੋ ਉਪਦੇਸ਼। ਦੇਤਿ ਸਦਾ ਅਰੁ ਕਟਤਿ ਕਲੇਸ਼ ॥ ੧੬ ॥ ਰੀਤਿ ਆਪ ਨੇ ਅਪਰ ਚਲਾਈ। ਧਾਰੇ ਸ਼ਸਤ੍ਰ ਅੰਗ ਸਮੁਦਾਈ। ਕਾਰਜ ਕਰੇ ਕਲੇਸ਼ਨਿ ਕੇਰੇ। ਤੁਰਕਨਿ ਸੋਂ ਸੰਗ੍ਰਾਮ ਘਨੇਰੇ॥ ੧੭ ॥ ਹਮ ਨੇ ਸੁਨਯੋ ਸ਼ਾਹ ਦਲ ਭਾਰੋ। ਕਰਿ ਸੰਘਰ ਕੌ ਸਭਿਹੂੰ ਮਾਰੇ। ਬਜਾਹੁ ਸੈਜ ਆਦਿਕ ਘਰ ਸਾਰਾ। ਲੁਟਯੋ ਤੁਰਕ ਗਨ ਕੀਨਿ ਉਜਾਰਾ ॥੧੮॥ ਰੀਤਿ ਪਾਛਲੀ ਰਾਵਰ ਤਯਾਗੀ। ਸ਼ਸਤ੍ਰ ਹਯਨਿ ਕੇ ਭੇ ਅਨੁ-ਰਾਗੀ'। ਸੁਨਿ ਸੁੰਦਰ ਤੇ ਹਰਿਗੋਵਿੰਦ। ਬੋਲੇ ਕਰੁਨਾ ਕਰਤਿ ਬਿਲੰਦ ॥ ੧੯ ॥ 'ਕਰਤਾ ਪੁਰਖ ਅਕਾਲ ਕ੍ਰਿਪਾਲ। ਕਰਹਿਂ ਸੁ ਹਮ ਤਿਨ ਆਗਯਾ ਨਾਲਿ। ਜਿਮ ਰਜਾਇ ਤਿਮ ਹੀ ਬਨਿ ਆਵੈ।ਤੁਰਕਨਿ ਬ੍ਰਿੰਦ ਬਿਨਾਸ਼ਨਿ ਭਾਵੈ ॥੨੦॥ ਭਏ ਨਿਚਿੰਤ ਪਾਪ ਕੋ ਲਾਗੇ। ਛਿਤਿ ਪਰ ਭਾਰ, ਗਈ ਪ੍ਰਭੁ ਆਗੇ। ਅਬਿ ਹਮ ਸਨੈ ਸਨੈ ਸਭਿ ਰਾਜ। ਕਰਹਿਂ ਬਿਨਾਸ਼ਨ ਸਕਲ ਸਮਾਜ ॥੨੧॥ ਨਿਜ ਸਿੱਖਨਨ ਕੋ ਸਗਰੇ ਦੇਹੈਂ। ਚਲਹਿਂ ਕੁਚਾਲ ਤੁਰਕ ਸਭਿ ਛੈਹੈਂ। ਇਸ ਹਿਤ ਹਮ ਨੇ ਆਯੁਧ ਧਾਰੇ। ਪ੍ਰਥਮ ਭਯੋ ਰਣ ਰਿਪੁ ਗਨ ਮਾਰੇ' ॥ ੨੨ ॥ ਸੁਨਿ ਸੁੰਦਰ ਪੁਨ ਬੰਦਨ ਕੀਨਿ। ਧਰਨੋ ਹਾਥ ਸਿਰ

[1]ਜਿਥੇ ਰਹਿੰਦੇ ਹੁੰਦੇ ਸਨ। [2]ਮੋਹਰੀ ਜੀ ਦਾ ਪੁਤ੍ਰ ਅਨੰਦ ਜੀ। [3]ਤਿਸ(ਅਨੰਦ ਜੀ) ਦੇ ਪੁਤ੍ਰ ਸੁੰਦਰ ਜੀ।

ਗੁਰੂ ਪ੍ਰਬੀਨ । ਸਤਿਗੁਰ ਬਡੇ ਅਮਰ ਜੀ ਹੋਏ । ਬਹੁ ਸਿੱਖਨਿ ਮਨ ਮੋਹ ਬਿਗੋਏ[1] ॥ ੨੩ ॥ ਤਿਨ ਸੁਤ ਕੇ ਪੋਤੇ ਤੁਮ ਅਹੋ । ਬਡੇ ਥਾਨ ਮਹਿਂ ਸ਼ੋਭਾ ਲਹੋ' । ਇਤਨੇ ਮਹਿ ਸੁੰਦਰ ਕੀ ਮਾਤਾ । ਆਈ ਪ੍ਰੇਮ ਧਰੇ ਮਨ ਰਾਤਾ[2] ॥ ੨੪ ॥ ਸੰਗ ਅਹੈ ਸੁੰਦਰ ਕੀ ਦਾਰਾ।ਤ੍ਰਿਯ ਗਨ ਅਪਰ ਦਰਸ ਹਿਤ ਧਾਰਾ। ਆਇ ਵਾਰਨੋ ਗੁਰ ਪਰ ਕੀਨਾ । ਬੈਠਿ ਬੰਦਿ ਕਰ ਕਹਤੋ ਪ੍ਰਬੀਨਾ ॥੨੫॥ 'ਅੰਤਰ ਚਲਹੁ ਨਿਕੇਤ ਹਮਾਰੇ । ਸੁਖ ਸੋਂ ਨਿਸਾ ਬਸਹੁ ਹਿਤ ਧਾਰੇ। ਹਮਰੇ ਸਦਨ ਆਪਨੇ ਜਾਨਹੁ । ਬਿਨ ਸੰਸੇ ਬਸਿਬੋ ਤੁਮ ਠਾਨਹੁ' ॥ ੨੬ ॥ ਗੁਰੂ ਕਹਤੋ 'ਐਸੇ ਹੀ ਅਹੈ । ਤਉ ਸੈਨ ਮੇਰੇ ਸੰਗ ਅਹੈ। ਸਭਿ ਕੋ ਤਜਿ ਕਿਮ ਜਾਵਨਿ ਬਨੈ । ਕ੍ਰਿਪਾ ਤੁਮਾਰੀ ਨਿਤ ਸੁਖ ਸਨੈ' ॥ ੨੭ ॥ ਸੁਨਿ ਬੋਲੀ 'ਜੇ ਤੁਮ ਥਿਰ ਥੀਜੈ । ਸਭਿ ਕੁਟੰਬ ਕੋ ਆਇਸੁ ਦੀਜੈ । ਸਾਹਿਬਜ਼ਾਦੇ ਪੀਛਹੁ ਚਲੈਂ । ਤੀਨਿ ਮਾਤ ਤਿਨ ਕੀ ਸਭਿ ਮਿਲੈਂ ॥ ੨੮ ॥ ਸੁਖ ਸੋਂ ਬਸਹਿਂ ਨਿਸਾ ਘਰ ਮਾਂਹੀ । ਬਾਲਿਕ ਅਹੈਂ ਵਹਿਰ ਰਹਿਂ ਨਾਂਹੀ'। ਹੇਰਿ ਪ੍ਰੇਮ ਕੋ ਸਤਿਗੁਰ ਭਾਖਾ । 'ਲੇ ਕਰਿ ਜਾਹੁ ਜਿ ਅਸ ਅਭਿਲਾਖਾ' ॥ ੨੯ ॥ ਸੁਨਿ ਆਇਸੁ ਕੋ ਤਤਛਿਨ ਗਈ । ਗੁਰ ਕੁਟੰਬ ਕੋ ਦੇਖਤਿ ਭਈ । ਜਥਾ ਜੋਗ ਮਿਲਿ ਕੈ ਸਭਿ ਸਾਥਿ । ਪੁਨ ਭਾਖੀ ਆਇਸੁ ਗੁਰ ਨਾਥ ॥ ੩੦ ॥ ਲੇ ਸਭਿ ਕੋ ਨਿਜ ਸੰਗ ਸਿਧਾਰੀ । ਇਕ ਦਮੋਦਰੀ ਗੁਰੂ ਕੀ ਨਾਰੀ । ਮਰਵਾਹੀ ਸੁ ਨਾਨਕੀ ਤੀਨਿ । ਪੁੱਤ੍ਰਨਿ ਜੁਤਿ ਅਪਨੇ ਸੰਗ ਲੀਨਿ ॥ ੩੧ ॥ ਸੁੰਦਰ ਮੰਦਿਰ ਬਿਖੈ ਉਤਾਰੇ । ਆਸਤਰਨ ਪਰਯੰਕ ਸੁਧਾਰੇ। ਸਾਦਰ ਸਰਬ ਬਿਠਾਵਨਿ ਕੀਨਿ। ਦਾਸੀ ਸੰਗ ਮੰਚ ਤਿਨ ਦੀਨਿ ॥ ੩੨॥ ਭੋਜਨ ਮਧੁਰ ਸਹਿਤ[3] ਕਰਿਵਾਏ। ਕਰਿ ਸਨਮਾਨ ਸਭਿਨਿ ਅਚਵਾਏ । ਤ੍ਰਿਪਤਿ ਹੋਇ ਕੀਨਿਸਿ ਬਿਸਰਾਮੁ । ਥਿਰੇ ਪ੍ਰਯੰਕਨਿ ਪਰ ਸੁਭ ਧਾਮੁ ॥ ੩੩ ॥ ਬਾਤਿ ਸੁਧਾਸਰ ਬੂਝਨਿ ਲਾਗੀ। ਅਪਰ ਬਤਾਹ ਹਿਤ ਮਨ ਅਨੁਰਾਗੀ[4] । 'ਕਹਾਂ ਭਯੋ ਜਬਿ ਕਾਜ ਰਚਾਯੋ ? । ਹਮ ਕੋ ਪੂਰਬ ਨਹੀਂ ਬੁਲਾਯੋ ॥ ੩੪ ॥ ਅਪਰ ਮੇਲ ਭੀ ਕੋਇ ਨ ਭਯੋ । ਬਹੁਰੋ ਬਿਘਨ ਜੁੱਧ ਕੋ ਭਯੋ। ਦਿਯੋ ਅਪਰ ਥਲ ਆਨਿ ਸੁ ਫੇਰੇ। ਸੁਨਿ ਹਮ ਸਭਿ ਕੋ ਚਿੰਤ ਘਨੇਰੇ ॥ ੩੫ ॥ ਆਗੇ ਸਦਾ ਹਕਾਰਤਿ ਰਹੈ । ਅਬਿ ਕੇ ਬਤਾਹ ਕਰੋਂ ਨ ਹਮ ਚਹੇ ?' । ਸੁਨਿ ਦਮੋਦਰੀ ਦੀਰਘ ਸ੍ਵਾਸ ।

[1]ਨਾਸ਼ ਕੀਤੇ । [2]ਪ੍ਰੇਮ ਧਾਰ ਕੇ ਆਈ (ਜਿਸਦਾ) ਮਨ (ਨਾਮ ਵਿਚ) ਰੱਤਾ ਹੋਯਾ ਸੀ । [3]ਮਿੱਠੇ (ਖਾਣਿਆਂ) ਸਮੇਤ (ਅ) ਪ੍ਰੇਮ ਨਾਲ । [4]ਫੇਰ ਵਿਆਹ ਦੀਆਂ ਗੱਲਾਂ (ਪੁੱਛਣ) ਲਈ ਪ੍ਰੇਮੀ ਹੋਈ ।

ਕਹਨਿ ਲਗੀ ਬਿਰਥਾ[1] ਤਿਨ ਪਾਸ॥ ੩੬॥ 'ਬਡੇ ਪੁਰਖ ਕਿਸ ਕੇ ਕੁਛ ਨਾਂਹੀ[2]। ਬਰਤਹਿ ਜਿਮ ਭਾਵਤਿ ਮਨ ਮਾਂਹੀ। ਲਾਭੁ ਰੁ ਤੋਟਾ ਸਮ ਹੀ ਜਾਨੈਂ। ਨਹਿਂ ਪਰਵਾਰ ਮੋਹ ਕੋ ਠਾਨੈਂ॥ ੩੭॥ ਪੂਰਬ ਸਤਿਗੁਰ ਜੇਤਿਕ ਭਏ। ਐਸੀ ਰੀਤਿ ਬਰਤਿ ਸਭਿ ਗਏ। ਸਨਬੰਧਨਿ ਕੋ ਕਹ੍ਯੋ ਨ ਮਾਨੇ। ਨਿਜ ਸਥਾਨ ਸੇਵਕ ਹੀ ਠਾਨੇ॥ ੩੮॥ ਸਿੱਖਨਿ ਹਿਤ ਪਕਵਾਨ ਮੰਗਾਵਾ। ਨਹਿਂ ਮੈਂ ਦੀਨੋ ਸ੍ਰਾਪ ਅਲਾਵਾ।-ਖਾਹਿ ਮਲੇਛਨਿ ਸੈਨ ਅਹਾਰਾ-। ਘਰ ਉਜਰਹਿ ਕੁਛ ਨਹੀਂ ਬਿਚਾਰਾ॥੩੯॥ਭੂਤ ਭਵਿੱਖਤ ਗਤੀ ਸਭਿ ਜਾਨੈ। ਜਾਂਤੇ ਨਹੀ ਹਕਾਰਨਿ ਠਾਨੈ।ਪਰਹਿਂ ਬਨਾਹ ਮੈਂ ਬਿਘਨ ਬਿਸਾਲਹਿਂ।ਹੁਇ ਹੈ ਇਮ ਕੁਟੰਬ ਕੋ ਹਾਲਹਿ॥੪੦॥ ਸ੍ਰੀ ਨਾਨਕ ਦੇ ਹਾਥ ਬਚਾਏ। ਕੁਸ਼ਲ ਸਹਤ ਇਕ ਤਨ ਨਿਕਸਾਏ[3]। ਮੈਂ ਜਬਿ ਕਹ੍ਯੋ ਬੁਲਾਵਨਿ ਤੁਮੈ। ਤੂਸ਼ਨਿ ਹੋਇ ਰਹੇ ਤਿਹ ਸਮੈ॥੪੧॥ ਤੁਰਕਨਿ ਚਮੂੰ ਅਰਧਿ ਨਿਸ ਆਈ। ਸਿੱਖਨ ਬਿਚਾਰਨਿ[4] ਕੀਨਿ ਲਰਾਈ। ਤ੍ਰਾਸ ਬਿਸਾਲ ਭਯੋ ਤਿਸ ਰਾਤਿ। ਹੇ ਅਲਿ! ਕਹਾਂ ਕਹੌਂ ਸੋ ਬਾਤਿ॥ ੪੨॥ ਹਮਹਿ ਨਿਕਾਸਿ ਝਬਾਲ ਪੁਚਾਇ। ਆਪ ਲਰੇ ਹਤਿ ਰਿਪੁ ਸਮੁਦਾਇ। ਤੀਨੋ ਪਹਿਰ ਤੁਪਕ ਤਰਵਾਰਿ। ਦੁਹਿ ਦਿਸ਼ਿ ਤੇ ਭਟ ਮਰੇ ਸੁ ਮਾਰਿ[5]॥ ੪੩॥ ਕਈ ਹਜ਼ਾਰ ਤੁਰਕ ਕੀ ਸੈਨਾ। ਸੰਘਾਰੀ ਸਭਿ ਸੰਘਰ ਐਨਾ। ਫੇਰੇ ਦੁਪਹਿਰੇ ਕੌਤਕ ਪਾਛੇ। ਹਮ ਸੋਂ ਆਨਿ ਮਿਲੇ ਜਯ ਬਾਂਛੇ॥ ੪੪॥ ਤਹਾਂ ਬਰਾਤ ਮੋਰਿ ਕਰਿ ਆਨਿ[6]। ਫੇਰੇ ਫੇਰਿ ਸੁਤਾ ਤਿਸ ਥਾਨਿ। ਚਢੇ ਆਜ ਤਹਿਂ ਤੇ ਚਲਿ ਆਏ'।ਸੁਨਿ ਸਭਿ ਕੇ ਮਨ ਭੇ ਬਿਸਮਾਏ॥ ੪੫॥ ਪੁਨ ਅਨੰਦ ਕੀ ਤਹੁਨੀ ਕਹ੍ਯੋ। 'ਭਲੀ ਭਈ ਤਨ ਸਭਿ ਸੁਖ ਰਹ੍ਯੋ। ਧਨ ਤੌ ਆਵਨਿ ਜਾਨੋ ਜਾਨਿ। ਹੁਇ ਹੈ ਫੇਰ ਸਮਾਜ ਮਹਾਨ'॥੪੬॥ ਕਰਤਿ ਬਾਤ ਨਿਸ ਜਾਮ ਬਿਤਾਈ। ਸੁਪਤਿ ਜਥਾ ਸੁਖ ਤਬਿ ਸਮੁਦਾਈ। ਵਹਿਰ ਗੁਰੂ ਜਿਮ ਖਾਨ ਰੁ ਪਾਨ। ਸੋ ਭੀ ਸੁਨਹੁ ਕਥਾ ਸੁਖ ਮਾਨਿ॥ ੪੭॥ ਦੋਹਰਾ॥ ਇਕ ਰਣ ਕਰਤੇ, ਬਨਾਹ ਪੁਨ[7], ਦ੍ਵੈ ਨਿਸ ਨੀਂਦ ਨ ਪਾਇ।ਬਿਨ ਸੰਸੈ ਬਿਸਰਾਮ ਕਰਿ ਸੁਪਤਿ ਭਏ ਸਮੁਦਾਇ॥੪੮॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਗੋਇੰਦਵਾਲ ਆਗਵਨ' ਪ੍ਰਸੰਗ ਬਰਨਨੰ ਨਾਮ ਬਿੰਸਤੀ ਅੰਸੂ॥ ੨੦॥

---

[1]ਵਿਥਿਆ। [2]ਕਿਸੇ ਦੇ ਕੁਛ ਨਹੀਂ (ਲਗਦੇ)। [3]ਸੁੱਖ ਨਾਲ ਇਕ ਸਰੀਰ ਬਚਕੇ ਨਿਕਲੇ ਸਨ। [4]ਸਿੱਖਾਂ ਨੇ ਵਿਚਾਰਕੇ। (ਅ) ਵਿਚਾਰਿਆਂ ਸਿੱਖਾਂ ਨੇ। [5]ਮਾਰਕੇ ਮਾਰੇ। (ਅ) ਸੁਮਾਰ=ਬੇਗਿਣਤੀ। [6]ਮੋੜਕੇ ਲਿਆਂਦੀ। [7]ਇਕ (ਰਾਤ ਤਾਂ) ਜੰਗ ਕਰਦਿਆਂ ਤੇ ਫਿਰ (ਦੂਸਰੀ) ਵਿਆਹ ਵਿਚ।

## ੨੧. [ਗੋਇੰਦਵਾਲ ਗੁਰਦ੍ਵਾਰੇ ਦਰਸ਼ਨ]।

ਦੋਹਰਾ ॥ ਸ੍ਰੀ ਗੁਰ ਅਮਰ ਭਤੀਜ ਕੋ 'ਸਾਵਨ ਮਲ' ਜਿਸ ਨਾਮ। ਨੰਦ 'ਚੰਦ ਮਲ' ਤਾਂਹਿ ਕੋ ਸੁਨਿ ਕੈ ਗੁਰੁ ਸਧਿ ਧਾਮ[1] ॥੧॥ ਚੌਪਈ ॥ ਤਤਛਿਨ ਸਤਿਗੁਰ ਕੇ ਢਿਗ ਆਯੋ। ਧਰਿ ਪ੍ਰਸਾਦਿ ਕੋ ਸੀਸ ਨਿਵਾਯੋ। ਸਾਦਰ ਨਿਕਟਿ ਬਿਠਾਵਨਿ ਕੀਨਿ। ਕੁਸ਼ਲ ਪ੍ਰਸ਼ਨ ਕਹਿ ਸੁਨਿ ਸੁਖ ਲੀਨਿ॥੨॥ ਸੂਪਕਾਰ ਤਿਸ ਛਿਨ ਮਹਿਂ ਆਵਾ। 'ਅਸਨ ਤਯਾਰ' ਸਭਿ ਬਾਕ ਸੁਨਾਵਾ॥ 'ਲੇ ਆਵਹੁ' ਤਬਿ ਗੁਰੂ ਬਖਾਨਾ। ਗਏ ਦਾਸ, ਲੈ ਥਾਰ ਮਹਾਨਾ ॥ ੩ ॥ ਸ੍ਵਾਦਿਤ ਅਸਨ ਪਰੋਸਨਿ ਕਰਯੋ। ਚੌਂਕੀ ਊਪਰ ਲਯਾਇ ਸੁ ਧਰਯੋ। ਦੋਇ ਥਾਰ ਕਹਿ ਔਰ ਅਨਾਏ।'ਸੁੰਦਰ' 'ਸਸਿ ਮਲ' ਅੱਗ੍ਰ[2] ਧਰਾਏ॥੪॥ ਅਪਰ ਸਭਿਨਿ ਕੋ ਤਬਿ ਬਰਤਾਯੋ। ਲੀਨਿ ਜਥਾ ਰੁਚਿ ਤ੍ਰਿਪਤੇ ਖਾਯੋ। ਲੇ ਜਲ ਹਾਥ ਪਖਾਰਨਿ ਕਰੇ। ਅਨਿਕ ਬਚਨਿ ਕਰਿ ਉਰ ਮੁਦ ਭਰੇ ॥੫॥ ਚੰਦ ਮੱਲ ਕੋ ਗੁਰੂ ਸਰਾਹਯੋ। ਸੁੰਦਰ ਸਹਤ ਦਰਸ ਬਹੁ ਚਾਹਯੋ। 'ਬਡੀ ਨਿਸਾ ਬੀਤੀ,ਘਰ ਜਾਵਹੁ। ਕਰਿ ਬਿਸਰਾਮ ਨੀਂਦ ਸੁਖ ਪਾਵਹੁ'॥੬॥ਹਾਥ ਜੋਰਿ ਤਬਿ ਦੋਨਹੁ ਕਹੈਂ। 'ਸਕਲ ਜਾਮਨੀ ਤੁਮ ਢਿਗ ਰਹੈਂ। ਚਿਰੰਕਾਲਿ ਤੇ ਮੇਲ ਹਮਾਰਾ। ਰਹਿ ਸਮੀਪ ਸੁਖ ਲਹੈਂ ਉਦਾਰਾ ॥ ੭ ॥ ਦੁਰਲਭ ਸੇਵ ਆਪ ਕੀ ਪਾਵਨਿ[3]। ਨਿਸਿ ਮਹਿਂ ਕਰਤਿ ਰਹਹਿ ਹੁਇਂ ਪਾਵਨ[4]'। ਤਬਿ ਸਨਮਾਨ ਦੁਹਨਿ ਕੋ ਦੀਨਿ। ਜੁਗ ਪ੍ਰਯੰਕ ਮੰਗਵਾਵਨਿ ਕੀਨਿ ॥ ੮ ॥ ਚੰਦ ਮੱਲ,ਸੁੰਦਰ ਪੌਢਾਏ। ਸਭਿ ਸੰਗਤਿ ਸੋਂ ਗੁਰ ਫੁਰਮਾਏ। 'ਨਿਜ ਨਿਜ ਸਦਨ ਜਾਇ ਸੁਖ ਪਾਵਹੁ। ਭਏ ਪ੍ਰਭਾਤਿ ਬਹੁਰ ਸਭਿ ਆਵਹੁ' ॥ ੯ ॥ ਮਾਨਿ ਹੁਕਮ ਸਭਿ ਗਮਨੇ ਧਾਮੂ। ਗੁਰ ਜਸ ਉਚਰਤਿ ਕਿਯ ਬਿਸਰਾਮੂ। ਬਡੇ ਪ੍ਰਯੰਕ ਪੌਢਿ ਗੁਰੁ ਗਏ। ਦ੍ਵੈ ਸਿਖ ਸੇਵਾ ਹਿਤ ਥਿਤ ਭਏ ॥੧੦॥ਪੌਨ ਕਰਤਿ ਇਕ ਬੀਜਨ ਸਾਥ। ਦੁਤੀਓ ਚਰਨ ਪਲੋਟਤਿ ਹਾਥ। ਚਾਂਪੀ ਕਰਤਿ ਪ੍ਰੇਮ ਤੇ ਸੋਈ। ਸ੍ਰੀ ਗੁਰ ਨਿੰਦ੍ਰਾ ਕੇ ਬਸਿ ਹੋਈ॥੧੧॥ਹੁਤੇ ਉਨੀਂਦੇ ਦ੍ਵੈ ਨਿਸਿ ਕੇਰੇ।ਸੁੰਦਰ ਚੰਦ ਮੱਲ ਤਬਿ ਹੇਰੇ। ਕਰੈਂ ਪਰਸਪਰ ਜੰਗ ਪ੍ਰਸੰਗ। 'ਸ਼ੁਮਤ ਅਹੈਂ ਤੁਰਕਨਿ ਗਨ ਭੰਗ ॥੧੨॥ ਕਰਯੋ ਮਹਾਂਬਲ ਕਈ ਹਜ਼ਾਰ। ਤੀਨਿ ਜਾਮ ਮਹਿਂ ਕੀਨਿ ਸੰਘਾਰ[5]। ਕੈ ਤੌ ਗੁਰ ਥੇ ਸ਼ਾਂਤਿ ਸਰੂਪ। ਸ਼ਸਤ੍ਰ

[1] ਘਰੋਂ। [2] ਸੁੰਦਰ ਤੇ ਚੰਦ ਮੱਲ੍ਹਜੀ ਦੇ ਅੱਗੇ। [3] ਆਪ ਜੀ ਦੀ ਸੇਵਾ ਪਾਉਣੀ (=ਪ੍ਰਾਪਤ ਕਰਨੀ ਬੜੀ ਦੁਰਲੱਭ ਹੈ। [4] ਪਵਿੱਤ੍ਰ। [5] ਨਾਸ਼।

ਧਰੇ ਕਿਧ ਰੀਤਿ ਅਨੂਪ ॥ ੧੩ ॥ ਜਿਸ ਪ੍ਰਕਾਰ ਧਾਰੇ ਹਥਿਆਰ। ਤੈਸੇ ਕਰੇ ਤੁਰਕ ਸਿੰਘਾਰ। ਜਥਾ ਡੀਲ ਬਡ ਬਲ ਕੇ ਸਾਥਿ। ਤਥਾ ਰਿਪੁਨਿ ਦਿਖਰਾਏ ਹਾਥਿ ॥ ੧੪ ॥ ਸਫਲ ਕਰਨੋ ਬਲ ਸ਼ਸਤ੍ਰ ਧਰਨਿ ਕੋ। ਸਭਿ ਤੇ ਅਧਿਕ ਕਰਨੋ ਰਣ ਗਨ ਕੋ।ਸੰਗ ਸੁਭਟ ਸਿਖ ਸੇ ਬਡਭਾਗੇ। ਜੋ ਇਨ ਕੀ ਸੇਵਾ ਮਹੁ ਲਾਗੇ ॥੧੫॥ ਮਰੇ ਜੰਗ ਸੇ ਸੁਰਗ ਸਿਧਾਏ। ਜਿਧਤਿ ਸਾਥ ਹੈਂ ਸੇਵ ਕਮਾਏਂ। ਇਨ ਦੋਨਹੁ ਸਿੱਖਨਿ ਦਿਸ਼ਿ ਦੇਖੋ। ਕਰਤਿ ਸੇਵ ਕੋ ਪ੍ਰੇਮ ਵਿਸ਼ੇਖੋ ॥ ੧੬ ॥ ਚੰਦ ਮੋਲ ਸੁਨੀਯਹਿ ਹਿਤ ਠਾਨਿ। ਸੇਵ ਸਮਾਨ ਨਹੀਂ ਕੁਛ ਆਨ। ਪਰਮ ਪਦਾਰਥ ਸੇਵਾ ਅਹੈ। ਸੇਵਾ ਕਰੇ ਸਕਲ ਫਲ ਲਹੈ ॥ ੧੭ ॥ ਸਰਬ ਗੁਰੰਨਿ ਸੇਵਾ ਕੋ ਚੀਨ। ਨਿਜ ਪਦ ਉਚੇ ਸੇਵਕ* ਦੀਨਿ। ਹਮ ਤੇ ਨਹਿ ਅਬਿ ਸੇਵ ਕਰਾਵੈਂ।ਜਿਸ ਸੇਵਾ ਤੇ ਸਭਿ ਕੁਛ ਪਾਵੈਂ' ॥ ੧੮ ॥ ਇਮ ਚਰਚਾ ਆਪਸ ਮਹਿ ਕਹੇ। ਗੁਰੂ ਸਰੂਪ ਬਿਲੋਕਤਿ ਰਹੇ। ਰਹੀ ਜਾਮਨੀ ਜਾਮ ਸਵਾ ਜਬਿ। ਸ੍ਰੀ ਹਰਿਗੋਵਿੰਦ ਨੀਂਦ ਤਜੀ ਤਬਿ ॥੧੯॥ ਪ੍ਰਥਮ ਸੌਚ ਕਰਿ ਮੱਜਨ ਭਏ। ਬਾਨੀ ਕੰਠ ਪਾਠ ਕੋ ਕਏ। ਇਤਨੇ ਬਿਖੈ ਰਬਾਬੀ ਆਏ। ਆਸਾਵਾਰ ਰਾਗ ਜੁਤਿ ਗਾਏ॥੨੦॥ ਫਰਸ਼ ਬਿਸਾਲ ਦਿਵਾਨ ਲਗਾਯੋ। ਸ਼ਬਦ ਰਾਗ ਜਨੁ ਅਮੀ ਬ੍ਰਖਾਯੋ। ਜਬਹਿ ਅਕਾਸ਼ ਪ੍ਰਕਾਸ਼ਹਿ ਧਰਨੋ।ਆਸਾਵਾਰ ਭੋਗ ਤਬਿ ਪਰਨੋ ॥ ੨੧॥ ਗੁਰ ਜੁਤਿ ਸਭਿਹੂੰ ਸੀਸ ਨਿਵਾਯੋ। ਉਦਨੋ ਤਰਨਿ[1] ਤਬਿ ਤਿਮਰ ਨਸਾਯੋ। ਸ੍ਰੀ ਹਰਿ ਗੋਵਿੰਦ ਹੁਕਮ ਉਚਾਰਾ। 'ਕਰਹੁ ਕੂਚ ਕੋ ਅਬਹਿ ਨਗਾਰਾ' ॥ ੨੨ ॥ ਸੁਨਿ ਤਤ-ਛਿਨ ਹੀ ਬੰਬ[2] ਬਜਾਈ। ਭਏ ਸਨੱਧ ਸੂਰ ਸਮੁਦਾਈ। ਆਪ ਬਾਪਿਕਾ ਦਿਸ਼ਿ ਕੋ ਚਲੇ। ਸੇਵਕ ਲੇ ਤੁਰੰਗ ਕੋ ਮਿਲੇ ॥੨੩॥ ਨਹੀਂ ਅਰੂਢੇ ਦੀਨਾ ਨਾਥ। ਗਏ ਚਰਨ ਸੋਂ ਦੋਨਹੁੰ ਸਾਥ। ਇਕ ਕਰ ਸੋਂ ਸੁੰਦਰ ਕਰ[3] ਗਹਨੋ। ਚੰਦ ਮੋਲ ਸੰਗ ਬਾਕਨਿ ਕਹਨੋ ॥ ੨੪ ॥ ਸਾਹਿਬਜ਼ਾਦੇ ਪੰਚਹੁੰ ਆਏ। ਸੰਗ ਪਿਤਾ ਕੇ ਚਲਤਿ ਸੁਹਾਏ। ਸੰਗਤਿ ਜੁਤਿ ਤਹਿ ਕਰਨੋ ਸ਼ਨਾਨ। ਦੀਨ ਦਿਜਨਿ ਕੋ[4] ਦੀਨਸਿ ਦਾਨ ॥੨੫॥ਸ੍ਰੀ ਗੁਰਦਿੱਤੇ ਪਿਤ ਸੋਂ ਕਹਨੋ। 'ਬਾਪੀ ਮਹਿਮਾ ਮੋ ਚਿਤ ਚਹਨੋ।ਕਰਹੁ ਸੁਨਾਵਨਿ ਜੈਸੀ ਅਹੈ'। ਸੁਤ ਸੋਂ ਸ੍ਰੀ ਹਰਿ-ਗੋਵਿੰਦ ਕਹੈਂ ॥ ੨੬ ॥ 'ਤ੍ਰਿਤਿਯ ਗੁਰੂ ਇਹ ਸਿਰਜਨ ਕਰੀ। ਹਮਰੇ ਬਡੇ

---

[1]ਸੂਰਜ। [2]ਧੌਂਸੇ। [3]ਸੁੰਦਰ ਜੀ ਦਾ ਹੱਥ। [4]ਗਰੀਬਾਂ ਤੇ ਬ੍ਰਾਹਮਣਾਂ ਨੂੰ।

*ਦੇਖੋ ਸ੍ਰੀ ਗੁਰ ਨਾ: ਪ੍ਰ: ਉਤਰਾ: ਅਧ੍ਯਾ: ੪੨ ਅੰਕ ੫੪ ਦੀ ਹੇਠਲੀ ਟੂਕ।

ਸਿਵ ਬਹੁ ਧਰੀ। ਜੋ ਪੂਰਨਮਾਸ਼ੀ ਇਹ ਮੱਜੈ। ਜਨਮ ਜਨਮ ਕੇ ਕਲਮਲ ਭੱਜੈਂ ॥੨੭॥ ਮਨਬਾਂਛਤ ਫਲ ਪ੍ਰਾਪਤਿ ਹੋਇ। ਸ੍ਰੀ ਗੁਰੁ ਅਮਰ ਸਿਮਰਿ ਉਰ ਸੋਇ। ਚੌਰਾਸੀ ਕੀਨੀ ਸੋਪਾਨ[1]। ਪਠਹਿ ਚੁਰਾਸੀ ਜਪੁ ਕਰਿ ਨ੍ਹਾਨਿ ॥ ੨੮ ॥ ਨਹੀਂ ਚੁਰਾਸੀ ਪਾਵਹਿ ਜੀਵਾ੍ਪ੍ਰਾਪਤਿ ਗੁਰੁ ਕੀ ਪੁਰੀ ਸਦੀਵ'।ਇਮ ਕਹਿ ਪੁਨ ਦੋਨਹੁ ਸੰਗ ਕਹਯੋ। 'ਗੁਰੁ ਸਥਾਨ ਜਹਿਂ ਜਹਿਂ ਤੁਮ ਲਹਯੋ ॥ ੨੯ ॥ ਤਹਿਂ ਤਹਿਂ ਚਲਿ ਕਰਿ ਦਰਸ ਕਰਾਵਹੁ। ਜਿਮ ਜਿਮ ਭਏ ਪ੍ਰਸੰਗ ਸੁਨਾਵਹੁ'। ਬਸ਼ ਜਾਮਾ ਗੁਰੁ ਕੇ ਗਰ ਪਰਯੋ। ਖੜਗ ਬਿਸਾਲ ਗਾਤ੍ਰ ਧਰਯੋ ॥ ੩੦ ॥ ਕੰਚਨ ਜਬਰ ਜਵਾਹਰ ਜਰੇ। ਧਰਿ ਨਿਖੰਗ ਕਟਿ ਕਸਿਬੋ ਕਰੇ। ਭੀਖਨ ਤੀਖਨ ਤੀਰਨਿ ਭਰੇ। ਧਨੁਖ ਕਠੋਰ ਬਡੇ ਕਰ ਧਰੇ॥੩੧॥ ਚਲੇ ਤਹਾਂ ਤੇ ਬੰਦਨ ਕੀਨਿ। ਗਰੀ ਤੰਗ[2] ਪੁਰਿ ਕੀ ਜਹਿਂ ਚੀਨਿ। ਗੁਰੂ ਬਾਤ ਕਰਤੇ ਤਹਿਂ ਚਾਲੇ। ਸੁਨਿ ਆਵਤਿ ਧਰਿ ਹਰਖ ਬਿਸਾਲੇ ॥ ੩੨ ॥ ਨਰ ਨਾਰੀ ਨਿਜ ਕਾਜ ਬਿਸਾਰੇ। ਘਰਿ ਤਜਿ ਤਜਿ ਠਾਂਢੇ ਸਭਿ ਦ੍ਵਾਰੇ। ਕਰਹਿਂ ਬਿਲੋਕਨਿ ਹੁਇ ਕਰਿ ਨੇਰੇ। ਸੁੰਦਰ ਡੀਲ ਬਲੀ ਜੁ ਬਡੇਰੇ॥੩੩॥ ਸੁੰਦਰ ਚੰਦ ਮੱਲ ਰਸ ਰਾਤੇ॥ਜਿਤ ਚਲਿਬੋ ਤਿਤ ਪ੍ਰੇਰਤਿ ਜਾਤੇ। ਬੀਥਨਿ ਮਹਿਂ ਘਰ ਘਰ ਦਿਸ਼ਿ ਦੋਊ। ਦਰਸਤਿ ਨਮੋ ਕਰਤਿ ਸਭਿ ਕੋਊ ॥ ੩੪ ॥ ਭੀਰੀ ਗਲੀ ਕਿਤਿਕ ਤਹਿਂ ਆਈ॥ਗੁਰੁ ਜਾਮੋ ਦੁਹੁਦਿਸ਼ਿ ਲਗਿ ਜਾਈ। ਜਿਨਿ ਕੋ ਡੀਲ ਸਰੀਰ ਬਡੇਰਾ। ਪੁਨ ਜਾਮਾ ਬਹੁ ਪਾਲਨਿ ਕੇਰਾ[3] ॥੩੫॥ ਭੀਰੀ ਬਹੁਤ ਬੀਥਿਕਾ ਸੋਈ। ਯਾਂਤੇ ਦੁਹੁ ਦਿਸ਼ਿ ਲਾਗਤਿ ਜੋਈ। ਤਬਿ ਸੁੰਦਰ ਨੇ ਬਾਕ ਬਖਾਨਾ। 'ਇਹ ਗੁਰੁ ਰਾਮ ਦਾਸ ਉਦਪਾਨਾ[4]' ॥ ੩੬ ॥ ਤਹਿਂ ਚਰਨਾਂਮ੍ਰਿਤ[5] ਲੇ ਕਰਿ ਚਾਲੇ। ਦੇਖਿ ਚੁਬਾਰੇ ਪੁੰਨ[6] ਬਿਸਾਲੇ। ਏਕ ਕਿਲਕ ਤਹਿ ਕੰਧ ਮਝਾਰਾ। ਗਡਵਾਯਹੁ ਸ੍ਰੀ ਅਮਰ ਉਦਾਰਾ ॥ ੩੭ ॥ ਨਿਸ ਦਿਨ ਖਰੇ ਰਹਤਿ ਤਪ ਕਰਤੇ। ਥਕਤਿ ਹੋਤਿ ਤਬਿ ਤਾਂਹਿ ਪਕ-ਰਿਤੇ। ਸੌ ਤੇ ਅਧਿਕ ਬਰਖ ਬਧ ਤਨ ਕੀ। ਦੇਹਿ ਜਰਜਰੀ ਭੂਤ[7] ਸੁ ਜਿਨਿ ਕੀ ॥ ੩੮ ॥ ਤਊ ਪ੍ਰੀਤਿ ਜਿਨ ਕੀ ਤਪ ਮਾਂਹੀ। ਰਿਸ ਪ੍ਰਸੰਨਤਾ

---

[1]ਪੌੜੀਆਂ। [2]ਤੰਗ ਗਲੀ। [3]ਬਹੁਤੇ ਪੱਲਿਆਂ ਦਾ। [4]ਖੂਹੀ ਹੈ। [5]ਉਸ ਖੂਹੀ ਦਾ ਚੁਲੀ ਭਰ ਜਲ ਪੀਤਾ। ਕਿਸੇ ਪਵਿੱਤ੍ਰ ਥਾਉਂ ਤੇ ਚੁਲੀ ਭਰ ਜਲ ਲੈਣ ਨੂੰ ਚਰਣਾਂਮ੍ਰਿਤ ਕਹਿ ਦੇਂਦੇ ਹਨ। ਇਹ ਮੁਹਾਵਰਾ ਪੈ ਚੁਕਾ ਹੈ। ਹੋ ਸਕਦਾ ਹੈ ਕਿ 'ਚੁਲੀ+ਅੰਮ੍ਰਿਤ' ਤੇ 'ਚਰਣ+ਅੰਮ੍ਰਿਤ' ਦੋਹਾਂ ਦਾ ਇਹ ਇਕੋ ਪਦ ਬਣ ਗਿਆ ਹੋਵੇ। [6]ਪਵਿੱਤ੍ਰ। [7]ਬੁਢਾਪੇ ਵਾਲੀ।

ਨਿਸ਼ਫਲ ਨਾਂਹੀ।ਨਮੋ ਕਰੀ ਦਰਸ਼ਨ ਕੋ ਹੇਰਤਿ। ਪੁਨ ਸੁੰਦਰ ਸਸਿਮਲ[1]
ਕਹਿ ਪ੍ਰੇਰਤਿ ॥੩੯॥ 'ਸ੍ਰੀ ਗੁਰੁ ਰਾਮਦਾਸ ਗੁਰਿਆਈ। ਇਸ ਥਲ ਬੈਠਿ
ਦਈ ਸੁਖਦਾਈ'। ਤਹਿਂ ਦਰਸ਼ਨ ਕਰਿ ਅਧਿਕ ਅਨੰਦੇ। ਸੋ ਥਲ ਜੋਰਿ
ਹਾਥ ਬਹੁ ਬੰਦ ॥ ੪੦ ॥ ਪੁਨ ਸੁੰਦਰ ਨੇ ਭਨਨੋ ਸੁਨਾਯੋ। 'ਜਹਾਂ ਜਨਮ
ਤੁਮਰੇ ਪਿਤ ਪਾਯੋ। ਤਿਸ ਥਲ ਕੋ ਅਬਿ ਦਰਸ਼ਨ ਕਰੀਅਹਿ। ਇਹ ਪੁਰਿ
ਅਪਨੋ ਪ੍ਰਥਮ ਬਿਚਰੀਯਹਿ' ॥ ੪੧ ॥ ਰਾਇਬੇਲ[2] ਚੰਬੇਲੀ ਕੇਰਿ। ਲਨਾਯੋ
ਮਾਲੀ ਫੂਲ ਘਨੇਰ। ਹੁਇ ਪ੍ਰਸੰਨ ਬਖਸ਼ਨੋ ਬਹੁ ਦਰਬਾ। ਲੇ ਸਭਿ ਥਲਿ
ਪਰ ਅਰਪੇ ਸਰਬਾ ॥ ੪੨ ॥ ਪਿਤਾ ਜਨਮ ਕੋ ਸੁਥਲ ਨਿਹਾਰਾ। ਬੰਦਨ
ਕੀਨਿ ਪ੍ਰੇਮ ਕੋ ਧਾਰਾ। ਗਨ ਫੂਲਨਿ ਕੋ ਭਰ ਕਰਿ ਅੰਜੁਲ। ਅਰਪਨਿ
ਕਰੇ ਬਿਸਦ ਬਰ ਮੰਜੁਲ[3] ॥ ੪੩ ॥ ਫੂਲਨਿ ਮਾਲ ਲਈ ਜੁ ਚਢਾਈ। ਚੰਦ
ਮੱਲ ਗੁਰੁ ਗਰ ਪਹਿਰਾਈ। ਤਿਸ ਤੇ ਬਧੀ ਅਧਿਕ ਹੀ ਸ਼ੋਭਾ। ਪਿਖਿ
ਕਰਿ ਕਿਸਿ ਕੋ ਨਹਿ ਮਨ ਲੋਭਾ ॥ ੪੪ ॥ ਪੁਨ ਮੋਹਨ ਕੋ ਗਏ ਦੁਬਾਰੇ।
ਸੁੰਦਰ ਬੰਦਨ ਕਰਤਿ ਉਚਾਰੇ। 'ਸ੍ਰੀ ਅਰਜਨ ਜੀ ਇਸ ਥਲ ਆਏ।ਲੈਬੇ
ਗੁਰੁਬਾਨੀ ਸਮੁਦਾਏ ॥ ੪੫ ॥–ਮੋਹਨ ਤੇਰੇ ਉਚੇ ਮੰਦਰ–। ਗੌਰੀ ਛੰਤ
ਉਚਾਰਨੋ ਸੁੰਦਰ'। ਸ੍ਰੀ ਹਰਿਗੋਵਿੰਦ ਤਬਿ ਮੁਸਕਾਏ। ਕਥਾ ਬਡਨਿ ਕੀ
ਸੁਨਿ ਹਰਖਾਏ॥ ੪੬ ॥'ਸੁੰਦਰ, ਧੰਨ ਸਦਾ ਤੁਮ ਅਹੋ! ਕਥਾ ਗੁਰਨਿ ਕੀ
ਸਗਰੀ ਲਹੋ। ਅਪਰ ਸਥਾਨ ਮਾਨਨਿਯ ਜੋਇ। ਕਰਿਵਾਵਹੁ ਦਰਸ਼ਨ
ਅਬਿ ਸੋਇ' ॥ ੪੭ ॥ ਸੁੰਦਰ ਬੰਦਤਿ ਹਾਥ ਬਖਾਨਾ। 'ਤੀਨ ਦੇਹੁਰੇ ਵਹਿਰ
ਸਥਾਨਾ। ਤਿਨ ਕੋ ਭੀ ਦਰਸ਼ਨ ਕਰਿ ਲੀਜੈ। ਜਾਤ੍ਰਾ ਸਫਲ ਬਡਿਨਿ
ਕੀ ਕੀਜੈ' ॥੪੮॥ ਸੁਨਿ ਸਤਿਗੁਰੁ ਬੈਠੇ ਇਕ ਥਾਇਂ। ਭਲਾਰੀ ਹਿਤੁ
ਕੁਟੰਬ ਸਮੁਦਾਇ। ਥਿਰੇ ਸਰਬ ਹੀ ਬਹੁ ਨਰ ਸਾਥਿ। ਤ੍ਰਿਪਤਹਿਂ ਨਹਿਂ,
ਦਰਸਹਿਂ ਗੁਰੁ ਨਾਥ ॥ ੪੯ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਗੋਇੰਦਵਾਲ ਖੁੰਸਰ' ਬਰਨਨੰ ਨਾਮ ਏਕ ਬਿੰਸਤੀ ਅੰਸੂ ॥ ੨੧ ॥

## ੨੨. [ਗੋਇੰਦਵਾਲੋਂ ਕਰਤਾਰ ਪੁਰ]।

ਦੋਹਰਾ ॥ ਸੁੰਦਰ ਕੀ ਮਾਤਾ ਤਬੈ ਭੱਲਜਨਿ ਬੰਸ ਬਧੁਨਿ[4]। ਗਈ ਸਭਿਨਿ
ਕੋ ਸੰਗ ਲੇ ਬੈਠਿ ਬੰਦਿ ਕਰ ਦੁਨਿ[5] ॥ ੧ ॥ ਚੌਪਈ ॥ ਸੁੰਦਰ ਚੰਦ ਮੱਲ ਕੇ
ਸੰਮਤਿ[6]। ਕਹਨੋ ਸਭਿਨਿ ਹੀ ਸਿਰ ਕਰਿ ਨੰਮ੍ਰਿਤਿ। 'ਕ੍ਰਿਪਾ ਕਰਹੁ ਰਾਖਹੁ

[1]ਚੰਦ ਮੱਲ ਜੀ। [2]ਰਵੇਲ। [3]ਬਹੁਤ ਚਿੱਟੇ ਤੇ ਉੱਜਲ। [4]ਭੱਲੇ ਬੰਸ ਦੀਆਂ ਇਸਤ੍ਰੀਆਂ ਨੂੰ।
[5]ਦੋਵੇਂ ਹੱਥ ਜੋੜ ਕੇ ਬੈਠੀ। [6]ਅਨੁਸਾਰ।

ਨਿਜ ਡੇਰਾ। ਕੀਜਹਿ ਗੋਇੰਦਵਾਲ ਬਸੇਰਾ ॥੨॥ ਇਸ ਥਲ ਤੁਮਰੇ ਹਹੇ ਪਿਤਾਮਾ। ਬਹੁਤ ਬਰਖ ਲਗਿ ਕੀਨੋ ਧਾਮਾ। ਬਹੁਰ ਆਪ ਕੇ ਪਿਤ ਜਬਿ ਆਵੈਂ[1]। ਮਾਸ ਦੁ ਮਾਸ ਸੁ ਬਾਸ ਬਿਤਾਵੈਂ[2] ॥੩॥ ਤਿਮ ਹੀ ਤੁਮ ਭੀ ਮੇਲ ਰਖੀਜੈ। ਸੁਖ ਸੋਂ ਬਾਸ ਆਪਨੋ ਕੀਜੈ'।ਸੁਨਿ ਸਭਿਹਿਨਿ ਤੇ ਗੁਰੂਕ੍ਰਿਪਾਲ। ਬੋਲੇ ਦੇਤਿ ਅਨੰਦ ਬਿਸਾਲ ॥੪॥ 'ਹਮਰੀ ਤੋ ਇਸ ਥਲ ਬੁਨਿਯਾਦਿ[3]। ਬਡੇ ਭਏ ਗੁਰੁ ਅਮਰ ਪ੍ਰਸਾਦਿ[4]। ਕ੍ਰਿਪਾ ਕਟਾਖ ਇਹਾਂ ਤੇ ਪਾਇ। ਕੀਟੀ ਤੇ ਗਜਰਾਜ ਬਨਾਇ ॥੫॥ ਜਿਸ ਕੇ ਬਡੇ ਭਾਗ ਜਗ ਹੋਇਂ। ਬਸਿ ਪੁਰਿ ਤੁਮ ਕੋ ਸੇਵਹਿ ਸੋਇ। ਸ੍ਰੀ ਗੁਰ ਅਮਰ ਬੰਸ ਕੀ ਸੇਵ। ਕਰਨਿ ਚਹੌਂ ਚਿਤ ਮੈਂ ਨਿਤ ਏਵ[5] ॥੬॥ ਗੁਰੂ ਹੁਤੇ ਸਭਿ ਸ਼ਾਂਤਿ ਸਰੂਪ। ਜਿਨ ਕੇ ਅਚਰਜ ਚਲਿਤ ਅਨੂਪ। ਮੋਹਿ ਸੰਗਿ ਭਾ ਤੁਰਕਨਿ ਦ੍ਵੈਖ।ਯਾਂਤੇ ਸੈਨਾਂ ਸੰਗ ਵਿਸ਼ੇਖ ॥੭॥ਰਹਨਿ ਬਨੈਂ ਨਹਿੰ,ਰਹਨੋ ਬਿਚਾਰੋ[6]।ਸੁਭਟ ਰੁ ਸੰਗਤਿ ਸੰਗ ਹਜ਼ਾਰੋ'। ਸੁਨਿ ਗੁਰੁ ਤੇ ਪੁਨ ਇਨਹੁਂ ਉਚਾਰਾ। 'ਜਥਾ ਜੋਗ ਹੈ ਬਾਕ ਤੁਮਾਰਾ ॥੮॥ ਤਉ ਆਪਿ ਕੋ ਜੋ ਪਰਿਵਾਰਾ। ਤਿਨਿ ਕੋ ਰਹਨਿ ਉਚਿਤ ਨਿਰਧਾਰਾ। ਕ੍ਰਿਪਾ ਧਾਰਿ ਇਸ ਥਾਨ ਰਖੀਜੈ। ਜਹਿਂ ਬਹੁ ਬਸਹੁ ਬੁਲਾਵਨਿ ਕੀਜੈ' ॥ ੯ ॥ ਦੇਖਿ ਪ੍ਰੇਮ ਸਭਿ ਕੋ ਤਿਸ ਕਾਲ।ਰਖਨਿ ਕੁਟੰਬ ਸੁ ਮਾਨਿ ਕ੍ਰਿਪਾਲ। ਕੇਤਿਕ ਦਾਸੀ ਦਾਸ ਸਮੇਤ।ਕਹਯੋ'ਸਭਿਹਿ ਰਹਿਂ ਤੁਮਹਿ ਨਿਕੇਤ'॥੧੦॥ ਇਹ ਮਸਲਤਿ ਕਹਿ ਸਭਿਹਿਨਿ ਸਾਥ।ਚਲੇ ਵਹਿਰ ਪੁਰਿ ਤੇ ਗੁਰੁ ਨਾਥ। ਸੁੰਦਰ ਚੰਦਮੱਲ ਹਰਖਾਏ। ਕਹਤਿ ਸੁਨਤਿ ਬਚ ਸੰਗਿ ਸਿਧਾਏ ॥ ੧੧॥ ਭੀਨ ਦੇਹੁਰੇ ਤੀਰ ਬਿਪਾਸਾ।ਪਗ ਸੋਂ ਗਏ ਗੁਰੂ ਤਿਨ ਪਾਸਾ। ਪਿਤਾ ਮਾਤ ਭਾਨੀ ਅਸਥਾਨ[7]। ਕੀਨਿ ਬੰਦਨਾ ਧਰਿ ਮਨ ਧਯਾਨ ॥ ੧੨ ॥ ਪੁਨ ਗੁਰੁ ਅਮਰ ਥਾਨ ਕਰਿ ਨਮੋ।ਲੇ ਕਰਿ ਨਾਮ ਸਿਮਰਿ ਤਿਹ ਸਮੋ।ਸ੍ਰੀ ਗੁਰੂ ਰਾਮਦਾਸ ਥਲ ਬੰਦੇ। ਖਰੇ ਹੋਇ ਪੁਨ ਪਿਖਤਿ ਮੁਕੰਦੇ ॥੧੩॥ ਪੱਤ੍ਰ ਪਰੇ ਤਰੁ ਖਗ ਬਿਠ ਕੇਰੇ[8]। ਬਦਨੀ[9] ਭੀ ਨਹਿ ਕਿਨਹੂੰ ਫੇਰੇ। ਕਹਯੋ ਕਿ 'ਸਿੱਖ ਸਾਧ ਇਹ ਥਾਨ।ਕਯੋਂ ਨਹਿਂ ਕਰਯੋ ਬਿਠਾਵਨਿ ਆਨਿ?॥੧੪॥ਯਾਂਤੇ ਸਮੈਂ

---

[1]ਜਦੋਂ ਵੀ ਆਉਂਦੇ ਸਨ। [2]ਵੱਸਕੇ ਬਿਤਾਉਂਦੇ ਸਨ। [3]ਮੁੱਢ। [4]ਗੁਰੂ ਅਮਰਦਾਸ ਜੀ ਦੀ ਕ੍ਰਿਪਾ ਨਾਲ। [5]ਇਵੇਂ ਹੀ। [6](ਮੈਂ ਇਹ) ਵਿਚਾਰ ਚੁੱਕਾ ਹਾਂ। [7]ਆਪਣੇ ਪਿਤਾ ਜੀ ਦੀ ਮਾਤਾ ਸ਼੍ਰੀ ਭਾਨੀ ਜੀ ਦੇ ਸਥਾਨ। [8]ਬ੍ਰਿਛਾਂ ਦੇ ਪੱਤ੍ਰ ਤੇ ਪੰਛੀਆਂ ਦੀਆਂ ਵਿੱਠਾਂ ਪਈਆਂ ( ਹੋਈਆਂ ਦੇਖੀਆਂ )। [9]ਬੁਹਾਰੀ।

ਪਾਇ ਕਰਿ ਏਹਿ। ਨਦੀ ਬਿਪਾਸਾ ਨਿਜ ਬਿਚ ਲੇਹਿ[1]। ਅਸ ਕਹਿ ਲਿਯੋ ਮੰਗਾਇ ਤੁਰੰਗਾ। ਭਏ ਅਰੂਢਨਿ ਸ਼ੋਭਤਿ ਅੰਗਾ॥ ੧੫॥ ਪਿਖਿ ਸੁੰਦਰ ਸੁੰਦਰ ਸੁਖਕੰਦ। ਚੰਦ ਮੱਲ ਮੁਖ ਚੰਦ ਅਨੰਦ। ਦੂੰਦ ਬੰਦਿ ਕਰ ਪਦ ਅਰਬਿੰਦ। ਬੰਦਤਿ ਭੇ ਸ੍ਰੀ ਹਰਿ ਗੋਬਿੰਦ[1]॥ ੧੬॥ ਬਿਛਰ ਨ ਸਕਹਿੰ ਪ੍ਰੇਮ ਚਿਤ ਗਾਢੇ। ਭਨੇ ਗੁਰੂ[2],ਨਹਿੰ ਹੋਵਤਿ ਠਾਂਢੇ[3]। ਕਹਿ ਕਰ ਤਰਨੀ[4] ਨਿਕਟਿ ਹਕਾਰੀ। ਚਢੇ ਤੁਰਤ ਹੋਵਨਿ ਹਿਤ ਪਾਰੀ॥ ੧੭॥ ਦੋਨਹੁੰ[5] ਸੰਗ ਸੁ ਨੌਕਾ ਚਢੇ।–ਹਟਹਿੰ ਪਾਰ ਤੇ–ਆਨੰਦ ਬਢੇ। ਸ੍ਰੀ ਗੁਰਦਿੱਤਾ ਸੰਗ ਸੁਹਾਇ। ਤਰੀ ਅਪਰ ਪਰ ਭਟ ਸਮੁਦਾਇ॥ ੧੮॥ ਪ੍ਰੇਰੀ ਸਰਿਤਾ ਮਹਿ ਬਰ ਤਰਨੀ[6]। ਪਿਖਿ ਨਿਰਮਲ ਜਲ ਮਹਿਮਾ ਬਰਨੀ। ਮੱਛ ਕੱਛ ਜਲ ਜੰਤੁ ਬਿਸਾਲਾ। ਤੀਰ ਅਲੰਕ੍ਰਿਤ ਸਾਰਸ ਜਾਲਾ[7] ॥੧੯॥ ਤਰੇ ਤੁਰਤ ਤਰਨੀ ਪਰ ਤੀਰ। ਉਤਰੇ ਸ੍ਰੀ ਹਰਿਗੋਵਿੰਦ ਧੀਰ। ਸੁੰਦਰ ਚੰਦ ਮੱਲਜ ਕੇ ਸਾਥ। ਬਹੁ ਬਿਧਿ ਭਾਉ ਧਾਰਿ ਕਰਿ ਨਾਥ॥ ੨੦॥ ਕਰੇ ਹਟਾਵਨਿ ਨਮੋ ਕਰੰਤੇ। ਪੁਰਿ ਕੋ ਆਏ ਗੁਨ ਬਰਨੰਤੇ। ਉਤ ਸਤਿਗੁਰੁ ਦੇ ਦਰਬ ਮਲਾਹੂ। ਪ੍ਰਸਥਾਨੇ ਮਾਰਗ ਕੇ ਮਾਂਹੂ॥ ੨੧॥ ਉਤ ਕੌਲਾਂ ਜਬਿ ਗੁਰੂ ਪਠਾਈ। ਤਬਿ ਤੇ ਬਜ੍ਯਧਿ[8] ਦੇਹਿ ਉਪਜਾਈ। ਦਿਨ ਪ੍ਰਤਿ ਬਾਧੇ ਭਈ[9] ਬਿਮਾਰੀ। ਗੁਰ ਕੋ ਪ੍ਰੇਮ ਰਿਦੇ ਨਿਤ ਭਾਰੀ॥ ੨੨॥ ਸਿਮਰਤਿ ਦਿਨ ਮਹਿ ਭੋਜਨ ਤ੍ਯਾਗਾ। ਨਿਸਾ ਨੀਂਦ ਨਹਿ ਮਨ ਅਨੁਰਾਗਾ। ਪਰੀ ਰਹੈ ਛਾਦਨ ਮੁਖ ਕਰੈ। ਦੀਰਘ ਸ੍ਵਾਸ ਬਿਰ੍ਹਾ ਤੇ ਭਰੈ॥ ੨੩॥ ਗੁਰ ਮੂਰਤਿ ਮਹਿ ਮਨ ਲਧ ਲੀਨ। ਰਿਦੇ ਬਿਸੂਰਤਿ ਬਹੁ ਦੁਖ ਭੀਨ।–ਪਰਜੋ ਜੰਗ ਭਾ ਬਿਘਨ ਬਿਸਾਲਾ। ਦਰਸ਼ਨ ਕੋ ਤਰਫੰਤਿ ਬਿਹਾਲ॥੨੪॥ਕ੍ਰਿਪਾ ਧਾਰਿ ਕਬਿ ਦੇਹਿੰ ਦਿਖਾਈ। ਬਿਛੁਰਨ ਤੇ ਪ੍ਰਾਨ ਨ ਛੁਟਿ ਜਾਈਂ–। ਭਯੋ ਰੋਗ ਤਨ ਵਧਤਿ ਬਿਲੰਦਾ। ਬਹੁਰ ਬਿਰ੍ਹਾ ਸ੍ਰੀ ਹਰਿ ਗੋਵਿੰਦਾ॥ ੨੫॥ ਸੂਖਮ ਅੰਗੀ ਭਈ ਲਚਾਰੀ।ਦੇਹੁ ਦਰਸ ਪ੍ਰਭੁ ਮਰਿਬੇ ਵਾਰੀ। ਘਟ ਘਟ ਕੇ ਤੁਮ ਅੰਤਰਜਾਮੀ। ਜਾਨਹੁ ਮੋਹਿ ਰਿਦੇ ਕੀ ਸ੍ਵਾਮੀ॥੨੬॥ਕਨੌਂ ਨ ਦੇਤਿ ਦਰਸ਼ਨ ਪ੍ਰਭੁ ਆਇ?।

[1]ਦੋਵੇਂ ਹੱਥ ਜੋੜਕੇ ਸ੍ਰੀ ਹਰਿਗੋਇੰਦ ਜੀ ਦੇ ਚਰਣਾਂ ਕਵਲਾਂ ਤੇ ਨਮਸਕਾਰ ਕੀਤੀ। [2]ਗੁਰੂ ਜੀ ਤਾਂ (ਉਨ੍ਹਾਂ ਨੂੰ ਪਿੱਛੇ ਮੁੜ ਜਾਣ ਵਾਸਤੇ) ਕਹਿੰਦੇ ਹਨ। [3]ਪਰ (ਓਹ) ਖੜੇ ਨਹੀਂ ਹੁੰਦੇ (ਸਗੋਂ ਨਾਲ ਹੀ ਟੁਰੇ ਜਾਂਦੇ ਹਨ)। [4]ਬੇੜੀ। [5]ਭਾਵ, ਸੁੰਦਰ ਜੀ ਤੇ ਚੰਦ ਮੱਲ ਜੀ। [6]ਸੁਹਣੀ ਬੇੜੀ। [7]ਕੰਢਾ ਸਮੂਹ ਸਾਰਸ ਪੰਛੀਆਂ ਨਾਲ ਸੋਭ ਰਿਹਾ ਹੈ। [8]ਰੋਗ। [9]ਵਧਦੀ ਗਈ।

ਅੰਤ ਸਮਾਂ ਮਮ ਜਾਨਯੋ ਜਾਇ। ਲਾਖਹੁੰ ਦਾਸ ਕਾਮਨਾ ਪਾਵੈਂ। ਸ਼ਰਧਾ ਧਰਹਿੰ ਗੁਰੂ ਗੁਨ ਗਾਵੈਂ ॥ ੨੭ ॥ ਮੋਹਿ ਭਰੋਸਾ ਰਾਵਰ ਕੇਰਾ। ਬਨਹੁ ਸਹਾਇ ਅੰਤ ਕੀ ਬੇਰਾ। ਮੁਝ ਜੀਵਤਿ ਕੋ ਦਰਸ ਦਿਖਾਵਹੁ। ਅਧਿਕ ਤ੍ਰਿਖਤਿ ਕੋ ਸੁਧਾ ਪਿਆਵਹੁ ॥੨੮॥ ਗਨ ਤੁਰਕਨਿ[1] ਰਣ ਦੀਰਘ ਹੋਈ। ਲਖਿ ਨ ਜਾਇ[2], ਸੁਧਿ ਪਠੀ-ਨ ਕੋਈ। ਪ੍ਰਿਯ ਦਾਸਨ ਕੇ ਪ੍ਰੇਮੀ ਪਯਾਰੇ! ਆਵਹੁ ਦਿਹੁ ਦਰਸ਼ਨ ਇਸ ਬਾਰੇ ॥੨੯॥ ਇੱਤਯਾਦਿਕ ਸਿਮਰਤਿ ਦਿਨ ਰੈਨ। ਨਿਸ ਦਿਨ ਚਲਯੋ ਜਾਤਿ ਜਲ ਨੈਨ। ਇਮ ਕੌਲਾਂ ਕੀ ਗਤਿ ਗੁਰੁ ਜਾਨਿ।–ਸਮਾਂ ਸਮੀਪ ਤਜਨਿ ਕੋ ਪ੍ਰਾਨ ॥ ੩੦ ॥ ਦਰਸ਼ਨ ਦੇਉਂ ਜੀਵਤੀ ਜਾਇ। ਮੋਹਿ ਪ੍ਰੇਮ ਤੇ ਅਤਿ ਅਕੁਲਾਇ–। ਹਯ ਕੋ ਪ੍ਰੇਰਤਿ ਤੂਰਨ ਚਾਲੇ। ਪੈਂਦੇ ਖਾਨ ਆਦਿ ਭਟ ਨਾਲੇ ॥ ੩੧ ॥ ਬਿਧੀਆ ਜਾਤੀਮਲਕ ਸੁ ਬੀਰ। ਰਹਿ ਬਾਤਨਿ ਕਰਤੇ ਚਲਿ ਧੀਰ। ਜਿਮ ਜਿਮ ਹਤੇ ਮੁਗ਼ਲ ਅਰੁ ਖਾਨ। ਜਿਤਿਕ ਸੁਭਟ ਅਪਨੇ ਤਜਿ ਪ੍ਰਾਨ ॥੩੨॥ ਚਾਰ ਘਟੀ ਦਿਨ ਜਬਿ ਰਹਿ ਗਯਿਉ। ਪੁਰਿ ਕਰਤਾਰ ਦ੍ਰਿਸ਼ਟਿ ਤਬਿ ਅਯਿਉ। ਅੰਤਰ ਭਏ ਪ੍ਰਵੇਸ਼ ਗੁਸਾਈਂ। ਬੰਦਤਿ ਦੇਖਿ ਦੇਖਿ ਸਮੁਦਾਈ ॥ ੩੩ ॥ ਪਹੁੰਚੇ ਪ੍ਰਥਮੇ ਥੰਮ ਅਸਥਾਨ। ਉਤਰੇ ਹਯ ਤੇ ਗੁਰ ਭਗਵਾਨ। ਬੰਦਨ ਕਰਿ ਬੈਠੇ ਹਰਖਾਇ। ਸੁਨਿ ਸੋਢੀ ਨਰ ਗਨ ਜੁਤਿ ਆਏ[3] ॥ ੩੪ ॥ ਧਰਿ ਧਰਿ ਕਰਿ ਪਰਸਾਦਿ ਅਗਾਰੀ। ਆਇ ਸਭਿਨਿ ਪਦ ਬੰਦਨ ਧਾਰੀ। ਕੁਸ਼ਲ ਪ੍ਰਸ਼ਨ ਅਖਿਲਨਿ ਸੌਂ ਕੀਨਿ। ਜਥਾ ਜੋਗ ਆਦਰ ਕੋ ਦੀਨਿ ॥ ੩੫ ॥ ਇਕ ਘਟਿਕਾ ਲਗ ਆਵਤਿ ਰਹੇ। ਸਾਦਰ ਮਾਧੁਰ ਬਾਕਨਿ ਕਹੇ। ਜਹਿਂ ਕੌਲਾਂ ਉਰ ਦੁਖੀ ਬਿਚਾਰੀ। ਸਿਮਰਤਿ ਨਿਸ ਦਿਨ ਪ੍ਰੀਤੀ ਧਾਰੀ ॥੩੬॥ ਤਹਾਂ ਪ੍ਰਵੇਸ਼ ਤੁਰਤ ਹੀ ਹੋਏ। ਕੌਲਾਂ ਕੌਲ ਨੇਤ੍ਰ ਕਰਿ ਜੋਏ। ਉਦਤਿ ਉਠਨਿ ਕੌ[4], ਉਠਯੋ ਨ ਜਾਈ। ਬੋਲਯੋ ਚਹਿ, ਨ ਬੋਲ ਮੁਖ ਆਈ ॥੩੭॥ ਦੁਰਬਲ ਤਨ ਝੁਰ ਝੰਝਰ ਹੂਵਾ[5]। ਪੀਰੋ ਰੰਗ ਬਦਨ ਕੋ ਜੋਵਾ। ਤਤਛਿਨ ਢਿਗ ਹ੍ਵੈ ਗੁਰੂ ਹਟਾਈ[6]। ਬੈਠੇ ਤਿਸ ਢਿਗ ਧੀਰ ਬੰਧਾਈ ॥੩੮॥ ਕਿਤਿਕ ਦੇਰਿ ਮਹਿ ਹਾਥ ਨਿਕਾਰੇ।

---

[1]ਬਹੁਤੇ ਤੁਰਕਾਂ ਨਾਲ। [2]ਜਾਣਿਆਂ ਨਹੀਂ ਜਾਂਦਾ (ਕੀ ਹੋਇਆ)। [3]ਸੋਢੀ ਬਹੁਤ ਆਦਮੀਆਂ ਸਮੇਤ ਆਏ। [4]ਉਠਣਾਂ ਤਾਂਘਦੀ ਹੈ। [5]ਦੁਰਬਲ ਸਰੀਰ ਝੁਰ (=ਲਿੱਸਾ ਹੋਕੇ) ਝੰਝਰ (=ਜਾਲੀ ਵਾਂਙੂ ਪਤਲਾ) ਪੈ ਗਿਆ ਹੈ। (ਅ) 'ਝੁਰ ਝੰਝਰ' ਤੋਂ ਭਾਵ ਮਾਸ ਦੇ ਸੁੱਕਾ ਹੋਕੇ ਝੁਰੀਆਂ ਪੈਣ ਗਈਆਂ ਹੈ। [6]ਗੁਰੂ ਜੀ ਨੇ (ਉੱਠਣੇ ਤੋਂ) ਹਟਾਈ।

ਚਰਨ ਕਮਲ ਪਰਸਤਿ ਹਿਤ ਧਾਰੇ। ਬਹੀ ਬਿਲੋਚਨ ਤੇ ਜਲ ਧਾਰਾ।ਧਾਰਾ ਧੀਰਜ ਬਾਕ ਉਚਾਰਾ ॥ ੩੯ ॥ 'ਸਭਿ ਜਾਨਤਿ ਮਮ ਚਿਤ ਕੀ ਜੇਤੀ। ਕਹਾਂ ਕਹੋਂ ਮੈਂ ਤੁਮਰੇ ਸੇਤੀ[1]। ਜਾਨਿ ਦੀਨ ਕੀ ਦਸ਼ਾ ਕ੍ਰਿਪਾਲਾ। ਆਇ ਦਰਸ ਦੀਨਸਿ ਇਸ ਕਾਲਾ॥੪੦॥ਕੌਨ ਪ੍ਰਭੂ ਤੁਮ ਬਿਨ ਹੈ ਮੇਰਾ ?।ਸੁਖ ਦੁਖ ਬਿਖੈ ਅਲੰਬ ਬਡੇਰਾ।ਸਿਮਰਤਿ ਨਿਸ ਦਿਨ ਨਾਮ ਤੁਮਾਰਾ। ਬ੍ਯਾਕੁਲ ਬ੍ਰਿਹ ਨੇ ਕੀਨਿ ਉਦਾਰਾ ॥੪੧॥ ਅਬਿ ਮੈਂ ਨਿਕਟਿ ਨਿਹਾਰੋਂ ਮਰਨਾ।ਦੀਨਿ ਦਰਸ, ਕੀਨਸਿ ਬ੍ਰਿਹੁ ਹਰਨਾ। ਅਬਿ ਨਹਿਂ ਚਿੰਤ,ਮਰੋਂ ਇਸ ਕਾਲਾ।ਪੁਰੀ ਕਾਮਨਾ ਆਨਿ ਕ੍ਰਿਪਾਲਾ' ॥੪੨॥ ਸੁਨਿ ਸ੍ਰੀ ਹਰਿਗੋਵਿੰਦ ਬਖਾਨਾ। 'ਸਮਾਂ ਮਰਨ ਕੋ ਤੁਵ ਨਿਯਰਾਨਾ। ਸਿਮਰਨ ਕਰਯੋ ਬਹੁਤ ਹੀ ਮੇਰਾ। ਆਨਿ ਮਿਲ੍ਯੋ ਤੋ ਕੋ ਬਿਨ ਦੇਰਾ ॥੪੩॥ ਤੋਹਿ ਪ੍ਰੇਮ ਨੇ ਟਿਕਨਿ ਨ ਦਏ। ਧਾਂਤੇ ਸਕਲ ਕਾਜ ਤਜਿ ਅਏ। ਚਾਰ ਘਟੀ ਜਬਿ ਦਿਨ ਰਹਿ ਕਾਲੀ।ਤਬਿ ਤਨ ਤੁਵ ਪ੍ਰਾਨਨਿ ਤੇ ਖਾਲੀ ॥ ੪੪ ॥ ਤਬਿ ਲਗਿ ਸਿਮਰਹੁ ਸ੍ਰੀ ਕਰਤਾਰਾ। ਭਵ ਸਾਗਰ ਤੇ ਭਯੋ ਉਧਾਰਾ। ਪ੍ਰਥਮ ਜਨਮ ਕੀ ਤੂੰ ਬਡਿਭਾਗਨਿ।ਹਮਰੇ ਬਿਖੈ ਭਈ ਅਨੁਰਾਗਨਿ ॥ ੪੫ ॥ ਬਹੁਰ ਨ ਹੋਇ ਜਗਤ ਮਹਿਂ ਫੇਰਾ। ਭਯੋ ਉਧਾਰ ਦੁਖਨ ਤੇ ਤੇਰਾ। ਕਛੁ ਨਹਿਂ ਚਿੰਤ ਧਰਹੁ ਉਰ ਮਹੀਆ।ਧੰਨ ਜਨਮ ਉੱਤਮ ਪਦ ਲਹੀਆ' ॥ ੪੬ ॥ ਦੋਇ ਘਟੀ ਲਗਿ ਬੈਠੇ ਰਹੇ। ਇੱਤ੍ਯਾਦਿਕ ਸੁਨਿ ਅਰੁ ਬਹੁ ਕਹੇ। ਧੀਰਜ ਦੀਨਿ ਚਰਨ ਛੁਟਕਾਵਤਿ। ਨਹਿਂ ਛੋਰਤਿ ਪੁਨ ਪੁਨ ਉਰ ਲਾਵਤਿ ॥੪੭॥ 'ਹੇ ਸਤਿਗੁਰ ਤੁਮਰੇ ਪਗ ਪ੍ਯਾਰੇ। ਨਹਿਂ ਤ੍ਯਾਗਨਿ ਚਿਤ ਚਹਿਤਿ ਹਮਾਰੇ'। ਬਾਰਿ ਬਾਰਿ ਮੁਖ ਪਰ ਕੋ ਫੇਰਤਿ। ਤ੍ਰਿਪਤ ਨ ਹੋਤਿ ਰੂਪ ਗੁਰੁ ਹੇਰਤਿ ॥ ੪੮ ॥ ਆਸ੍ਵਾਸਨਿ ਦੀਰਘ ਤਬਿ ਕੀਨੋ[2]। 'ਅੰਤ ਸਮਾਂ ਜਬਿ ਮੇਰੋ ਚੀਨੋ। ਸਨਮੁਖ ਮਮ ਬੈਠਹੁ ਤਬਿ ਆਇ। ਤੁਮ ਦੇਖਤਿ ਹੀ ਪ੍ਰਾਨ ਸਿਧਾਇਂ ॥ ੪੯ ॥ ਇਹ ਬਿਨਤੀ ਮੇਰੀ ਸੁਨਿ ਲੀਜੈ। ਤੁਮ ਕ੍ਰਿਪਾਲ ਬਡ ਕਰੁਨਾ ਕੀਜੈ'। ਸੁਨਿ ਗੁਰ ਕਹ੍ਯੋ 'ਆਇਂ ਤੁਵ ਪਾਸ। ਰਹੁ ਅਨੰਦ ਮਹਿਂ, ਚਿੰਤ ਬਿਨਾਸਿ'॥ ੫੦ ॥ ਕਹਿ ਕਰਿ ਇਮ ਸ੍ਰੀ ਹਰਿਗੋਵਿੰਦ। ਨਿਕਸੇ ਵਹਿਰ ਜਹਾਂ ਨਰ ਬ੍ਰਿੰਦ। ਬੈਠਿ ਸਭਿਨਿ ਮਹਿਂ ਦਰਸ਼ਨ ਦੀਨਿ । ਪਰਉਪਕਾਰੀ ਬੀਰ ਪ੍ਰਬੀਨ ॥ ੫੧ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸਟਮਿ ਰਾਸੇ 'ਸ੍ਰੀ ਕਰਤਾਰ ਪੁਰ ਆਗਵਨ' ਪ੍ਰਸੰਗ ਬਰਨਨੋ ਨਾਮ ਦ੍ਵਿਤਿੰਸਤੀ ਅੰਸੂ ॥ ੩੨ ॥

---

[1] ਆਪ ਨਾਲ। [2] (ਗੁਰੂ ਜੀ ਨੇ) ਬੜਾ ਦਿਲਾਸਾ ਦਿੱਤਾ (ਤਾਂ ਫਿਰ ਉਹ ਬੋਲੀ)।

੨੩. [ਸ਼ੇਰ ਸ਼ਿਕਾਰ। ਕਉਲਾਂ ਪ੍ਰਤਿ ਉਪਦੇਸ਼]।

ਦੋਹਰਾ ॥ ਥੰਮ ਅਗਾਰੀ ਬੈਠਿ ਕਰਿ ਸਤਿਗੁਰ ਲਾਇ ਦਿਵਾਨ। ਆਇ ਰਬਾਬੀ ਢਿਗ ਥਿਰੇ ਕਰਨੋ ਸ਼ਬਦ ਕੋ ਗਾਨ ॥ ੧ ॥ ਚੌਪਈ ॥ ਜਨੋਂ ਜਨੋਂ ਪੁਰਿ ਮਹਿਂ ਗੁਰ ਸੁਧਿ ਹੋਈ।ਤਨੋਂ ਤਨੋਂ ਚਲਨੋ ਆਇ ਸਭਿ ਕੋਈ। ਅਰਪਿ ਅਕੋਰਨਿ ਸੀਸ ਨਿਵਾਵੈਂ। ਦਰਸ਼ਨ ਕਰਹਿਂ ਮੋਦ ਉਪਜਾਵੈਂ ॥ ੨ ॥ ਕ੍ਰਿਪਾ ਦ੍ਰਿਸ਼ਟਿ ਤੇ ਦੇਖਨ ਕਰੈਂ। ਸਭਿ ਕੀ ਮਨੋ ਕਾਮਨਾ ਪੂਰੈਂ। ਸੰਧ੍ਯਾ ਸੋਦਰ ਲਗਿ ਤਹਿਂ ਥਿਰੇ। ਭੋਗ ਪਾਇ ਬੰਦਨ ਕੋ ਕਰੇ ॥੩॥ ਉਠਿ ਸਤਿ-ਗੁਰੁ ਡੇਰੇ ਮਹਿਂ ਆਏ।ਰੁਚਿ ਅਨੁਸਾਰ ਅਸਨ ਕਉ* ਖਾਏ। ਮ੍ਰਿਦੁਲ ਸੇਜ ਪਰ ਥਿਰੇ ਗੁਸਾਈਂ। ਸੁਪਤਿ ਜਥਾ ਸੁਖ ਰਾਤਿ ਬਿਤਾਈ ॥੪॥ ਰਹੀ ਜਾਮ ਜਾਮਨਿ ਦੁਇ ਘਰੀ। ਉਠਿ ਕਰਿ ਸੌਚ ਸਰਬ ਹੀ ਕਰੀ। ਸ਼੍ਰੀ ਅਰਜਨ ਇਕ ਕੂਪ ਬਨਾਯੋ। ਸ਼ਕਰਗੰਗ ਤਿਹ ਨਾਮ ਬਤਾਯੋ ॥ ੫ ॥ ਹਿਤ ਇਸ਼-ਨਾਨ ਗਏ ਤਿਸ ਥਾਨ। ਲੇਕਰਿ ਸੰਗ ਦਾਸ ਬੁਧਿਵਾਨ। ਬੰਦਨ ਕਰਿ ਮੱਜਨ ਤਹਿਂ ਕੀਨਿ। ਬੈਠੇ ਧਰਿ ਕੈ ਧ੍ਯਾਨ ਪ੍ਰਬੀਨ ॥੬॥ ਨਿਜ ਸਰੂਪ ਕੋ ਚਿਤਵਨ ਕਰਿਤੇ। ਬਹੁਰ ਗੁਰੂ ਬਾਨੀ ਕੋ ਰਰਤੇ। ਆਦਿ ਸੁਖਮਨੀ ਊਚੇ ਸੁਰ ਤੇ। ਕਰਤਿ ਪਾਠ ਕੋ ਪ੍ਰੀਤੀ ਉਰ ਤੇ॥੭॥ 'ਸਿੱਖਜਨਿ ਕੇਰਿ ਉਧਾਰਨ ਕਾਰਨ। ਪਰਹਿ ਰੀਤਿ' ਇਮ ਕਰਹਿਂ ਉਚਾਰਨ। ਤਹਿਂ ਬੈਠੇ ਪ੍ਰਾਤੀ ਹੁਇ ਗਈ। ਦਸਹੂੰ ਦਿਸ਼ਿ ਪ੍ਰਕਾਸ਼ ਜੁਤਿ ਭਈ ॥ ੮ ॥ ਆਇ ਰਬਾਬੀ ਚੌਂਕੀ ਕੀਨਿ। ਗਾਇ ਬਿਲਾਵਲ ਰਾਗ ਪ੍ਰਬੀਨ। ਕਿਤਿਕ ਦੇਰ ਲੌ ਲਗਨੋ ਦਿਵਾਨ। ਪਰਨੋ ਸ਼ਬਦ ਕੋ ਭੋਗ। ਸੁ ਜਾਨ ॥ ੯ ॥ ਆਇ ਲਾਂਗਰੀ ਥਿਰਨੋ ਅਗਾਰੇ। 'ਮਹਾਂਰਾਜ ! ਹੈ ਤ੍ਯਾਰ ਅਹਾਰੇ'। ਕਹਨੋ 'ਆਨ[१]', ਸੋ ਤਤਛਿਨ ਖਾਯੋ। ਇਤਨੇ ਮਹਿਂ ਇਕ ਸਿਖ ਚਲਿ ਆਯੋ ॥ ੧੦ ॥ 'ਸੁਨੀਅਹਿ ਗੁਰੂ ਗਰੀਬ ਨਿਵਾਜ !। ਸੰਤ ਧੇਨੁ ਰੱਛ੍ਯਾ ਤੁਮ ਕਾਜ। ਇਸ ਥਲ ਤੇ ਕੇਹਰਿ ਇਕ ਨੇਰੇ। ਮਾਰਤਿ ਹੈ ਨਿਤ ਜੀਵ ਘਨੇਰੇ ॥ ੧੧॥ ਮਹਿਖੀ ਗਊ ਸਮੂਹ ਨਿਕੇਤ[२]। ਗਯੋ ਪ੍ਰਾਤ ਮੈਂ ਚਾਰਨ ਹੇਤ। ਗੋ ਧਨ[३] ਬਿਖੈ ਆਨਿ ਸੋ ਪਰਨੋ। ਮਾਰ ਕਿਤਿਕ ਕੋ ਘਾਇਲ ਕਰਨੋ॥੧੨॥ਮੈਂ ਤਕ ਸ਼ਰਨ ਆਪ ਕੀ ਆਯੋ। ਨਿਭੈ ਕਰਹੁ ਵਿਹੁ ਤ੍ਰਾਸ ਮਿਟਾਯੋ। ਨਾਂਹਿ ਤ ਬਨ ਮਹਿਂ ਘਾਸ ਘਨੇਰੇ। ਅਬਿ ਡਰਿ ਜਾਇ ਨਹੀਂ ਕੋ ਨੇਰੇ[४]' ॥੧੩॥ ਸੁਨਿ ਸਤਿਗੁਰ ਤਿਹ ਧੀਰਜ

[१]ਲੈ ਆਓ। [२]ਘਰੋਂ। [३]ਗਊਆਂ ਦੇ ਵਗ। [४]ਹੁਣ ਡਰ ਕੇ ਕੋਈ ਨੇੜੇ ਨਹੀਂ ਜਾਂਦਾ।

*ਪ੍ਰਾਪ-ਆਹਾਰਨਿ।

ਦੀਨੋ। ਦਾਸ ਸੰਗ ਐਸੇ ਬਚ ਕੀਨੋ। 'ਤੁਰਨ ਆਨਿ ਤੁਰੰਗ ਹਮਾਰਾ'। ਸੁਨਤਿ ਹੁਕਮ ਕੋ ਜ਼ੀਨ ਸੁਧਾਰਾ ॥ ੧੪ ॥ ਪੈਂਦਾ ਬਿਧੀਆ ਆਦਿ ਜਿ ਸੂਰਾ।ਤਯਾਰਿ ਤੁਰਤ ਲਖਿ ਚਢੇ ਹਜ਼ੂਰ[1]।ਹਯ ਕੋ ਹੇਰਿ ਜੁ ਹੋਯਹੁ ਤਯਾਰ। ਸਤਿਗੁਰ ਭੁਏ ਤੁਰਤ ਅਸਵਾਰ॥੧੫॥ਸੰਗ ਸੁਭਟ ਇਕ ਸੌ ਚਢਿ ਚਾਲੇ। ਆਗੇ ਕਰਿ ਸਿਖ ਗਮਨੇ ਨਾਲੇ। ਜਹਿਂ ਦੇਖਯੋ ਸੋ ਥਾਨ ਦਿਖਾਵਾ। ਜਾਇ ਪ੍ਰਵੇਸ਼ੇ ਬਨ ਕੇ ਥਾਵਾ ॥ ੧੬ ॥ ਕਾਨਨ ਗਾਢੋ ਬਹੁਤ ਬਿਲੋਕਾ। ਜਹਾਂ ਗਮਨ ਹਯ ਕੋ ਮਗ ਰੋਕਾ[2]। ਤਿਹ ਸਿਖ ਨੇ ਸੋ ਥਾਨ ਬਤਾਯੋ। ਕੇਹਰਿ ਤਹਾਂ ਨਦਰ ਨਹਿਂ ਆਯੋ॥੧੭॥ਗੁਰੁ ਲਾਗੇ ਤਹਿਂ ਕਰਨਿ ਅਖੇਰੇ। ਸੂਕਰ ਸਸੇ ਮ੍ਰਿਗਯਨਿ ਘਨੇਰੇ। ਸਭਿ ਸੋਂ ਕਹਯੋ 'ਖੋਜੀਯਹਿ ਸ਼ੇਰ। ਇਤਿ ਉਤਿ ਫਿਰਿ ਕਰਿ ਲੀਜਹਿ ਹੇਰਿ ॥੧੮॥ ਆਮਿਖ ਖਾਇ ਤ੍ਰਿਪਤਿ ਹੁਇ ਪਰਯੋ। ਨਹਿਂ ਗਮਨਯੋ ਕਿਤ ਉਦਰ ਜਿ ਭਰਯੋ।ਸੁਪਤਿ ਹੋਹਿ ਕਿਸ ਝਾਰਿ ਮਝਾਰ। ਕਰਹੁ ਭੁਵੰਗਨਿ ਕੋ ਕੜਕਾਰ' ॥ ੧੯ ॥ ਇਤਿ ਉਤਿ ਤੇ ਗਨ ਤੁਪਕ ਚਲਾਈ। ਜਾਗਯੋ ਸ਼ੇਰ ਲੀਨਿ ਅੰਗੁਰਾਈ[3]।ਮਹਾਂ ਕੇਹਰੀ[4] ਭੀਖਨ ਭਾਰਾ। ਬਡੀ ਬੇਲ[5] ਲਾਂਗੁਲ[6]ਬਡ ਧਾਰਾ॥੨੦॥ਮੁਖ ਪਸਾਰ ਕਰਿ ਤਬਿ ਜੰਭਾਯੋ[7]। ਗਰਜਯੋ ਕ੍ਰੂਰ ਸਭਿਨਿ ਸੁਨਿ ਪਾਯੋ। ਬਿਖਮ ਸਥਾਨ ਝਾਰ ਕੇ ਤਰੇ। ਤਹਾਂ ਬਿਲੋਕਯੋ ਭਟ ਸੁਧਿ ਕਰੇ ॥ ੨੧ ॥ ਸੁਨਿ ਗੁਰੁ ਬਲੀ ਤਹਾਂ ਚਲਿ ਗਏ। ਕੇਹਰਿ ਭੀਖਨ ਦੇਖਤਿ ਭਏ। ਬਿਖਮ ਥਾਨ ਸੋ ਖਰਯੋ ਨਿਹਾਰਯੋ। ਹਯ ਤੇ ਉਤਰਨਿ ਰਿਦੇ ਬਿਚਾਰਯੋ॥੨੨॥-ਨਹੀਂ ਤੁਵੰਗ ਸੰਗ ਇਸ ਮਾਰੈਂ। ਖੜਗ ਸਿਪਰ ਗਹਿ ਸਮੁਖ ਸੰਘਾਰੈਂ। ਨਹੀਂ ਤੁਰੰਗ ਚਲਾਵਨਿ ਥਾਨ। ਕੰਟਕ ਜੁਤਿ ਤਰੁ ਖਰੇ ਮਹਾਨ-॥੨੩॥ਦੀਰਘ ਦਾੜ੍ਹੈਂ ਦਾਰੁਨ ਤੁੰਡ[8]।ਪਗ ਕੇ ਨਖ ਤੀਖੇ ਸੁ ਪ੍ਰਚੰਡ। ਭੀਖਨ ਸਟਾ[9]ਉਠਾਏ ਟੈਰ[10]। ਦੇਤਿ ਤ੍ਰਾਸ ਜਨੁ ਭੱਖਯਤਿ ਦੌਰਿ[11]॥੨੪॥ ਬਡੇ ਪਖਾਰਿ ਗਾਤ ਪਰ ਪਰੇ। ਮਾਨਹੁਂ ਗਿਰ ਪਰ ਅਹਿ ਸਮਸਰੇ[12]। ਸ਼੍ਰੋਣਿਤ ਰੰਗੀ ਆਂਖ ਮਨੋ ਹੈਂ। ਉਦਰ ਬਿਸਦ ਜਿਹ ਮ੍ਰਿਦੁਲ ਘਨੋ ਹੈ॥੨੫॥ਗੁਰੂ ਉਤਰਿ ਆਗੇ ਹੁਇ ਖਰੇ। ਸਿਪਰ ਬਾਮ ਕਰ

[1](ਹਜ਼ੂਰ=) ਗੁਰੂ ਜੀ ਦੀ ਤਿਆਰੀ ਲਖਕੇ (ਉਹ ਵੀ) ਉਸੇ ਵੇਲੇ ਚੜ੍ਹ ਪਏ। [2]ਜਿੱਥੇ ਘੋੜੇ ਦੇ ਚੱਲਣ ਦਾ ਬੀ ਰਾਹ ਰੁਕਿਆ ਹੈ। [3]ਆਕੜ। [4]ਵਡਾ ਸ਼ੇਰ। [5]ਵਡੀ ਪਿੱਠ ਭਾਵ ਲੰਮਾਈ ਬਹੁਤ। [6]ਪੂਛ। [7]ਉਬਾਸੀ ਲਈ। [8]ਡਰਾਉਣਾ ਮੂੰਹ। [9]ਅਯਾਲ=ਸ਼ੇਰ ਜਾਂ ਘੋੜੇ ਦੀ ਗਰਦਨ ਦੇ ਵਾਲ। [ਸੰਸ:, ਸਟਾ]। [10]ਪੂਛ ਦੇ ਵਾਲਾਂ ਦਾ ਗੁੱਛਾ। [11]ਮਾਨੋਂ ਦੌੜਕੇ ਖਾਣਾ ਹੀ ਚਾਹੁੰਦਾ ਹੈ। [12](ਸ਼ੇਰ ਦੇ ਸਰੀਰ ਤੇ ਵਡੀਆਂ ਵਡੀਆਂ ਧਾਰੀਆਂ ਐਉਂ ਪਈਆਂ ਹਨ ਮਾਨੋ ਪਹਾੜ ਤੇ ਸੱਪ ਪਏ ਹਨ।

ਢਿਗ ਤਬਿ ਧਰੇ। ਲਲਕਾਰਯੋ 'ਗੀਦੀ ਕਯੋਂ ਖਰਯੋ ?'।ਕਹਿ ਇਮ ਪਾਇ ਰੋਪਿਬੋ ਕਰਯੋ ॥ ੨੬ ॥ ਸੁਨਤਿ ਨਿਕਟਿ ਪਿਖਿ ਬਛਿ ਭਭਕਾਰਯੋ। ਖਰੇ ਜੁ ਭਟ ਹਯ ਗਨ[1] ਡਰ ਧਾਰਯੋ। ਭਾਜੇ ਆਪਿ ਆਪਿ ਕੋ ਗਏ। ਮ੍ਰਿਤੁ ਪ੍ਰਤੀਖਿ[2] ਤਜਤਿ ਕੋ ਭਏ ॥ ੨੭ ॥ ਏਕਹਿ ਬਾਰਿ ਫਾਂਧਿ ਕਰਿ ਆਯੋ।ਤ੍ਰਿਛ ਪ੍ਰਲੰਬ ਪਸਾਰਤਿ ਧਾਯੋ। ਦੂਰਿ ਦੂਰ ਥਿਰ ਪਿਖਹਿਂ ਤਮਾਸ਼ਾ।ਕੇਚਿਤ ਬਾਜਿ ਹੋਤਿ ਹੈਂ ਪਾਸਾ[3] ॥ ੨੮ ॥ ਨਿਜ ਬਲ ਅਖਿਲ ਕਰੇ,ਮੁਖ ਬਾਏ[4]। ਚਰਨ ਸ-ਨਖ ਜੁਗ ਊਰਧ ਉਠਾਏ[5]।ਊਪਰਿ ਪਰਯੋ ਆਨਿ ਕਰਿ ਐਸੇ। ਤਰੇ ਦਬਾਇ ਉਠਹਿਂ ਨਹਿਂ ਜੈਸੇ ॥ ੨੯ ॥ ਸਿਰ ਊਪਰਿ ਜਬਿ ਆਵਨਿ ਲਾਗਾ। ਆਡ ਸਿਪਰ ਕੋ, ਰੋਕਸਿ ਆਗਾ[6]। ਰਹਯੋ ਓਜ ਕਰਿ, ਅੱਗ੍ਰ ਨ ਆਵਾ। ਢਾਲ ਝੰਝੋਰਨਿ[7] ਬਦਨ ਚਲਾਵਾ ॥੩੦॥ ਤਿਹ ਛਿਨ ਗੁਰੂ ਸ਼ਮਸ਼ੇਰ ਨਿਕਾਸੀ। ਤੀਖਨ ਭੀਖਨ ਚਲਿ[8] ਚਪਲਾਸੀ[9]।ਰੁਪਯੋ ਪਾਇ ਦ੍ਰਿੜ੍ਹ ਥੰਭ ਸਮਾਨਾ।ਨਹੀਂ ਥਾਨ ਤੇ ਚਲੇ ਸੁਜਾਨਾ ॥ ੩੧ ॥ ਕੋਪ ਗੁਰੂ ਕੇ ਮੁਖ ਪਰ ਛਾਯੋ। ਭ੍ਰਿਕੁਟੀ ਨਚਤਿ ਲਾਲ ਹੁਇ ਆਯੋ। ਫਰਕਤਿ ਅਧਰ ਅਰੁਨ ਦ੍ਰਿਗ ਭਏ। ਸਿਪਰ ਧਕੇਲਾ ਪੂਰਬ ਦਏ॥੩੨॥ਜੁਗ ਪਗ ਮੁਖ ਢਾਲੇ ਪਰ ਤੀਨਿ[10] ।ਹਟਿ ਪੀਛੇ ਤਨ ਊਚੋ ਕੀਨਿ[11]। ਦਾਹਨ ਕਰ ਕੋ ਬਲ ਕਰਿ ਸਾਰਾ। ਖੜਗ ਪੁਲਾਦੀ ਗੁਰੂ ਪ੍ਰਹਾਰਾ ॥ ੩੩ ॥ ਕਟ ਤੇ ਕਟਿ ਕਰਿ ਦੋਧਰ ਪਰਯੋ[12]। ਕਰਾਚੋਲ[13] ਧਰਨੀ ਮਹਿਂ ਬਰਯੋ। ਗੇਰਿ ਸ਼ੇਰ ਸ਼ਮਸ਼ੇਰ ਨਿਕਾਰੀ। ਰਿਸ ਤੇ ਬਹੁ ਬਲ ਸੰਗ ਪ੍ਰਹਾਰੀ ॥੩੪॥ ਪਿਖਿ ਸਿੱਖਨਿ ਮਨ ਮਾਨਿ ਅਚੰਭਾ। ਕਟਯੋ, ਬਿਟਪ ਜਿਮ ਕਾਟਿਯ ਰੰਭਾ[14]। ਗੁਰ ਕਰ ਤੇ ਮਰਿ ਸੁਰਗ ਪਧਾਰਾ। ਹਯ ਪਰ ਆਪ ਭਏ ਅਸੁਵਾਰਾ॥੩੫॥ਅਪਰ ਅਖੇਰ ਹੇਰਿ ਬਨ ਕਰੇ। ਸਿਮਰਤਿ ਕੌਲਾਂ ਲਖਿ ਕਰਿ ਮੁਰੇ। ਮਨ ਮਹਿ ਜਿਸ ਕੇ ਇਕ ਲਿਵਲਾਗੀ। ਬਡਭਾਗਨ ਅਤਿਸ਼ੈ ਅਨੁਰਾਗੀ ॥ ੩੬ ॥ ਪ੍ਰੇਰਤਿ ਹਯ ਹੇਰਤਿ ਬਨ ਆਏ। ਪੁਰਿ

---

[1]ਸੂਰਮਿਆਂ ਦੇ ਘੋੜੇ ਜੋ ਖੜੇ ਸਨ ਸਾਰਿਆਂ ਨੇ। [2]ਲਿਏ। [3]ਕਈਕੁ ਘੋੜਿਆਂ ਤੇ (ਸਵਾਰ) ਨੇੜੇ ਹੁੰਦੇ ਹਨ। [4](ਸ਼ੇਰ) ਆਪਣਾ ਸਾਰਾ ਬਲ ਲਾ ਕੇ ਤੇ ਮੂੰਹ ਟੱਡ ਕੇ। [5]ਤਿੱਖੇ ਨਹੁੰਆਂ ਵਾਲੇ ਦੋਵੇਂ (ਅਗਲੇ) ਪੈਰ ਉੱਚੇ ਉਠਾ ਕੇ। [6]ਢਾਲ ਦਾ ਆਸਰਾ ਕਰਕੇ ਅੱਗਾ ਰੋਕਿਆ। [7]ਢਾਲ ਨੂੰ ਝੰਝੋੜਨ ਲਈ। [8]ਚਮਕ। [9]ਬਿਜਲੀ ਵਰਗੀ। [10]ਦੋ ਪੈਰ ਤੇ ਮੂੰਹ ਢਾਲ ਪਰ ਤਿੰਨੇ ਹੀ ਸਨ। [11](ਜਦ ਧੱਕਾ ਦਿੱਤਾ) ਤਾਂ ਪਿੱਛੇ ਹਟਕੇ (ਸ਼ੇਰ ਨੇ) ਤਨ ਉੱਚਾ ਕੀਤਾ। [12]ਲੱਕ ਤੋਂ ਕੱਟਕੇ ਦੋ ਟੋਟੇ ਹੋ (ਡਿੱਗ) ਪਿਆ। [13]ਤਲਵਾਰ। [14]ਜਿਵੇਂ ਕੇਲੇ ਦਾ ਬੂਟਾ ਕੱਟ ਦੇਈਦਾ ਹੈ।

ਮਝਾਰ ਪ੍ਰਵਿਸ਼ੇ ਸਹਿਸਾਏ। ਕੌਲਾਂ ਕੇ ਮੰਦਰ ਕੋ ਗਏ। ਉਤਰਤਿ ਅੰਭਰ ਕੋ ਗਮਨਏ ॥ ੩੭ ॥ ਦਿਵਸ ਜਾਮ ਬਾਕੀ ਜਬਿ ਰਹ੍ਯੋ। ਤਬਿ ਕੌਲਾਂ ਗੁਰ ਦਰਸ਼ਨ ਲਹ੍ਯੋ। ਬਦਨ ਪੀਤ ਜੁਗ ਪਲਕ ਮਿਲਾਏ। ਗੁਰ ਮੂਰਤ ਉਰ ਧ੍ਯਾਨ ਬਸਾਏ ॥ ੩੮ ॥ ਮਨ ਲਯ ਲੀਨ ਗੁਰੂ ਮਹਿ ਹੋਵਾ। ਨਿਕਟਿ ਖਰੇ ਕਹੁ ਨਾਂਹਿ ਨ ਜੋਵਾ। ਦਾਸੀ ਮ੍ਰਿਦੁਲ ਉਚਾਰਤਿ ਬੋਲੀ। ਪਕਰਿ ਹਲਾਇ ਸਮਾਧੀ ਛੋਲੀ ॥ ੩੯ ॥ ਖੁਲੇ ਬਿਲੋਚਨ ਦੋਨਹੁੰ ਐਸੇ। ਕਮਲ ਪਾਂਖਰੀ ਬਿਕਸਤਿ ਜੈਸੇ। ਪ੍ਰੀਤਮ ਖਰੇ ਸਮੀਪ ਨਿਹਾਰੇ। ਬਾਰ ਬਾਰ ਹੋਵਤਿ ਬਲਿਹਾਰੇ ॥ ੪੦ ॥ ਨੀਠ ਨੀਠ ਉਠਿ ਕਰਿ ਪਦ ਗਹੇ। ਹਟੀ ਨ ਕਿਮ ਹਟਾਇ ਗੁਰ ਰਹੇ। ਨਿਕਟਿ ਬੈਠਿ ਕਰਿ ਧੀਰਜ ਦੀਨਿ। ਆਤੁਰ ਹੇਰੀ ਪ੍ਰਿਯਾ ਪ੍ਰਬੀਨ ॥ ੪੧ ॥ 'ਤੋਹਿ ਅਨੰਦ ਦੇਨਿ ਕੇ ਹੇਤੁ। ਚਲਿ ਆਏ ਹਮ, ਹੋਹੁ ਸੁਚੇਤ। ਚਤੁਰ ਘਟੀ ਜੀਵਨ ਤੁਵ ਰਹ੍ਯੋ। ਪ੍ਰਾਨ ਨਿਦਾਨ ਸਮੋਂ[1] ਅਬਿ ਲਹ੍ਯੋ ॥ ੪੨ ॥ ਦੇਹਿ ਅੰਤ ਲੌ ਬੈਠਹਿਂ ਤੀਰ। ਨਹਿਂ ਉਠ ਜਾਹਿ ਕਿਤੇ ਧਰਿ ਧੀਰ। ਦੋਹਨਿ ਕੋ ਸਨੇਹ ਬਿਧਿ[2] ਰਾਚਾ। ਨਹਿਂ ਇਹ ਬਿਰਹਿ, ਜਾਨਿ ਕਚ ਪਾਚਾ[3] ॥ ੪੩ ॥ ਦ੍ਰਿਸ਼ਟਮਾਨ ਇਹ ਸਕਲ ਬਿਨਾਸ਼ੀ। ਲਖਹੁ ਰੂਪ ਆਪਨਿ ਅਬਿਨਾਸ਼ੀ। ਜਨਮਹਿ ਮਰਹਿ ਨ, ਜੋ ਨਿਤ ਨਯੋ। ਜਿਹ ਸੱਤਾ ਕਰਿ ਜਗ ਦ੍ਰਿਸ਼ਟਯੋ ॥ ੪੪ ॥ ਜੋ ਮਿੱਥ੍ਯਾ ਕੋ ਦੇਖਿ ਲੁਭਾਵੈ। ਅੰਤਕਾਲ ਬਿਛੁਰੇ ਦੁਖ ਪਾਵੈ। ਸਚ ਕੋ ਲਗੈ ਸੁ ਬਿਛੁਰੇ ਨਾਂਹੀ। ਜਿਸ ਕੋ ਆਵਨ ਜਾਨਿ ਨ ਕਾਹੀਂ[4] ॥ ੪੫ ॥ ਇਸਤ੍ਰੀ ਪਰਖ ਕਲੀਵ[5] ਨ ਹੋਈ। ਸਤਿ ਚੇਤਨ ਅਨੰਦ ਮਯ ਜੋਈ। ਨਿਜ ਸਰੂਪ ਜਿਨ ਦੀਨਿ ਬਿਸਾਰੀ। ਦੁਖਦ ਸਦਾ ਤਨ ਹੰਤਾ ਧਾਰੀ ॥ ੪੬ ॥ ਸੋ ਨਰ ਜਨਮ ਮਰਨ ਕੋ ਧਾਰੈਂ। ਸਹਹਿ ਸੀਸ ਜਮ ਦੰਡ ਕਰਾਰੇ। ਯਾਂਤੇ ਨਿਜ ਸਰੂਪ ਬ੍ਰਿਤਿ ਜੋਰਿ। ਮਿੱਥ੍ਯਾ ਤਨ ਹੰਤਾ ਅਬਿ ਛੋਰਿ ॥ ੪੭ ॥ ਤਨ ਹੰਤਾ ਕੇ ਕਾਰਜ ਸਾਰੇ। ਰਾਗ ਦ੍ਵੈਖ ਆਦਿਕ ਜੇ ਧਾਰੇ। ਜਬਿ ਤਨ ਹੰਤਾ ਬਿਨਸਹਿ ਨੀਕੇ। ਰਹੈ ਨ ਕੋ[6], ਹੁਇ ਸ਼ੁਧ ਸੁ ਜੀ ਕੇ ॥ ੪੮ ॥ ਜਥਾ ਮੂਲ ਕੋ ਦੇਹਿ ਉਖਾਰੇ[7]। ਸੂਕਹਿ ਤਰੁ ਦਲ ਫੂਲ ਸ ਡਾਰੇ। ਤਿਮ ਤਨ ਹੰਤਾ ਸੰਗ ਬਿਕਾਰਾ। ਬਿਨਸਤਿ ਬਿਨਸਹਿ ਏਕੋ ਬਾਰਾ[8]।

[1]ਪ੍ਰਾਣਾਂ ਦਾ ਅੰਤ ਸਮਾਂ। [2]ਬਿਧਾਤਾ ਨੇ। [3]ਪਾਜ ਵਾਂਗੂ ਕੱਚਾ (ਅ) ਕੱਚਾ ਪੋਚਾ (ਜਿਵੇਂ ਹੁੰਦਾ ਹੈ), ਭਾਵ ਮਿਥਿਆ। [4]ਕਿਧਰੇ। [5]ਖੁਸਰਾ [ਸੰਸ:, ਕ੍ਲੀਵ]। [6](ਰਾਗ ਦ੍ਵੈਖ ਆਦਿਕ) ਕੋਈ ਨਹੀਂ ਰਹਿੰਦਾ। [7]ਜਿਵੇਂ ਰੁੱਖ ਨੂੰ ਪੁੱਟ ਦੇਵੀਏ। [8]ਤਨ ਹੰਤਾ ਦੇ ਨਾਸ਼ ਹੋਣ ਤੇ ਇਕੋ ਵੇਰੀ (ਵਿਕਾਰ ਬੀ) ਨਾਸ਼ ਹੋ ਜਾਂਦੇ ਹਨ।

॥ ੪੯ ॥ ਇਮ ਕਹਿ ਕ੍ਰਿਪਾ ਦ੍ਰਿਸ਼ਟਿ ਗੁਰ ਹੇਰੀ। ਦੂਰ ਕਰੀ ਤਨ ਹੰਤਾ ਬੇਰੀ¹। ਉਰ ਮਹਿਂ ਬ੍ਰਿੱਤਿ ਟਿਕੀ ਸੁਖ ਪਾਵਾ। ਤਤਛਿਨ ਨਿਜ ਸਰੂਪ ਦਰਸਾਵਾ॥੫੦॥ ਗੁਰੂ ਕ੍ਰਿਪਾ ਤੇ ਭਾ ਬ੍ਰਹਮ ਗ੍ਯਾਨ। ਲੇਸ਼ ਨ ਰਾਗ ਦ੍ਵੈਸ਼ ਮਦ ਮਾਨ। ਲਗੀ ਬਿਚਾਰਨਿ–ਜਗ ਕਸ ਭਯੋ। ਮਨ ਨੇ ਕਲਪ ਬ੍ਰਹਮ ਮਹਿਂ ਲਯੋ ॥੫੧॥ ਜਥਾ ਰਜੂ ਮਹਿਂ ਅਹਿ ਕੋ ਜਾਨਿ। ਡਰਪਤਿ ਭਾਜਤਿ ਕੰਪਾ ਠਾਨਿ। ਤਥਾ ਭ੍ਰਾਂਤਿ ਨੈ² ਲੋਕ ਭ੍ਰਮਾਏ। ਅਨਹੋਵਤਿ ਕਲਪਨੇ ਦੁਖ ਪਾਏ –॥ ੫੨ ॥ ਇੱਤ੍ਯਾਦਿਕ ਉਰ ਭਯੋ ਬਿਚਾਰ। ਠਹਿਰ ਗਈ ਬ੍ਰਿਤਿ ਬ੍ਰਹਮ ਮਝਾਰ। ਲਗੀ ਸਮਾਧਿ ਗ੍ਯਾਨਿਯਨਿਵਾਰੀ³। ਸਕਲ ਅਵਿੱਦ੍ਯਾ ਦੂਰ ਬਿਦਾਰੀ* ॥ ੫੩ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਕੌਹਿਰ ਹਤਨ ਕੌਲਾਂ ਪ੍ਰਤਿ ਉਪਦੇਸ਼' ਪ੍ਰਸੰਗ ਬਰਨਨੰ ਨਾਮ ਤ੍ਰੈਬਿੰਸਤੀ ਅੰਸੂ ॥ ੨੩ ॥

੨੪. [ਕਉਲਾਂ ਪ੍ਰਲੋਕ ਗਮਨ]।

ਦੋਹਰਾ ॥ ਜਿਮ ਮਦ ਉਤਰੇ ਹੋਤਿ ਸੁਧਿ⁴ ਤਿਮ ਅੱਗ੍ਯਾਨ ਨਿਵਾਰਿ। ਜਾਨਯੋ ਅਪਨਿ ਸਰੂਪ ਕੋ ਅਦਭੁਤ ਰਿਦੈ ਨਿਹਾਰਿ ॥ ੧ ॥ ਚੌਪਈ ॥ ਇਕ ਘਟਿਕਾ

¹ਭਾਵ, ਹਉਮੈ ਦੀ ਬੇੜੀ। ²ਭਰਮ ਨੇ। ³ਗਿਆਨੀਆਂ ਵਾਲੀ। ⁴ਜਿਵੇਂ ਨਸ਼ਾ ਉਤਰਿਆਂ ਹੋਸ਼ ਆਉਂਦੀ ਹੈ।

*ਨਿਰਾ ਗਿਆਨ ਸਮਝ ਯਾ ਬੁੱਧੀ ਦਾ ਵਿਸ਼ਾ ਹੈ। ਸਤਿਗੁਰ ਦੇ ਘਰ ਵਿਚ ਨਾਮ ਦਾ ਅਭਿਆਸ ਰਸ ਦੇ ਦਰਜੇ ਤੇ ਲੈ ਜਾਂਦਾ ਹੈ, ਤੇ ਪ੍ਰੇਮ ਰੰਗ ਨਾਲ ਜੀਵ ਦੀ ਜੀਵਤ ਕਣੀ ਵਾਹਿਗੁਰੂ ਮਿਲਾਪ ਵਿਚ ਜਾਂਦੀ ਹੈ। ਕੌਲਾਂ ਨਾਮ ਅਭਿਆਸਣ ਸੀ, ਉਸ ਨੂੰ ਸਤਿਗੁਰ ਦਾ ਧਯਾਨ ਸਿੱਧ ਸੀ, ਉਹ ਉੱਚੀ ਆਤਮਾ ਵਾਲੀ ਹੋ ਚੁਕੀ ਹੋਈ ਸੀ, ਸਤਿਗੁਰ ਜੀ ਨੇ ਇਸ ਵੇਲੇ ਪਰਮਪਦ ਦੀ ਦਾਤ ਬਖਸ਼ੀ ਤੇ ਪ੍ਰੀਤ ਨਾਲ ਪ੍ਰਾਪਤ ਹੋਣ ਵਾਲੀ ਮੁਕਤੀ ਤੇ ਸਾਈਂ ਜੀ ਨੂੰ ਮੇਲਣ ਵਾਲੀ ਸਦਗਤੀ ਬਖਸ਼ ਦਿੱਤੀ। ਫੋਕਾ ਵੇਦਾਂਤ ਕਦੇ ਸਦਗਤੀ ਨਹੀਂ ਕਰ ਸਕਿਆ। ਹਾਂ, ਬੁੱਧੀ ਨੂੰ ਗਯਾਨ ਦੇਕੇ ਅਕਲਈਆ ਬਣਾ ਦੇਂਦਾ ਹੈ। ਕੌਲਾਂ ਦੇ ਰਸਾਂ ਕਸਾਂ ਨੂੰ ਜਿੱਤ ਲੈਣ, ਧਯਾਨ ਸਿੱਧ ਹੋਣ ਤੇ ਨਾਮ ਪ੍ਰੇਮਣ ਹੋਣ ਦੇ ਜ਼ਿਕਰ ਪਿੱਛੇ ਆ ਚੁਕੇ ਹਨ ਤੇ ਪਿਛਲੇ ਅੰਸੂ ਦੇ ੪੫ ਤੇ ੪੬ ਅੰਕ ਵਿਚ ਗੁਰੂ ਜੀ ਵਰ ਦੇ ਆਏ ਹਨ ਕਿ ਭਵ ਸਾਗਰ ਤੋਂ ਤੂੰ ਉਧਰ ਗਈ ਫੇਰ ਜਨਮ ਮਰਨ ਤੈਨੂੰ ਨਹੀਂ ਹੋਣਾ, ਉੱਤਮ ਪਦ ਤੈਨੂੰ ਦੇ ਦਿੱਤਾ। ਫਿਰ ਦੇਖੋ ਕੌਲਾਂ ਨੇ ਕੈਸਾ ਗੁਰ ਘਰ ਦੀ ਮੁਕਤੀ ਦਾ ਆਦਰਸ਼ ਦਿਖਾਇਆ ਹੈ। (ਦੇਖੋ ਪਿਛਲਾ ਅੰਸੂ ਅੰਕ ੪੯) ਕਿ ਉਹ ਅੰਤ ਸਮੇਂ ਸਤਿਗੁਰ ਦੇ ਦਰਸ਼ਨ ਮੰਗਦੀ ਹੈ। ਉਹ ਪ੍ਰੇਮ ਨਾਲ ਪ੍ਰਾਪਤ ਵਾਹਿਗੁਰੂ ਮਿਲਾਪ ਨੂੰ ਮੁਕਤੀ ਸਮਝਦੀ ਹੈ, ਜੈਸੇ ਗੁਰਵਾਕ ਹੈ:–

ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ ॥
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ ॥ ੧ ॥ [ਬਾਵਨ ਅਖਰੀ ਮ: ੫

ਨਾਮ ਅਭਯਾਸ ਨਾਲ ਹਉਮੈ ਕੱਟ ਜਾਇ, ਉਹ ਨਿਰਮਲਤਾ ਸਦਗਤੀ ਹੈ, ਉਹ ਗਯਾਨ ਹੈ।

ਲਗਿ ਬਾਕ ਸੁਨਾਏ। ਸਤਿਗੁਰ ਗਯਾਨ ਦਿਯੋ ਭ੍ਰਮ ਜਾਏ*। ਮੁੱਦ੍ਰਿਤ
ਨੈਨ ਸਰੂਪ ਬਿਚਾਰਯੋ। ਦ੍ਵੈ ਘਟਿਕਾ ਲਗਿ ਆਨੰਦ ਧਾਰਯੋ ॥ ੨ ॥ ਪੁਨ
ਪ੍ਰੀਤਮ ਕੋ ਹੇਰਨਿ ਲਾਗੀ। 'ਧੰਨ ਧੰਨ ਗੁਰੁ ! ਮੈਂ ਬਡਿਭਾਗੀ। ਜਿਸ ਪਦ
ਹੇਤ ਜਤੀ ਬ੍ਰਹਮਚਾਰੀ। ਜੋਗੀ ਆਦਿ ਕਸ਼ਟ ਬਹੁ ਧਾਰੀ ॥੩॥ ਸੋ ਮੋਕਹੁ
ਛਿਨ ਮਾਹਿਂ ਦਿਵਾਯਹੁ। ਹੌਮੈਂ ਦੀਰਘ ਰੋਗ ਮਿਟਾਯਹੁ। ਧੰਨ ਧੰਨ ਸਤਿ-
ਗੁਰ ਗਤਿ ਨ੍ਯਾਰੀ। ਨਮੋ ਨਮੋ ਭਵ ਭੰਜਨਹਾਰੀ ! ॥ ੪ ॥ ਗੂੜ੍ਹ[1] ਗੁਪਤ
ਤਤਕਾਲ ਜਨਾਯਹੁ। ਕੋਟ ਜਨਮ ਕੋ ਕਸ਼ਟ ਮਿਟਾਯਹੁ। ਹੇ ਸਤਿਗੁਰ ਮੈਂ
ਭਈ ਸਨਾਥਾ[2]"। ਇਮ ਕਹਿ ਧਰ੍ਯੋ ਚਰਨ ਪਰ ਮਾਥਾ ॥ ੫ ॥ ਸ੍ਰੀ ਹਰਿ
ਗੋਬਿੰਦ ਪੁਨਹੁ ਬਖਾਨਾ। 'ਤਵ ਤਨ ਅੰਤ ਸਮਾਂ ਨਿਯਰਾਨਾ। ਹੋਹੁ ਕੁਸ਼ਾ-
ਸਨ[3] ਪਰ ਥਿਰ ਅਬੈ†। ਮਨਹਿ ਟਿਕਾਉ ਛੋਰ ਦਿਸ਼ਿ ਸਬੈ[4]" ॥੬॥ ਤਤ-
ਛਿਨ ਦਾਸੀ ਕੁਸ਼ਾ[5] ਡਸਾਈ। ਬਿਕੁਲਾਵਤਿ ਉਠਾਇ ਕਰਿ ਪਾਈ। ਆਂਖ
ਉਘਾਰਤਿ ਹਰਤਿ ਗੁਰੂ ਕੋ। ਬਸਨਹਾਰਿ ਜੋ ਨਿਸ ਦਿਨ ਉਰ ਕੋ ॥ ੭ ॥
ਬੋਲਨਿ ਸ਼ਕਤਿ ਰਹੀ ਪੁਨ ਨਾਂਹੀ।ਚਖਨ ਪਲਕ[6]ਗੁਰਦਰਸ਼ਨਿ ਮਾਂਹੀ‡।
ਹੇਰਤਿ ਹੇਰਤਿ‡ਨਿਕਸੇ ਪ੍ਰਾਨਾ। ਭਈ ਧੰਨ ਪਦ‡ਪਾਇ ਮਹਾਨਾ ॥ ੮ ॥
ਮ੍ਰਿਤਕ ਭਈ ਗੁਰ ਦਾਸ ਹਕਾਰੇ। ਤਿਸ ਕੀ ਦਾਸੀ ਸਾਥ ਉਚਾਰੇ।'ਮ੍ਰਿਤਕ
ਕ੍ਰਿਆ ਕੀਜਹਿ ਅਬਿ ਸਾਰੀ§। ਲੇ ਗਮਨਹੁ ਸ਼ੁਭ ਬਾਗ ਮਝਾਰੀ' ॥ ੯ ॥
ਕਹੇ ਗੁਰੂ ਕੇ ਮਿਲਿ ਨਰ ਨਾਰਿ। ਕਰੀ ਨੁਹਾਵਨਿ ਨਿਰਮਲ ਬਾਰ[7]।
ਬਹੁਤ ਮੋਲ ਕੋ ਪਾਇ ਦੁਸ਼ਾਲਾ। ਗਾਇ ਰਬਾਬੀ ਸਬਦ ਬਿਸ਼ਾਲਾ ॥੧੦॥ਲੇ

[1]ਗੁੱਥਾ। [2]ਨਿਹਾਲ। [3]ਦੱਭ ਦੇ ਆਸਨ ਤੇ। [4]ਸਭ ਪਾਸਿਆਂ ਤੋਂ ਮਨ ਨੂੰ ਹਟਾਕੇ। [5]ਦੱਭ। [6]ਝਮਕ ਬਿਨਾ ਝਮਕੇ ਅੱਖਾਂ ਦੀ ਟੱਕ। [7]ਨਿਰਮਲ ਜਲ ਨਾਲ।

*ਹੁਣ ਤਕ ਕੌਲਾਂ ਅੱਗਯਾਨ ਵਿਚ ਸੀ, ਇਹ ਖਿਆਲ ਕਰਨਾ ਦਰੁਸਤ ਨਹੀਂ। ਗੁਰ ਸਰੂਪ ਵਿਚ ਲੀਨ ਹੈ। ਜਿਸ ਨੂੰ ਪਰਮਗਤੀ ਮਿਲ ਗਈ ਹੈ ਤੇ ਬ੍ਰਹਮ ਗਯਾਨ ਹੋ ਗਿਆ ਹੈ ਕੀਹ ਉਸ ਲਈ ਅਜੇ ਇਸ ਬ੍ਰਾਹਮਣੀ ਵਹਿਮ ਦੀ ਲੋੜ ਬਾਕੀ ਹੈ ਕਿ ਕੁਸ਼ਾ ਦੇ ਆਸਨ ਤੇ ਮਰੇ ਤੇ ਜੇ ਪਲੰਘ ਤੇ ਮਰ ਜਾਏ ਤਾਂ ਉਹ ਬ੍ਰਹਮ ਗਯਾਨ ਤੋੜ ਜਾਏਗਾ ? ਇਹ ਬਾਤਾਂ ਭ੍ਰਮ ਮਾਤ੍ਰ ਹਨ, ਜਾਪਦਾ ਹੈ ਕਿ ਰਾਜ ਦਰਬਾਰ ਦੇ ਬ੍ਰਾਹਮਣ ਮੁਖੀਆਂ ਨੇ ਮਲੋਮੱਲੀ ਪਾਈਆਂ ਹਨ ਯਾ ਅਖੇਪਕ ਹਨ। ‡ਮਹਾਨ ਤੇ ਧੰਨਤਾਂ ਯੋਗ ਪਦ ਦਾ ਕਵਿ ਜੀ ਆਪ ਰੂਪਕ ਦੱਸ ਰਹੇ ਹਨ, ਜਿਸ ਵਿਚ ਜਾਣਨਾ ਮਾਤ੍ਰ ਮੁਖ ਨਹੀਂ ਪਰ ਪ੍ਰੇਮ ਨਾਲ ਜੁੜ ਜਾਣਾ ਮੁਖ ਹੈ।

§ਮ੍ਰਿਤਕ ਕ੍ਰਿਆ ਕਰੋ ਤੋਂ ਮੁਰਾਦ ਆਪਣੇ ਤ੍ਰੀਕੇ ਦੀ ਹੈ, ਮੁਸਲਮਾਨੀ ਤ੍ਰੀਕੇ ਨੂੰ ਮ੍ਰਿਤਕ ਕ੍ਰਿਆ ਨਹੀਂ ਆਖਦੇ।

ਕਰਿ ਗਮਨੇ ਉਪਬਨ ਮਾਂਹੀ। ਇਮ ਕੌਲਾਂ ਗਥ ਸਗਰੀ ਪ੍ਰਾਹੀ[1]*।
ਸਤਿਗੁਰ ਬੈਠੇ ਲਾਇ ਦਿਵਾਨ। ਆਵਤਿ ਭਏ ਲੋਕ ਸਭਿ ਜਾਨਿ ॥੧੧॥
ਸ਼ੋਕ ਠਾਨਿ ਬੈਠਹਿਂ ਗੁਰ ਤੀਰ। ਆਯੋ ਪੈਂਦਖਾਨ ਬਰ ਬੀਰ। 'ਹਾਇ!
ਮਾਤ' ਕਹਿ ਊਚ ਪੁਕਾਰਾ। ਦੇ ਧੀਰਜ ਸਤਿਗੁਰ ਨਿਰਵਾਰਾ ॥੧੨॥ ਸਭਿ
ਹੀ ਸੁਭਟ, ਸਿਖ ਨਰ ਪੁਰਿ ਕੇ। ਗਮਨੇ ਬੈਠਿ ਬੈਠਿ ਢਿਗ ਗੁਰ ਕੇ। ਸੰਧਯਾ
ਭਈ ਗਏ ਗੁਰ ਡੇਰੇ। ਨਿਜ ਨਿਜ ਥਾਨ ਸਕਲ ਚਲਿ ਹੇਰੇ ॥੧੩॥

[1]ਇਸ ਤਰ੍ਹਾਂ ਕੌਲਾਂ ਨੇ ਸਾਰੀ ਸ਼ੁਭਗਤੀ ਪਾ ਲਈ। [ਹਿੰਦੀ, ਗੱਥ=ਮਾਲ, ਪੂੰਜੀ, ਗਤੀ] (ਅ) ਇਉਂ ਕੌਲਾਂ ਦੀ ਸਾਰੀ ਗਾਥਾ (ਕਥਾ) ਆਖੀ ਹੈ।

*ਸ੍ਰੀ ਕੌਲਾਂ ਜੀ ਦੇ ਪ੍ਰਸੰਗ ਦੀ ਪੁਰਾਣੀ ਖੋਜ ਕਰਦਿਆਂ ਪਹਿਲੀ ਸ਼ੇ ਮਹਿਮਾ ਪ੍ਰਕਾਸ਼ ਹੈ। ਸਾਡੇ ਪਾਸ ਜੋ ਪੋਥੀ ਹੈ ਸੋ ੧੮੫੭ ਬਿ: ਸੰਮਤ ਦੀ ਲਿਖੀ ਹੋਈ ਹੈ, ਅਰਥਾਤ ਸ੍ਰੀ ਗੁਰ ਪ੍ਰਤਾਪ ਸੂਰਜ ਤੋਂ ੭੩ ਵਰ੍ਹੇ ਪਹਿਲੋਂ ਦੀ ਲਿਖੀ ਹੋਈ; ਉਂਞ ਇਹ ਰਚਨਾਂ ੧੮੩੦-੩੩ ਦੇ ਲਗ ਪਗ ਦੀ ਹੈ। ਇਸ ਵਿਚ ਕੌਲਾਂ ਜੀ ਦਾ ਪ੍ਰਸੰਗ ਨਹੀਂ ਹੈ। ਵਾਰਤਕ ਮਹਿਮਾ ਪ੍ਰਕਾਸ਼ ੧੭੯੮ ਬਿ: ਦੀ ਰਚਨਾ ਹੈ, ਉਸ ਵਿਚ ਬੀ ਇਹ ਪ੍ਰਸੰਗ ਨਹੀਂ ਹੈ। ਗੁਰ ਬਿਲਾਸ ਛੇਵੀਂ ਪਾਤਸ਼ਾਹੀ ਵਿਚ ਪ੍ਰਸੰਗ ਰਤਾ ਰਤਾ ਫ਼ਰਕ ਨਾਲ ਹੈ, ਪਰ ਇਸ ਗੁਰ ਬਿਲਾਸ ਦੇ ਰਚਨ ਦਾ ਸਮਾਂ ਮਹਾਰਾਜਾ ਸ਼ੇਰ ਸਿੰਘ ਦਾ ਸਮਾਂ ਖਿਆਲ ਕੀਤਾ ਜਾ ਰਿਹਾ ਹੈ, ਇਹ ਸਮਾਂ ਸੂਰਜ ਪ੍ਰਕਾਸ਼ ਦੀ ਸਮਾਪਤੀ ਦੇ ਨਾਲ ਹੀ ਜਾ ਢੁੱਕਦਾ ਹੈ। ਪੰਜ ਸੌ ਸਾਖੀ ਦੀ ਪੋਥੀ ਬੜੀ ਖੋਜ ਕਰਨ ਤੇ ਬੀ ਸਾਨੂੰ ਅਜੇ ਤਕ ਨਹੀਂ ਮਿਲੀ।

ਸਭ ਤੋਂ ਪੁਰਾਤਨ ਲੇਖਕ ਭਾਈ ਗੁਰਦਾਸ ਜੀ ਹਨ ਜੋ ਗੁਰੂ ਜੀ ਦੇ ਸਮੇਂ ਹੋਏ ਹਨ। ਕਵਿ ਸੰਤੋਖ ਸਿੰਘ ਜੀ ਨੇ ਉਹਨਾਂ ਦੀ ਇਕ ਪੌੜੀ (ਵਾਰ ੨੬ ਪੌੜੀ ੨੪) ਗੁਰੂ ਜੀ ਦੇ ਬੀਰ ਰਸੀ ਜੀਵਨ ਪਰ ਲੋਕਾਂ ਦੀਆਂ ਉਸ ਵੇਲੇ ਦੀਆਂ ਸ਼ਿਕਾਇਤਾਂ ਤੇ ਇਤਰਾਜ਼ਾਂ ਦੀ ਦਿਤੀ ਹੈ। ਉਸ ਪੌੜੀ ਵਿਚ ਕੋਈ ਹਰਫ ਯਾ ਪਦ ਇਸ਼ਾਰੇ ਮਾਤ੍ਰ ਐਸਾ ਨਹੀਂ ਜਿਸ ਤੋਂ ਕੌਲਾਂ ਜੀ, ਯਾ ਉਹਨਾਂ ਕਰਕੇ ਕਿਸੇ ਉਲਾਂਭੇ ਦਾ ਇਸ਼ਾਰਾ ਹੋਵੇ ਯਾ ਸਪਸ਼ਟ ਉਲਾਂਭੇ ਦਾ ਵਰਣਨ ਹੋਵੇ। ਜੇ ਕੌਲਾਂ ਜੀ ਦੀ ਸਾਖੀ—ਜਿਵੇਂ ਇਥੇ ਦਿੱਤੀ ਹੈ—ਹੋਈ ਹੁੰਦੀ ਤਾਂ ਇਸ ਪੌੜੀ ਵਿਚ ਜ਼ਿਕਰ ਜ਼ਰੂਰ ਹੁੰਦਾ। ਬਾਹਰ ਦੇ ਲਿਖੇ ਫਾਰਸੀ ਲੇਖਕਾਂ ਦੀ ਸਾਰੀ ਖੋਜ ਦਾ ਅਵਸਰ ਇਸ ਵੇਲੇ ਅਸਾਂ ਪਾਸ ਨਹੀਂ, ਪਰ ਦਬਿਸਤਾਨਿ ਮਜ਼ਾਹਬ ਛੇਵੇਂ ਸਤਿਗੁਰਾਂ ਦੇ ਸਮੇਂ ਲਿਖੀ ਗਈ ਹੈ, ਕਿਉਂਕਿ ਲੇਖਕ ਇਕ ਥਾਵੇਂ ਲਿਖਦਾ ਹੈ ਕਿ "ਮੈਂ ਗੁਰੂ ਹਰਿਗੋਬਿੰਦ ਜੀ ਦੀ ਜ਼ਬਾਨੀ ਇਹ ਗੱਲ ਸੁਣੀ ਹੈ।" ਇਹ ਲੇਖਕ ਕੌਲਾਂ ਜੀ ਦਾ ਜ਼ਿਕਰ ਨਹੀਂ ਕਰਦਾ; ਉਂਞ ਉਸ ਨੇ ਹੋਰ ਕਈ ਪ੍ਰਸੰਗ ਗੁਰੂ ਸਾਹਿਬਾਂ ਬਾਬਤ ਲਿਖੇ ਹਨ।

ਭਾਈ ਸੰਤੋਖ ਜੀ ਨੇ ਜੋ ਕੁਛ ਲਿਖਿਆ ਹੈ, ਉਸੇ ਨੂੰ ਖੋਜ ਕੇ ਪੜ੍ਹਿਆ ਜਾਵੇ ਤਾਂ ਇਸ ਸਿੱਧਾਂਤ ਤੇ ਪਹੁੰਚੀ ਦਾ ਹੈ ਕਿ ਕੌਲਾਂ ਕੱਲਯਾਨ ਵਾਸਤੇ ਆਈ ਤੇ ਸਦਗਤੀ ਨੂੰ ਪ੍ਰਾਪਤ ਹੋਈ। ਜਥਾ—(੧) ਕੌਲਾਂ ਜੀ ਦੇ ਮਰਨ ਆਦਿਕ ਦੀ ਦਰਖਾਸਤ ਵਾਲੀ ਪੌੜ੍ਹੀ ਦੇ ਜਵਾਬ ਵਿਚ ਗੁਰੂ ਜੀ

ਨੇ ਲਿਖਿਆ ਹੈ:—'ਜੋ ਜਹਾਜ ਚਢ ਗਏ ਹਮਾਰੇ। ਦੀਨ ਦੁਨੀ ਹਮ ਤਿਸ ਰਖਵਾਰੇ। ਬਿਨਾ ਜਹਾਜ ਚਢੇ ਨਹਿੰ ਢਾਲੀ। ਬਡ ਪੁਰਸ਼ਨ ਕੀ ਹੈ ਅਸ ਚਾਲੀ'। [ਰਾਸਿ ੫ ਅੰਸੂ ੧੯ ਅੰਕ ੨੯, ੩੦]। ਜਿਸ ਦੇ ਉੱਤਰ ਵਿਚ ਕੌਲਾਂ ਲਿਖਦੀ ਹੈ:—'ਸੁਨੀਅਹਿ ਗੁਰੂ ਗਰੀਬ ਨਿਵਾਜੂ। ਮੈਂ ਤਨ ਮਨ ਤੇ ਚਢੀ ਜਹਾਜੂ'। [ਰਾਸਿ ੫, ਅੰਸੂ ੧੯ ਅੰਕ ੩੨] ਸਿੱਖੀ ਬੋਲ ਚਾਲ ਵਿਚ ਜਹਾਜ਼ ਚੜ੍ਹਨ ਦੇ ਅਰਥ ਹਨ ਸਿਖ ਧਰਮ ਨੂੰ ਧਾਰਨ ਕਰ ਲੈਣਾ। (੨) ਭਾਈ ਬੁੱਢਾ ਜੀ ਨੂੰ ਜਦ ਗੁਰੂ ਜੀ ਕੌਲਾਂ ਨੂੰ ਲਿਆਉਣੇ ਸੰਕੇਤ ਦੱਸਦੇ ਹਨ ਤਾਂ ਭਾਈ ਬੁੱਢਾ ਜੀ ਕਹਿੰਦੇ ਹਨ ਕਿ ਉਹ ਪਿਛਲੇ ਜਨਮ ਦੀ ਬੜੀ ਤਪੱਸੁਨੀ ਹੈ, ਉਸ ਨੇ ਬ੍ਰਤ ਧਾਰੇ ਤੇ ਘਾਲ ਕੀਤੀ ਹੈ, ਇਹ ਉਸ ਦੇ ਧਰਮ ਅਨੁਰਾਗਨਿ ਤੇ ਅਧਿਕਾਰੀ ਜੱਗਯਾਸੂ ਹੋਣ ਦਾ ਸਬੂਤ ਹੈ, ਯਥਾ:—'ਚਿਰੰਕਾਲ ਕੀ ਤਪ ਕੇ ਤਪਤਿ। ਅਬਿ ਭੀ ਹ੍ਵੈ ਨ ਆਪ ਕੋ ਪ੍ਰਾਪਤ ?॥ ੧੬ ॥ ਕਿਸੂ ਦੇਸ਼ ਤੇ ਤਨ ਤੁਰਕਾਨੀ। ਤਊ ਘਾਲ ਤੇ ਉਚਿਤੇ ਜਾਨੀ। ਚੰਦ੍ਰਾਇਣ ਆਦਿਕ ਬ੍ਰਤ ਧਰੇ। ਕਸ਼ਟ ਅਨਿਕ ਤਨ ਸਹਿਬੋ ਕਰੇ' ॥ ੧੭॥ [ਰਾਸ ੫ ਅੰਸੂ ੧੮]। (੩) ਫਿਰ ਕੌਲਾਂ ਆਪ ਆਪਣੇ ਪਿਤਾ ਦੀ ਝਿੜਕ ਦੇ ਜਵਾਬ ਵਿਚ ਕਹਿੰਦੀ ਹੈ:—ਮੈਂ ਤੋ ਤਰੀ ਪਰੀ ਸ਼ਰਨਾਈ। ਨਿਕਸੀ ਨਰਕ ਸੁਰਗ ਮਹੁੰ ਆਈ'। [ਰਾਸ ੫ ਅੰਸੂ ੨੪ ਅੰਕ ੧੫] (੪) ਨਾਨਕ ਮਤੇ ਜਾਣ ਲਗਿਆਂ ਕੌਲਾਂ ਸਤਿਗੁਰਾਂ ਦੇ ਨਿੱਤ ਦਰਸ਼ਨ ਦੀ ਯਾਚਨਾ ਕਰਦੀ ਹੈ ਤਾਂ ਗੁਰੂ ਜੀ ਫੁਰਮਾਉਂਦੇ ਹਨ:—'ਪਾਛਲ ਰਾਤ ਉਠਹੁ ਅਸ਼ਨਾਨਹੁ। ਜਪੁਜੀ ਮੁਖ ਤੇ ਪਾਠ ਬਖਾਨਹੁ। ਭੋਗ ਪਾਇ ਜਬਿ ਸੀਸ ਨਿਵਾਵੈਂ। ਦਰਸ ਹਮਾਰੋ ਤਬਿ ਤੂੰ ਪਾਵੈਂ'। [ਰਾਸਿ ੫ ਅੰਸੂ ੩੧, ਅੰਕ ੨੨]। ਜਿਸ ਦਿਨ ਕੌਲਾਂ ਵਿਆਕੁਲ ਹੋ ਇੰਨੀ ਅੰਤਰ ਮੁਖ ਹੋਈ ਕਿ ਸਮਾਧੀ ਲਗ ਗਈ ਉਸ ਦਿਨ ਗੁਰੂ ਜੀ ਉਸ ਦੀ ਅੰਤ੍ਰੀਵ ਖਿੱਚ ਨੂੰ ਸਹੀ ਕਰਕੇ ਉਸ ਵਲ ਟੁਰਦੇ ਹਨ। ਕਵੀ ਜੀ ਉਸ ਵੇਲੇ ਦੇ ਬਿਰਦ ਨੂੰ ਐਉਂ ਦੱਸਦੇ ਹਨ:—'ਭਗਤ ਵਛਲ ਜੋ ਬਿਰਦ ਉਦਾਰਾ। ਉਰ ਗਾਢੇ ਕਰਿ ਅੰਗੀਕਾਰਾ'। [ਰਾ: ੫ ਅੰਸੂ ੫੨ ਅੰਕ ੩੬]। (੬) ਜਦ ਕੌਲਾਂ ਨੂੰ ਆਪਣਾ ਨਾਮ ਕਾਇਮ ਰੱਖਣ ਦੀ ਮਾਇਆ ਫੁਰਦੀ ਹੈ ਤੇ ਪੁੱਤ੍ਰ ਦੀ ਲੋੜ ਭਾਸਦੀ ਹੈ, ਤਾਂ ਗੁਰੂ ਜੀ ਉਸ ਨੂੰ ਕੌਲਸਰ ਲਾਕੇ ਨਾਮ ਕਾਇਮ ਰਹਿਣੇ ਦੀ ਲੋੜ ਪੂਰੀ ਕਰ ਦੇਂਦੇ ਹਨ ਤੇ ਉਹ ਸੁਖੀ ਹੋ ਜਾਂਦੀ ਹੈ।

ਸਾਰਿਆਂ ਗੁਰੂ ਸਾਹਿਬਾਨ ਦਾ ਇਕ ਪ੍ਰਬਲ ਬਿਰਦ ਰਿਹਾ ਹੈ:—ਜਿੱਥੇ ਕਿ ਕਿਸੇ ਨੇ ਪ੍ਰੀਤਵਾਨ ਹੋਕੇ ਯਾ ਪ੍ਰੇਮਵਸ਼ ਹੋਕੇ ਆਪ ਨੂੰ ਯਾਦ ਕੀਤਾ ਹੈ ਓਥੇ ਹੀ ਅੱਪੜੇ ਹਨ, ਯਾ ਜੋ ਸ਼ਰਨ ਮੰਗੀ ਹੈ ਤਾਂ ਦਿੱਤੀ ਹੈ। ਛੇਵੇਂ ਹੀ ਸਤਿਗੁਰਾਂ ਦਾ ਭਾਈ ਰੂਪੇ ਆਦਿਕਾਂ ਦੇ ਪਹੁੰਚਣਾ, ਭਰੋਲੀ ਸਾਈਂ ਦਾਸ ਨੂੰ ਬਹੁੜਨਾਂ, ਨਾਨਕ ਮਤੇ ਸਾਧੂ ਪਾਸ ਅੱਪੜਨਾ, ਕਸ਼ਮੀਰ ਮਾਈ ਭਾਗਭਰੀ ਦੀ ਖਿੱਚ ਤੇ ਜਾ ਪਹੁੰਚਣਾ, ਕਈ ਪ੍ਰਸੰਗ ਹਨ। ਮਾਈ ਭਾਗਭਰੀ ਦੇ ਪ੍ਰਸੰਗ ਉਤੇ ਕੋਈ ਕਿੰਤੂ ਨਹੀਂ ਕਰਦਾ, ਕਿਉਂਕਿ ਉਹ ਬਿਰਧਾ ਹੈ, ਪਰ ਕੌਲਾਂ ਦੇ ਪ੍ਰਸੰਗ ਤੇ ਇਸ ਕਰਕੇ ਕਿ ਉਹ ਯੁਬਾ ਅਵਸਥਾ ਵਿਚ ਹੈ। ਕਿੰਤੂ ਕਰਨਾ ਸਤਿਗੁਰਾਂ ਦੇ ਬਿਰਦ ਨੂੰ ਨਾ ਸਮਝ ਸਕਣਾ ਹੈ। ਉਹਨਾਂ ਦਾ ਬਿਰਦ ਹੈ ਇਨਸਾਨੀ ਦਿਲ ਦੀ ਪੀੜਾ ਨੂੰ ਹਰਨਾ, ਉੱਚੇ ਸੁਹਣੇ ਪਿਆਰ ਤੇ ਪਿਆਰ ਦੀ ਤੀਖਣਤਾ ਨੂੰ ਸੜ ਉੱਠਣ ਤੋਂ ਬਚਾ ਕੇ ਆਤਮ ਜੀਵਨ ਦੀ ਹੋ ਵਿਚ ਜਿਵਾਲ ਦੇਣਾ। ਇਸ ਬਿਰਦ ਦੇ ਪਾਲਣ ਵਿਚ ਉਹਨਾਂ ਜੁਵਾ ਕਿ ਬ੍ਰਿੱਧ, ਮਨੁੱਖ ਕਿ ਇਸਤ੍ਰੀ

ਭਾਉ ਕਿ ਰੰਕ ਕਿਸੇ ਵਿਚ ਫਰਕ ਨਹੀਂ ਕਰਨਾ। ਇਸ ਬਿਰਦ ਦੀ ਹਰ ਹਾਲ ਵਿਚ ਪਾਲਣਾ ਕਰਨੀ ਉਨ੍ਹਾਂ ਦੀ ਨਿਰਭੈਤਾ ਤੇ ਭਗਤ ਵੱਛਲਤਾ ਦਾ ਕਮਾਲ ਦੱਸਦੀ ਹੈ, ਤੇ ਮਹਾਨ ਆਦਰ ਯੋਗ ਹੈ। ਉਨ੍ਹਾਂ ਦੇ ਐਸੇ ਪ੍ਰਸੰਗਾਂ ਪਰ ਤੰਗ ਤੇ ਮੁਰਦਾਰ ਦਿਲਾਂ ਨੂੰ ਹੀ ਕਿੰਤੂ ਫੁਰਦੇ ਹਨ।

ਫਿਰ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਸ਼ੁਭਾਚਰਣ ਬਾਬਤ ਕਵੀ ਜੀ ਲਿਖਦੇ ਹਨ:—

ਇਹ ਸੁੰਦਰਤਾ ਇਹ ਤਰੁਨਾਈ। ਇਹ ਕਦ, ਇਹ ਬਲ, ਇਹ ਚਤੁਰਾਈ।
ਸਭਕੋ ਪਾਇ ਕਿਯੋ ਮਨ ਬਸ ਮੈ। ਨਹਿਂ ਫੈਰਤਿ ਕਬਹੂੰ ਕਿਸ ਰਸ ਮੈ॥
[ਰਾ: ੫ ਅੰ: ੭-੪੪]

ਪੁਨਾ:—ਬਾਸਹਿਂ ਸਾਗਰ ਮਹਿਂ ਦਿਨ ਰੈਨ। ਪਟ ਪਾਲੋ ਬੀ ਆਲੋ ਹੈ ਨ।
ਕਾਜਰ ਕੋ ਕੋਠਾ ਬਡ ਕਾਰੋ। ਕਰਹਿਂ ਕਾਰ ਬਿਚ ਸੈਂਥ ਸਕਾਰੋ॥੬॥
ਤਊ ਸ਼ਜਾਮਤਾ ਛੂਈ ਨ ਲੇਸ਼। ਉੱਜਲ ਪੌਸ਼ਿਸ਼ ਰਹੇ ਹਮੇਸ਼।
ਜੇਤਿਕ ਮਹਾਂ ਅਜ਼ਮਤੀ ਨਰ ਹੈਂ ਗੁਰਕੋ ਪਿਖਿ ਪਿਖਿ ਬਿਸਮਤਿ ਉਰ ਹੈਂ॥੭॥
ਪਰੇ ਜਗਤ ਬਿਵਹਾਰਨ ਐਸੇ। ਹਰਖ ਸ਼ੋਕ ਉਰ ਫੁਹਸੇ ਨ ਕੈਸੇ॥ [ਰਾ: ੫ ਅੰ: ੫੫]

ਫਿਰ ਕਾਜ਼ੀ ਦੇ ਸ਼ਾਹ ਪਾਸ ਜਾ ਪੁਕਾਰਨ ਤੇ ਵਜ਼ੀਰ ਖਾਂ ਪਾਤਸ਼ਾਹ ਨੂੰ ਕਉਲਾਂ ਦਾ ਹਾਲ ਸੁਣਾਉਂਦਾ ਹੋਇਆ ਦੱਸਦਾ ਹੈ ਕਿ ਗੁਰੂ ਦਾ ਘਰ ਨਿਮਾਣਿਆਂ ਦਾ ਮਾਣ ਹੈ ਤੇ ਉੱਥੇ ਅਨੇਕਾਂ ਹੀ ਨਰ, ਤ੍ਰੀਮਤਾਂ ਪਏ ਰਹਿੰਦੇ ਹਨ, ਜਿਨ੍ਹਾਂ ਨੂੰ ਗੁਰੂ ਜੀ ਦੇ ਅਤੁੱਟ ਲੰਗਰੋਂ ਭੋਜਨ ਤੇ ਬਸਤ੍ਰ ਆਦਿ ਮਿਲਦੇ ਰਹਿੰਦੇ ਹਨ:—

'ਹਜ਼ਰਤੰ ਸੁਨਹੁ ਕਹਾਂ ਕਿਸ ਕਹੀਅਹਿ। ਕਲਜੁਗ ਸਮਾਂ ਕਹਿਰ ਕੋ ਲਹੀਅਹਿ।
ਤਨੁਜਾ ਤਰੁਨ ਕੀਨਿ ਦੁਖਿਆਰੀ। ਕਰਜ਼ੇ ਨਿਕਾਹ ਨ, ਦਿਨ ਪ੍ਰਤਿ ਮਾਰੀ॥੮॥
ਹੁਇ ਲਚਾਰ ਨਿਕਸੀ ਗ੍ਰਿਹ ਛੋਰਿ। ਬਿਚਰਤਿ ਗਈ ਸੁਧਾਸਰ ਓਰਿ।
ਇਸਕੋ ਮਾਰਨ ਤੇ ਡਰਿ ਧਰਿ ਕੈ॥ ਬਸੀ ਤਹਾਂ, ਆਇ ਨ ਮੁਰ ਕਰਿਕੈ॥੯॥

ਸ੍ਰੀ ਗੁਰ ਕੋ ਘੰਰ ਸਦਾ ਕ੍ਰਿਪਾਲ। ਪਰੇ ਅਨੇਕ ਰਹਹਿਂ ਨਰ ਬਾਲ।
ਅੰਨ ਸਭਿਨਿ ਕੋ ਦੇਤੇ ਰਹੈਂ। ਅਸਨ ਬਸਨ ਬਸਹਿ ਜੁ ਤਹਿਂ, ਲਹੈ॥੧੦॥
ਤਿਨ ਪਰ ਕਰਤਿ ਪੁਕਾਰ ਅਜਾਨ। ਜਿਨਹੁ ਦੀਨਿ ਬਡ ਹਜ਼ਰਤ ਪ੍ਰਾਨ।
ਮੀਆਂ ਮੀਰ ਆਦਿ ਜੇ ਪੀਰ। ਜਿਨਤੇ ਅਦਬ ਕਰਹਿਂ ਮਿਲਿ ਤੀਰ॥੧੧॥
[ਰਾਸਿ ੫ ਅੰਸੂ ੨੫]

ਭਾਈ ਸੰਤੋਖ ਸਿੰਘ ਜੀ ਦੇ ਸਮੇਂ ਦੇ ਨੇੜੇ ਤੇੜੇ ਦੇ ਹੋਰ ਲੇਖਕ ਤੇ ਮਗਰਲੇ ਇਤਿਹਾਸਕਾਰਾਂ ਨੇ ਕੌਲਾਂ ਦੇ ਪ੍ਰਸੰਗ ਬਾਬਤ ਜੋ ਕੁਛ ਲਿਖਿਆ ਹੈ ਸੋ ਇਹ ਹੈ:—

(੧) ਸ੍ਰੀ ਗੁਰੂ ਸਿੱਧਾਂਤ ਪਾਰਿਜਾਤ ਗ੍ਰੰਥ ਪੰਡਤ ਹਰਿ ਸਿੰਘ ਜੀ ਕ੍ਰਿਤ ਦੇ ਯਾਰ੍ਹਵੇਂ ਵਿਸ਼੍ਰਾਮ ਵਿਚੋ ਇਉਂ ਲਿਖਿਆ ਹੈ:—

ਪ੍ਰੇਖਤਾਥ ਤਥਾ ਦਾਸੀ ਗਣੇਚਾਸਤੇ ਦਿਵਾਕਰੇ।
ਸ਼੍ਰਾਵਤੈਚ ਤਯਾ ਵ੍ਰਤੰ ਪ੍ਰਾਹ ਏਵਸ ਤਦੁੱਤਰਮ੍॥੯੩॥

ਭਾਵ:—ਸ੍ਰੀ ਸਤਿਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਸ੍ਵਰੂਪ ਦਾ ਦਰਸ਼ਨ ਕਰਕੇ ਜਦ ਕਾਜ਼ੀ ਦੀ ਪੁੱਤ੍ਰੀ ਨੂੰ ਸ਼ਰਧਾ ਹੋ ਆਈ ਤਦ ਉਸ ਨੇ ਆਪਣੀ ਗੋਲੀ ਭੇਜੀ ਜੋ ਸੰਧਿਆ ਵੇਲੇ ਗੁਰੂ ਜੀ ਪਾਸ

ਪੁੱਜੀ ਤੇ (ਕੌਲਾਂ ਵਲੋਂ ਸ਼ਰਧਾ ਭਾਵ ਦੀ ਗਲ ਸੁਣਾਈ)। ਉਸ ਦਾ ਹਾਲ ਸੁਣਕੇ (ਸਤਿਗੁਰੂ) ਦੇਵ ਜੀ ਨੇ ਉਤਰ ਦਿੱਤਾ ਕਿ ਜੇ ਉਹ ਆਵਨਾ ਚਾਹੁੰਦੀ ਹੈ ਤਾਂ ਉਸ ਨੂੰ ਜਾਕੇ ਕਹੋ ਕਿ:—

ਭੋਗ ਵਾਂਛਾ ਨਾ-ਦੇਦ ਅਸਤਿ ਤਦਾ ਗਛੇਤ ਨ ਸਿਸ਼ਜ:
ਇਦੰ ਸ੍ਰੁਤਵਾ ਗਤਾ ਦਾਸੀ ਪੁਨ: ਸ਼ੀਘ੍ਰੰ ਸਮਾਗਤਾ॥ ੯੪॥

ਭਾਵ:—ਜੇ ਉਸ ਨੂੰ (ਕਾਮੱ) ਭੋਗ ਦੀ ਇੱਛਾ ਨਹੀਂ ਤਾਂ (ਪਰਮਾਰਥੀ) ਸ਼ਰਧਾ ਸਮੇਤ ਆਵਨ ਵਿਚ ਕੋਈ ਰੋਕ ਨਹੀਂ। ਇਹ ਗਲ ਸੁਣਕੇ ਦਾਸੀ ਗਈ (ਤੇ ਉਸ ਨੇ ਉਸਨੂੰ ਜਾ ਗਲ ਸੁਣਾਈ ਤੇ ਇਹ ਉਤਰ ਲੈਕੇ) ਛੇਤੀ ਵਾਪਸ ਆਈ ਕਿ:—

ਪ੍ਰਾਹ ਦੇਵੰ ਨ ਭੋਗੇਛਾ ਦਰਸ਼ਨੇ ਛੇਵ ਵਰਤਤੇ।
ਪ੍ਰਭੋ ਤਸਜਾ: ਤ੍ਵਯਾ ਸਾਕੰ ਸਾ ਗਮਿਸ਼ਜਤਿ ਸਤਪੁਰਮ੍॥ ੯੫॥

ਭਾਵ:—(ਕੌਲਾਂ ਜੀ ਦੀ ਗੋਲੀ ਨੇ) ਕਿਹਾ, ਹੇ ਦੇਵ ਉਸਨੂੰ ਕਾਮਭੋਗ ਦੀ ਮਲੀਨ ਇੱਛਾ ਨਹੀਂ, ਉਸਨੂੰ ਆਪ ਜੀ ਦੇ ਦਰਸ਼ਨ ਦੀ ਹੀ ਕੇਵਲ ਇੱਛਾ ਹੈ। ਹੇ ਪ੍ਰਭੋ ਉਹ (ਕੌਲਾਂ ਜੀ) ਤੁਸਾਡੇ ਨਾਲ ਸ੍ਰੀ ਅੰਮ੍ਰਿਤਸਰ ਜੀ ਜਾਣਾ ਚਾਹੁੰਦੀ ਹੈ।

ਉਪ੍ਰੋਕਤਿ ਸ਼ਲੋਕਾਂ ਤੋਂ ਪਹਿਲੇ ਇਹ ਪ੍ਰਸੰਗ ਹੈ ਕਿ ਕੌਲਾਂ ਦੇਵ ਲੋਕ ਵਿਚ ਉਰਵਸ਼ੀ ਨਾਮ੍ਰ ਅਪੱਸਰਾਂ ਸੀ ਤੇ ਕਪਿਲਮੁਨੀ ਦੇ ਸ੍ਰਾਪ ਕਰਕੇ ਯਵਨਾਂ ਦੇ ਘਰ ਪੈਦਾ ਹੋਈ ਸੀ। ਇਸੇ ਪੋਥੀ ਵਿਚ ਕੌਲਾਂ ਜੀ ਦੇ ਅੰਤ ਕਾਲ ਵੇਲੇ ਕੌਲਾਂ ਦੇ ਮੁਖੋਂ ਇਹੋ ਕਥਨ ਦਿੱਤਾ ਹੈ, ਯਥਾ:—

ਕੌਲੋ ਵਾਚ—ਅੰਤਕਾਲੇ ਮਯਾ ਦ੍ਰਿਸ਼੍ਟੰ ਸ੍ਰੀ ਮਤਾਂ ਪਦ ਪੁਸ਼ਕਰਮ।
ਅਤੋ ਜਾਨੇ ਕ੍ਰਿਪਾ ਸਿੰਧੋ ਮੁਨੇ: ਸ਼ਾਪੇ ਵਰਾਯਤੇ॥ [੧੭ ਵਿਸ੍ਰਾਮ, ਸ਼ਲੋਕ ੧੯੪

ਭਾਵ:—ਸ੍ਰੀ ਯੁਤ (ਸਤਿਗੁਰੂ ਜੀਓ!) ਮੈਂ ਅੰਤ ਵੇਲੇ ਆਪ ਜੀ ਦੇ ਚਰਨ ਕਵਲ ਵੇਖੇ ਹਨ, ਇਸ ਲਈ ਮੈਂ ਹੁਣ ਜਾਣ ਲੀਤਾ ਹੈ ਕਿ (ਕਪਿਲ ਮੁਨੀ ਦੇ) ਸ੍ਰਾਪ ਦਾ ਅੰਤ ਹੋ ਗਿਆ ਹੈ।

ਇਦੰਚੋਕਤਾ ਗਤਾ ਦੇਵੀ ਨਿਜੇ ਰੂਪੰ ਸਨਾਤਨਮ। [੧੯੫ ਸ਼ਲੋਕ ਦਾ ਪੂਰਬਾਰਧ

ਭਾਵ:—ਇਹ ਕਹਿਕੇ ਉਹ ਦੇਵੀ ਆਪਣੇ ਆਦਿ ਨਿਜ ਰੂਪ ਨੂੰ ਪ੍ਰਾਪਤ ਹੋ ਗਈ।

(੨) ਇਤਿਹਾਸ ਗੁਰੂ ਖਾਲਸਾ (ਹਿੰਦੀ) ਦੇ ਕਰਤਾ ਸਾਧੂ ਸ੍ਰੀ ਗੋਬਿੰਦ ਸਿੰਘ ਜੀ ਕਉਲਾਂ ਬਾਬਤ ਐਉਂ ਲਿਖਦੇ ਹਨ:—

"ਰੁਸਤਮ ਨਾਮਕ ਕਾਜ਼ੀ ਕੇ ਘਰ ਮੇਂ ਏਕ ਕੌਲਾਂ ਨਾਮਕ ਪੁੱਤ੍ਰੀ ਫਕੀਰ ਮੀਆਂ ਮੀਰ ਕੀ ਮੁਰੀਦ (ਸ਼ਿਸ਼) ਥੀ, ਵਹੁ ਅਤਿ ਸੁੰਦਰੀ ਹੋਨੇ ਪਰ ਭੀ ਬਹੁਤ ਹੀ ਸੁਸ਼ੀਲਾ ਤਥਾ ਲੱਜਾਵਤੀ ਥੀ, ਛੋਟੇਪਨ ਹੀ ਸੇ ਉਸਨੇ ਪਰਮੇਸ੍ਵਰ ਕੇ ਭਜਨ ਸਿਮਰਨ ਫਕੀਰੋਂ ਕੀ ਸੁਹਬਤ ਮੇਂ ਅਪਨੇ ਮਨ ਕੋ ਪਰਵਿਰਤ ਕਰ ਰਖਾ ਥਾ, ਯੁਵਤੀ ਹੋ-ਕਰ ਭੀ ਉਸ ਨੇ ਅਪਨਾ ਵਿਵਾਹ ਕਰਨੇ ਸੇ. ਪਿਤਾ ਮਾਤਾ ਕੋ ਇਨਕਾਰ ਕੀਆ ਥਾ ਔਰ ਘਰ ਮੇਂ ਭੀ ਏਕ ਇਕਾਂਤਿ ਸਥਲ ਮੇਂ ਪ੍ਰਤਿ ਛਿਣ ਨਿਵਾਸ ਕਰਾ ਕਰਤੀ ਥੀ। ਜਬ ਕਭੀ ਬਾਹਰ ਜਾਤੀ ਤੌਂ ਅਪਣੇ ਗੁਰੂ ਮੀਆਂ ਮੀਰ ਫਕੀਰ ਕੇ ਦਰਸ਼ਨ ਹੀ ਕੋ ਜਾਤੀ ਅਨਯਥਾ ਘਰ ਸੇ ਬਾਹਰ ਪਾਉਂ ਭੀ ਨਾ ਨਿਕਾਲਤੀ ਥੀ। ਉਸ ਨੇ ਬਹੁਤ ਬਾਰ ਮੀਆਂ ਮੀਰ ਜੀ ਕੀ ਮਜਲਿਸ ਮੇਂ ਮੀਆਂ ਮੀਰ ਜੀ ਕੇ ਮੁਖ ਸੇ ਤਥਾ ਔਰ ਔਛੇ ਔਛੇ ਫਕੀਰੋਂ ਕੇ ਮੁਖ ਸੇ ਸ੍ਰੀ ਗੁਰੂ ਹਰ ਗੋਵਿੰਦ ਜੀ ਕੀ ਅਨੇਕ ਤਰ੍ਹਾਂ ਕੀ ਪ੍ਰਸ਼ੰਸਾ

ਸੁਣੀ ਥੀ ਵੈਸੇ ਹੀ ਕਭੀ ਕਭੀ ਅਪਨੀ ਮਜਲਿਸ ਮੇਂ ਭੀ ਕਰਤੀ। ਇਸ ਕਾ ਪਿਤਾ ਕਾਜ਼ੀ ਤੋ ਪ੍ਰਥਮ ਹੀ ਇਸ ਕੇ ਵਿਵਾਹ ਨਾ ਕਰਵਾਨੇ ਸੇ ਤਥਾ ਇਸ ਕੇ ਫਕੀਰੋਂ ਕੀ ਸੰਗਤ ਮੇਂ ਰਹਿਨੇ ਸੇ ਇਸ ਪਰ ਪੂਰਨ ਰੂਪ ਸੇ ਅਪ੍ਰਸੰਨ ਥਾ। ਜਬ ਇਸ ਕੇ ਮੁਖ ਸੇ ਕਾਜ਼ੀ ਨੇ ਗੁਰੂ ਹਰਿ-ਗੋਬਿੰਦ ਜੀ ਕੀ ਸ਼ਲਾਘਾ ਸੁਨੀ ਤੋ ਕ੍ਰੁੱਧ ਹੋ ਕਰ ਕਹਿਨੇ ਲਗਾ ਕਿ 'ਏ ਕਾਫਰੇ! ਤੂੰ... ... ਕੀ ਤਾਰੀਫ ਕਰਤੀ ਹੈ ਔਰ ਸ਼ਰਅ ਮੁਹੰਮਦੀ ਕੋ ਨਹੀਂ ਮਾਨਤੀ ਹੈ ਕਿ ਜਿਸ ਮੇਂ ਹਿੰਦੂ ਕਾਫਰ ਕੀ ਤਾਰੀਫ (ਸ਼ਲਾਘਾ) ਕਰਨੇ ਵਾਲੇ ਕੋ ਹੁਕਮ ਕਤਲ ਹੈ'। ਕੌਲਾਂ ਨੇ ਜਵਾਬ ਦੀਆ ਕਿ 'ਬਾਪ ਜੀ! ਸ਼ਰਆ ਮੁਹੰਮਦੀ ਫਕੀਰੋਂ ਕੇ ਲੀਏ ਯਾ ਮੇਰੇ ਲੀਏ ਨਹੀਂ ਹੈ ਕਿੰਤੂ ਮੂਰਖੋਂ ਕੇ ਲੀਏ ਹੈ, ਜੋ ਸਿਵਾਏ ਸ਼ਰਅ ਕੇ ਦੂਸਰਾ ਕੁਛ ਜਾਨਤੇ ਮਾਨਤੇ ਹੀ ਨਹੀਂ, ਔਰ ਫਕੀਰ ਤੋ ਖੁਦਾ ਕੇ ਬੰਦੇ ਹੈਂ, ਇਨ ਕੀ ਖੁਦਾ ਮਾਨਤਾ ਹੈ ਜੈਸਾ ਚਾਹੇਂ ਕਰੇਂ ਇਨ ਕੋ ਸ਼ਰਆ ਮੁਹੰਮਦੀ ਸੇ ਕਿਆ ਕਾਮ ਹੈ'। ਇੱਤਯਾਦਿ ਪੁੱਤ੍ਰੀ ਕੇ ਜਵਾਬ ਸੁਨ ਕਰ ਕਾਜ਼ੀ ਸਾਹਿਬ ਕੇ ਹਿਰਦੇ ਮੇਂ ਅਗਨ ਜਲ ਉਠੀ ਔਰ ਉਸੀ ਦਿਨ ਦੂਸਰੇ ਕਾਜ਼ੀਓਂ ਸੇ ਮਿਲ ਕਰ ਅਪਨੀ ਪੁੱਤ੍ਰੀ ਕੌਲਾਂ ਕੋ ਸ਼ਰਆ ਕੇ ਬਾਹਰ ਬਰਤਾਵ ਕਰਨੇ ਕੇ ਅਪਰਾਧ ਮੇਂ ਹੁਕਮ ਕਤਲ ਨਿਕਾਲਾ। ਕੌਲਾਂ ਕੀ ਮਾਤਾ ਨੇ ਇਸ ਵਾਰਤਾ ਕੋ ਸੁਨ ਕਰ ਕੌਲਾਂ ਕੋ ਤਥਾ ਪੀਰ ਮੀਆਂ ਮੀਰ ਕੋ ਭੀ ਇਸ ਵਾਰਤਾ ਸੇ ਪਰਿ-ਚਿਤ ਕੀਆ, ਜਿਸ ਪਰ ਮੀਆਂ ਮੀਰ ਨੇ ਕੌਲਾਂ ਕੋ ਕਹਾ ਕਿ 'ਯਹਾਂ ਪਰ ਕੋਈ ਉਪਾਉ ਤੇਰੇ ਬਚਨੇ ਕਾ ਪ੍ਰਤੀਤ ਨਹੀਂ ਹੋਤਾ, ਹਜ਼ਰਤ ਮਨਸੂਰ ਕੀ ਤਰ੍ਹਾਂ ਇਨ ਜ਼ਾਲਿਮ ਲੋਗੋਂ ਕੇ ਹਾਥ ਸੇ ਕਤਲ ਕਰੀ ਜਾਏਗੀ, ਇਸ ਸੇ ਅੱਛਾ ਹੋਵੇ ਜੋ ਤੂੰ ਅਭੀ ਸ਼ਰਣ ਪਾਲਕ ਗੁਰੂ ਹਰਿਗੋਵਿੰਦ ਜੀ ਕੇ ਪਾਸ ਅੰਮ੍ਰਿਤਸਰ ਮੇਂ ਚਲੀ ਜਾਵੇ, ਇਸ ਕਾਲ ਮੇਂ ਸਿਵਾਇ ਉਨਕੇ ਤੇਰੀ ਜਾਨ ਕੇ ਬਚਾਨੇ ਵਾਲਾ ਔਰ ਦੂਸਰਾ ਨਹੀਂ ਹੈ'। ਕੌਲਾਂ ਨੇ ਅਪਨੇ ਗੁਰੂ ਕਾ ਕਹਾ ਉਚਿਤ ਸਮਝਾ ਉਸੀ ਵਕਤ ਬੰਧ ਬਨਾ ਕਰ ਇਕ ਅਪਨੇ ਗੁਰ ਭਾਈ ਕੋ ਸਾਥ ਲੇ ਕਰ ਸ਼ਹਿਰ ਅੰਮ੍ਰਿਤਸਰ ਕੋ ਰਵਾਨਾ ਹੁਈ। ਵਹਾਂ ਪਰ ਮੀਆਂ ਮੀਰ ਜੀ ਕੀ ਪਹਿਚਾਨ ਸੇ ਸ੍ਰੀ ਗੁਰੂ ਹਰਿਗੋਬਿੰਦ ਜੀ ਕੀ ਸ਼ਰਣ ਮੇਂ ਨਿਵਾਸ ਕਰਨੇ ਲਗੀ। ਕਾਜ਼ੀ ਸਾਹਿਬ ਨੇ ਭੀ ਪੀਛੇ ਸੇ ਸੁਨ ਲੀਆ, ਵੁਹ ਲੇਨੇ ਕੇ ਵਾਸਤੇ ਅੰਮ੍ਰਿਤਸਰ ਗਿਆ ਪ੍ਰੰਤੂ ਕਤਲ ਤੋ ਭੀਤ ਕੌਲਾਂ ਨੇ ਸਰਵਥਾ ਜਾਨਾ ਨਹੀਂ ਚਾਹਾ। ਸ੍ਰੀ ਗੁਰੂ ਜੀ ਨੇ ਉਸ ਕੇ ਨਿਵਾਸ ਕੇ ਲੀਏ ਏਕ ਪ੍ਰਿਥਕ ਮੰਦਿਰ ਬਨਵਾਇਆ। ਔਰ ਕਹਾ ਕਿ 'ਜੈਸੇ ਤੁਮਾਰੀ ਇੱਛਾ ਹੋ ਅਪਨਾ ਜੀਵਨ ਪੂਰਾ ਕਰੋ'। ਉਸ ਕੀ ਪ੍ਰਤੀਛਿਣ ਪਰਮੇਸ਼ੁਰ ਪਰਾਇਣਤਾ ਦੇਖ ਕਰ ਸ੍ਰੀ ਗੁਰੂ ਜੀ ਉਸ ਪਰ ਵਿਸ਼ੇਖ ਪ੍ਰਸੰਨ ਰਹਿਤੇ ਔਰ ਹਰ ਤਰ੍ਹਾਂ ਕੀ ਉਸ ਕੀ ਖਾਤਰੀ ਰਖਤੇ। ਕੁਛ ਸਮਯ ਐਸੇ ਹੀ ਬਯਤੀਤ ਹੂਆ ਤੋ ਏਕ ਦਿਨ ਕੌਲਾਂ ਨੇ ਅਪਨੇ ਸਭੀ ਆਭੂਖਣ ਤਥਾ ਕੁਛ ਨਕਦੀ ਜੋ ਕਿ ਉਸ ਕੀ ਮਾਤਾ ਨੇ ਉਸ ਕੋ ਦਿਯੇ ਥੇ ਇਕੱਤ੍ਰ ਕਰਕੇ ਸ੍ਰੀ ਗੁਰੂ ਹਰਿ ਗੋਬਿੰਦ ਜੀ ਕੇ ਆਗੇ ਰਖ ਦੀਆ ਔਰ ਹਾਥ ਜੋੜ ਕੇ ਕਹਾ ਕਿ 'ਦੀਨ ਬੰਧੋ ਇਸ ਮੇਰੇ ਪੈਸੇ ਕੋ ਕਿਸੀ ਐਸੇ ਧਰਮ ਕਾਰਯ ਮੇਂ ਲਗਾ ਦੀਜੀਏ ਜਿਸ ਮੇਂ ਕੁਛ ਕਾਲ ਮੇਰਾ ਨਾਮ ਇਸ ਸੰਸਾਰ ਪਰ ਰਹਿ ਜਾਏ'। ਸ੍ਰੀ ਗੁਰੂ ਜੀ ਨੇ ਉਸ ਧਨ ਸੇ ਉਸੀ ਕੇ ਨਾਮ ਕਾ ਏਕ ਤਾਲਾਬ ਖੁਦਾ ਦੀਆ ਜੋ ਕਿ ਅਬ ਤਕ ਮਹਾਂ ਪ੍ਰੱਖ੍ਯਾਤ ਪਰਮ ਪਵਿੱਤ੍ਰ ਅੰਮ੍ਰਿਤਸਰ ਸ਼ਹਿਰ ਮੇਂ ਕੌਲਸਰ ਕੇ ਨਾਮ ਸੇ ਪ੍ਰਸਿੱਧ ਹੈ"।

[ [illegible]

(੩) ਸਭ ਤੋਂ ਅਖੀਰਲੇ ਲੇਖਕ ਬਦੇਸ਼ੀ ਤੇ ਅਨਜ ਭਾਸ਼ਾ ਵਿਚ ਲਿਖਣ ਵਾਲੇ ਮਿ: ਐਮ. ਏ. ਮੈਕਾਲਫ ਹਨ, ਓਹਨਾਂ ਨੇ ਬੀ ਇਤਿਹਾਸ ਗੁਰੂ ਖਾਲਸਾ ਵਾਲੀ ਵਾਰਤਾ ਨੂੰ ਠੀਕ ਮੰਨਿਆ ਹੈ ਤੇ ਇਸੇ ਦਾ ਭਾਵ ਆਪਣੀ ਪੁਸਤਕ ਜਿਲਦ ਚਉਥੀ ਸਫਾ ੪੩ ਤੇ ੪੪ ਤੇ ਦਿਤਾ ਹੈ।

(੪) ਰਾਏ ਸਾਹਿਬ ਲਾਲਾ ਕਨ੍ਹੀਯਾ ਲਾਲ ਜੀ ਆਪਣੀ ਤਾਰੀਖੇ ਪੰਜਾਬ (ਉਰਦੂ) ਵਿਚ ਇਸ ਪ੍ਰਕਾਰ ਲਿਖਦੇ ਹਨ:-

"ਕੌਲਾਂ *ਨਾਮ ਕਾਜ਼ੀ ਕੀ ਲੜਕੀ ਗੁਰੂ ਜੀ ਕੇ ਜਮਾਲੇ ਬਾ ਕਮਾਲ ਪਰ ਸ਼ੇਫਤਾ ਹੋ ਗਈ ਔਰ ਗੁਰੂ ਜੀ ਕੇ ਸਾਥ ਅੰਮ੍ਰਿਤਸਰ ਆ ਗਈ, ਉਸ ਕੀ ਦਰਖਾਸਤ ਅਗਰਚਿਹ ਔਰ ਥੀ ਮਗਰ ਗੁਰੂ ਜੀ ਨੇ ਕਹਾ ਕਿ ਤੁਮ ਗੈਰ ਖ਼ਿਆਲ ਦਿਲ ਮੇਂ ਨਾ ਕਰੋ ਹਮਾਰੀ ਗੁਰਿਆਈ ਕੇ ਖਾਨਦਾਨ ਮੇਂ ਪਹਿਲੇ ਗੁਰੂ ਜੀ ਸੇ ਲੇਕਰ ਆਜ ਤਕ ਮੁਬਾਸ਼ਰਤ ਮਨ੍ਹਾ ਹੈ।" [ਸਫਾ ੩੦

(੫) ਭਾਈ ਗਿਆਨ ਸਿੰਘ ਜੀ ਤ੍ਵਾਰੀਖ ਖਾਲਸਾ ਵਿਚ ਐਉਂ ਲਿਖਦੇ ਹਨ:-

"ਕਾਜ਼ੀ ਦੀ ਬੇਟੀ ਕੌਲਾਂ ਭੀ ਅਜੇਹੀ ਪ੍ਰੇਮਣ ਹੋਈ ਕਿ ਉਹ ਰੋਜ਼ ਮੀਆਂਮੀਰ ਦੀ ਸੰਗਤ ਵਿਚ ਆਯਾ ਕਰੇ ਅਤੇ ਬਹੁਤ ਸਾਰੀ ਬਾਣੀ ਗੁਰੂ ਜੀ ਦੀ ਉਸ ਨੇ ਯਾਦ ਕਰ ਲਈ ਜਿਸ ਨੂੰ ਹਰ ਵੇਲੇ ਪੜ੍ਹਨ ਲਗੀ। ਕੌਲਾਂ ਦਾ ਬਾਪ ਕਾਜ਼ੀ ਜੋ ਗੁਰੂ ਜੀ ਨਾਲ ਘੋੜੇ ਦੀ ਕੀਮਤ ਲੈਣ ਬਦਲੇ ਲੜ ਪਿਆ ਹੋਯਾ ਸੀ ਤੇ ਦੂਸਰੀ ਜਵਾਨ ਲੜਕੀ ੨੦ ਬਰਸ ਦੀ ਨੂੰ ਮੀਆਂ ਮੀਰ ਤੇ ਗੁਰੂ ਸਾਹਿਬ ਦੀ ਮਜਲਸ ਵਿਚ ਜਾਂਦਿਆਂ ਦੇਖਕੇ ਵਧੇਰੇ ਖਿਝਿਆ, ਤੇ ਸਭ ਤੋਂ ਵਧਕੇ ਏਸ ਗਲੋਂ ਖਿਝਿਆ, ਅਰ ਕੌਲਾਂ ਨੂੰ ਆਖਣ ਲਗਾ ਜੋ ਤੂੰ......ਦੀ ਬਾਣੀ ਨਾ ਪੜ੍ਹਿਆ ਕਰ; ਤਾਂ ਕੌਲਾਂ ਉਸ ਦੇ ਆਖੇ ਨਾ ਲਗੀ ਤੇ ਗੁਰੂ ਜੀ ਦੀ ਬਾਣੀ ਵਧੇਰੇ ਪੜ੍ਹਨ ਲਗੀ। ਓੜਕ ਕਾਜ਼ੀ ਨੇ ਕਿਹਾ ਕਿ ਤੂੰ ਸ਼ਰਾ ਮੁਹੰਮਦੀ ਦੇ ਅਨੁਸਾਰ ਕਤਲ ਕਰਨ ਦੇ ਲਾਇਕ ਹੋਵੇਂਗੀ, ਕਿਉਂਕਿ ਸ਼ਰਾ ਦਾ ਹੁਕਮ ਹੈ ਕਿ ਜੋ ਕੋਈ ਹਿੰਦੂ ਦੀ ਬਾਣੀ ਪੜ੍ਹਦਾ ਹੈ ਉਹ ਕਤਲ ਕਰਨ ਦੇ ਜੋਗ ਹੈ। ਕੁਝ ਚਿਰ ਤਾਂ ਕਾਜ਼ੀ ਨੇ ਬਹੁਤੇਰਾ ਸਮਝਾਇਆ, ਪਰ ਜਦ ਕੌਲਾਂ ਸੱਚਾ ਪਾਸਾ ਛਡਕੇ ਉਸ ਦੀਆਂ ਬਨਾਵਟੀ ਗਲਾਂ ਪਰ ਨਾ ਰੀਝੀ ਤਾਂ ਕਾਜ਼ੀ ਨੇ ਹੋਰਨਾਂ ਕਾਜ਼ੀਆਂ ਪਾਸੋਂ ਕੌਲਾਂ ਦੇ ਮਾਰਨ ਦਾ ਫਤਵਾ ਦਿਵਾ ਦਿਤਾ। ਇਹ ਖਬਰ ਸੁਣਕੇ ਕੌਲਾਂ ਦੀ ਮਾਂ ਨੇ ਧੀ ਦੀ ਜਾਨ ਬਚਾਉਣ ਲਈ ਕਾਜ਼ੀ ਤੋਂ ਚੋਰੀ ਉਸ ਨੂੰ ਮੀਆਂਮੀਰ ਪਾਸ ਭੇਜ ਦਿਤਾ। ਕੌਲਾਂ ਨੇ ਮੀਆਂ ਮੀਰ ਨੂੰ ਜਾਕੇ ਸਾਰਾ ਬ੍ਰਿਤੰਤ ਸੁਣਾਇਆ ਤਾਂ ਮੀਆਂ ਮੀਰ ਨੇ ਆਪਣੇ ਚੇਲੇ ਅਬਦੁਲਾ ਸ਼ਾਹ ਨੂੰ ਕੌਲਾਂ ਨਾਲ ਦੇਕਰ ਗੁਰੂ ਹਰਿ ਗੋਬਿੰਦ ਜੀ ਵਲ ਭੇਜ ਦਿਤਾ ਤੇ ਆਖ ਭੇਜਿਆ ਕਿ ਕੌਲਾਂ ਆਪ ਦੀ ਸ਼ਰਨ ਆਈ ਹੈ, ਏਸ ਦੀ ਜਾਨ ਬਚਾਉਣੀ ਤੁਹਾਡਾ ਤੇ ਸਾਡਾ ਧਰਮ ਹੈ। ਸੋ ਮੈਂ ਤਾਂ ਆਪਣੇ ਪਾਸ

*ਧੀ ਮੁਸਲਮਾਨ ਦਾ ਤੇ ਨਾਮ 'ਕੌਲਾਂ' ਇਸ ਪਰ ਬੀ ਕਈ ਸੋਚਵਾਨ ਹੈਰਾਨ ਹੁੰਦੇ ਹਨ। ਕੌਲਾਂ-ਕਮਲਾ-ਨਾਮ ਮਾਇਆ ਦਾ ਬੀ ਹੈ।

ਰੱਖ ਨਹੀਂ ਸਕਦਾ, ਕਿਉਂਕਿ ਕਾਜ਼ੀਆਂ ਦਾ ਫਤਵਾ ਲਗ ਚੁਕਾ ਹੈ ਤੇ ਮੇਰੇ ਕੋਲੋਂ ਬਾਦਸ਼ਾਹੀ ਆਦਮੀ ਏਸ ਨੂੰ ਲੈ ਜਾਣਗੇ, ਤੇ ਆਪ ਨਾਲ ਸ਼ਾਹ ਦਾ ਭੀ ਕੋਈ ਵੱਸ ਨਹੀਂ ਚੱਲੇਗਾ। ਤਾਂਤੇ ਸ਼ਰਨ ਆਈ ਦੀ ਲੱਜਾ ਰੱਖਕੇ ਇਸ ਦੀ ਜਾਨ ਬਚਾਓ। ਗੁਰੂ ਜੀ ਉਸ ਵੇਲੇ ਅੰਮ੍ਰਿਤਸਰ ਨੂੰ ਤਿਆਰ ਸੇ, ਏਸ ਲਈ ਕੌਲਾਂ ਬੀ ਅਬਦੁਲਾ ਸ਼ਾਹ ਦੇ ਸਮੇਤ ਅੰਮ੍ਰਿਤਸਰ ਹੀ ਆ ਗਈ ਤੇ ਕੌਲਾਂ ਨੇ ਗੁਰੂ ਜੀ ਅੱਗੇ ਘਿਘਿਆਇ ਕੇ ਬੇਨਤੀ ਕੀਤੀ ਕਿ ਗੁਰੂ ਦਾ ਘਰ ਨਿਮਾਣਿਆਂ ਦਾ ਮਾਣ, ਨਿਓਟਿਆਂ ਦੀ ਓਟ ਤੇ ਨਿਆਸਰਿਆਂ ਦਾ ਆਸਰਾ ਹੈ ਸੋ ਮੇਰੀ ਰੱਖਯਾ ਕਰੋ। ਕੌਲਾਂ ਦੇ ਦੀਨ ਬਚਨ ਤੇ ਮੀਆਂ ਮੀਰ ਦਾ ਸੁਨੇਹਾ ਸੁਣਕੇ ਤੇ ਕੌਲਾਂ ਨੂੰ ਕੇਵਲ ਸਤਿਸੰਗ ਦੀ ਪਿਆਰੀ ਤੇ ਗਿਆਨ ਦੀ ਗਾਹਕ ਦੇਖ ਕੇ ਗੁਰੂ ਜੀ ਨੇ ਲੰਗਰੋਂ (ਜਿੱਥੇ ਹੋਰ ਸੈਂਕੜੇ ਗ਼ਰੀਬ ਗੁਰਬਾ ਖਾਂਦੇ ਸੀ) ਰੋਟੀ ਕਪੜਾ ਮਿਲਣ ਦਾ ਹੁਕਮ ਦੇ ਦਿੱਤਾ, ਅਤੇ ਆਪਣੇ ਮਹਿਲਾਂ ਤੋਂ ਕੀ ਸੱਤ ਸੌ ਕਰਵ ਦੀ ਵਿੱਥ ਪਰ ਫੁਲਾਂ ਵਾਲੀ ਢਾਬ ਦੇ ਕਿਨਾਰੇ ਇਕ ਕੋਠਾ ਉਸ ਦੇ ਰਹਿਣ ਲਈ ਦਿੱਤਾ, ਅਤੇ ਧੀਰਜ ਦੇਕੇ ਆਖਿਆ ਹੁਣ ਤੈਨੂੰ ਕੋਈ ਫੜ ਕੇ ਨਹੀਂ ਲੈਜਾ ਸਕਦਾ, ਭਾਵੇਂ ਬਾਦਸ਼ਾਹ ਕਿਉਂ ਨਾ ਚੜ੍ਹ ਆਏ, ਤੂੰ ਨਿਸ਼ੰਗ ਬੇਫਿਕਰ ਹੋਕੇ ਭਜਨ ਕਰਿਆ ਕਰ । ਇਹ ਸੁਣ ਕੇ ਕੌਲਾਂ ਨੂੰ ਧੀਰਜ ਹੋ ਗਿਆ, ਤੇ ਓਥੇ ਬੈਠ ਕੇ ਭਜਨ ਕਰਨ ਲੱਗੀ" ।

[ਹਿੱਸਾ ੧ ਨੰ: ੨ ਪੰਨਾ ੧੯੪ ਤੋਂ ੧੯੯

(੬) ਉਮਦਾਤੁੱਤ੍ਵਾਰੀਖ (ਫ਼ਾਰਸੀ) ਦਫਤਰਿ ਅੱਵਲ ਵਿਚ ਇਉਂ ਲਿਖਿਆ ਹੋਇਆ ਹੈ:—

"ਕਉਲਾਂ ਨਾਮੀ ਕਨੀਜ਼ਕਿ ਕਾਜ਼ੀ ਕਿ ਅਜ਼ ਜ਼ੁਮਰਹਿ ਮੁਅਤਕਿਦਾਂ
ਈਂ ਜੁਨਾਬਿ ਆਲੀ ਬੂਦ, ਮੁਸ਼ਰਿਫ ਗਰਦੀਦ"। [ਪੰਨਾ ੨੭

ਅਰਥਾਤ—ਕਾਜ਼ੀ ਦੀ ਕੌਲਾਂ ਨਾਮ ਦੀ ਕਨੀਜ਼ (ਦਾਸੀ) ਜੋ ਕਿ ਇਨ੍ਹਾਂ ਮਹਾਨ ਵਜਖਤੀ ਭਾਵ ਸ੍ਰੀ ਗੁਰੂ ਹਰਿਗੋਵਿੰਦ ਸਾਹਿਬ ਜੀ ਦੇ ਨਿਹਚਾ ਧਾਰਨ ਵਾਲਿਆਂ ਭਾਵ ਸਿੱਖਾਂ ਦੀ ਸੰਗਤ ਵਿਚੋਂ ਸੀ, ਗੁਰੂ ਜੀ ਦੇ (ਉਪਦੇਸ਼ ਨਾਲ) ਵਡਿਆਈ ਗਈ।

ਗੁਰੂ ਜੀ ਦੇ ਸਮੇਂ ਮਹਾਨ ਪੁਰਖ ਤੇ ਮਹਾਨ ਵਿਦਵਾਨ ਕਵੀ ਤੇ ਲੇਖਕ ਭਾਈ ਗੁਰਦਾਸ ਜੀ ਆਪਣੀ ਅੱਖੀਂ ਵੇਖਕੇ, ਸ੍ਰੀ ਗੁਰੂ ਹਰਿਗੋਬਿੰਦ ਜੀ ਬਾਬਤ ਇੰਵ ਲਿਖਦੇ ਹਨ:—

ਹਰਖਹੁੰ ਸੋਗਹੁੰ ਬਾਹਿਰਾ ਹਰਣ ਭਰਣ ਸਮਰੱਥ ਸਹੰਦਾ।
ਰਸ ਕਸ ਰੂਪ ਨ ਰੇਖ ਵਿੱਚ ਰਾਗ ਰੰਗ ਨਿਰਲੇਪ ਰਹੰਦਾ।
ਗੋਸ਼ਟ ਗਿਆਨ ਅਗੋਚਰਾ ਬੁਧਿ ਬਲ ਬਚਨ ਬਿਬੇਕ ਨ ਹੰਦਾ।
ਗੁਰ ਗੋਵਿੰਦ ਗੋਵਿੰਦ ਗੁਰ 'ਹਰਿਗੋਵਿੰਦ' ਸਦਾ ਵਿਗਸੰਦਾ।
ਅਚਰਜ ਨੋਂ ਅਚਰਜ ਮਿਲੇ ਵਿਸਮਾਦੇ ਵਿਸਮਾਦ ਮਿਲੰਦਾ।
ਗੁਰਮੁਖ ਮਾਰਗ ਚੱਲਣਾ ਖੰਡੇਧਾਰ ਕਾਰ ਨਿਬਹੰਦਾ।
ਗੁਰ ਸਿਖ ਲੈ ਗੁਰ ਸਿੱਖ ਚਲੰਦਾ ॥ ੨੧ ॥ [ਵਾ. ਭਾ. ਵਾ. ੨੪

ਸੁਪਤਿ ਜਥਾ ਸੁਖ ਰਾਤਿ ਬਿਤਾਈ। ਜਾਗੇ ਪ੍ਰਭੁ ਭੋਰ ਹੁਇ ਆਈ। ਇਸ ਬਿਧਿ ਕੇਤਿਕ ਦਿਵਸ ਬਿਤਾਏ। ਗੁਰੁ ਸੁਧਿ ਸੁਨਿ ਕਰਿ ਇਤ ਕੋ ਆਏ॥ ੧੪॥ ਚਾਕਰ ਰਹਨਿ ਸੁਭਟ ਚਲਿ ਆਵੈਂ। ਦੇਖਿ ਉਚਿਤ ਰਣ ਗੁਰੂ ਟਿਕਾਵੈਂ[1]।ਭਯੋ ਸ਼ਾਹੁ ਕੇ ਸੰਗ ਬਖੇਰਾ।ਲਰ ਕਰਿ ਲਸ਼ਕਰ ਹਤਯੋ ਘਨੇਰਾ ॥ ੧੫॥ ਭਯੋ ਬਿਦਤ ਜਸੁ ਜਹਿਂ ਕਹਿਂ ਸਾਰੇ। 'ਅਰਹਿ ਆਜ ਕੋ ਸ਼ਾਹੁ ਅਗਾਰੇ। ਬਿਨਾ ਮਵਾਸ ਗਿਰਨ ਕੇ ਥਾਨ[2]। ਅਟਕਹਿ ਕੌਨ,ਪ੍ਰਾਨ ਦੇ ਹਾਨ ॥ ੧੬॥ ਲਵਪੁਰਿ ਸੁਧਾਸਰੋਵਰ ਨੇਰੇ। ਤਹਿਂ ਰਹਿ ਕਿਯੋ ਮਹਿਦ ਭਟ ਭੇਰੇ। ਰਣ ਮਹਿਂ ਹੇਰਿ ਹੇਰਿ ਉਮਰਾਵਨਿ। ਜੇ ਸਰਦਾਰ ਕਰੇ ਸਭਿ ਘਾਵਨਿ ॥ ੧੭॥ ਜਿਨ ਕੋ ਬਲ ਪਿਖਿ ਠਟਕਯੋ[3] ਸ਼ਾਹੁ। ਬਹੁਰ ਨ ਕੀਨਿ ਲਰਨਿ ਉਤਸਾਹੁ। ਇਸ ਬਿਧਿ ਕੋ ਜੋਧਾ ਇਸ ਕਾਲਾ। ਨਹਿਂ ਮਹਿ ਮੰਡਲ ਮਹਿਂ ਬਲ ਵਾਲਾ॥ ੧੮॥ ਸਕਲ ਦੇਸ਼ ਪਤਿਸ਼ਾਹੁ ਮਹਾਨਾ[4]।ਤਿਸ ਕੋ ਤ੍ਰਾਸ ਨੈਕ ਨਹਿਂ ਮਾਨਾ। ਹਤਿ ਲਸ਼ਕਰ ਕੋ ਧੁਰ ਮਿਲਾਯੋ। ਨਿਭੈ ਬਾਸ ਦ੍ਵਾਬੇ ਅਬਿ ਆਯੋ' ॥ ੧੯॥ ਇਮ ਜਹਿਂ ਕਹਿਂ ਪ੍ਰਗਟਾਇ ਪ੍ਰਸੰਗ। ਸੁਜਸੁ ਕਰਹਿਂ ਜੋਧਾ ਬਲ ਅੰਗ। ਆਇ ਸੁਭਟ ਰਣ ਕੇ ਉਤਸਾਹੀ। ਚਾਕਰ ਹੋਇ ਰਹਤਿ ਗੁਰ ਪਾਹੀ॥੨੦॥ਸ਼ਸਤ੍ਰਨਿ ਕੀ ਬਿੱਦਯਾ ਨਿਤ ਹੋਵੈ।ਕਰਹਿਂ ਪਰਸਪਰ ਵਧਿ ਘਟਿ ਜੋਵੈਂ। ਚਲਹਿ ਤੁਫੰਗ,ਕਿ ਤੋਮਰ ਗਹੈਂ।ਤੁਰੰਗ ਧਵਾਇ ਦਿਖਾਵਤਿ ਅਹੈਂ॥੨੧॥ਬਸਹਿਂ ਪਠਾਨ ਗ੍ਰਾਮ ਜੋ ਨੇਰੇ।ਹੱਥਯਾਰਨਿ ਕੋ ਗਹਤਿ ਘਨੇਰੇ। ਸੋ ਸਭਿ ਸੁਨਹਿ'ਗੁਰੁ ਕੇ ਪਾਸਿ।ਪੈਂਦੇਖਾਨ ਬੀਰ ਬਲਰਾਸਿ'॥੨੨॥ਮਿਲਨਿ ਹੇਤ ਬਹੁਤੇ ਚਲਿ ਆਵੈਂ।ਬੈਠਹਿਂ ਰਣ ਕੀ ਬਾਤ ਚਲਾਵੈਂ।'ਕੌਨ ਕੌਨ ਗੁਰ ਕੋ ਭਟ ਅਰਯੋ। ਮਾਰ ਗਜ਼ਬ ਕੀ ਲਸ਼ਕਰ ਮਰਯੋ[5]'॥੨੩॥ਤਿਨ ਮੈਂ ਪੈਂਦੇ- ਖਾਨ ਬਖਾਨੈ। 'ਇਕ ਤੋ ਗੁਰੁ ਮਹਾਂਬਲ ਠਾਨੈਂ। ਮੈਂ ਤਬਿ ਕੀਨਿਸਿ ਨਿਮ- ਕ ਹਲਾਲ। ਕਰਯੋ ਜੰਗ ਕੋ ਤਬਹਿ ਕਰਾਲ॥ ੨੪॥ ਕਿਨਹੁੰ ਨ ਲੀਨਸਿ ਆਗਾ ਮੋਹਿ। ਮਾਰੇ ਬ੍ਰਿੰਦ ਸ਼ੱਤ੍ਰੁ ਕਰਿ ਕ੍ਰੋਹ। ਮੋ ਬਿਨ ਵਤੇ ਨ ਹੋਤਿ ਲਰਾਈ। ਗਨ ਜੋਧਾਨਿ ਕੌਨ ਇਮ ਘਾਈ[6] ?॥ ੨੫॥ ਜਿਸਕੇ ਇਕ ਇਕ ਖੜਗ ਪ੍ਰਹਾਰਾ। ਸਹਤ ਤੁਰੰਗ ਜੁਦਾ ਕਰਿ ਡਾਰਾ। ਕਿਸ ਕੋ ਦੀਨਿ ਧਕੇਲਾ

[1]ਰੱਖ ਲੈਂਦੇ ਹਨ। [2]ਪਹਾੜਾਂ ਦੇ ਆਕੀ ਟਿਕਾਣਿਆਂ ਤੋਂ ਬਿਨਾਂ। [3]ਠਠੰਬਰ ਗਿਆ। [4](ਜੋ) ਸਾਰੇ ਦੇਸ਼ ਦਾ ਵੱਡਾ ਪਾਤਸ਼ਾਹ ਹੈ। [5]ਗਜ਼ਬ ਦੀ ਮਾਰ ਨਾਲ ਫੌਜ ਮਰੀ। [6]ਇਉਂ ਕੌਣ ਮਾਰ ਸਕਦਾ ਸੀ।

ਮਾਰਯੋ। ਕੌ ਹਯ ਪਗ ਗਹਿ ਉਲਟਾ ਡਾਰਯੋ॥ ੨੬ ॥ ਕੌ ਤੀਰਨਿ ਕੇ ਸਾਥ ਪਰੋਏ। ਭਾਗੇ ਰਿਪੁ,ਨਹਿਂ ਸਨਮੁਖ ਜੋਏ।ਜੌ ਮੈਂ ਗੁਰ ਕੇ ਨਿਕਟ ਨ ਹੋਤਿ। ਕਿਮ ਸੰਘਰ ਕੀ ਬਿਜੈ ਉਦੋਤਿ'?॥੨੭॥ ਮੁਝ ਕੋ ਜਾਨਿ ਬਡੋ ਬਲਵਾਨ। ਰਾਖਹਿਂ ਨਿਕਟ ਅਧਿਕ ਸਨਮਾਨ। ਫਤੇ ਮੋਹਿ ਭੁਜਦੰਡਨਿ ਬਸੈ। ਕੌਨ ਸਕਹਿ ਸਹਿ, ਦੇਖਤਿ ਨਸੈ' ॥੨੮॥ ਇੱਤਯਾਦਿਕ ਬੋਲਤਿ ਜਹਿਂ ਕਹਾਂ। ਵਧਯੋ ਗਰਬ ਪੈਂਦੇ ਉਰ ਮਹਾਂ। ਸਤਿਗੁਰ ਜਾਨਯੋ-ਭਾ ਮਤਿ ਹੀਨਾ। ਜਰਹਿ ਬਡਾਈ ਨਹਿਂ,ਮਨ ਪੀਨਾ[1]॥੨੯॥ਨਹਿਂ ਗੰਭੀਰ ਧੀਰ, ਮਨ ਮਾਨੀ[2]। ਹੁਇ ਫਲ ਬੁਰੋ, ਪਰਹਿ ਅਸ ਜਾਨੀ-।ਨਾਮ ਮੀਰ ਛੋਟਾ ਇਕ ਗ੍ਰਾਮ।ਜਹਾਂ ਪਠਾਨਨਿ ਕੇ ਗਨ ਧਾਮ॥ ੩੦ ॥ ਤਹਿਂ ਤੇ ਆਈ ਤਬਹਿ ਸਗਾਈ। ਕਰਿਵਾਈ ਗੁਰ ਆਇਸੁ ਪਾਈ। ਸਤਿਗੁਰ ਦਰਬ ਦੀਨਿ ਬਹੁਤੇਰਾ।ਕਰਯੋ ਨਿਕਾਹ ਤਬਹਿ ਬਿਨੁ ਦੇਰਾ॥ ੩੧ ॥ ਦਾਰਾ ਸੰਗ ਮਿਲਯੋ ਸੁਖ ਪਾਏ। ਬਸਹਿ ਨਿਸਾ ਤਿਸ ਗ੍ਰਾਮਹਿਂ ਜਾਏ।ਇਕ ਦਿਨ ਗੁਰ ਸੋਂ ਕਹਿ ਕਰ ਜੋਰਿ। 'ਘਰ ਨ ਬਨਯੋ ਮੇਰੋ ਕਿਸ ਠੌਰ॥੩੨॥ਭਯੋ ਬਯਾਹ ਅਰ ਚਹਿਯਤਿ ਸੋਇ। ਬਿਨਾ ਨਿਕੇਤ ਨਹੀਂ ਸੁਖ ਹੋਇ'।ਸ੍ਰੀ ਹਰਿ ਗੋਵਿੰਦ ਸਾਚ ਪਛਾਨਾ। ਸੁਨਿ ਪੁਨ ਦੀਨਸਿ ਦਰਬ ਮਹਾਨਾ॥ ੩੩ ॥ ਸਦਨ ਮੀਰ-ਛੋਟੇ ਬਨਿਵਾਏ। ਸੁੰਦਰ ਮੰਦਰ ਕਹਿ ਚਿਨਵਾਏ।ਪੁਨ ਬੀਵੀ ਕੇ ਹੇਤ ਬਿਭੂਖਨ। ਕਰਿਵਾਏ ਗਨ ਦੀਨਿ ਅਦੂਖਨ[3] ॥ ੩੪ ॥ ਗ੍ਰਹਿ ਸਮਿੱਗ੍ਰੀ ਦਈ ਬਨਾਇ। ਪੈਂਦੇਖਾਨ ਪਾਇ ਹਰਖਾਇ। ਰਹਨਿ ਲਗਯੋ ਬੀਵੀ ਕੇ ਸਾਥ। ਬਹੁ ਸੁਖ ਲਹੈ ਕ੍ਰਿਪਾ ਗੁਰੁ ਨਾਥ ॥ ੩੫ ॥ ਕਹਯੋ ਪ੍ਰਭੂ 'ਅਬਿ ਸਦਨ ਬਸੀਜੈ।ਕਬਿ ਕਬਿ ਇਤਿ ਦਿਸ਼ ਆਵਨ ਕੀਜੈ। ਜਬਿ ਹਮ ਚਾਹੇਂ ਲੇਹਿਂ ਬੁਲਾਇ।ਨਾਂਹਿ ਤ ਰਹੁ ਗ੍ਰਿਹ ਅਨੰਦ ਉਪਾਇ' ॥ ੩੬ ॥ ਮਾਨਿ ਬਾਕ ਤੈਸੇ ਤਬਿ ਕਰੈ। ਬਹੁ ਦਿਨ ਰਹੈ ਆਪਨੇ ਘਰੈ। ਇਮ ਪੈਂਦਾ ਹੋਯਹੁ ਹੰਕਾਰੀ। ਸਤਿਗੁਰ ਤਿਸ ਕੀ ਲੇਂ ਸੁਧਿ ਸਾਰੀ ॥ ੩੭ ॥ ਕਿਸੂ ਵਸਤੁ ਕੀ ਕਮੀ ਨ ਕੋਈ।ਵਸਤੁ ਅਮੋਲਕ ਦੇਂ ਗੁਰੁ ਸੋਈ। ਨਿਕਟਿ ਗ੍ਰਾਮ ਪੁਰਿ ਜੇਤਿਕ ਅਹੈਂ।ਗੁਰੁ ਆਵਨਿ ਕੀ ਸੁਧਿ ਕੋ ਲਹੈਂ॥੩੮॥ਲੇ ਲੇ ਬਹੁ ਵਸਤੁਨਿ ਉਪਹਾਰੇ।ਆਵਹਿ ਜਿਤਿ ਕਿਤ ਤੇ ਦਿਨ ਸਾਰੇ। ਅਰਪਨਿ ਕਾਰ ਕਰਿ ਵਸਤੁਨਿ ਬ੍ਰਿੰਦ। ਬੰਦਤਿ ਸੁੰਦਰ ਪਦ ਅਰ-ਬਿੰਦ ॥ ੩੯ ॥ ਕਰਹਿ ਮੇਵਰੋ ਢਿਗ ਅਰਦਾਸ। ਪੂਰਹਿਂ ਸਿੱਖਨ ਕੀ ਸਭਿ

[?] ਜਿਵੇਂ ਜੰਗ ਦੀ ਫਤੇ ਹੁੰਦੀ ? [1] ਮਨ ਦਾ ਮੋਟਾ। [2] ਮਨ ਦਾ ਹੰਕਾਰੀ ਹੋਗਿਆ ਹੈ। [3] ਗੁਰੂ ਜੀ ਨੇ।

ਆਸ। ਦਰਸ਼ਨ ਕਰੈਂ ਨਿਸਾ ਢਿਗ ਰਹੈਂ। ਗਮਨਹਿਂ ਘਰ ਗਨ ਖੁਸ਼ੀਯਨਿ ਲਹੈਂ ॥੪੦॥ ਸਗਰੇ ਦਿਨ ਸਤਿਗੁਰ ਕੇ ਤੀਰ। ਆਇਂ ਜਾਇਂ ਸਿਖ ਹੋਵਤਿ ਭੀਰ। ਕੇਤਿਕ ਜੋਧਾ ਚਾਕਰ ਰਹੈਂ। ਜੇ ਹੱਥਜਾਰਨਿ ਬਿੱਦ੍ਯਾ ਲਹੈਂ॥੪੧॥ ਕਿਤਿਕ ਤੁਰੰਗ ਸਿੱਖਨ ਅਰਪੰਤੇ। ਕੇਤਿਕ ਲੇਤਿ ਮੋਲ ਖਰਚੰਤੇ। ਕਿਤਿਕ ਧਨੁਖ ਲੇ ਦਰਬ ਦਿਵਾਵੈਂ। ਕੇਤਿਕ ਤਰਕਸ਼ ਢਿਗ ਬਨਿਵਾਵੈਂ ॥੪੨॥ ਖਰ ਤਤਾਰਚੇ ਲੋਹਾ ਖਰੇ[1]। ਪੁਰਿ ਕਰਤਾਰ ਘਰਾਵਨਿ ਕਰੇ। ਖਪਰੇ ਸੈਲੇ ਆਦਿ ਬਨਾਵੈਂ। ਭਾਂਤਿ ਅਨੇਕਨਿ ਕੌਨ ਗਿਨਾਵੈਂ ॥੪੩॥ ਗੁਲਕਾਂ ਗਾਲਬ ਮਹਿਂ[2] ਢਲਵਾਇ। ਕਰਿ ਕਰਿ ਤਯਾਰ ਰਖਹਿ ਸਮੁਦਾਇ। ਬਹੁਤ ਬਰੂਦ ਅਨਾਵਨਿ ਕਰੈਂ। ਆਛੀ ਰੀਤਿ ਸੰਭਾਰਤਿ ਧਰੈਂ ॥ ੪੪ ॥ ਨਮਸਕਾਰਨੀ[3] ਬਿਕਬੇ ਆਵੈਂ। ਲੇਤਿ ਮੋਲ ਕੋ ਦਰਬ ਦਿਵਾਵੈਂ। ਬੀਰਨਿ ਕੋ ਬਖਸ਼ਤਿ ਪਰਖੰਤੇ। ਹਤਹਿਂ ਨਿਸ਼ਾਨੋ ਨਹੀਂ ਚੁਕੰਤੇ ॥ ੪੫ ॥ ਦਿਨ ਪ੍ਰਤਿ ਸ਼ਸਤ੍ਰਨਿ ਕੋ ਅਭਿਆਸ। ਹੋਤਿ ਅਧਿਕ ਸਤਿਗੁਰੂ ਬਿਲਾਸ। ਮਾਰਿ ਬਕਾਰਾ ਸਿਖ ਕਰੇ ਹੈਂ। 'ਹਤਹੁ ਤੁਰਕ ਲਵਪੁਰੀ ਲੂਟੈ ਹੈਂ ॥ ੪੬ ॥ ਲੇਹੁ ਮਲੇਛਨਿ ਤੇ ਅਬਿ ਰਾਜ। ਮਹਾਂ ਦੁਸ਼ਟ ਇਨ ਵਧ੍ਯੋ ਸਮਾਜ। ਕਰਹੁ ਗੁਰੂ! ਆਇਸੁ ਅਬਿ ਐਸੇ। ਪਰਹਿ ਜੰਗ, ਹਤਿ ਸ਼ੱਤ੍ਰ ਜੈਸੇ' ॥ ੪੭ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟ ਰਾਸੇ 'ਦੇਗਾਂ ਪ੍ਰਸੰਗ ਪੈਂਦਾ ਖਾਹ' ਪ੍ਰਸੰਗ ਬਰਨਨੰ ਨਾਮ ਚਤੁਰ ਬਿੰਸਤੀ ਅੰਸੂ ॥ ੨੪ ॥

## ੨੫. [ਪਠਾਣ ਉਮਰਾਵ ਸਿੱਖ ਹੋਇਆ]।

ਦੋਹਰਾ ॥ ਸਤਿਗੁਰ ਕਰਹਿਂ ਅਖੇਰ ਨਿਤ ਚਢਹਿਂ ਸੁਭਟ ਸਮੁਦਾਇ। ਹੱਥਜਾਰਨਿ ਵਿੱਦ੍ਯਾ ਕਰਹਿਂ ਜੀਵ ਅਨਿਕ ਬਨ ਘਾਇ ॥ ੧ ॥ ਚੌਪਈ ॥ ਦੁਸ਼ਟ ਜੀਵ ਬਨ ਕੇ ਬਹੁ ਮਾਰੇ। ਗੋ ਮਹਿਖਨਿ ਕੋ ਤ੍ਰਾਸ ਨਿਵਾਰੇ। ਨ੍ਰਿਭੈ ਹੋਇ ਨਰ ਤ੍ਰਿਣਨ ਚੁਗਾਵੈਂ। ਜਾਹਿਂ ਪ੍ਰਾਤਿ ਬਨ, ਸੰਧ੍ਯਾ ਲ੍ਯਾਵੈਂ ॥ ੨ ॥ ਚੋਰ ਜਾਰ ਕੋ ਤ੍ਰਾਸ ਉਪੰਨਾ[4]। ਪੁਰਿ ਨਰ ਉਚਰਹਿਂ 'ਗੁਰ ਧੰਨ ਧੰਨਾ'। ਸਤਿਜੁਗ ਭਾ ਗੁਰ ਰਾਜ ਮਝਾਰਾ। ਤਜੀ ਖੁਟਾਈ ਨਰ ਡਰ ਧਾਰਾ ॥ ੩ ॥ ਸਕਲ ਦੇਸ਼ ਦ੍ਵਾਬੇ ਮਹਿਂ ਕੀਰਤਿ। ਪੁਰਿ ਗ੍ਰਾਮਨਿ ਮਹਿਂ ਭੀ ਬਿਸਤੀਰਤਿ। ਸੁਭਟ ਬ੍ਰਿੰਦ ਸਤਿਗੁਰ ਢਿਗ ਰਹੇ। ਸ਼ਸਤ੍ਰਨਿ ਬਿੱਦ੍ਯਾ ਮਹਿਂ ਨਿਪੁਨਏ[5] ॥ ੪ ॥ ਇਕ ਦਿਨ ਸ੍ਰੀ ਸਤਿਗੁਰ ਭਗਵਾਨ। ਲੇ ਨਿਜ ਸੰਗ ਸੁ ਪੈਂਦੇ ਖਾਨ। ਉਪਬਨ ਮਹਿਂ ਗਮਨੇ ਗੁਨ ਖਾਨੀ। ਦੇਖਤਿ ਸ਼ੋਭਾ ਬ੍ਰਿਛਨਿ

[1]ਖਰੇ ਲੋਹੇ ਦੇ ਤਿੱਖੇ ਬਾਣ। [2]ਸੱਚੇ ਵਿਚ। [3]ਬੰਦੂਕਾਂ। [4](ਸਤਿਗੁਰੂ ਜੀ ਦਾ) ਡਰ ਪੈਦਾ ਹੋਯਾ। [5]ਚਤੁਰ ਹੋਇ।

ਮਹਾਨੀ ॥ ੫ ॥ ਮਨਹੁੰ ਨੀਲ ਘਟਿ[੧] ਇਹ ਉਮਡ੍ਹਾਈ। ਕੈ ਨੀਲੀ ਮਣਿ ਗਿਰ ਸਮੁਦਾਈ[੨]। ਅਰੁਣ ਬਰਨ ਕੋ[੩] ਫਲ ਬਿਸਾਲਾ। ਕਤਹੂੰ ਪੀਤਿ[੪] ਬਿਸਦ[੫] ਕੀ ਮਾਲਾ ॥੬॥ ਅਨਿਕ ਰੰਗ ਕੀ ਧਾਤੁ[੬] ਮਨੋ ਹੈ। ਨੀਲੋ ਪਰਬਤ ਇਨਹਿ ਸਨੋ ਹੈ[੭]। ਸ਼ੇਰ ਸਮਾਨ ਧਸੇ ਗੁਰੁ ਜਾਈ। ਪਰੀ ਰੈਨ ਜਨੁ ਨੈਨ ਦਿਸਾਈ[੮] ॥ ੭ ॥ ਉਡਗਨਿ ਪੁਸ਼ਪ[੯] ਪ੍ਰਕਾਸ਼ਤਿ ਜਹਾਂ। ਸਤਿਗੁਰੁ ਚੰਦ ਪ੍ਰਕਾਸ਼ੇ ਤਹਾਂ।ਮੰਦ ਮੰਦ ਬਿਚਰਤਿ ਹਿਤ ਸੈਲ। ਦੱਖਣ ਦਿਸ਼ ਆਇ ਜਿਤ ਸੈਲ[੧੦] ॥ ੮ ॥ ਗਨ ਮੋਰਨਿ ਕੋ ਸ਼ੋਰ ਸੁਨੀਜੇ। ਪੁਸ਼ਪਨਿ ਸੋਭਾ ਅਧਿਕ ਜਨੀਜੈ। ਨਿੰਬੂ, ਨਾਰੰਗੀ ਰਸ ਭਰੇ। ਜਾਮਨੁ[੧੧], ਗਨ ਰਸਾਲ ਤਰੁ[੧੨] ਖਰੇ ॥ ੯ ॥ ਆਰੂ, ਆਮਰੂਦ,ਕਨਿ[੧੩] ਲੀਨਿ। ਲਾਗੇ ਦਲ ਫਲ ਝੁਕਿਬੋ ਕੀਨਿ। ਦਾਰਮ[੧੪], ਰਾਇਬੇਲ,ਚੰਬੇਲੀ।ਖਿਲੀ ਸੇਵਤੀ ਸ਼ੌਰਭ ਝੇਲੀ[੧੫] ॥੧੦॥ ਸੁੰਦਰ ਸਥਲ ਫਰਸ਼ ਕਰਿਵਾਇਸ। ਬੈਠੇ ਸਤਿਗੁਰੁ ਅਨੰਦ ਉਪਾਇਸਿ। ਗਨ ਸੁਭਟਨਿ ਕੋ ਲਗਜੋ ਦਿਵਾਨ। ਬੈਠਜੋ ਨਿਕਟਿ ਸੁ ਪੈਂਦੇ ਖਾਨ॥੧੧॥ਚੌਪਰ ਹਿਤ ਖੇਲਨਿ ਮੰਗਵਾਯੋ। ਸਨਮੁਖ ਅਪਨੇ ਖਾਨ ਬਿਠਾਯੋ। ਧਰਿ ਧਰਿ ਦਾਵ ਪਰਚਬੋ ਕਰੈਂ। ਛਲ ਡਾਲਹਿੰ ਨਰਦਨਿ ਕੋ ਚਰੈਂ[੧੬] ॥੧੨॥ਕਿਤਿਕ ਕਾਲ ਅਸ਼ਟਾਪਦ[੧੭] ਖੇਲਾ। ਜੀਤਹਿੰ ਗੁਰੁ ਡਾਲਨਿ ਕੋ ਮੇਲਾ॥ਇਕ ਉਮ-ਰਾਵ ਤਬਹਿ ਚਲਿ ਆਯੋ। ਮਿਲਨਿ ਹੇਤੁ ਕੋ ਮਨ ਲਲਚਾਯੋ ॥ ੧੩ ॥ ਹਿਤ ਮੁਹਿੰਮ[੧੮] ਕਿਤ ਸ਼ਾਹੁ ਪਠਾਵਾ। ਬਹੁਲਸ਼ ਕਰ ਤਿਹ ਸਾਥ ਪਠਾਵਾ॥ ਕਿਸੀ ਗਿਰੇਸ਼ੁਰ[੧੯] ਪਰ ਚਢਿ ਗਯੋ। ਤਹਾਂ ਜਾਇ ਰਣ ਠਾਨਤਿ ਭਯੋ ॥ ੧੪ ॥ਪਰਬਤੇਸ਼[੨੦] ਤਬਿ ਕੀਨਿ ਲਰਾਈ।ਖੜਗ ਤੁਫੰਗਨਿ ਮਾਰ ਮਚਾਈ। ਬ੍ਰਿੰਦ ਤੁਰਕ ਸੰਘਾਰ ਭਗਾਏ। ਠਹਿਰਜੋ ਗਯੋ ਨ ਤ੍ਰਾਸ ਉਪਾਏ ॥ ੧੫ ॥ ਭਾਗੇ ਮਾਰਿ ਖਾਇ ਚਲਿ ਆਏ। ਸ਼ਾਹਜਹਾਂ ਢਿਗ ਰੋਇ ਸੁਨਾਏ । ਕੋਪਜੋ ਸ਼ਾਹੁ ਸੁਨਤਿ ਰਣ ਹਾਰਾ। ਬਾਰਿ ਬਾਰਿ ਉਮਰਾਵ ਧਿਕਾਰਾ ॥੧੬॥ 'ਬਡੋ ਨਿਲਾਜ ਲਾਜ ਨਹਿੰ ਆਵੈ। ਅਬਿ ਮਮ ਸਨਮੁਖ ਖਰੋ ਦਿਸਾਵੈ।ਦੂਰਿ ਹੋਹੁ

[੧]ਨੀਲੀ ਘਟਾ। [੨]ਯਾ (ਇਹ) ਸਾਰੇ ਨੀਲੀ ਮਣੀਆਂ ਪਹਾੜ ਹਨ। [੩]ਲਾਲ ਰੰਗ ਦੇ। [੪]ਪੀਲੇ। [੫]ਚਿੱਟੇ। [੬].[੭]ਮਾਨੋਂ ਨੀਲਾ ਪਰਬਤ ਅਨੇਕ ਰੰਗਾਂ ਦੀਆਂ ਧਾਤੂਆਂ ਸਣੇ ਹੈ। [੮]ਨੇਤ੍ਰਾਂ ਨੂੰ ਮਾਨੋ ਰਾਤ ਪਈ ਦਿੱਸੀ। [੯]ਫੁੱਲਾਂ ਰੂਪੀ ਤਾਰੇ। [੧੦]ਜਿੱਧਰ ਪਹਾੜ ਸਨ। [੧੧]ਜਾਮਨੂੰ। [੧੨]ਅੰਬਾਂ ਦੇ ਬ੍ਰਿਛ। [੧੩]ਪੀਲੀ ਚੰਬੇਲੀ, ਪੀਲੀ ਕਨੇਰ [ਸ੍ਰਿਸ:—ਕਹਣਿਕਾਰ]। [੧੪]ਅਨਾਰ। [੧੫]ਸੁਗੰਧੀ ਦੇ ਰਹੀ ਹੈ। [੧੬]ਡਾਲਾਂ ਨੂੰ ਸੁੱਟ ਕੇ ਨਰਦਾਂ ਚਲਾਉਂਦੇ ਹਨ। [੧੭]ਚੌਂਪੜ। [੧੮]ਜੰਗ। [੧੯]ਪਹਾੜੀ ਰਾਜੇ

ਗੀਦੀ ਰੁ ਗਵਾਰੇ। ਬਿਰਹੁ ਨ ਮੇਰੇ ਨੇੜ੍ਹ ਅਗਾਰੇ'॥੧੭॥ਲਖਿ ਕਾਇਰ ਕੋ ਦਿਯੋ ਨਿਕਾਸਿ। ਰਹਨਿ ਨ ਦਿਯੋ ਆਪਨੇ ਪਾਸ। ਸੋ ਦੁਖ ਪਾਇ ਨਿਕਸਿ ਇਤਿ ਆਯੋ।-ਗੁਰੁ ਕੋ ਦੇਖੌਂ-ਜਿਯ ਲਲਚਾਯੋ ॥ ੧੮ ॥ ਗਹਿ ਸ਼ਮਸ਼ੇਰ ਸਿਪਰ ਕੋ ਧਰੇ।ਆਯੋ ਨਿਕਟਿ ਗਰਬ ਉਰ ਭਰੇ। ਗਰਬ ਪ੍ਰਹਾਰੀ ਗੁਰੁ ਨੇ ਜਾਨਾ।-ਇਹ ਕਾਇਰ ਅਰੁ ਮਨ ਗਰਬਾਨਾ-॥੧੯॥ਜਾਇ ਨਿਕਟਿ ਗੁਰ ਕੇਰਿ ਖਰੋਵਾ।ਨਹਿਂ ਪ੍ਰਭੁ ਨੇ ਤਿਸ ਕੀ ਦਿਸ਼ਿ ਜੋਵਾ। ਅਸ਼ਟਾਪਦ[੧] ਖੇਲਨਿ ਮਹਿਂ ਧਯਾਨੇ। ਢਲ ਢਾਲਤਿ ਅਰੁ ਨਰਦ ਪਧਾਨੇ[੨] ॥ ੨੦ ॥ ਖਰਯੋ ਰਹਯੋ ਚਿਤ ਚਹਤਿ ਵਿਸ਼ੇਖੇ।-ਜਬਿ ਸਤਿਗੁਰੁ ਮੇਰੀ ਦਿਸ਼ਿ ਦੇਖੇਂ। ਕਰੌਂ ਸਲਾਮ ਬੈਠਿ ਹੌਂ ਫੇਰੇ-। ਇਮ ਚਿਤਵਤਿ ਚਿਤ ਬਿਤਿ ਬਹੁ ਬੇਰੇ[੩] ॥ ੨੧ ॥ ਖਰੇ ਪਠਾਨ ਕ੍ਰੋਧ ਬਡ ਜਾਗਾ। ਚਿਤ ਮਹਿਂ ਪੁਨ ਚਿਤਵਨਿ ਇਮ ਲਾਗਾ।-ਇਕ ਸ਼ਮਸ਼ੇਰ ਪ੍ਰਹਾਰੌਂ ਐਸੇ। ਧਰ ਤੇ ਸਿਰ ਉਤਰਹਿ ਇਸ ਜੈਸੇ ॥੨੨॥ ਆਦਰ ਅਪਰ ਕਰਨਿ ਤੇ ਰਹਯੋ। ਨੇਤ੍ਰ ਉਠਾਇ ਨ ਮਮ ਦਿਸ਼ਿ ਲਹਯੋ-।ਚਿਤਵਯੋ ਜਬਿ ਸ਼ਮਸ਼ੇਰ ਪ੍ਰਹਾਰਨਿ। ਕਰਯੋ ਖਾਨ ਦਿਸ਼ਿ ਗੁਰੂ ਨਿਹਾਰਨਿ ॥ ੨੩ ॥ ਕਹਯੋ ਤਾਹਿ 'ਨਿਜ ਸੁਭਟ ਕਹਾਵਹੁ[੪] !। ਜਹਾਂ ਪਰਹਿ ਰਣ ਤਹਾਂ ਪਲਾਵਹੁ[੫] ! ।ਜਹਾਂ ਖੜਗ ਕੋ ਜੰਗ ਮਚਾਵਨਿ। ਤਹਾਂ ਕਰਹੁ ਨਿਜ ਪੀਠ ਦਿਖਾਵਨਿ !॥੨੪॥ ਜਹਾਂ ਸ਼ੱਤ੍ਰ ਕੇ ਮਾਰਨਿ ਬਨੈ।ਤਿਸ ਥਲ ਹੋਤਿ ਤ੍ਰਾਸ ਕੇ ਸਨੈ !। ਉਚਿਤ ਨਿਵਨਿ ਜੱਹਿ ਫਕਰ ਅਗਾਰੀ।ਤਹਿਂ ਚਾਹਤਿ ਸ਼ਮਸ਼ੇਰ ਪ੍ਰਹਾਰੀ ! ॥੨੫॥ ਸ਼ੱਤ੍ਰ ਸੰਘਾਰਤਿ ਰਿਸਿ ਕਰਿ ਤੋਹੀ। ਫਕਰ ਬਿਨਾਸਹਿ ਕੁਟੰਬ ਜੁ ਹੋਹੀ। ਰਿਪੁ ਇਸ ਲੋਕਹਿ ਸੁਖਨਿ ਬਿਨਾਸੈ। ਫਕਰ ਦੁਹੂ ਲੋਕਨਿ ਸੁਖ ਗ੍ਰਾਸੈ[੬] ॥੨੬॥ ਜਹਾਂ ਥਾਨ ਹੰਕਾਰ ਕਰਨਿ ਕੋ। ਤਹਿਂ ਤੈ ਕੀਨਿਸਿ ਰਿਦਾ ਡਰਨਿ ਕੋ। ਨਿਰਹੰਕਾਰ ਹੋਨਿ ਥੋ ਜਹਾਂ। ਫਕਰਨਿ ਆਗੈ ਗਰਬਤਿ ਮਹਾਂ ॥ ੨੭ ॥ ਗਹੀ ਹਾਥ ਮਹਿਂ ਰਹਿ ਤਰਵਾਰ। ਫਕਰ ਪ੍ਰਾਨ ਕੋ ਦੇਹਿਂ ਨਿਕਾਰ। ਗੁਰ ਘਰ ਮਹਿਂ ਮਾਨੀ ਕੋ ਥਾਂਵ ਨ[੭]। ਨਿਰਮਾਨੀ ਨਿਤ ਗੁਰੂ ਮਨ ਭਾਵਨਿ' ॥ ੨੮ ॥ ਸੁਨਤਿ ਖਾਨ ਮਨ ਮਹਿਂ ਬਿਸਮਾਯੋ। -ਜਿਤ ਮਹਿਂ ਚਿਤਵਤਿ ਗੁਰੁ ਲਖਿ ਪਾਯੋ[੮]-।ਭਯੋ ਦੀਨ ਉਰ,ਜੋਰੇ ਹਾਥ।

[੧]ਚੌਂਪੜ। [੨]ਨਰਦਾਂ ਚਲਾਉਂਦੇ ਜਾਣ। [੩]ਬਹੁਤ ਦੇਰ ਬੀਤ ਗਈ। [੪]ਆਪਣੇ ਆਪ ਨੂੰ ਸੂਰਮਾ ਕਹਾਂਵਦੇ ਹੋ। [੫]ਓਥੋਂ ਤਾਂ ਦੌੜ ਜਾਂਦੇ ਹੋ। [੬]ਫੱਕਰ ਦੋਹਾਂ ਲੋਕਾਂ ਦਾ ਸੁਖ ਗ੍ਰਾਸ ਲੈਂਦੇ ਭਾਵ ਨਾਸ਼ ਕਰ ਦੇਂਦੇ ਹਨ। [੭]ਹੰਕਾਰੀ ਨੂੰ ਥਾਂ ਨਹੀਂ। [੮]( ਜੋ ਮੈਂ ) ਚਿਤ ਵਿਚ ਚਿਤਵਦਾ ਸਾਂ ( ਉਹ ) ਗੁਰੂ ਜੀ ਨੇ ਜਾਣ ਲਿਆ ਹੈ।

ਪਰਯੋ ਅਗਾਰੀ ਟੇਕਯੋ ਮਾਥ ॥ ੨੯ ॥ 'ਕਰਾਮਾਤ ਸਾਹਿਬ ਤੁਮ ਭਾਰੇ। ਸਕਯੋ ਨ ਜਾਨਿ ਰਿਦੇ ਰਿਸ ਧਾਰੇ। ਛਿਮਹੁ ਪ੍ਰਭੂ! ਤੁਮ ਹੋ ਬਲਦਾਯਕ। ਮੀਰੀ ਅਰੁ ਪੀਰੀ ਕੇ ਲਾਯਕ॥੩੦॥ ਮਮ ਅਪਰਾਧ ਛਿਮਾ ਕੋ ਧਰੀਅਹਿ। ਸੇਵਕ ਨਿਜ ਪਗ ਪੰਕਜ ਕਰੀਅਹਿ। ਤਜਹੁ ਅਪਰ ਸਤਿਗੁਰੁ! ਸਭਿ ਗਿਨਤੀ। ਕਰਹੁ ਨਿਹਾਰਨਿ, ਜੋ ਮਮ ਬਿਨਤੀ ॥ ੩੧ ॥ ਭੂਲਤਿ ਸਦਾ ਦਾਸ ਗਨ ਆਇ। ਪੀਰ ਛਿਮਾਂ ਹੀ ਕਰਤਿ ਰਹਾਏ'। ਦੇਖਿ ਦੀਨ ਗੁਰੂ ਭਏ ਕ੍ਰਿਪਾਲਾ। ਬੈਠਾਰਯੋ ਸਮੀਪ ਤਿਸ ਕਾਲਾ ॥੩੨॥ ਨਿਜ ਸਿਖ ਕਰਿਕੈ ਸਿੱਖਯਾ ਦਈ। 'ਫਕਰਨਿ ਆਗੈ ਨਮਤਾ ਲਈ'[1]। ਸੰਤਨਿ ਢਿਗ ਗਮਨਹੁ ਤਜਿ ਮਾਨ। ਸੇਵਾ ਕਰਹੁ ਹੋਹਿਂ ਸੁਖਵਾਨ॥ ੩੩ ॥ ਨਿਤ ਸਤਿਗੁਰੁ ਕੋ ਸਿਮਰਨਿ ਕਰੋ। ਗਰਭ ਜੋਨਿ ਮਹਿ ਬਹੁਰਿ ਨ ਪਰੋ'। ਭਯੋ ਸਿੱਖ ਗੁਰੁ ਕੋ ਤਬਿ ਖਾਨ। ਬਾਜ਼ੀ ਜੀਤਿ ਉਠੇ ਭਗਵਾਨ ॥੩੪॥ਚਲਿ ਕਰਿ ਨਿਜ ਡੇਰੇ ਕਹੁ ਆਇ। ਖਾਨ ਪਾਨ ਤਿਸ ਖਾਨ ਦਿਵਾਏ। ਦਿਨ ਦੋਇਕ ਗੁਰੁ ਕੇ ਢਿਗ ਰਹਯੋ। ਭਾਉ ਬਿਸਾਲ ਰਿਦੇ ਮਹਿ ਲਹਯੋ ॥੩੫॥ ਉਸਤਤਿ ਕਰਤਿ ਰਹਤਿ ਨਿਸ ਦਿਨ ਮੈਂ। ਗੁਰੁ ਕੇ ਗੁਨ ਗਨ ਚਿਤਵਹਿ ਮਨ ਮੈਂ। ਬੈਠਯੋ ਨਿਕਟਿ ਬਿਲੋਕਿ ਕ੍ਰਿਪਾਲਾ। ਬਿਰਦ ਸੰਭਾਰਿ ਕਹਯੋ ਤਿਸ ਕਾਲਾ ॥੩੬॥ 'ਜਾਹੁ ਖਾਨ! ਅਬਿ ਸਦਨ ਮਝਾਰੀ। ਬਨਹਿਂ ਪ੍ਰਥਮ ਸਮ ਮਨਸਬ ਭਾਰੀ॥ ਸ੍ਰੀ ਗੁਰ ਨਾਨਕ ਬਖਸ਼ਯੋ ਤੋਹਿ। ਸਕਲ ਸਮਾਜ ਤਥਾ ਪੁਨ ਹੋਹਿ'॥੩੭॥ ਸੁਨਿ ਬਰ ਗੁਰੁ ਕੋ ਹਰਖਯੋ ਖਾਨ। ਬਾਰਿ ਬਾਰਿ ਪਦ ਬੰਦਨ ਠਾਨਿ। ਮਾਨਯੋ ਬਚਨ ਭਾਉ ਕੋ ਧਾਰਾ। ਲੇ ਆਇਸੁ ਕੋ ਸਦਨ ਸਿਧਾਰਾ ॥ ੩੮ ॥ ਕਾਰਿਕ ਦਿਨ ਘਰ ਬੈਠਯੋ ਰਹਯੋ।ਸ਼ਾਹੁ[2] ਸਭਾ ਮਹਿਂ ਐਸੇ ਕਹਯੋ।'ਸੋ ਉਮ-ਰਾਵ ਹੁਤੋ ਬਹੁ ਦਿਨ ਕੋ। ਕਹਾਂ ਭਯੋ ਜੇ ਤਜਾਗਯੋ ਰਨ ਕੋ ॥ ੩੯॥ ਕਈ ਬਾਰਿ ਆਗੈ ਇਹ ਲਰਯੋ। ਕਾਰਜ ਸ਼ਾਹੁ ਸਦਨ ਕੋ ਕਰਯੋ'। ਪਠਯੋ ਦੂਤ ਤਿਹ ਨਿਕਟਿ ਹਕਾਰਾ।ਪੂਰਬ ਤੇ ਬਿਸਾਲ ਸਤਿਕਾਰਾ॥੪੦॥—ਭਯੋ ਅਨਾ-ਦਰ ਇਸ ਕੋ—ਜਾਨਾ। ਮਨਸਬ ਬਖਸ਼ਯੋ ਤਬਹਿ ਮਹਾਨਾ। ਗੁਰ ਕਰੁਨਾ ਤੇ ਮ੍ਰਿਗ ਭਾ ਸ਼ੇਰ[3]। ਸਿਮਰਨਿ ਕਰਤਾ ਸੰਝ ਸੁਬੇਰ ॥ ੪੧॥ ਇਮ ਸ੍ਰੀ ਹਰਿ-ਗੋਵਿੰਦ ਪੁਰਿ ਬਾਸੇ। ਮਨ ਭਾਵਤਿ ਬਹੁ ਕਰੇ ਬਿਲਾਸੇ। ਕਬਿ ਉਪਬਨ ਮਹਿ ਦਿਵਸ ਗੁਜ਼ਾਰੈਂ। ਕਬਿ ਬਨ ਬਿੱਤਿ ਅਖੇਰ ਸਿਧਾਰੈਂ ॥ ੪੨ ॥ ਦਿਨ

[1]ਨਿੰਮ੍ਰਤਾ ਲਈ (ਰੱਖੀਂ) ਭਾਵ ਨਿੰਮ੍ਰਤਾ ਧਾਰੀ ਰੱਖੀਂ। [2]ਸ਼ਾਹ ਨੇ। [3]ਹਰਨ ਤੋਂ ਸ਼ੇਰ ਹੋ ਗਿਆ।

ਸਾਵਨ ਕੇ ਬਰਖਾ ਹੋਤਿ। ਬਰਨ ਬਰਨ ਕੇ ਜਲਦ ਉਦੋਤਿ[1]। ਘੋਖਤਿ ਘਨ ਗਨ ਇਤ ਉਤ ਧਾਵੈਂ। ਧਰਾ ਸਜਲ ਕਰਿ ਅਨੰਦ ਉਪਾਵੈਂ ॥੪੩॥ ਹਰਿਆਵਲ ਅਵਨੀ ਪਰ ਹੋਈ। ਇੰਦ੍ਰਬਧੂ[2] ਬਿਚਰਤਿ ਬਿਚ ਜੋਈ। ਮਨਹੁ ਸਬਿੰਦੂ ਨੀਲ ਉਢੌਨੀ। ਊਪਰ ਪਹਿਰੀ ਸੁੰਦਰ ਛੌਨੀ[3] ॥ ੪੪ ॥ ਬਹਨੋ ਪ੍ਰਵਾਹ ਨਦੀ ਬਹੁ ਨਾਰੇ[4]। ਜਿਤ ਕਿਤ ਬਰਖਹਿਂ ਜਲਧਰ ਧਾਰੇ[5]। ਸਤਿਗੁਰੂ ਪੁਰਿ ਕਰਤਾਰ ਬਿਰਾਜੇ। ਜਿਨ ਕੇ ਨਾਮ ਜਪੇ ਅਘ ਭਾਜੇ ॥੪੫॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਖਾਨ' ਪ੍ਰਸੰਗ ਬਰਨਨ ਨਾਮ ਪੰਚਬਿੰਸਤੀ ਅੰਸੂ ॥ ੨੫ ॥

੨੬. [ਕਰਤਾਰ ਪੁਰੋਂ ਕੂਚ]।

ਦੋਹਰਾ ॥ ਬਾਰ ਬਾਰ ਬਰ ਬਾਰ ਕੋ ਬਾਰਦ ਬਰਸਤਿ ਬਿੰਦ[6]। ਪਿਖਤਿ ਬਹਾਰ ਉਦਾਰ ਕੋ ਨਿਤ ਸ੍ਰੀ* ਹਰਿਗੋਬਿੰਦ ॥੧॥ ਚੌਪਈ ॥ ਬਰ ਤਰੁਵਰੁ ਸਰੁਵਰੁ ਪਰ ਖਰੇ[7]। ਨਿਰਮਲ ਜਲ ਨਵੀਨ ਸੋਂ ਭਰੇ। ਧਰਾ ਤਰਾਵਤਿ ਜਹਿਂਕਹਿਂ ਪਿਖਿਯਤਿ। ਹਰਿਆਵਲ ਮੁਦ ਦਾਯਕ ਦਿਖਿਯਤਿ ॥ ੨ ॥ ਕੂਹਕਤਿ ਕੋਕਿਲਕਾ ਉਪਬਨ ਮੈਂ[8]। ਤੜਿਤਾ[9] ਦਮਕਤਿ ਬਹੁ ਬਿਧਿ ਘਨ ਮੈਂ। ਮਧੁਰ ਮਧੁਰ ਉਪਜਤਿ ਘਨਘੋਰ। ਠੌਰ ਠੌਰ ਮੋਰਨਿ ਕੇ ਸ਼ੋਰ ॥੩॥ ਇਕ ਦਿਨ ਸਤਿਗੁਰ ਸਭਾ ਸੁਹਾਏ। ਸਿੱਖ ਮਸੰਦ ਸੁਭਟ ਸਮੁਦਾਏ। ਜਥਾ ਸੁਰਨਿ ਮਹਿਂ ਇੰਦ੍ਰ ਬਿਰਾਜੇ। ਦੁਤਿ ਕੋ ਦੇਖਿ ਸੁਧਰਮਾ[10] ਲਾਜੇ ॥੪॥ ਗੁਰੂ ਬਦਨ ਕੋ ਸਕਲ ਬਿਲੋਕੈਂ। ਚਲਨਿ ਅਪਰ ਦਿਸ਼ਿ ਤੇ ਦ੍ਰਿਗ ਰੋਕੈਂ। ਮੁਸਕਾਵਤਿ ਸਭਿ ਕੀ ਦਿਸ਼ਿ ਹੇਰੈਂ। ਕ੍ਰਿਪਾ ਕਟਾਖਨਿ ਤੇ ਨਿਤ ਪ੍ਰੇਰੈਂ[11] ॥੫॥ ਚੰਦ ਬਦਨ ਤੇ ਸੁਧਾ ਸਮਾਨੀ। ਕਬਿ ਕਬਿ ਕਰਤਿ ਉਚਾਰਨਿ ਬਾਨੀ। ਕਹਤਿ ਭਏ 'ਪਾਵਸ[12] ਰੁਤਿ ਨੀਕੀ। ਅਬਿ ਸਰਿਤਾ ਤਟ ਹੁਇ ਰਮਨੀਕੀ[13] ॥੬॥ ਬਹੈ ਪ੍ਰਵਾਹ ਬੇਗ ਕੇ ਸੰਗ। ਬਿੰਦ ਉਠੰਤਿ ਉਤੰਗ ਤਰੰਗ। ਤਟ ਊਚੇ ਕਰਦਮ ਨਹਿਂ ਜੋਇ। ਤਹਾਂ ਅਖੇਰਬ੍ਰਿਤੀ ਭੀ ਹੋਇ ॥ ੭ ॥ ਪਰਖਹੁ ਥਾਨ ਪ੍ਰਥਮ ਜਿਨਿ ਪਿਖੇ[14]। ਢਵਹਿ ਅਖੇਰ ਬ੍ਰਿਤੀ ਜਿਸ ਬਿਖੈ। ਨਦੀ ਬਿਪਾਸਾ ਕੋ ਅਸ

[1]ਰੰਗ ਰੰਗ ਦੇ ਬੱਦਲ ਪ੍ਰਗਟ ਹੁੰਦੇ ਹਨ। [2]ਚੀਰ ਵਹੁਟੀਆਂ। [3]ਮਾਨੋਂ (ਲਾਲ) ਬਿੰਦੀਆਂ ਵਾਲੀ ਨੀਲੀ ਚਾਦਰ ਸੁੰਦਰ ਪ੍ਰਿਥਵੀ ਨੇ ਉਪਰ ਪਹਿਨੀ ਹੈ। [4]ਨਾਲਿਆਂ ਦਾ। [5]ਬੱਦਲ ਦੀਆਂ ਧਾਰਾਂ। [6]ਵਾਰ ਵਾਰ ਬਹੁਤੇ ਬੱਦਲ ਸ੍ਰੇਸ਼ਟ ਜਲ ਵਰਸਾਉਂਦੇ ਹਨ। [7]ਸੁਹਣੇ ਬ੍ਰਿੱਛ ਸਰੋਵਰ ਪਰ ਖੜੇ ਹਨ (ਜੋ)......। [8]ਕੋਇਲਾਂ ਬਾਗਾਂ ਵਿਚ ਕੂਕਦੀਆਂ ਹਨ। [9]ਬਿਜਲੀ। [10]ਇੰਦ੍ਰ ਸਭਾ। [11]ਪਿਆਰ ਕਰਦੇ ਹਨ। [12]ਬਰਸਾਤ। [13]ਸੁਹਾਵਣੀ। [14]ਜੇ ਕਿਸੇ ਨੇ (ਐਸਾ ਥਾਂ) ਪਹਿਲਾਂ ਵੇਖਿਆ ਹੋਵੇ (ਤਾਂ ਉਹ ਥਾਂ) ਪਰਖ ਲਓ। *ਪਾ:-ਸੁ ਨਿਤ ਹੀ ਸ੍ਰੀ ਗੁਰ।

ਤੀਰ। ਬਸਹਿੰ ਕਿਤਿਕ ਦਿਨ ਲੇ ਭਟ ਭੀਰ'॥੮॥ਤਬਿ ਇਕ ਸਿਖ ਬੋਲ੍ਯੋ ਕਰ ਬੰਦਿ। 'ਮਹਾਰਾਜ! ਜਿਮ ਚਹਹੁ ਅਨੰਦ। ਤੀਰ ਬਿਪਾਸਾ ਕੇ ਸਭਿ ਗ੍ਰਾਮੂ। ਤਹਾਂ ਦਾਸ ਰਾਵਰਿ ਕੇ ਧਾਮੂ ॥੯॥ ਬਾਘੇ ਨਾਮ ਕਹੈਂ ਤਿਸ ਥਾਨ॥ ਉਚਿਤ ਆਪ ਕੇ ਜਥਾ ਬਖਾਨਾ। ਕਰਦਮ ਅਲਪ ਹੋਤਿ ਥਲ ਊਚਾ। ਕਰੋ ਅਖੇਰ ਬ੍ਰਿੱਤ, ਹੈ ਮੂਚਾ[1] ॥ ੧੦ ॥ ਬਹੈ ਸਮੀਪ ਪ੍ਰਵਾਹ ਬਿਪਾਸਾ। ਕਰਹੁ ਬਿਲੋਕਨਿ ਬੈਸਿ ਤਮਾਸ਼ਾ। ਬਿਬਿਧਿ ਬਿਧਿਨ ਕੇ ਬਹੁਤ ਬਿਨੋਦ। ਬਿਲਸਹੁ ਰਾਵਰ, ਪਿਖਹੁ ਪਯੋਦ[2]॥੧੧॥ਕ੍ਰਿਪਾ ਕਰਹੁ ਸੋ ਥਾਨ ਤੁਮਾਰਾ। ਦਾਸਨਿ ਦਿਹੁ ਦਰਸ਼ਨ ਨਿਸਤਾਰਾ[3]'।ਸਿਖ ਕੋ ਬਾਕ ਸਕਲ[4] ਸੁਨਿ ਲਯੋ। ਮੋਨ ਰਹੇ, ਨਹਿਂ ਉੱਤਰ ਦਯੋ ॥ ੧੨ ॥ ਅਪਰ ਸਿੱਖ ਨੇ ਬਹੁਰ ਬਖਾਨਾ। 'ਇਕ ਸਥਾਨ ਭਲੋ ਮੈਂ ਜਾਨਾ। ਮਹਾਂਰਾਜ ਚਾਹਤਿ ਚਿਤ ਜੈਸੇ। ਸਕਲ ਰੀਤਿ ਕਹਿ[5] ਸੁੰਦਰ ਤੈਸੇ ॥ ੧੩ ॥ ਊਚੋ ਬਹੁ ਨਿਤ ਪੰਕ[6] ਬਿਹੀਨਾ। ਤਰੈ ਬਿਪਾਸਾ ਨੀਰ ਨਵੀਨਾ। ਬਸਹਿੰ ਲੋਕ ਥੋਰੇ ਕਰਿ ਮੇਲਾ[7]। ਗ੍ਰਾਮ ਨਾਮ ਤਿਸ ਕਹਤਿ ਰੁਹੇਲਾ ॥੧੪॥ ਕਰਹੁ ਅਖੇਰ ਬ੍ਰਿਤ ਮਨ ਭਾਈ।ਬੈਠੇ ਪਿਖਹੁ ਨਦੀ ਜਲ ਜਾਈ। ਤਿਹ ਸਮ ਕਰਦਮ ਹੀਨ ਸਥਾਨ। ਤੀਰ ਬਿਪਾਸਾ ਰੁਚਿਰ ਨ ਆਨ ॥੧੫॥ ਉਚਿਤ ਆਪ ਕੇ ਕਰਹੁ ਬਿਨੋਦ। ਅਵਿਲੋਕਹੁ ਬਰਖੰਤਿ ਪਯੋਦ'। ਅਪਰ ਸਿੱਖ ਸੁਨਿ ਕਰਿ ਤਬਿ ਕਹ੍ਯੋ। 'ਨਿਸ਼ਚੈ ਸੁਭ ਸਥਾਨ ਸੋ ਲਹ੍ਯੋ' ॥ ੧੬ ॥ ਸ੍ਰੀ ਹਰਿਗੋਵਿੰਦ ਸੁਨਿ ਸਭਿ ਜਾਨਾ। ਗਮਨ ਤਹਾਂ ਕੋ ਮਨ ਮਹਿਂ ਭਾਨਾ[8]। ਸ੍ਰੀ ਗੁਰਦਿੱਤਾ ਨਿਕਟਿ ਨਿਹਾਰਾ। ਪਰਮ ਪ੍ਰੇਮ ਤੇ ਬਾਕ ਉਚਾਰਾ ॥੧੭॥ 'ਗੋਇੰਦਵਾਲ ਆਪ ਚਲਿ ਜਾਵਹੁ। ਮਿਲਹੁ ਕੁਟੰਬ ਮੋਦ ਮਨ ਪਾਵਹੁ। ਨਿਜ ਮਾਤਾ ਅਰੁ ਭ੍ਰਾਤਨਿ ਸੰਗ। ਸੋ ਤੁਵ ਹੇਰਨਿ ਚਾਹਤਿ ਅੰਗ ॥ ੧੮ ॥ ਫਿਰਨਿ ਵਹਿਰ ਬਰਖਾ ਰੁਤਿ ਮਾਂਹੀ। ਬਿਖਮ ਅਹੈ ਸਭਿ ਬਿਧਿ,ਸੁਖ ਨਾਂਹੀ। ਅਰੁ ਤੁਰਕਨਿ ਸੋਂ ਵਧ੍ਯੋ ਬਿਖੇਰਾ॥ ਆਇ ਪਰਹਿ ਕਿਤ ਜੰਗ ਘਨੇਰਾ ॥੧੯॥ ਅਲਪ ਬੈਸ ਯਾਂਤੇ ਸੁਖ ਲੀਜੈ। ਗੋਇੰਦਵਾਲ ਬਾਸ ਕੋ ਕੀਜੈ'। ਪਿਤ ਆਇਸੁ ਕੋ ਸਿਰ ਪਰ ਧਰਿ ਕੈ।ਹਾਥ ਬੰਦਿ ਬੰਦਨ ਪਦ ਕਰਿ ਕੈ ॥੨੦॥ ਹਯ ਤਯਾਰ ਪਰ ਭਯੋ ਅਰੂੜ੍ਹ।ਸਮੁਝਿ ਗੁਰੂ ਕੇ ਆਸ਼ੈ ਗੂੜ੍ਹ। ਸੰਗ ਸਊਰ ਇਕਾਦਸ਼ ਕਰੇ। ਪਹੁੰਚਨਿ ਹਿਤ

[1](ਥਾਂ) ਉੱਚਾ ਹੈ। [2]ਬੱਦਲ। [3]ਮੁਕਤੀ (ਦਾਤਾ) ਦਰਸ਼ਨ। [4]ਸਿੱਖ ਦੀ ਸਾਰੀ ਗਲ। [5]ਸਭ ਤਰ੍ਹਾਂ ਨਾਲ। [6]ਚਿੱਕੜ। [7]ਮਿਲ ਕਰਕੇ। [8]ਭਾ ਗਿਆ।

ਤੁਰਨ ਮਗ ਪਰੇ॥ ੨੧ ॥ ਗੋਇੰਦਵਾਲ ਪ੍ਰਵੇਸ਼ੇ ਜਾਈ। ਗੁਰ ਦਿਸ਼ਿ ਕੀ ਸੁਧਿ ਸਕਲ ਸੁਨਾਈ। ਭ੍ਰਾਤਨਿ ਸਾਥ ਖੇਲਿਬੋ ਕਰੇ। ਮਨ ਭਾਵਤਿ ਸੁਖ ਕੋ ਨਿਤ ਧਰੇ॥ ੨੨ ॥ ਸ੍ਰੀ ਹਰਿਗੋਬਿੰਦ ਭੇ ਤਬਿ ਤਯਾਰ। ਹੇਰਨਿ ਤੀਰ ਬਿਪਾਸਾ ਬਾਰਿ। ਬਜਵਾਇਸਿ ਤਬਿ ਕੂਚ ਨਗਾਰਾ। ਭਯੋ ਸਨੱਧਬੱਧ ਦਲ ਸਾਰਾ ॥ ੨੩ ॥ ਕਿਤਿਕਨਿ ਛੋਰੇ ਤੁਪਕ ਤੜਾਕੇ। ਸੁਨੇ ਦੂਰ ਲਗਿ ਸ਼ਬਦ ਸੁ ਜਾਂਕੇ। ਤਿਸ ਛਿਨ ਗੁਰੁ ਢਿਗ ਪੈਂਦੇ ਖਾਨ। ਆਯੋ ਨਿਜ ਘਰ ਤੇ ਸੁਧਿ ਜਾਨ ॥ ੨੪ ॥ ਤਿਸ ਕੋ ਦੇਖਤਿ ਪ੍ਰਭੁ ਬਿਚਾਰਾ।-ਇਸ ਮੂਰਖ ਕੇ ਉਰ ਹੰਕਾਰਾ। 'ਮਮ ਭੁਜ ਅਲੰਬ ਬਿਜੈ ਗੁਰ ਲੇਤਿ। ਸ਼ੱਤ੍ਰੁਨਿ ਬ੍ਰਿੰਦ ਹਤੇਂ ਰਣ ਖੇਤ' ॥ ੨੫ ॥ ਅਬਿ ਤਹਿੰ ਜੰਗ ਪਰਹਿਗੋ ਭਾਰੀ। ਜੋ ਕਰਿ ਹੁਇ ਹੈ ਸੰਗ ਹਮਾਰੀ। ਬਹੁਤ ਗਰਬ ਕੋ ਧਰਿ ਹੈ ਫੇਰੇ। 'ਗੁਰੁ ਕੀ ਜੀਤਿ ਭਈ ਬਲ ਮੇਰੇ' ॥ ੨੬ ॥ ਯਾਂਤੇ ਇਸ ਬਿਨ ਅਬਿ ਕੇ ਲਰੀਯਹਿ। ਬਿਜੈ ਲੇਹਿਂ ਗਨ ਤੁਰਕਨਿ ਹਰੀਯਹਿ-ਇਮ ਬਿਚਾਰਿ ਗੁਰ ਬਾਕ ਬਖਾਨਾ। 'ਪੈਂਦੇ ਖਾਨ! ਰਹਹੁ ਘਰ ਥਾਨਾ ॥ ੨੭ ॥ ਅਬਿ ਹੂੰ ਤੇਰੋ ਭਯੋ ਨਿਕਾਹ। ਬਸਹੁ ਆਪ ਬੀਵੀ ਕੇ ਪਾਹ। ਹਮ ਹੇਰਹਿਂ ਹਰਿ[1] ਤੀਰ ਬਿਪਾਸਾ। ਬਰਖਤਿ ਬਦਰਾ[2] ਅਧਿਕ ਚੁਮਾਸਾ ॥ ੨੮ ॥ ਕੇਤਿਕ ਦਿਨ ਹਮ ਤਹਾਂ ਬਿਤਾਵੈਂ। ਬਿਨ ਕਰਦਮ ਸੋਂ ਥਾਨ ਬਤਾਵੈਂ[3]।ਪਰੇ ਕਾਰ ਤੌ ਲੇਹਿਂ ਬੁਲਾਈ।ਤਬਿ ਲੌ ਸਦਨ ਬਸਹੁ ਸੁਖ ਪਾਈ' ॥੨੯॥ ਹਾਥ ਜੋਰਿ ਕਹਿ ਪੈਂਦੇ ਖਾਨ। 'ਮੈਂ ਕਿਮ ਬਸਹੁਂ ਅਪਨ ਘਰ ਥਾਨ। ਸ਼ਾਹੁਜਹਾਂ ਕੇ ਸੰਗ ਬਿਗਾਰ। ਭਯੋ ਅਧਿਕ ਲਸ਼ਕਰ ਕੋ ਮਾਰਿ ॥੩੦॥ ਔਚਕ ਪਰਹਿ ਜਿ ਆਨਿ ਲਰਾਈ। ਪਠਹਿ ਸ਼ਾਹੁ ਸੈਨਾ ਸਮੁਦਾਈ। ਪਹੁੰਚਹੋਂ ਜਾਇ ਨ ਮੋ ਤੇ ਤਬੈ।ਕਿਮ ਸਤਿਗੁਰ ਤਜਿ ਗਮਨਹੁਂ ਅਬੈ ?॥ ੩੧ ॥ ਜੇ ਮੈਂ ਕਾਜ ਨ ਆਇ ਤੁਮਾਰੇ। ਸਕਲ ਜਗਤ ਹੀ ਦੇਖਿ ਧਿਕਾਰੇ। ਦੀਰਘ ਮੁਰਸ਼ਿਦ[4],ਪਿਤਾ,ਖੁਦਾਇ। ਤੁਮ ਹੀ ਹੋ ਮੇਰੇ ਸੁਖਦਾਇ ॥੩੨॥ਮੋਕਹੁ ਉਚਿਤ ਨ ਛੋਰੇਂ ਸਾਥ। ਰਣ ਕੋ ਸਮਾਂ ਲਖਹੁ ਗੁਰਨਾਥ!' ਪੁਨ ਸੁਨਿ ਕਰਿ ਤਿਹ ਕਹਯੋ ਕ੍ਰਿਪਾਲ। ਜਯੋਂ ਤੂੰ ਕਹੈਂ ਅਹੈ ਸੋ ਢਾਲਿ ॥ ੩੩ ॥ ਤਊ ਪ੍ਰਸੰਨ ਹੋਇ ਹਮ ਕਹਯੋ। ਬਸਨ ਸਮਾਂ ਤੁਵ ਘਰ ਕੋ ਲਹਯੋ। ਰਹੋ ਚੁਮਾਸਾ ਬਨਿਤਾ ਤੀਰ। ਪੁਨ ਹਮ ਸੋਂ ਮਿਲੀਅਹਿ ਬਡਿ ਬੀਰ॥੩੪॥ ਕਰੋਂ ਸੰਕਤਿ ਚਿਤ, ਬਸਹੁ ਅਵਾਸ। ਅਹੈਂ ਸਦਾ ਤੂ ਹਮਰੇ ਪਾਸ। ਮਾਨਿ

[1]ਜਲ। [2]ਬੱਦਲ। [3]ਦੱਸਦੇ ਹਨ। [4]ਵਡੇ ਗੁਰੂ।

ਬਾਕ ਨਹਿ ਵੈਰ ਕਰੀਜੈ। ਕਰਹਿਂ ਹਕਾਰਨਿ ਆਨਿ ਮਿਲੀਜੈ' ॥ ੩੫ ॥
ਹਾਥ ਜੋਰਿ,ਪੁਨ ਬੋਲਨੋ ਨਾਹਨ। ਤਊ ਸੁ ਬਿਛੁਰਨਿ ਕੀ ਰਿਤ ਚਾਹ ਨ।
ਸਿਰ ਪਰ ਆਇਸੁ ਗੁਰ ਕੀ ਧਾਰੀ। ਰਹਨੋ ਜਬਹਿ, ਪ੍ਰਭੁ ਸੀਖ ਉਚਾਰੀ॥
੩੬॥ 'ਹੋਹੁ ਨ ਪਰ ਤ੍ਰਿਯ ਸੋਂ ਬਿਭਚਾਰੀ।ਰਿਦੇ ਪ੍ਰੀਤ ਧਾਰਹੁ ਨਿਜ ਨਾਰੀ।
ਦਯਾ ਧਰਹੁ ਦਿਹੁ ਦੀਨਨਿ[1] ਦਾਨ। ਕਿਹ ਕੋ ਦੁਖ ਨਹਿ ਦੇਹੁ ਸੁਜਾਨ !
॥ ੩੭ ॥ ਪਰ ਤ੍ਰਿਯ ਕੋ ਸਨਮੁਖ ਨ ਲਿਆਵਹੁ। ਸ਼ੱਤ੍ਰਨ ਸੋਂ ਨਹਿਂ ਪੀਠ
ਦਿਖਾਵਹੁ। ਨਿਤ ਖ਼ੁਦਾਇ ਸਿਮਰਹੁ ਸੁਖ ਪਾਵਹੁ। ਪ੍ਰਭੁਭਾਣਾ ਪਿਖਿਅਨੰਦ
ਉਪਾਵਹੁ' ॥ ੩੮ ॥ ਕਰਿ ਪਦ ਬੰਦਨ ਬੋਲਨੋ ਪੈਂਦਾ। 'ਨਹਿ ਮੈ ਤ੍ਰਾਸ
ਧਰਹੁਂ ਰਿਪੁ ਕੈਂਦਾ[2]। ਰਾਵਰਿ ਕੇ ਪ੍ਰਤਾਪ ਕਰਿ ਮੋਹੀ। ਸਰਬ ਭਾਂਤਿ ਕੋ
ਆਨੰਦ ਹੋਹੀ' ॥ ੩੯ ॥ ਗਯੋ ਆਪਨੇ ਸਦਨ ਮਝਾਰਾ। ਬਿਬਿਧਿ ਬਿਲਾਸ
ਕਰੇ ਮਿਲਿ ਦਾਰਾ। ਸ੍ਰੀ ਹਰਿਗੋਵਿੰਦ ਚਢੇ ਤੁਰੰਗ। ਦੁੰਦਭਿ ਬਜਨੇ ਅਧਿਕ
ਧੁਨਿ ਸੰਗ ॥ ੪੦ ॥ ਮਨਹੁਂ ਬਿਦਤਿ ਹੀ ਬਿਜੈ ਬਤਾਵੈ। ਹਨੇ ਚੋਬ ਇਮ
ਸ਼ਬਦ ਉਠਾਵੈ। ਸੁਭਟ ਅਰੂਢ ਹਯਨਿ ਪਰ ਭਏ। ਕਸੀ ਤੁਫੰਗ ਤਯਾਰ
ਕਰਿ ਲਏ ॥ ੪੧ ॥ ਸਤਿਗੁਰੁ ਪ੍ਰੇਰਤਿ ਚਲਨੋ ਤੁਰੰਗ। ਜਨੁ ਗਮਨਤਿ
ਉਠਿ ਗੰਗ ਤਰੰਗ। ਸਾਵਨ ਦੂਤੀ ਦਿਵਸ ਸੁਰ ਗੁਰੂ[3]। ਏਕ ਮਾਸ ਬਸਿ
ਗਮਨੇ ਗੁਰੂ ॥੪੨॥ ਸ੍ਰੀ ਕਰਤਾਰ ਪੁਰਾ ਤਜਿ ਚਾਲੇ। ਤੁਰਕ ਬਿਨਾਸਨ
ਚਹਿਤਿ ਬਿਸਾਲੇ। ਆਗੇ ਮਿਲੇ ਸ਼ਗੁਨ ਸ਼ੁਭ ਹੋਤਿ।ਰਿਪੁ ਨਾਸ਼ਨਿ ਗੁਰ ਬਿਜੈ
ਉਦੋਤਿ[4] ॥ ੪੩ ॥ ਮਿਲੀ ਜੋਖਤਾ[5] ਬਾਲਕ ਗੋਦ। ਹੁਤੀ ਸੁਹਾਗਨ ਸਹਤ
ਪ੍ਰਮੋਦ। ਸੁਰਭੀ ਬਤਸ ਚੁੰਘਾਵਤਿ[6] ਠਾਂਢੀ। ਚਾਟਤਿ ਰਿਦੇ ਪ੍ਰੀਤਿ ਬਹੁ
ਬਾਢੀ ॥੪੪॥ ਸੁੰਦਰ ਗੌਨ ਪੌਨ ਤਬਿ ਕੀਨਿ[7]। ਮ੍ਰਿਗਨ ਸੁ ਮਾਲ ਦਾਹਿਨੇ
ਲੀਨਿ[8]। ਮ੍ਰਿਦੁਲ ਸ਼ਬਦ ਕੋ ਕਰਹਿ ਬਿਹੰਗ। ਜੋ ਸ਼ੁਭਿ ਹੋਤਿ ਭਏ ਸੁਖ
ਅੰਗ ॥੪੫॥ ਦੁੰਦਭਿ ਬਾਜਤਿ ਮਾਰਗ ਚਾਲੇ। ਮਿਲਹਿਂ ਗ੍ਰਾਮ ਕੇ ਮਾਨਵ
ਜਾਲੇ। ਅਰਪਹਿਂ ਭੇਟ ਧਾਇ ਕਰਿ ਆਗੇ। ਪਦ ਅਰਬਿੰਦ ਛੁਵੈਂ ਬਡ-
ਭਾਗੇ ॥੪੬॥ ਹੇਰਿ ਹੇਰਿ ਸੁਧਿ ਸਭਿਨਿ ਸੁਨਾਵੈਂ। ਬਡੋ ਲਾਭੁ ਲਖਿ ਦੌਰਤਿ
ਆਵੈਂ। ਖੁਸ਼ੀ ਕਰਤਿ ਗਮਨੈਂਤਿ ਕ੍ਰਿਪਾਲਾ। ਉਲੰਘੇ ਇਸ ਬਿਧਿ ਪੰਥ

[1]ਦੀਨਾਂ ਨੂੰ। [2]ਕਿਸੇ ਵੈਰੀ ਦਾ। [3]ਵੀਰਵਾਰ। [4](ਜੋ ਸ਼ਗੁਨ) ਵੈਰੀਆਂ ਨੂੰ ਨਾਸ਼ ਕਰਨ ਵਾਲੇ ਗੁਰੂ ਜੀ ਦੀ ਬਿਜੈ ਦੇ ਸੂਚਕ ਹਨ। [5]ਇਸਤ੍ਰੀ। [6]ਗਊ ਵੱਛਾ ਚੁੰਘਾਉਂਦੀ। [7]ਤਦੋਂ ਸੁਹਾਵਣੀ ਵਾਉ ਚਲ ਪਈ। [8]ਹਰਨਾਂ ਦੀ ਕਤਾਰ ਨੇ ਸੱਜਾ ਪਾਸਾ ਲਿਆ।

ਬਿਸਾਲਾ ॥ ੪੭ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਸ੍ਰੀ ਸਤਿਗੁਰ ਪ੍ਰਸਥਾਨ' ਪ੍ਰਸੰਗ ਬਰਨਨੰ ਨਾਮ ਖਸ਼ਟ ਬਿੰਸਤੀ ਅੰਸੂ ॥ ੨੬ ॥

## ੨੭. [ਘੇਰੜ (ਭਗਵਾਨ ਦਾਸ)]।

ਦੋਹਰਾ। ਨਦੀ ਬਿਪਾਸਾ ਤੀਰ ਪਰ ਥਿਰੈਂ ਗ਼ਰੀਬ ਨਿਵਾਜ। ਚਲਤਿ ਪ੍ਰਵਾਹ ਸਬੇਗ ਜਲ ਖਰੇ ਦੇਖਿਬੇ ਕਾਜ ॥ ੧ ॥ ਚੌਪਈ ॥ ਦੇਸ਼ ਜੁ ਦ੍ਵਾਬੇ ਕੋ ਤਟ ਨੀਵਾ[1]। ਮੱਦ੍ਰ ਦੇਸ ਤਟ ਊਚੋ ਥੀਵਾ[2]। ਕਰਤਿ ਬਿਭਾਗ[3] ਪ੍ਰਵਾਹ ਚਲੇਤਾ। ਦੁਹਿ ਦਿਸ਼ਿ ਤਟ ਦ੍ਵੈ ਦੇਸ਼ ਕਰੇਤਾ[4] ॥ ੨ ॥ ਤੀਰ ਪਾਰ ਕੋ ਊਚੋ ਹੇਰੇ[5]। ਕੇਵਟ[6] ਆਵਾ ਤਰ ਤਿਸ ਬੇਰੇ। ਨੌਕਾ ਗਨ ਕੋ ਤੂਰਨ ਲਯਾਏ। ਹਾਥ ਬੰਦਿ ਬਹੁ ਬਿਨੈ ਅਲਾਏ ॥ ੩ ॥ ਚਢਿ ਤਰਨੀ ਪਰ ਪਾਰਿ ਪਰੇ ਹੈਂ। ਤਟ ਊਚੇ ਪਰ ਜਾਇ ਖਰੇ ਹੈਂ। ਅਪਰ ਸੁਭਟ ਜੇ ਹੈਂ ਸਮੁਦਾਇ। ਕਰੇ ਪਾਰ ਸਭਿ ਤਰੀ ਚਢਾਇ ॥ ੪ ॥ ਹਯ ਆਰੋਹ ਗੁਰੂ ਤਹਿਂ ਫਿਰੇ। ਚਹੁ ਦਿਸ਼ਿ ਤੇ ਥਲ ਦੇਖਨਿ ਕਰੇ। ਸਲਿਤਾ ਤਟ ਪਰ ਊਚੋ ਥੇਹ। ਬੈਠੇ ਬਹੁ ਬਹਾਰ ਕੋ ਦੇਹਿ[7] ॥੫॥ ਇਕ ਦਿਸ਼ਿ ਬਸਹਿਂ ਲੋਕ ਕੁਛ ਥੋਰੇ। ਅਪਰ ਥੇਹ ਸੂੰਨੋ ਤ੍ਰੈ ਓਰੇ। ਪੁਰਿ ਕੇ ਬਸਨਿ ਉਚਿਤ ਲਖਿ ਥਾਨਾ। ਰਿਦੇ ਮਨੋਰਥ ਏਵ ਉਠਾਨਾ ॥੬॥ ਡੇਰਾ ਤਿਸੀ ਥੇਹ ਪਰ ਕੀਨੋ। ਪਿਖਤਿ ਬਿਪਾਸਾ ਜਲ ਸ਼ੁਭ ਚੀਨੋ। ਉਤਰਯੋ ਦਲ ਸਭਿ ਗੁਰ ਕੋ ਆਇ। ਜਹਿਂ ਕਹਿਂ ਤੰਬੂ ਦਿਏ ਲਗਾਇ ॥ ੭॥ ਸੁਧਿ ਪਾਈ ਨਰ ਜੋ ਸਭਿ ਗ੍ਰਾਮੂ। ਆਇ ਦਰਸ ਕੀਨਸਿ ਅਭਿਰਾਮੂ। ਦੇਖਿ ਦੇਖਿ ਗਮਨੇ ਨਿਜ ਧਾਮੂ। ਤਹਾਂ ਬਸਤਿ ਇਕ ਘੇਰੜ ਨਾਮੂ ॥੮॥ ਥੇਹੁ ਮਾਲਕੀ ਧਾਰਤਿ ਸੋਊ*। ਤਿਸੀ ਕੀ ਆਗਯਾ ਮਹਿਂ ਸਭਿ ਕੋਊ। ਸੁਨੀ ਕਾਨ ਮਹਿਂ ਸੁਧਿ ਗੁਰ ਆਏ। ਊਚੇ ਥਲ ਡੇਰੇ ਸਭਿ ਪਾਏ ॥੯॥ ਸੁਨਿ ਭਯੋ ਬਿਸਾਲ ਰਿਦੇ ਤਿਹ।—ਬਲਿ ਕੀ ਬਾਤ ਕਰਤਿ ਅਤਿਸ਼ੈ ਇਹ[8]। ਸ਼ਾਹ ਜਹਾਂ ਤੇ ਤ੍ਰਾਸ ਨ ਧਾਰਾ। ਲਰ ਕਰਿ ਲਸ਼ਕਰ ਰਣ ਮਹਿਂ ਮਾਰਾ ॥ ੧੦ ॥ ਇਹਾਂ ਨ ਕਰੇ ਕਛੁਕ ਉਤਪਾਤਾ। ਆਯੋ ਕੌਨ ਕਾਜ ਕਯਾ ਜਾਤਾ[9]†—। ਏਵ ਬਿਚਾਰਤਿ ਮੂਰਖ ਆਵਾ। ਜਿਸ ਕੋ ਕਾਲ ਹੋਨਿ ਨਿਯਰਾਵਾ ॥ ੧੧ ॥ ਆਗੈ

[1]ਦਵਾਬੇ ਦੇਸ਼ ਦੇ ਪਾਸੇ ਦਾ ਕੰਢਾ ਨੀਵਾਂ (ਢਿੱਗ ਰਿਹਾ) ਸੀ। [2]ਤੇ ਮੱਦਰ ਦੇਸ਼ ਦੇ ਪਾਸੇ ਦਾ ਕੰਢਾ ਉੱਚਾ ਸੀ, ਭਾਵ ਬਾਰੀ ਦੁਆਬੇ ਦਾ ਪਾਸਾ ਹੈ। [3]ਦੋ ਹਿੱਸੇ। [4](ਦਰਯਾ) ਦੋਹਾਂ ਪਾਸਿਆਂ ਦੇ ਦੋ ਕੰਢਿਆਂ ਨੂੰ ਦੋ ਦੇਸ਼ ਬਣਾ ਰਿਹਾ ਹੈ। [5]ਪਾਰਲਾ ਕੰਢਾ ਉੱਚਾ ਵੇਖਕੇ। [6]ਮਲਾਹ। [7]ਅਨੰਦ ਦੇ ਦਾ ਹੈ। [8]ਦੇਸ਼ਾਵਰੀ ਦੀ ਗਲ ਕਰਦੇ ਹਨ ਖੋਹ ਭਾਵ ਗੁਰੂ ਜੀ। [9]ਕੀ ਜਾਣੀਏ।

*ਇਤਿਹਾਸ ਗੁ: ਖਾ: ਨੇ ਇਹ ਥੇਹ ਦੀ ਮਾਲਕੀ ਪਾਤਸ਼ਾਹ ਵਲੋਂ ਭੇਟ ਹੋਕੇ ਸਤਿਗੁਰਾਂ ਨੂੰ ਸਮਰਪਨ ਹੋਈ ਲਿਖੀ ਹੈ, ਘੇਰੜ ਇਲਾਕੇ ਦਾ ਮਾਲਗੁਜ਼ਾਰ ਸੀ। †ਪਾ:—ਕਹਿ ਜਾਤਾ।

ਗੁਰ ਢਿਗ ਲਗਯੋ ਦਿਵਾਨ। ਬੈਠੇ ਸੁਭਟ ਥਿਰੇ ਸਵਧਾਨ। ਘੇਰੜ ਉਰ ਗਰਬਤਿ ਚਲਿ ਆਯੋ। ਜਰਯੋ ਹੇਰਿ ਮੂਰਖ ਦੁਖ ਪਾਯੋ॥੧੨॥ਆਛੀ ਰੀਤਿ ਨ ਬੰਦਨ ਕੀਨੀ। ਨਹੀਂ ਉਪਾਇਨ ਆਗੇ ਦੀਨੀ। ਬੂਝਨ ਲਗਯੋ ਸੁ 'ਕਾਰਜ ਕੌਨ ?। ਨਿਕਸੇ ਬਰਖਾ ਮਹਿਂ ਤਜਿ ਭੌਨ' ॥੧੩॥ ਗੁਰੂ ਕਹਯੋ 'ਥਲ ਊਚ ਨਿਹਾਰਾ। ਤਰੇ ਪ੍ਰਵਾਹ ਨਦੀ ਜਲ ਭਾਰਾ। ਕੇਤਿਕ ਦਿਨ ਠਹਿਰਹਿਂ ਇਸ ਥਾਨ। ਖੇਲਹਿਂ ਬ੍ਰਿਤੀ ਅਖੇਰ ਮਹਾਨ॥੧੪॥ ਬਿਨ ਕਰ-ਦਮ ਅਵਿਨੀ ਤਲ ਜਾਨਾ। ਇਸ ਕਾਰਨ ਹਮ ਆਵਨ ਠਾਨਾ'। ਸੁਨਿ ਖੁਨਸਯੋ ਮਨ ਬੱਕ੍ਰ ਬਖਾਨੇ[1]। 'ਭਲੇ ਅਖੇਰ ਬ੍ਰਿੱਤਿ ਕੋ ਠਾਨੇ ॥੧੫॥ ਹਿਤ ਸ਼ਿਕਾਰ ਕੇ ਲੀਨਸਿ ਬਾਜ[2]। ਕਿਤਿਕ ਬਿਗਾਰੇ ਅਪਨੇ ਕਾਜ। ਸ਼ਾਹੁ ਸੰਗ ਬਾਂਧਯੋ ਬਡ ਬੈਰ। ਬਹੁਰਿ ਕਹਾਂ ਬਾਂਛਤਿ ਹੈ ਖੈਰ॥ ੧੬ ॥ ਸਦਨ ਉਜਾਰ ਸੁਧਾਸਰ ਆਇ। ਅਜਹੁ ਨ ਤਜਾਰੋ ਸਹਜਿ ਸੁਭਾਇ[3]। ਠੇਕਰ ਲਾਗਹਿ ਸਮੁਝਹਿਂ ਸਜਾਨੇਂ। ਹਾਨ ਲਾਭ ਕੋ ਸਕਲ ਪਛਾਨੇਂ॥੧੭॥ਬਡੇ ਗੁਰੂ ਜਬਿ ਭਏ ਅਗਾਰੀ। ਸੰਤ ਸਰੂਪ ਪਰਮ ਉਪਕਾਰੀ। ਸ਼ਾਹੁ ਆਦਿ ਖਿਲਕਤ ਸਭਿ ਆਵੈਂ। ਨਿਤਪ੍ਰਤਿ ਜਿਨ ਕੋ ਸੀਸ ਝੁਕਾਵੈਂ ॥ ੧੮ ॥ ਤੁਮ ਨੇ ਰੀਤਿ ਨਵੀਨ ਚਲਾਈ। ਸ਼ਸਤ੍ਰ ਬੰਧਿ ਕਰਿ ਧੂਮ[4] ਉਠਾਈ। ਨੀਕੀ ਬਾਤ ਨਹੀਂ ਉਤਪਾਤਿ[5]। ਕਰਤਿ ਫਿਰਤਿ ਲੋਕਨਿ ਕੋ ਘਾਤ' ॥ ੧੯ ॥ ਗੁਰੂ ਕਹਯੋ 'ਹਮ ਅਪਨਿ ਬਿਗਾਰਾ। ਤੈਂ ਕਯੋਂ ਉਰ ਮਹਿ ਸੰਕਟ ਧਾਰਾ। ਬਿਗਰੇ ਕਾਰਜ ਹਮ ਦੁਖ ਹੋਇ। ਪਰਯੋ ਤੋਹਿ ਸਮ ਕੇ ਸਿਰ ਸੋਇ[6]?॥੨੦॥ਜੇ ਜੋ ਨਿੰਦਕ ਅਹੈਂ ਹਮਾਰੇ। ਦਿਨਪ੍ਰਤਿ ਦੁਖ ਬਿਸਾਲ ਤਨ ਧਾਰੇ।ਗੁਰੂ ਘਰ ਕੋ ਨਿਤ ਸੁਧਰਹਿ ਕਾਜ।ਤੁਰਕਨਿ ਛੀਨ ਲੇਹਿੰਗੇ ਰਾਜ'॥੨੧॥ ਗੁਰ ਕੋ ਤੋਰ ਹੇਰਿ ਬਿਧਿ ਔਰਿ। ਉਠਿ ਗਮਨਯੋ ਪਹੁੰਚਯੋ ਨਿਜ ਠੌਰਿ। ਖਾਨ ਪਾਨ ਸਤਿਗੁਰ ਕਰਿਵਾਇ। ਸੁਭਟਨਿ ਸਹਤ ਅਚੇ ਮਨ ਭਾਇ ॥ ੨੨ ॥ ਬਿਧੀ-ਚੰਦ ਸੋਂ ਬੂਝਨਿ ਕਰਯੋ। 'ਹਮ ਨੀਕੋ ਇਹ ਥਾਨ ਨਿਹਰਯੋ।ਤੀਰ ਬਿਪਾਸਾ ਨਗਰ ਬਸਾਵੈਂ। ਸਦਾ ਚੁਮਾਸਾ ਇਹਾਂ ਬਿਤਾਵੈਂ॥ ੨੩॥ ਹਾਥ ਜੋਰਿ ਤਿਹ ਸੁਨਤਿ ਬਖਾਨਾ। 'ਸ੍ਰੀ ਜਗ ਗੁਰ ਤੁਮਰੇ ਸਭਿ ਥਾਨਾ। ਹੁਇ ਪ੍ਰਸੰਨਤਾ ਰਾਵਰ ਕੇਰੀ। ਪਰਾਲਬਧ ਤਹਿਂ ਨਰਨ ਘਨੇਰੀ' ॥ ੨੪॥ ਸ੍ਰੀ ਮੁਖ ਕਹਯੋ

[1]ਮਨ ਦੇ ਟਢੇ ਨੇ ਕਹਿਆ। (ਅ) ਮਨ ਵਿਚ ਗੁੱਸੇ ਹੋਇਆ ਤੇ ਟੇਢਾ ਬੋਲਿਆ। [2](ਪਾਤਸ਼ਾਹੀ) ਬਾਜ਼। [3]ਆਪਣਾ ਮੁੱਢਲਾ ਸੁਭਾਉ। [4]ਰੌਲਾ। [5]ਉਪੱਦ੍ਰਵ (ਉਠੌਣ) ਦੀ। [6]ਤੇਰੇ ਵਰਗੇ ਦੇ ਸਿਰ ਕੀ ਉਹ ਸਕਟ ਪੈ ਗਿਆ ਹੈ ?

'ਦੇਰ ਨਹਿ ਕਾਈ। ਹੋਤਿ ਪ੍ਰਾਤਿ ਦਿਹੁ ਟੱਕ ਲਗਾਈ। ਬਹੁ ਨਰ ਕਰਹਿ ਸ਼ੀਘ੍ਰ ਹੁਇ ਜਾਇ। ਪ੍ਰਿਥਮ ਕੋਟ[1] ਕੋ ਦਿਹੁ ਚਿਨਵਾਇ' ॥ ੨੫ ॥ ਇਮ ਮਸਲਤ ਕਰਿ ਨਿਸ ਮਹਿਂ ਸੋਏ। ਜਾਗਤਿ ਭਏ ਸਮੋ ਨਿਜ ਜੋਏ। ਸੌਚ ਸ਼ਨਾਨ ਧਯਾਨ ਪਠਿ ਬਾਨੀ। ਦਿਨਕਰ ਉਦਯੋ ਤਿਮਰ ਗਨ ਹਾਨੀ ॥੨੬॥ ਕਿਤਕਿ ਪ੍ਰਸਾਦਿ ਮੰਗਾਯਹੁ ਪਾਸ। ਖਰੇ ਹੋਇ ਠਾਨੀ ਅਰਦਾਸਿ। 'ਸ੍ਰੀ ਨਾਨਕ, ਸ੍ਰੀ ਅੰਗਦ ਗੁਰੂ। ਸ੍ਰੀ ਗੁਰ ਅਮਰ ਕਾਮਨਾ ਪੂਰੁ ॥੨੭॥ ਸ੍ਰੀ ਗੁਰ ਰਾਮਦਾਸ ਸੁਖਰਾਸ। ਸ੍ਰੀ ਅਰਜਨ ਸਿਖ ਪੁਰਵਤਿ ਆਸ। ਸ੍ਰੀ ਹਰਿ ਗੋਵਿੰਦ ਜੀ ਇਸ ਥਾਨਾ। ਚਹਤਿ ਬਸਾਯਹੁ ਨਗਰ ਮਹਾਨਾ ॥੨੮॥ ਅੰਗ ਸੰਗਿ ਨਿਤ ਬਨਹੁ ਸਹਾਇਕ। ਸਰਬ ਕਲਾ ਸਮਰਥ ਸੁਖਦਾਇਕ। ਕ੍ਰਿਪਾ ਆਪ ਕੀ ਕਾਰਜ ਸਾਰੇ। ਦਾਸਨ ਪਾਸ ਸਦਾ ਰਖਵਾਰੇ' ॥ ੨੯ ॥ ਇਮ ਕਹਿ ਸਭਿਹਿਨਿ ਸੀਸ ਨਿਵਾਯੋ। ਫੇਰ ਪ੍ਰਸਾਦਿ ਤਹਾਂ ਬਰਤਾਯੋ। ਦੁੰਦਭਿ ਚੋਬ ਓਜ ਤੇ ਹਨੀ। ਬਿਜੈ ਸਨੀ[2] ਉਪਜੀ ਧੁਨਿ ਘਨੀ ॥ ੩੦ ॥ ਟੱਕ ਆਪ ਸ੍ਰੀ ਗੁਰੂ ਲਗਾਯੋ। 'ਨਗਰ ਕੋਟ ਕੀਜਹਿ' ਫੁਰਮਾਯੋ। ਬ੍ਰਿੰਦ ਮਿਹਨਤੀ ਦਏ ਲਗਾਈ। ਅਧਿਕ ਸ਼ੀਘ੍ਰ ਕਰਿ ਗੁਰਨਿ ਦਿਖਾਈ ॥੩੧॥ ਭਏ ਪ੍ਰਸੰਨ ਹੇਰਿ ਕਰਿ ਸਰਬ। ਬਖਸ਼ਯੋ ਤਾਤਕਾਲ ਗਨ ਦਰਬ। ਬਹੁ ਗ੍ਰਾਮਨ ਕੇ ਨਰ ਬੁਲਵਾਏ। ਦਈ ਦਿਹਾਰੀ ਕਾਰ ਲਗਾਏ ॥ ੩੨ ॥ ਸੁਧਿ ਸੁਨਿ ਘੇਰੜ ਖੱਤ੍ਰੀ ਮੰਦਾ। ਚਿਤ ਮਹਿਂ ਚਿੰਤਾ ਵਧੀ ਬਿਲੰਦਾ—'ਭੂਮ ਦਬਾਇ ਲੀਨ ਸਭਿ ਮੇਰੀ। ਸੀਨੇ ਜ਼ੋਰੀ[3] ਕਰਤਿ ਘਨੇਰੀ ॥ ੩੩ ॥ ਕਯਾ ਇਸ ਨੇ ਮਨ ਮਹਿਂ ਅਬਿ ਠਾਨੀ। ਕਿਸ ਕੀ ਸ਼ੰਕਾ ਤਨਕ ਨ ਮਾਨੀ—। ਨਰ ਇਕਠੇ ਕਰਿ ਬੂਝਨਿ ਲਾਗਾ। "ਇਹ ਕਿਸ ਰਾਹ ਸੁ ਰੋਕਹਿ ਜਾਗਾ[4]"? ॥ ੩੪ ॥ ਹਮਹਿਂ ਕਿ ਤੁਮਹਿਂ ਬੂਝਿ ਨਹਿਂ ਲੀਨਿ। ਕਿਸ ਕੋ ਕਿਸ ਬਿਧਿ ਕੁਛ ਨਹਿ ਦੀਨ'। ਸੁਨਿ ਕੈ ਲੋਕਨਿ ਬਾਕ ਬਖਾਨੋ। 'ਇਹ ਗੁਰੁ ਜਾਨੈ, ਕੈ ਤੁਮ ਜਾਨੋ ॥੩੫॥ ਕੋਟ ਹੋਇ ਅੰਤਰ ਘਰ ਬਾਸਹਿਂ। ਨਹਿ ਹੋਵਹਿ ਤੌ ਕਰਹਿਂ ਨ ਆਸਹਿ[5]'। ਗੁਰ ਬਲਵਾਨ ਨ ਮਾਨਹਿ ਕਾਨ। ਅਰਹਿ ਕੌਨ, ਦੇਂ ਪ੍ਰਾਨਨ

[1] ਚਾਰ ਦੀਵਾਰੀ, ਫਸੀਲ। (ਅ) ਕਿਲਾ। [2] ਫਤੇ ਵਾਲੀ। [3] ਜ਼ਬਰਦਸਤੀ। [4] ਕਿਸ ਤਰ੍ਹਾਂ ਜਗਾ ਰੋਕਦਾ ਹੈ। [5] (ਲੋਕਾਂ ਕਿਹਾ ਜੋ) ਫਸੀਲ ਬਣ ਗਈ ਅੰਦਰ ਘਰ (ਸਾਡੇ) ਪਏ ਵੱਸਣਗੇ ਜੇ ਨਾ ਬਣੀ ਤਾਂ ਅਸੀਂ ਆਸਾ ਨਹੀਂ ਕਰਦੇ (ਕਿ ਬਣੇ) ਭਾਵ ਸਾਡੀ ਹਾਨ ਲਾਭ ਕੋਈ ਨਹੀਂ।

ਹਾਨਿ ॥ ੩੬ ॥ ਸਪਤ ਹਜ਼ਾਰ ਮਾਰਿ ਅਬਿ ਆਵਾ। ਫਿਰਹਿ ਸ਼ੇਰ ਸਮ ਤ੍ਰਾਸ ਨ ਪਾਵਾ' । ਸਭਿਹਿਨਿ ਕਰਤਿ ਅਨਾਦਰ ਬੋਲਾ। 'ਮੈਂ ਕਰਿ ਹੌਂ ਆਛੇ ਇਸ ਹੌਲਾ॥੩੭॥ ਕਿਮ ਪਰਿ ਪਾਇ ਸਕਹਿ ਇਸ ਥਾਨ । ਚਾਹਤਿ ਹੈ ਕਿ ਨਹੀਂ ਨਿਜ ਪ੍ਰਾਨ। ਅਬਿ ਦੇਖਹੁ ਮੈਂ ਡਰ ਉਪਜਾਵੈਂ। ਨਾਂਹਿ ਤ ਸੈਨ ਸ਼ਾਹ ਤੇ ਲਗਾਵੈਂ' ॥੩੮॥ ਉਰ ਹੰਕਾਰੀ ਬਕਹਿ ਕੁਬੈਨਾ। ਸਤਿਗੁਰ ਦਿਬ੍ਰਿ ਤੇ ਡਰ ਉਰ ਹੈਨਾ। ਸੇਤ ਬਾਰ[1] ਸਿਰ ਮੁਖ ਪਰ ਤਾਂਹੀ। ਤਊ ਓਜ ਬਹੁ ਤਨ ਕੇ ਮਾਂਹੀ ॥ ੩੯ ॥ ਮੋਟਾ ਪੇਟ ਓਠ ਭੀ ਮੋਟੇ। ਤੁੰਡ ਬਡੇ ਕੁਛ ਲੋਚਨ ਛੋਟੇ। ਧੋਤੀ ਕਰਤਿ ਰਹਤਿ ਜੋ ਢੀਲੀ। ਗ੍ਰੀਵਾ ਛੋਟੀ ਜਨੁ ਧਰ ਲੀਲੀ[2] ॥ ੪੦ ॥ ਢੀਲੀ ਜਾਮੇ ਕੀ ਬਹੁ ਤਨੀਯਾਂ। ਝਗਰਨਿ ਕੋ ਪ੍ਰਬੀਨ ਜਨੁ ਬਨੀਆਂ[3]। ਧੌਲੀ ਬਡੀ ਪਾਗ ਸਿਰ ਧਾਰੈ। ਕਰ ਸੋਟੀ ਧਰਿ ਧਰਿ[4] ਪਗ ਡਾਰੈ ॥੪੧॥ ਉਰ ਹੰਕਾਰੀ ਘਰ ਕੀ ਠੌਰ[5]। ਅਪਨੇ ਸਮ ਨਹਿੰ ਜਾਨਹਿ ਔਰ। ਅਪਨੀ ਜਾਤਿ ਗੁਰੂ ਕੀ ਜਾਨੈ। ਕਰੈ ਸ਼ਰੀਕਪਨੋ, ਹਿਤ ਹਾਨੈ[6] ॥ ੪੨ ॥–ਜਰੀ ਨ ਜਾਇ ਕ੍ਰਿਤ ਇਹ ਗੁਰ ਕੀ। ਬਿਸਰਤਿ ਨਾਂਹਿਨ ਚਿੰਤਾ ਉਰ ਕੀ। ਕਹੌਂ ਜਾਇ ਮੈਂ ਜੇ ਹਟਿ ਰਹੈ। ਨਾਂਹਿ ਤ ਬਹੁ ਸੰਕਟ ਕੋ ਸਹੈ–॥ ੪੩ ॥ ਇਮ ਚਿਤ ਠਾਨਿ ਗੁਰੂ ਢਿਗ ਚਲਯੋ। ਅਗਨਿ ਈਰਖਾ ਤੇ ਮਨ ਜਲਯੋ। ਕ੍ਰੋਧ ਅਹੁਤੀ ਪਰਤਿ ਪ੍ਰਚੰਡ। ਗੁਰਯਸ਼ ਸੁਨਤਿ ਹਤਿਯ ਜਨੁ ਦੰਡ[7] ॥ ੪੪ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਸ੍ਰੀ ਗੁਰ ਨਗਰ ਬਸਾਵਨ' ਪ੍ਰਸੰਗ ਬਰਨਨੰ ਨਾਮ ਸਪਤਬਿੰਸਤੀ ਅੰਸੂ ॥ ੨੭ ॥

## ੨੮. [ਪਿਰਤ੍ਰ ਬਕਬਾਦ]।

ਦੋਹਰਾ ॥ ਮਤਿ ਮੋਟੀ ਬਡ ਦੁਸ਼ਟ ਕੀ ਚਲਿ ਆਯਹੁ ਗੁਰ ਪਾਸ। ਰਿਦੇ ਰੋਸ ਖੱਦਜੋਤ[8] ਜਿਮ ਸਮਤਾ ਚਹਿ ਸਪਤਾਸ[9] ॥ ੧ ॥ ਚੌਪਈ ॥ ਬੈਠਯੋ ਨਿਕਟਿ, ਨ ਬੰਦਨ ਠਾਨੀ। ਸਮ ਗਵਾਰ ਬੋਲਯੋ ਮੁਖ ਬਾਨੀ। 'ਕਹੁ ਭਾਈ ਅਰਜਨ ਕੇ ਨੰਦ। ਕਯਾ ਕੀਨਸਿ ਉਤਪਾਤ ਬਿਲੰਦ? ॥੨॥ ਇਸ ਭੂਮੀ ਕੋ ਮਾਲਿਕ ਕੋਈ। ਹੈ ਕਿ ਨਹੀ ? ਜਾਨਹਿ ਕਹੁ ਸੋਈ। ਕਿਸ ਕੋ ਤੈਂ ਬੂਝਨਿ ਕਰ ਲੀਨਿ। ਖਰਚਯੋ ਕਹਾਂ? ਮੋਲ ਕਿਸ ਦੀਨਿ?' ॥੩॥ ਸ਼੍ਰੀ ਮੁਖ ਤੇ ਹਸਿ ਕਰਿ ਫੁਰਮਾਯੋ। 'ਦੁਸ਼ਟਨਿ ਸਿਰ ਉਤਪਾਤ ਉਠਾਯੋ। ਕਰਤਾ ਪੁਰਖ ਭੂਮਿ ਕੋ ਮਾਲਿਕ। ਅਪਰ ਕਿਸੂ ਕੇ ਕਯਾ ਹੈ ਤਾਲਿਕ? ॥੪॥ ਸੋ ਪਰਮੇਸ਼ੁਰ ਬੂਝਨਿ

[1]ਚਿੱਟੇ ਵਾਲ। [2]ਮਾਨੋ ਧੜ ਨੇ ਨਿਗਲੀ ਹੈ। [3]ਝਗੜੇ ਲਈ ਚਲਾਕ ਬਣੀਏਂ ਵਾਂਙੂ ਹੈ। [4]ਰੱਖ ਰੱਖ ਕੇ। [5]ਭਾਵ ਆਪਣੇ ਘਰ ਵਿਚ। [6](ਆਪਣਾ) ਭਲਾ ਨਾਸ਼ ਕਰਦਾ ਹੈ। [7]ਮਾਨੋ (ਅੱਗ ਵਿਚ) ਛੰਨਾ ਦੇਂਦਾ ਹੈ। [8]ਟਿਟਾਣਾ। [9]ਸੂਰਜ ਦੀ।

ਕਰਯੋ।ਪੁਰਿ ਕੋ ਰਚਨਿ ਮਨੋਰਥ ਧਰਯੋ।ਹਰਿ ਚਰਨਨਿ ਰੁਚਿ ਮਹਿ ਚਿਤ ਪਰਚਯੋ। ਸਭਿ ਹਿਤ ਇਹੀ ਮੋਲ ਹਮ ਖਰਚਯੋ ॥ ੫ ॥ ਅਪਰ ਬੂਝਨੋ ਹਮ ਨਹਿਂ ਕੀਨੋ। ਮਹਾਰਾਜ ਰਾਜਾ ਪ੍ਰਭੁ ਚੀਨੋ"। ਸੁਨਿ ਘੇਰੜ ਬੋਲਯੋ ਮਤਿ ਕਾਚਾ। 'ਨਿਸ਼ਚੈ ਬਨਯੋ ਭਗਤਿ ਤੂੰ ਸਾਚਾ ॥ ੬ ॥ ਖੜਗ ਕਮਾਨ ਸ਼ਸਤ੍ਰ ਸਭਿ ਧਾਰੈਂ। ਨਿਤ ਉਠਿ ਗਨ ਜੀਵਨਿ ਕੋ ਮਾਰੈਂ। ਕਈ ਹਜ਼ਾਰ ਸੈਨ ਜੋ ਆਈ। ਤੀਨ ਪਹਿਰ ਮਹਿਂ ਧੂਰਿ ਮਿਲਾਈ ॥ ੭ ॥ ਦਯਾ ਹੀਨ ਹੁਇ ਲਸ਼ਕਰ ਮਾਰਾ॥ਅਸ ਤੂੰ ਭਗਤ ਜਗਤਿ ਨਿਰਧਾਰਾ॥ਸ਼ਾਹਜਹਾਂ ਕੋ ਜਾਨਤਿ ਨਾਂਹੀ। ਲਿਯੋ ਘੇਰ ਅੰਮ੍ਰਿਤਸਰ ਮਾਂਹੀ ॥੮॥ ਨੀਠਿ ਨੀਠ ਬਚਿ ਕੈ ਚਲਿ ਆਯੋ। ਇਤਿ ਆਵਤਿ ਉਤਪਾਤ ਉਠਾਯੋ'। ਇਮ ਕਹਿ ਉਠਤਿ ਭਯੋ ਘਰ ਚਾਲਾ। ਬੋਲਤਿ ਬਚਨ ਅਨੁਚਿਤ ਬਿਸਾਲਾ ॥ ੯ ॥ 'ਭਲਾ ਭਯੋ ਗੁਰ ਹਿੰਦੁਨਿ ਕੇਰਾ। ਕਰਨਿ ਕੁਕਰਮਨਿ ਮਹਿਂ ਮਨ ਪ੍ਰੇਰਾ। ਪ੍ਰਾਨੀ ਘਾਤ ਚਹਤਿ ਦਿਨ ਰਾਤਿ।ਲਰਿਬੇ ਹੇਤੁ ਕਰਨਿ ਉਤਪਾਤ ॥ ੧੦॥ ਲੇਨਿ ਦੇਨਿ ਇਤ ਨਾਹਨਿ ਤੇਰੋ। ਪਿਤਾ ਪਿਤਾਮਾ ਕੋ ਨਹਿਂ ਝੇਰੋ। ਐਚਕ ਆਨਿ ਪਰਯੋ ਕਰਿ ਡੇਰਾ। ਲਗਯੋ ਬਨਾਵਨਿ ਕੋਟ ਚੁਫੇਰਾ॥ ੧੧॥ ਨਾਂਹਿ ਤ ਜੇ ਚਾਹਤਿ ਨਿਜ ਭਲਾ। ਹੋਤਿ ਪ੍ਰਭਾਤਿ ਜਾਹੁ ਤੂੰ ਚਲਾ। ਕੋ ਜਾਨਹਿ ਕੋ ਨਾਂਹਨਿ ਜਾਨਹਿ।ਉਦੈ ਭਾਨੁ ਤੇ ਪ੍ਰਥਮ ਪਯਾਨਹਿ॥੧੨॥ਇਹਾਂ ਨ ਬਸਨੋ ਪਾਵਹਿ ਕੋਈ। ਸਰਬ ਢਹਾਵੋਂ ਚਿਨਤੇ ਜੋਈ'। ਇਮ ਬੋਲਤਿ ਕਰਤੋ ਬਕਬਾਦ। ਧਾਮ ਗਯੋ ਗੁਰ ਕਹਿ ਅਪਵਾਦ ॥ ੧੩ ॥ ਕਹੀ ਕਠੋਰ ਅਨੁਚਿਤੀ ਬਾਨੀ। ਛਿਮਾ ਨਿਧਾਨ ਛਿਮਾ ਮਨ ਠਾਨੀ। ਖਿਧੀ ਚੰਦ ਰਿਸ ਬਚਨ ਉਚਾਰਾ। 'ਇਹ ਗੁਰੁ ਦ੍ਰੋਹੀ ਚਹਿਯਤਿ ਮਾਰਾ ॥ ੧੪ ॥ ਨਹੀਂ ਅਦਾਇਬ ਸਾਹਿਬ ਕੇਰਾ। ਬੋਲਤਿ ਗਮਨਯੋ ਨਿਠੁਰ ਬਡੇਰਾ'। ਸੁਨਿ ਸ਼੍ਰੀ ਗੁਰ ਮੁਸਕਾਇ ਬਖਾਨਾ। 'ਦੇਹੁ ਬਲੀ ਪੁਰਿ ਮਹਿਖ ਸਮਾਨਾ ॥੧੫॥ ਇਸ ਕੇ ਹਤੇ ਨੀਵ ਥਿਰ ਹੋਇ। ਸਗਰੇ ਸ਼ਗੁਨ ਜਨਾਵਤਿ ਜੋਇ'।'ਮਹਾਰਾਜ ! ਆਇਸੁ ਅਬਿ ਦੀਜੈ। ਜਾਇ ਸਦਨ ਹਮ ਤਾਂਹਿ ਗਹੀਜੈਂ ॥ ੧੬ ॥ ਆਨਹਿਂ ਰਾਵਰਿ ਕੇ ਅਬਿ ਪਾਸ। ਚੰਦ ਕੋ ਸਮ ਕਰਹਿਂ ਬਿਨਾਸ਼। ਪਨਹੀ ਕੇ ਮਾਰੇ ਮਰਿ ਜਾਇ। ਗੁਰੁ ਨਿੰਦਕ ਤਬਿ ਹੀ ਫਲ ਪਾਇ'॥੧੭॥ਸ਼੍ਰੀ ਹਰਿਗੋਵਿੰਦ ਬਾਕ ਬਖਾਨੇ। 'ਗੁਰ ਦ੍ਰੋਹੀ ਜੇਤਿਕ ਜਗ ਜਾਨੇ। ਭੂਤ ਭਵਿੱਖਤ ਜੋ ਅਬਿ ਅਹੈਂ। ੪ਕਯੋਂ ਨ

[1]ਜਾਣਿਆਂ ਹੈ। [2]ਚਲਾ ਜਾਹੁ। [3]ਨੀਂਹ। [4]ਕ੍ਰੋਧ ਨਾਂ ਕਰੋ (ਆਪੇ) ਪਾਪਾਂ ਦਾ ਫਲ ਲੈਣਗੇ। (ਅ) ਕਹੋ, ਕਿਉਂ ਨਹੀਂ ?

ਕਹੋ ਅਘ ਕੋ ਫਲ ਲਹੈਂ॥੧੮॥ਲੋਕ ਬਿਖੈ ਜਰ ਉਖਰਹਿ ਸਾਰੀ। ਮਰਹਿ ਪਾਇ ਦੁਖ ਨਰਕ ਮਝਾਰੀ। ਕੋਇ ਨ ਵਾਲੀ ਬਨਹਿ ਸਹਾਇ। ਭੋਗਹਿਂ ਸੰਕਟ ਬਹੁ ਬਿਲਲਾਇ॥ ੧੯॥ ਇਹ ਘੋਰੜ ਅਬਿ ਅਬਿਗਤਿ ਪਾਵੈ।ਸਮ ਚੰਦੂ ਕੇ ਨਰਕ ਸਿਧਾਵੈ। ਬਚਤਿ ਨਹੀਂ ਦੀਖਤਿ ਮਰਿ ਰਹੈ। ਆਜ ਕਾਲ ਮਹਿਂ ਮ੍ਰਿਤੁ ਕੋ ਲਹੈ'॥੨੦॥ ਇਮ ਕਹਿ ਮੌਨ ਕਰੀ ਜਗਨਾਥ। ਬਨਹਿ ਕੋਟ ਬਡ ਤੂਰਨ ਸਾਥ। ਮਾਨਵ ਲਗੇ ਕਾਰ ਸਮੁਦਾਇ। ਖਰੇ ਸਿੱਖ ਕਹਿ ਕਹਿ ਬਨਵਾਇਂ॥੨੧॥ ਸੁਨਿ ਮਿਹਨਤਿ ਨਰ[1] ਆਵਤਿ ਧਾਈ। ਬਿਧੀ-ਚੰਦ ਕਹਿ ਸਭਿਨਿ ਲਗਾਈ। ਤਿਸ ਦਿਨ ਕੇਤਿਕ ਹੋਯਸਿ ਤਯਾਰ। ਸੰਧ੍ਯਾ ਲਗਿ ਭਈ ਸ਼ੀਘ੍ਰ ਸੁ ਕਾਰਿ॥੨੨॥ ਪਰੀ ਨਿਸਾ ਤੇ ਸਭਿ ਪਰਿ ਸੋਏ। ਜਾਗੇ ਬਹੁਰ ਪ੍ਰਾਤਿ ਕੋ ਜੋਏ। ਹੋਨਿ ਲਗਯੋ ਤੈਸੇ ਤਬਿ ਕਾਜ। ਹੇਰਯੋ ਫਿਰ ਕਰਿ ਗੁਰ ਮਹਾਰਾਜ॥ ੨੩॥ ਸ੍ਰੀ ਮੁਖ ਤੇ ਸਭਿ ਕੋ ਫੁਰਮਾਯੋ। 'ਕਰਯੋ ਤਯਾਰ ਜਨੁ ਬਨਯੋ ਬਨਾਯੋ।ਦਿਯੋਂ ਦਰਬ ਦੁਗਨੀ ਸੁ ਮਜੂਰੀ'। ਲੇ ਸਭਿ ਕਰਤਿ ਪ੍ਰੇਮ ਤੇ ਰੂਰੀ॥ ੨੪॥ ਸਤਿਗੁਰ ਬੈਠੇ ਲਾਇ ਦਿਵਾਨ। ਨਿਕਟਿ ਸੁਭਟ ਗਨ ਜੇ ਸਵਧਾਨ। ਜਾਮ ਦਿਵਸ ਜਬਿ ਚਢਿ ਕਰਿ ਆਯੋ। ਘੋਰੜ ਦੇਖਯੋ ਲੀਨਿ ਬਨਾਯੋ॥ ੨੫॥ ਅਧਿਕ ਕ੍ਰੋਧ ਤੇ ਪੂਰਨ ਹੋਯੋ। ਗੁਰ ਇਰਖਾ ਦੁਖ ਰਿਦਾ ਪਰੋਯੋ। ਮਹਾਂ ਪ੍ਰਤਾਪ ਦੀਪ ਸਮ ਜਾਨਾ। ਪਰਿਬੇ ਚਹੈ ਪਤੰਗ ਸਮਾਨਾ॥੨੬॥ ਸ਼ਾਹੁ ਜਹਾਂ ਬਲ ਤੇ ਗਰਬੰਤਾ। ਕਾਲ ਨਿਕਟਿ ਭਾ ਨਹੀਂ ਲਖੰਤਾ। ਆਯਹੁ ਚਾਲ ਕਰਿ ਸ੍ਰੀ ਗੁਰ ਓਰੀ। ਝੂਲ ਪਾਗ ਸਿਰ, ਹਾਥ ਸਟੋਰੀ[2]॥ ੨੭॥ ਮਹਾਂ ਮੂਢ ਕੁਜ਼ਿਯਾਰ ਕੁਪੱਤਾ। ਚਹਤਿ ਨਿਕਟ ਜੈਬੋ ਚਵਗੱਤਾ।–ਇਸ ਕੋ ਆਜਿ ਡਰਾਉਂ ਬਿਸਾਲਾ। ਜੋ ਸੁਨਿ ਕਰਿ ਜਾਵਹਿ ਕਰਿ ਟਾਲਾ॥੨੮॥ ਨਾਂਹਿ ਤ ਲਸ਼ਕਰ ਕੋ ਲੇ ਆਉਂ। ਪਰ ਧਰ[3] ਰੋਕਨਿ ਫਲ ਦਿਖਰਾਊਂ। ਗਹਯੋ ਜਾਇ ਕ ਮਾਰਯੋ ਜਾਈ। ਆਗੇ ਰਹਯੋ ਸ਼ਾਹੁ ਰਿਸ ਪਾਈ–॥ ੨੯॥ ਇਮ ਚਿਤ ਮਾਹਿਂ ਚਿਤਵਤਿ ਚਲਿ ਆਯੋ। ਜਹਾਂ ਬੈਠਿ ਗੁਰਦੇਵ ਸੁਹਾਯੋ। ਬੋਲਯੋ ਮੂਰਖ ਨਮੋ ਨ ਕੀਨੀ। ਜਾਤਿ ਮਾਨ ਰਿਸ ਮਹਿਂ ਮਤਿ ਭੀਨੀ॥੩੦॥'ਨਹੀਂ ਟਰਯੋ ਕਰਿਬੇ ਉਤਪਾਤਿ?। ਸਮੁਝਯੋ ਭਲੀ ਨ ਅਪਨੀ ਬਾਤਿ। ਕਰਨਿ ਬੁਰਾ ਨਿਜ ਕੋ ਕਿਮ ਚਾਹਤਿ?। ਸਰਪ ਸ਼ੇਰ ਕੋ ਗਹਨਿ ਉਮਾਹਤਿ॥ ੩੧॥ ਕਯੋਂ ਚਾਹਤਿ ਨਿਜ ਪ੍ਰਾਨਨਿ

[1]ਮਜੂਰ ਲੋਕ। [2]ਸਿਰ ਤੇ ਵੱਡੀ ਸਾਰੀ ਪੱਗ ਤੇ ਹੱਥ ਵਿਚ ਸੋਟੀ। [3]ਪਰਾਈ ਧਰਤੀ।

ਹਾਨਾ ?। ਮਮ ਜੀਵਤਿ ਕਿਮ ਬਸਹਿ ਸਥਾਨਾ। ਸ਼ਾਹ ਜਹਾਂ ਕੋ ਸਮੁ-
ਝਤਿ ਨਾਂਹੀ ?। ਨਾਹਕ ਮਰਹਿ ਕੈਦ ਕੇ ਮਾਂਹੀ' ॥ ੩੨ ॥ ਸ੍ਰੀ ਹਰਿਗੋਵਿੰਦ
ਸੁਨਤਿ ਬਖਾਨਾ। 'ਮਰਨੋ ਰਹਿਤਿ ਕਨੋਂ ? ਮੂਢ ਮਹਾਨਾ!। ਸ਼ਾਹ ਜਹਾਂ ਰਹਿ
ਹੈ ਕਿਸ ਥਾਈਂ। ਮਾਰਨੋ ਮਰਹਿ, ਕ੍ਰੂਰ[1]! ਬਿਨੁ ਆਈ ॥ ੩੩ ॥ ਪ੍ਰਾਨ
ਉਬਾਰ, ਦ੍ਰਿਸ਼ਟਿ ਤੇ ਟਰੋ[2]। ਨਹਿਂ ਆਵਨਿ ਇਤਿ ਕੋ ਕਬਿ ਕਰੋ। ਸ਼ਾਹੁ
ਭਰੋਸੇ ਮਹਿਂ ਮਰਿ ਜੈ ਹੈਂ। ਹਮ ਨਹਿਂ ਡਰਹਿਂ ਤੁਰਕ ਬਧ ਕੈ ਹੈਂ[3]' ॥੩੪॥
ਸੁਨਿ ਘੋਰੜ ਕਰਿ ਕ੍ਰੋਧ ਬਖਾਨਤਿ। 'ਅਜਹੁੰ ਨ ਸ਼ਾਹੁ ਜਹਾਂ ਕੌ ਜਾਨਤਿ।
ਜਿਸ ਤੇ ਆਧੀ ਰਾਤਿ ਪਲਾਯੋ। ਸਗਰੋ ਬਨਾਹ ਸਮਾਜ ਲੁਟਾਯੋ ॥ ੩੫ ॥
ਨੀਠਿ ਨੀਠਿ ਕਨੋਂ ਹੂੰ ਬਚਿ ਰਹਨੋ। ਅੰਧਕਾਰੀ ਮਹਿਂ ਕਿਨਹੁੰ ਨ ਲਹਨੋ।
ਸੁਧਾਸਰੋਵਰ ਸਦਨ ਛਿਨਾਏ। ਕੇਤਿਕ ਸਿਖ ਬਪੁਰੇ ਮਰਿਵਾਏ ॥ ੩੬ ॥
ਅਜਹੁੰ ਨ ਸਮੁਝਤਿ ਭਾ ਅਸ ਹਾਲ। ਕਰਤਿ ਵਿਰਤਿ ਉਤਪਾਤਿ ਬਿਸਾਲ।
ਅਬਿ ਕੈ ਸ਼ਾਹੁ ਨ ਛੋਰੈ ਤੋਹੀ। ਪਹੁੰਚਨਿ ਦੇਹੁ ਨਿਕਟਿ ਅਬਿ ਮੋਹੀ' ॥੩੭॥
ਸੁਨਿ ਸਤਿਗੁਰ ਬਹੁਰੋ ਸਮੁਝਾਵੈਂ। 'ਹਮ ਤੋ ਸਮੁਝ ਰਹੇ ਜਿਮ ਭਾਵੈ। ਸ਼ਾਹ-
ਜਹਾਂ ਸੰਗ ਮੋਰੋ ਝਗਰਾ। ਸ਼ਾਹੁ ਲਖਹਿ ਕੈ ਸੋ ਹਮ ਸਗਰਾ[4] ॥ ੩੮ ॥ ਤੂੰ
ਕਿਮ ਕਲਪਤਿ ? ਮੂਢ ਗਵਾਰ !। ਇਨ ਬਾਤਿਨਿ ਕੀ ਕਹਾ ਤੁਝ ਸਾਰ ?।
ਛਿਮਾ ਧਰੀ ਅਬਿ ਲੌ ਤੁਵ ਊਪਰ। ਨਾਂਹਿ ਤ ਮਰਹਿਂ, ਪਰਹਿ ਖਲ! ਭੂ ਪਰ[5]
॥੩੯॥ ਮੁਖ ਕੋ ਰੋਕ, ਨ ਬੋਲ ਕਠੋਰਾ। ਨਤੁ ਆਈ ਅਪਦਾ ਅਬਿ ਘੋਰਾ।
ਕੋਇ ਨ ਹੋਇ ਹਿਮਾਇਤ[6] ਤੇਰੀ। ਮਰ ਜੈ ਹੈਂ ਮੂਰਖ ਬਿਨ ਡੇਰੀ ॥ ੪੦ ॥
ਜੋ ਪੀਛੇ ਬਡ ਹੋਇ ਲਰਾਈ। ਤੋਹਿ ਕਹਾਂ, ਨਹਿਂ ਪ੍ਰਾਨਨਿ ਪਾਈ'। ਪਰੀ
ਰਹਹਿ ਭੂਮੀ ਸਭਿ ਇਹਾਂ। ਗਏ ਤਯਾਗ ਸੇ ਗਿਨੀਅਹਿ ਕਹਾਂ ॥੪੧॥ ਤੁਵ
ਛਿਤਿ ਤੁਵ ਢਿਗ ਰਹੈ ਸਦਾਮੂ[8]। ਕਰਹਿਂ ਕਿਤਿਕ ਦਿਨ ਹਮ ਬਿਸਰਾਮੂ।
ਰਾਖਿ ਮਾਲਕੀ ਆਪਨਿ ਸਦਾ। ਹੁਇ ਆਗਵਨ ਹਮਾਰੋ ਕਦਾ* ॥ ੪੨ ॥
ਜੌ ਨਿਜ ਭਲਾ ਚਹੈਂ, ਕਰਿ ਟਾਰਾ। ਬੈਠਿ ਜਾਹ ਨਿਜ ਸਦਨ ਮਝਾਰਾ।
ਕਬਿ ਲੌ ਛਿਮਾ ਧਰਹਿਂ ਹਮ ਐਸੇ। ਚੰਦਨ ਸੀਤਲ ਹੋਵਤਿ ਜੈਸੇ ॥ ੪੩ ॥

[1]ਹੇ ਕੂੜੇ। [2]ਪਰੇ ਹੋ ਜਾ। [3]ਤੁਰਕਾਂ ਦਾ ਨਾਸ਼ ਕਰਾਂਗੇ। [4]ਸਾਰਾ ਸੋ ( ਝਗੜਾ )। [5]ਧਰਤੀ ਤੇ।
[6]ਮੱਦਦ। [7]ਤੈਨੂੰ (ਫਿਰ) ਕੀ, ਤੂੰ ਤੇ (ਫਿਰ) ਜੀਓ ਸਕਣਾ ਹੀ ਨਹੀਂ। [8]ਹਮੇਸ਼ ਹੀ।

*ਕਵੀ ਜੀ ਦੱਸ ਰਹੇ ਹਨ ਕਿ ਗੁਰੂ ਜੀ ਦਾ ਸੰਕਲਪ ਕਬਜ਼ਾ ਕਰਨ ਦਾ ਨਹੀਂ ਸੀ ਤੇ ਬਣਾਕੇ ਮਾਲਕ ਉਸੇ ਨੂੰ ਰਹਿਣ ਦੇਣ ਦਾ ਸੀ। ਇਕ ਲੇਖਕ ਜੋ ਲਿਖਦੇ ਹਨ ਕਿ ਮਾਲਕੀ'ਹੀ ਗੁਰੂ ਜੀ ਦੀ ਸੀ। ਦੇਖੋ ਸਫ਼ਾ ੨੯੦੨, ਟੂਕ*।

ਜੇ ਕਰਿ ਤਿਸਹਿ ਘਸਾਇੰ ਘਨੇਰੇ। ਉਪਜਹਿ ਅਗਨੀ ਵਧਹਿ ਬਧੇਰੇ। ਦਾਰੁਨ ਕੇਹਰਿ ਕੋ ਕਿਮ ਛੇਰੈ।ਹਤਨਿ ਹਾਰ ਗਜਰਾਜ ਬਡੇਰੈ[1]॥੪੪॥ ਕਹਾ ਤੂੰ ਅਹੈਂ ਕੁਰੰਗ ਮਨਿੰਦ।ਗਰਜਨਿ ਸੁਨਤਿ ਪਲਾਵਹਿ ਬ੍ਰਿੰਦ[2]। ਗਿਰਹਿ ਗਰਤ ਕਸੌਂ ਜਾਨਿ ਅਗਾਰੀ[3]?। ਜਹਿ ਤੇ ਕੋਇ ਨ ਸਕੈ ਉਬਾਰੀ॥੪੫॥ ਅਵਿਨੀ ਪਰੀ ਰਹੈ ਸਭਿ ਇਹਾਂ। ਤੂੰ ਖੋਜਸੇ ਭੀ ਪਾਇੰ ਨ ਕਹਾਂ। ਜਿਸ ਕੇ ਬਲ ਰਾਖਹਿਂ ਮਤਿ ਮੰਦੇ!। ਸੋ ਇਸ ਬਲ ਤੇ ਦੂਰ ਬਿਲੰਦੇ॥੪੬॥ ਜੇਕਰਿ ਸੋ ਭੀ ਆਨਿ ਬਚਾਵੈ। ਤੋਹਿ ਸੰਗ ਹਮ ਤਿਸ ਕੋ ਘਾਵੈਂ। ਕਿਤ ਭੂਲਸੇ ਬੋਲਤਿ ਕੂੜਸਾਰੇ!। ਗਮਨਹੁ ਘਰ ਲਿਹੁ ਪ੍ਰਾਨ ਉਬਾਰੇ' ॥ ੪੭ ॥ ਇਮ ਸਤਿਗੁਰ ਸਮੁਝਾਵਤਿ ਸਜਾਨੇ। ਛਿਮਾ ਧਰੀ–ਹੋਇ ਨ ਕਿਮ ਹਾਨੇ–ਤਊ ਮੂਢ ਕੀ ਮ੍ਰਿਤੁ ਨਿਯਰਾਈ। ਨਹਿਂ ਸਮੁਝਸੇ ਮਤਿ ਦੈਵ ਭੁਲਾਈ ॥ ੪੮ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਧੀਰਮਲ ਕੋ ਬਕਬਾਦ' ਪ੍ਰਸੰਗ ਬਰਨਨ ਨਾਮ ਅਸ਼ਟਵਿੰਸਤੀ ਅੰਸੂ ॥ ੨੮ ॥

੨੯. [ਧੀਰੜ ਮ੍ਰਿੜ੍ਹ]। –

ਦੋਹਰਾ ॥ ਸੁਨਿ ਗੁਰ ਕੇ ਬਚ ਰਿਸ ਭਰੇ ਓਜ ਪ੍ਰਤਾਪ ਸਮੇਤ। ਨਹਿਂ ਸਮੁਝਸੇ ਨਿੰਦਕ ਮਹਾਂ ਪ੍ਰਭੁ ਕੋ ਲਖਸੋ ਨ ਭੇਤਿ॥੧॥ਚੌਪਈ॥ਬੋਲਸੌ ਬਹੁ ਕਠੋਰ ਅਭਿਮਾਨੀ।। 'ਮੈਂ ਨ ਡਰੋਂ ਸੁਨਿ ਕੈ ਤੁਵ ਬਾਨੀ। ਕਰੌਂ ਤਿਦਾਰਕ[4] ਤੋ ਸੰਗ ਐਸੇ। ਸਿਮਰਹਿਂ[5] ਸਕਲ ਆਰਬਲ ਜੈਸੇ ॥ ੨॥ ਪਿਤ ਅਰਜਨ ਕੋ ਜਸ ਭਾ ਹਾਲ। ਕਸੌਂ ਨਹਿਂ ਸਿਮਰਤਿ ਮਹਾਂ ਕਰਾਲ। ਮਰਸੋ ਕੈਦ ਮਹਿਂ ਹਠਿ ਨਹਿ ਹਾਰਸੇ। ਤਿਸੀ ਰੀਤਿ ਅਬਿ ਪੂਤ੍ਰ ਬਿਚਾਰਸੇ ॥੩॥–ਗੁਰੂ ਗੁਰੂ– ਜਗ ਕਰਤੇ ਫਿਰੈਂ। ਨਰ ਬ੍ਰਿੰਦਨਿ ਕੋ ਬੈਚਨ ਕਰੈਂ। ਧਨ ਬਹੁ ਆਇ ਜਰਸੌ ਨਹਿ ਜਾਈ। ਜਹਿਂ ਕਹਿਂ ਚਲਿ ਉਤਪਾਤ ਉਠਾਈ ॥ ੪ ॥ ਦਿਯੋ ਦੇਸ਼ ਤੇ ਵਹਿਰ ਨਿਕਾਰੇ।ਅਜਹੁੰ ਨ ਸਮੁਝਿ ਤ੍ਰਾਸ ਨਹਿ ਧਾਰੇ। ਕਹਾਂ ਭਯੋ ਸ੍ਰੀ ਨਾਨਕ ਜੋਈ। ਸ੍ਰੀ ਅੰਗਦ ਸ੍ਰੀ ਅਮਰ ਜਿ ਹੋਈ॥ ੫॥ ਰਾਮਦਾਸ ਅਰਜਨ ਕਹਾ ਭਯੋ। ਜਗ ਤੇ ਬੰਚਨ ਕਰਿ ਧਨ ਲਯੋ। ਅਜ਼ਮਤਿਵੰਤਿ ਕਹਾਵਤਿ ਕੂਰੇ। ਕਹਿ ਕਹਿ ਬਨਿ ਬੈਠੇ ਗੁਰ ਪੂਰੇ ॥ ੬ ॥ ਚਲਸੋ ਜਾਹੁ ਜੋ ਭਲੋ ਚਹੰਤਾ। ਕਸੌਂ ਹੁਇ ਹੌਰੋ ਬਨਸੋ ਮਹੰਤਾ[6]'। ਇਮ ਕਹਿ ਗਾਰਿ ਨਿਕਾਰਨਿ ਲਾਗਾ। ਸੁਨਤਿ ਕੋਪ ਗੁਰ ਕੋ ਉਰ ਜਾਗਾ ॥੭॥ ਇਕ ਤੌ ਸ੍ਰੀ

[1]ਜੋ (ਸ਼ੇਰ) ਵਡੇ ਹਾਥੀਆਂ ਨੂੰ ਮਾਰਨ ਵਾਲਾ ਹੈ। [2]ਤੂੰ ਹਰਨ ਸਮ ਹੈਂ (ਉਸ ਸ਼ੇਰ ਦੀ ਤਾਂ) ਗਰਜ ਸੁਣਕੇ ਸਾਰੇ ਹੀ ਦੌੜ ਜਾਂਦੇ ਹਨ, [3]ਅੱਗੇ ਟੋਆ ਵੇਖਕੇ ਕਿਉਂ (ਉਸ ਵਿਚ) ਡਿੱਗਦਾ ਹੈਂ? [4]ਭਾਵ ਸੱਕੂ ਦਿਨ੍ਹਾਂਗਾ। [5]ਯਾਦ ਰਖੇਂਗਾ। [6]ਪੂਜ ਬਣਿਆਂ ਹੋਯਾ ਹੈਂ ਕਿਉਂ ਹੌਲਾ ਹੋਯਾ (ਚਾਹੁੰਦਾ) ਹੈਂ।

ਨਾਨਕ ਤੇ ਆਦਿ। ਬੇਮਿਰਜਾਦਾ[1] ਕਹ੍ਯੋ ਅਪਵਾਦਿ। ਦੁਤੀਏ ਸਨਮੁਖ ਗਾਰਿ ਨਿਕਾਰੀ। ਯਾਂਤੇ ਗੁਰੂ ਉਰ ਮਹਿਂ ਰਿਸ ਭਾਰੀ ॥ ੮ ॥ ਕਹ੍ਯੋ ਹੁਕਮ ਸਿੱਖਨਿ ਕੋ:'ਧਰੋ'।ਅਧਿਕ ਮਾਰਿ ਜੂਤਨ ਕੀ ਕਰੋ। ਦੇਖਹੁ ਇਸ ਕੀ ਸ਼ਾਹੁ ਸਹਾਇ। ਮਾਰਿ ਮਾਰਿ ਵਿਹੁ ਅਕਲ ਗਵਾਇ ॥ ੯ ॥ ਜਿਸ ਮੁਖ ਤੇ ਗੁਰੁ ਨਿੰਦਾ ਕਹੈ। ਤਿਸ ਪਰ ਹਤਹੁ ਤੁਰਤ ਫਲ ਲਹੈ'।ਸੁਨਤਿ ਹੁਕਮ ਕੋ ਕੋਪ ਬਿਸਾਲੇ। ਉਠਿ ਪਕਰ੍ਯੋ[2] ਸਿੱਖਨਿ ਬਲ ਵਾਲੇ ॥ ੧੦ ॥ ਤਊ ਗਵਾਰ ਗਾਰਿ ਕੋ ਦੇਤਿ। ਅਪਨੇ ਪਰ ਅਪਦਾ ਕੋ ਲੇਤਿ। ਲਾਗੇ ਜੂਤ ਬਜਨਿ ਸਿਰ ਭਾਰੇ। ਕਿਨਹੂੰ ਡਾਰੀ ਪਾਗ ਉਤਾਰੇ ॥ ੧੧ ॥ ਪਨਹੀ ਹਤਹਿਂ ਵਾਰ ਨਹਿਂ ਪਾਵੈਂ। ਰੋਡੇ ਸਿਰ ਪਰ ਸ਼ਬਦ ਉਠਾਵੈਂ। 'ਹਾਇ ਹਾਇ' ਬਹੁ ਮੂਢ ਉਚਾਰਤਿ।ਤਊ ਗੁਰੂ ਕੋ ਗਾਰਿ ਨਿਕਾਰਤਿ॥੧੨॥ ਤਯੋਂ ਤਯੋਂ ਮੁਖ ਪਰ ਪਨਹੀ ਮਾਰੈਂ। ਭਯੋ ਮਹਾਂ ਦੁਖ ਉਚ ਪੁਕਾਰੈ। ਸੁਨਿ ਸੁਨਿ ਨਰ ਆਏ ਸਮੁਦਾਇ। ਰਾਖੇ ਦੂਰ ਭਟਨਿ ਅਟਕਾਇ ॥ ੧੩ ॥ ਗ੍ਰਾਮਨਿ ਕੇ ਨਰ ਬ੍ਰਿੰਦ ਬਿਲੋਕੈਂ।ਨਿਕਟਿ ਨ ਹੋਨਿ ਦੇਤਿ ਭਟ ਰੋਕੈਂ। ਐਸੀ ਪਰੀ ਮਾਰ ਇਕ ਬਾਰਾ।ਕਰਿ ਮੂਰਛ ਧਰਨੀ ਪਰ ਡਾਰਾ ॥ ੧੪ ॥ ਬਹੁਰ ਉਠ੍ਯੋ ਨਹਿ ਸਮੁਝ੍ਯੋ ਮੰਦ। ਸਿਰ ਨਾਂਗੋ ਦੇ ਗਾਰਿ ਬਿਲੰਦ। 'ਰਹੁ ਬੈਠਾ ਪਲਟਾ ਅਬਿ ਲੇਵੈਂ। ਜਿਮ ਮਾਰ੍ਯੋ ਤੈਸੇ ਫਲ ਦੇਵੈਂ' ॥ ੧੫ ॥ ਸੁਨਤਿ ਗਾਰ ਅਰੁ ਗੁਰ ਕੀ ਨਿੰਦਾ। ਜਾਨਿ ਪੁਕਾਰੂ ਕਰਿ ਚਿਤ ਚਿੰਦਾ[3]।ਤਬਿ ਸਤਿਗੁਰ ਨੇ ਹੁਕਮ ਬਖਾਨਾ।'ਇਹ ਮਹਿਖਾਸੁਰ[4] ਹਮ ਨੇ ਜਾਨਾ ॥੧੬॥ ਮਾਰਹੁ ਪੁਰਿ ਕੀ ਭੇਟ ਚਢਾਵਹੁ। ਦੇਵੀ ਰੂਪ ਬਿਪਾਸਾ ਪਾਵਹੁ। ਸਗਰੇ ਸਿਖ ਸੁਰ ਬ੍ਰਿੰਦ ਸਮਾਨਾ। ਇਸ ਮਾਰੇ ਹੋਵੈਂ ਸੁਖ ਨਾਨਾ ॥ ੧੭ ॥ ਨਹੀਂ ਪੁਕਾਰੂ ਇਸੇ ਪਠਾਵਹੁ।ਜਮ ਕੇ ਸਦਨ ਤੁਰਤ ਪਹੁੰਚਾਵਹੁ। ਸੁਨਿ ਰਜਾਇ ਗੁਰ ਕੀ ਸਿਖ ਧਾਏ। ਲਾਤ ਮੁਸ਼ਟ ਕੇ ਘਾਵ ਲਗਾਏ ॥ ੧੮ ॥ ਐਸੀ ਪਰੀ ਮਾਰ ਤਿਸ ਬਾਰਾ। ਤਤਛਿਨ ਹਾਨ੍ਯੋ ਪ੍ਰਾਨ ਬਿਦਾਰਾ। ਲਗੇ ਮੁਸ਼ਟ ਸਿਰ ਮਹਿਂ ਬਲਵੰਤੇ। ਪਰਤਿ ਜੂਤ ਭਾ ਤਨ ਕੋ ਅੰਤੇ ॥ ੧੯ ॥ ਪਕਰੀ ਟਾਂਗ ਘਸੀਟ੍ਯੋ ਫੇਰ। ਦੀਨਿ ਬਿਪਾਸਾ ਕੇ ਬਿਚ ਗੇਰਿ। ਬਹ੍ਯੋ ਗਯੋ ਕਿਤ ਨਦਰ ਨ ਆਯੋ। ਨਾਹਕ ਮੂਰਖ ਪ੍ਰਾਨ ਗਵਾਯੋ ॥੨੦॥ ਰਤਨ ਚੰਦ ਘੋਰੜ ਕੋ ਨੰਦਨ[5]। ਜਬਿ ਦੇਖ੍ਯੋ ਨਿਜ ਪਿਤਾ ਨਿਕੰਦਨ।

---

[1]ਅਜੋਗ। [2]ਫੜ ਲਓ। [3]ਚਿੱਤ ਵਿਚ ਸੋਚਕੇ ਜਾਣਿਆਂ (ਜੋ ਇਹ) ਪੁਕਾਰੂ ਹੋਵੇਗਾ। [4]ਦੈਂਤ ਦਾ ਨਾਮ। [5]ਪੁੱਤ੍ਰ।

ਧਰਯੋ ਤ੍ਰਾਸ ਬਡ਼ਵਾ ਚਢ਼ਿ ਚਾਲਾ। ਦੂਰਿ ਜਾਇ ਰੁਦਨੰਤਿ ਬਿਸਾਲਾ॥੨੧॥
'ਹਾਇ ਪਿਤਾ! ਤੂੰ ਕ੍ਯੋਂ ਨ ਪਲਾਵਾ[1]। ਨਾਹਕ ਅਰਯੋ, ਪ੍ਰਾਨ ਬਿਨਸਾਵਾ'।
ਅਪਰ ਗ੍ਰਾਮ ਮਹਿਂ ਬੈਠਿ ਬਿਚਾਰੇ[2]। ਨਿਜ ਨਰ ਸਗਰੇ ਨਿਕਟਿ ਹਕਾਰੇ॥
੨੨॥ ਇਤਿ ਘੇਰਡ਼ ਜਬਿ ਸਰਿਤਾ ਡਾਰਯੋ*। ਸਭਿਨਿ ਅਨੰਦ ਬਿਲੰਦੇ
ਧਾਰਯੋ। 'ਬਿਜੈ ਸਦਾ ਗੁਰ ਕੀ ਅਰਿ ਮਰੈ'। ਊਚਿ ਧੁਨੀ ਇਮ ਉਚਰਨਿ
ਕਰੈਂ॥੨੩॥ ਗੁਰ ਕੇ ਸੁਭਟ ਸਦਾ ਸਵਧਾਨੇ।ਗੁਰ ਜੈਕਾਰਾ ਸ਼ਬਦ ਬਖਾਨੇ।
ਕੋਟ ਚੁਗਿਰਦੇ ਕੋ ਬਡ ਹੋਤਿ।ਗਨ ਮਾਨਵ ਲਗਿ ਕੀਨਿ ਉਦੋਤਿ॥੨੪॥
ਘੇਰਡ਼ ਮਰਯੋ ਸਕਲ ਤਬਿ ਜਾਨਾ। ਭਯੋ ਤ੍ਰਾਸ ਗੁਰੁ ਤੇ ਸਭਿ ਥਾਨਾ।ਨਿੰਦਾ
ਕੋ ਨਹਿਂ ਕਰਤਿ ਉਚਾਰਨ। ਡਰਹਿ ਗ੍ਰਾਮ ਗਨ ਕਰਹਿ ਨ ਮਾਰਨਿ॥
੨੫॥ ਜ਼ਿਮੀਦਾਰ ਜਹਿਂ ਕਹਿਂ ਕੇ ਆਇ। ਆਨਿ ਅਕੋਰਨਿ ਕੋ ਅਰਿਪਾਇ
। ਦਧਿ ਅਰੁ ਦੁਗਧ ਕਿਤਿਕ ਕੇ ਆਵੈਂ। ਧਰ ਆਗੈ ਸਭਿ ਸੀਸ ਨਿਵਾਵੈਂ
॥੨੬॥ਪੀਰੀ ਮੀਰੀ ਤੇਗ ਸੁ ਧਾਰੀ। ਬਿਦਤਿ ਭਈ ਅਬਿ ਜਗਤਿ ਮਝਾਰੀ।

---

[1]ਤੂੰ ਨੱਠ ਕਿਉਂ ਨਾ ਗਿਓਂ। [2]ਹੋਰ ਕਿਸੇ ਪਿੰਡ ਵਿਚ ਬੈਠਕੇ ਵਿਚਾਰਿਆ ( ਰਤਨ ਚੰਦ ਨੇ )।

*ਘੇਰਡ਼ ਦੀ ਮੌਤ ਤੇ ਜੁੱਧ ਦੇ ਕਾਰਣਾਂ ਦਾ ਮੁਫੱਸਲ ਪਤਾ ਗੁਰ ਪ੍ਰਤਾਪ ਸੂਰਜ ਵਿਚ ਨਹੀਂ ਆਇਆ। ਇਤਿਹਾਸ ਗੁਰੂ ਖਾਲਸਾ ਵਿਚ ਇਉਂ ਲਿਖਿਆ ਹੈ:—

"ਵਹਾਂ ਸੇ ਚਲ ਕਰ ਸ਼ਹਿਰ ਹਰਿਗੋਵਿੰਦ ਪੁਰ ਮੈਂ ਜੋ ਕਿ ਸ਼ਹਿਰ ਬਟਾਲਾ ਪ੍ਰਾਂਤ ਮੇਂ ਵਿਦ੍ਯਮਾਨ ਹੈ, ਜਾਇ ਵਿਰਾਜੇ। ਯੇਹ ਸ਼ਹਿਰ ਪ੍ਰਥਮ ਚੰਦੂ ਲਾਲ ਦੀਵਾਨ ਕੇ ਅਧਿਕਾਰ ਮੇਂ ਥਾ। ਜਬ ਬਾਦਸ਼ਾਹ ਨੇ ਉਸ ਕੀ ਸਾਰੀ ਜਾਇਦਾਦ (ਸੰਪਤਿ) ਜਪਤ ਕਰਨੇ ਕਾ ਹੁਕਮ ਦਿਯਾ ਥਾ, ਉਸੀ ਸਮਯ ਯੇਹ ਸ਼ਹਿਰ ਭੀ ਵੈਰਾਨ ਕਰ ਦੀਆ ਗਿਆ ਥਾ। ਉਸ ਕੇ ਪੀਛੇ ਫਿਰ ਸ੍ਰੀ ਗੁਰੂ ਹਰਿਗੋਵਿੰਦ ਜੀ ਨੇ ਬਾਦਸ਼ਾਹੀ ਸਨਦ ਲੇ ਕਰ ਇਸ ਕੋ ਕਾਰਤਿਕ ਮਾਸ ਸੰਵਤ ੧੬੭੫ ਵਿਕ੍ਰਮੀ ਮੇਂ ਅਪਨੇ ਨਾਮ ਸੇ ਨੂਤਨ ਬਸਾਇਆ ਥਾ। ਵਹਾਂ ਪਹੁੰਚ ਕਰ ਸ੍ਰੀ ਗੁਰੂ ਜੀ ਨੇ ਉਸ ਸ਼ਹਿਰ ਕੀ ਆਬਾਦੀ ਕੀ ਉਨਤੀ ਕਰਨੀ ਚਾਹੀ, ਪਰੰਤੂ ਘੇਰਡ਼ ਗੋਤ੍ਰ ਕਾ ਭਗਵਾਨ ਨਾਮਕ ਖੱਤ੍ਰਿਯ ਜੋ ਕਿ, ਦੀਵਾਨ ਚੰਦੂ ਕਾ ਨਾਤੇਦਾਰ ਤਥਾ ਉਸ ਪ੍ਰਾਂਤ ਕਾ ਮਾਲ ਗੁਜ਼ਾਰ ਥਾ, ਬਾਦਸ਼ਾਹ ਕੋ ਇਨ ਕਾ ਵਿਰੋਧੀ ਦੇਖ ਕਰ ਉਸ ਨੇ ਇਨ ਕੋ ਉਸ ਗਰਾਮ ਸੇ ਬੇਦਾਵੇ ਕਰਨੇ ਕਾ ਇਰਾਦਾ ਕਿਆ, ਅਰਥਾਤ ਉਸ ਨੇ ਵੋਹ ਗਰਾਮ ਇਨ ਸੇ ਛੀਨ ਲੇਨਾ ਚਾਹਾ। ਇਸੀ ਲਿਯੇ ਇਨ ਕੇ ਆਬਾਦੀ ਕੀ ਉਨਤੀ ਕਰਨੇ ਮੇਂ ਵਿਰੋਧ ਕਰਨੇ ਲਗਾ, ਅਪਨੇ ਬਹੁਤ ਸੇ ਨੌਕਰ ਚਾਕਰ ਬਟੋਰ ਕਰ ਸ੍ਰੀ ਗੁਰੂ ਹਰਿਗੋਵਿੰਦ ਜੀ ਕੇ ਸਾਮ੍ਹਨੇ ਲੜਨੇ ਕੋ ਭੀ ਤਿਆਰ ਹੂਆ। ਸ੍ਰੀ ਗੁਰੂ ਜੀ ਨੇ ਬਹੁਤ ਵਾਰਣ ਭੀ ਕਿਆ ਪਰੰਤੂ ਉਸ ਨੇ ਉਨਮਤ ਚਿਤ ਹੋ ਕਰ ਏਕ ਭੀ ਨਾ ਸੁਨੀ। ਅੰਤ ਮੇਂ ਖੂਬ ਲੜਾਈ ਹੂਈ ਔਰ ਵਹੀ ਭਗਵਾਨਾ ਅਪਨੇ ਸਭੀ ਸਹਿਕਾਰੀਓਂ ਕੇ ਸਾਥ ਮਾਰਾ ਗਿਆ।

[ਬਾਕੀ ਨੋਟ ਦੇਖੋ ਅਗਲੇ ਪੰਨੇ ਦੇ ਹੇਠ]

ਜੋ ਜੋ ਦੁਸ਼ਟ ਬਿਅਦਬੀ ਕਰੈ। ਸੋ ਸੋ ਤਤਛਿਨ ਫਲ ਦੁਖ ਭਰੈ ॥ ੨੭ ॥
ਵਧਯੋ ਤੇਜ ਸਭਿ ਬਿਖੈ ਬਿਸਾਲਾ। ਬਸਹਿ ਨੰਮ੍ਰਤਾ ਦੰਡ ਕਰਾਲਾ[1] ॥

[1]ਇਹ ਇਕ ਨੀਤੀ ਬਚਨ ਹੈ ਕਿ ਕਰੜੇ ਡੰਡ ਵਿਚ ਨਿੰਮ੍ਰਤਾ ਵਸਦੀ ਹੈ, ਭਾਵ ਇਹ ਕਿ ਡਰਾਏ ਹੋਏ ਅਗੇ ਲੋਕੀ ਨੀਉਂਦੇ ਹਨ। ਅਗਲੀਆਂ ਤੁਕਾਂ ਵਿਚ ਇਸ ਦੇ ਉਦਾਹਰਨ ਹਨ।

[illegible] [ਪਿਛਲੇ ਪੰਨੇ ਦੀ ਬਾਕੀ ਟੂਕ]
ਸ੍ਰੀ ਗੁਰੂ ਜੀ ਨੇ ਉਸ ਕੇ ਮਕਾਨੋਂ ਕੋ ਗਿਰਵਾ ਦਿਯਾ ਔਰ ਉਸੀ ਭੂਮਿ ਮੇਂ ਅਪਨੇ ਬਹਾਦੁਰ ਪੈਂਦੇ ਖਾਨ ਕੇ ਕਹਿਨੇ ਸੇ ਏਕ ਮਸਜਿਦ ਭੀ ਬਨਵਾ ਦਈ, ਉਸੀ ਕੇ ਪਾਸ ਏਕ ਸਰਾਏ ਧਰਮਸਾਲਾ ਤੈਯਾਰ ਕਰਵਾ ਦਈ। ਔਰ ਵਹਾਂ ਪਰ ਏਕ ਸਦਾ ਵਰਤ ਲੰਗਰ ਭੀ ਗ਼ਰੀਬ ਲੋਗੋਂ ਕੇ ਵਾਸਤੇ ਜਾਰੀ ਕਰਵਾਯਾ।"

ਇਸੀ ਤਰ੍ਹਾਂ ਸ: ਖਜ਼ਾਨ ਸਿੰਘ ਨੇ ਲਿਖਿਆ ਹੈ ਕਿ "ਗੁਰੂ ਜੀ ਹਰਿਗੋਬਿੰਦ ਪੁਰੇ ਬਹੁਤ ਚਿਰ ਨਾ ਗਏ ਤਾਂ ਭਗਵਾਨਾ ਨਾਮੇ ਚੰਦੂ ਦੇ ਇਕ ਨਾਤੇਦਾਰ ਨੇ ਇਸ ਪਰ ਕਬਜ਼ਾ ਕਰ ਲਿਆ ਸੀ। ਸੰਮਤ ੧੬੮੬ ਵਿਚ ਜਦ ਗੁਰੂ ਜੀ ਓਥੇ ਗਏ ਤਾਂ ਉਸ ਨੇ ਕਬਜ਼ਾ ਨਾ ਛਡਿਆ, ਕਿਉਂਕਿ ਉਸ ਜਾਣਿਆਂ ਕਿ ਪਾਤਸ਼ਾਹ ਇਨ੍ਹਾਂ ਨਾਲ ਖਫੇ ਹੈ, ਇਸ ਕਰਕੇ ਮੇਰੀ ਚਾਲ ਚਲ ਜਾਏਗੀ। ਉਸ ਨੇ ਰੋਕ ਪਾਈ ਤੇ ਲੜਾਈ ਮਚਾਈ, ਜਿਸ ਵਿਚ ਉਹ ਮਾਰਿਆ ਗਿਆ; ਤਦ ਉਸ ਦਾ ਪੁੱਤ੍ਰ ਰਤਨ ਚੰਦ ਜਾਲੰਧਰ ਫਰਯਾਦੀ ਗਿਆ।"

ਤਵਾ: ਖਾ: ਨੇ ਬੀ ਹਰਿਗੋਬਿੰਦ ਪੁਰ ਇਸ ਗਲ ਤੋਂ ਪਹਿਲੇ ਦਾ ਬਸਾਇਆ ਹੋਇਆ ਦੱਸਿਆ ਹੈ। ਯਥਾ—"ਤਾਂ ਹਰਿਗੋਬਿੰਦ ਪੁਰ ਜੋ ਬਿਆਸ ਦੇ ਬਹੁਤ ਉਚੇ ਕਿਨਾਰੇ ਤੇ ਰੇਤਲੀ ਜ਼ਿਮੀਂ ਵਿਚ ਸੀ, ਗੁਰੂ ਸਾਹਿਬ.....ਉਥੇ ਜਾ ਰਹੇ"। ਫਿਰ ਇਸ ਪਿੰਡ ਦੀ ਪਾਤਸ਼ਾਹ ਵਲੋਂ ਗੁਰੂ ਜੀ ਨੂੰ ਸਨਦ ਮਿਲਨੀ ਬੀ ਇਨ੍ਹਾਂ ਨੇ ਮੰਨੀ ਹੈ।

ਉਮਦਾਤੁੱਤਵਾਰੀਖ ਵਾਲੇ ਨੇ ਹਰਿਗੋਬਿੰਦ ਪੁਰੇ ਗੁਰੂ ਜੀ ਦਾ ਜਨਮ ਅਸਥਾਨ ਦੱਸਿਆ ਹੈ ਤੇ ਉਨ੍ਹਾਂ ਦੀ ਅਵਤਾਰ ਭੂਮੀ ਤੋਂ ਹੀ ਹਰਿ ਗੋਬਿੰਦ ਪੁਰ ਪਿਆ ਦੱਸਿਆ ਹੈ। ਭਾਵੇਂ ਇਸ ਨੂੰ ਜਨਮ ਭੂਮੀ ਮੰਨਣਾ ਭੁੱਲ ਹੈ ਪਰ ਇਸ ਤੋਂ ਇਸ ਦੇ ਪਹਿਲੇ ਵਸਾਏ ਹੋਣ ਦੀ ਸੰਭਾਵਨਾ ਸਹੀ ਹੁੰਦੀ ਹੈ। ਬਾਕੀ ਜੁੱਧ ਜੰਗ ਦਾ ਹੋਣਾ ਸਪਸ਼ਟ ਹੈ। ਗੁਰੂ ਜੀ ਉਸ ਨੂੰ ਵਧਾਉਣਾ ਵਸਾਉਣਾ ਚਾਹੁੰਦੇ ਸਨ, ਅਚਰਜ ਨਹੀਂ ਕਿ ਆਪਣੇ ਜੁੱਧ ਜੰਗਾਂ ਦੇ ਲਈ ਵਿਹੇਸ਼ੀ ਟਿਕਾਣਾ ਕੋਟ ਆਦਿ ਰਚਣੇ ਚਾਹੁੰਦੇ ਸਨ, ਕਿਉਂਕਿ ਅੰਮ੍ਰਿਤਸਰ ਨੂੰ ਜੰਗ ਭੂਮੀ ਬਣਾਉਣਾ ਆਪ ਦਾ ਸੰਕਲਪ ਨਹੀਂ ਸੀ।

ਘੇਰੜ ਮਾਲਗੁਜ਼ਾਰ ਤੇ ਅਮੀਰ ਸੀ, ਲੋਕਾਂ ਤੇ ਜ਼ੁਲਮ ਕਰਦਾ ਸੀ, ਤੇ ਸਤਿਗੁਰਾਂ ਤੋਂ ਜ਼ਬਰਦਸਤੀ ਜ਼ਿਮੀਂ ਖੋਹੀ ਚਾਹੁੰਦਾ ਸੀ ਜੋ ਕਿ ਉਨ੍ਹਾਂ ਦੀ ਸੀ, ਤੇ ਬਾਹਰ ਲੋਕੋ ਮਾਰਨ ਆ ਪਿਆ ਤੇ ਇਉਂ ਮਾਰਿਆ ਗਿਆ ਸਹੀ ਹੁੰਦਾ ਹੈ। ਇਸ ਦਾ 'ਇਕੱਲਿਆਂ ਆਉਣਾ, ਗੁਰੂ ਜੀ ਦੇ ਹੁਕਮ ਨਾਲ ਮਾਰੇ ਜਾਣਾ' ਹੋਰ ਕਿਸੇ ਲੇਖਕ ਨੇ ਨਹੀਂ ਲਿਖਿਆ।

ਜਿਮਿ ਦਧਿ ਮਥਿਯਤਿ ਇਤਉਤ ਬਲ ਤੇ।ਤਬਿ ਸੁੰਦਰ ਨਵਨੀਤ[1] ਨਿਕ-ਲਤੇ ॥ ੨੮ ॥ ਜਿਮ ਬਲ ਤੇ ਭਰ ਲਾਠ[2] ਦਬਾਵਹਿ। ਕੋਲੂ ਊਖ ਸੁਰਸ[3] ਨਿਕਸਾਵਹਿ। ਤਥਾ ਜਗਤ ਕੀ ਰੀਤਿ ਸੁ ਲਾਗੇ। ਪਿਖਿਹਿਂ ਦੰਡ ਕਰ ਨੰਮ੍ਰਹਿਂ ਆਗੇ[4] ॥੨੯॥ ਰਹੈ ਭੀਰ ਸਤਿਗੁਰ ਕੇ ਤੀਰ।ਪੂਜਾ ਲੋਕ ਗਨ ਬੈਠੇ ਬੀਰ। ਬ੍ਰਿੰਦ ਮਜੂਰ ਲਗੇ ਹਿਤ ਕਾਰ। ਕਰਤਿ ਕਰਾਵਤਿ ਬਿਬਿਧਿ ਪ੍ਰਕਾਰ ॥ ੩੦ ॥ ਬਨਤਿ ਕੋਟ ਚੌਗਿਰਦਾ ਪੁਰਿ ਕੋ। ਨਰ ਗਨ ਕਹੈਂ 'ਨਾਮ ਹੁਇ ਗੁਰ ਕੋ'। ਕਰਤਿ ਸ਼ੀਘ੍ਰਤਾ ਕਿਤਿਕ ਉਸਾਰਾ।ਪਹੁੰਚਤਿ ਬ੍ਰਿੰਦ ਈਂਟ ਅਰੁ ਗਾਰਾ॥੩੧॥ਦੋਇ ਸਮੇਂ ਫਿਰਿ ਕਰਿ ਗੁਰੁ ਹੇਰਤਿ।'ਕੀਜਹਿ ਤਯਾਰ ਸ਼ੀਘ੍ਰ' ਕਹਿ ਪ੍ਰੇਰਤਿ। ਉਤ ਧੇਰਜ ਕੀ ਸੁਨਹੁ ਕਹਾਨੀ। ਰਤਨ ਚੰਦ ਤਿਹ ਸੁਤ ਜਿਮ ਠਾਨੀ ॥ ੩੨ ॥ ਸਭਿ ਕੁਟੰਬ ਮਿਲਿ ਬਹੁ ਰੁਦਨਾਏ। ਦੇ ਧੀਰਜ ਤਿਹ ਬਾਕ ਅਲਾਏ। 'ਮੈਂ ਪਿਤ ਕੋ ਪਲਟਾ ਅਬਿ ਲੈ ਹੌਂ। ਨਾਂਹਿ ਤ ਨੀਰ ਡੂਬਿ ਮਰਿ ਜੈਹੌਂ ॥ ੩੩ ॥ ਕੈ ਗੁਰ ਕੀ ਇਮ ਲੋਥ ਰੁਲੈ ਹੌਂ। ਕੈ ਜ਼ੰਜੀਰ ਪਾਇ ਗਿਰਵੈਹੌਂ[5]। ਜਿਮ ਮਮ ਪਿਤਾ ਨਦੀ ਮਹਿਂ ਡਾਰਾ। ਤਿਮ ਗੁਰੂ ਕੀ ਗਤਿ ਹੁਇ ਇਸ ਬਾਰਾ ॥੩੪॥ ਨਗਰ ਜਲੰਧਰ ਸੂਬਾ ਭਾਰਾ। ਤਿਹ ਸੰਗ ਮੇਰੋ ਹੈ ਬਹੁ ਪਯਾਰਾ। ਅਪਰ ਬਾਤ ਆਛੀ ਇਕ ਅਹੈ। ਚੰਦੂ ਕੋ ਨੰਦਨ ਤਹਿਂ ਰਹੈ ॥੩੫॥ ਤਿਸ ਕੋ ਭੀ ਪਿਤ[6] ਗੁਰੁ ਨੇ ਮਾਰਾ। ਗਹਿ ਰਾਖਯੋ ਚਿਰਕਾਲ ਚੰਡਾਰਾ[7]। ਦੋਨਹੁੰ ਮਿਲਿ ਹਮ ਮਸਲਤ ਕਰੈਂ। ਜਨੌਂ ਕਨੌਂ ਕਰਿ ਗੁਰੁ ਗਹਿ ਕਰਿ ਧਰੈਂ[8] ॥ ੩੬ ॥ ਰਹਹੁ ਦੂਰਿ ਸਭਿ ਨਿਕਟਿ ਨ ਜਾਵਹੁ। ਕਹੇ ਸੁਨੇ ਨਹਿਂ ਕਿਸ ਪਤਿਆਵਹੁ[9]। ਇਮ ਕਹਿ ਨਰ ਗਨ ਸੰਗੀ ਕੀਨੇ। ਚਲਯੋ ਪੰਥ ਮਹਿਂ ਬਿਲਮ ਬਿਹੀਨੇ ॥੩੭॥ ਮਹਾਂ ਦੁਖਿਤ ਪਿਤ ਸਿਮਰਤਿ ਗਯੋ। ਜਾਇ ਪ੍ਰਵੇਸ਼ ਜਲੰਧਰ ਭਯੋ। ਕਰਮਚੰਦ ਚੰਦੂ ਕੋ ਨੰਦਨ। ਤਿਸ ਕੋ ਮਿਲਯੋ ਪ੍ਰਥਮ ਕਰਿ ਬੰਦਨ ॥ ੩੮ ॥ ਬੈਠਿ ਸਮੀਪ ਰੁਦਨ ਕੋ ਠਾਨਾ। ਬੂਝਯੋ ਤਿਨਹੁੰ ਪ੍ਰਸੰਗ ਬਖਾਨਾ। 'ਸੁਨਹੁ ਭ੍ਰਾਤ ! ਜਿਮ ਤੁਝ ਸੰਗ ਕੀਨਿ। ਤਿਮ ਗੁਰ ਨੇ ਮੁਝ ਕੋ ਦੁਖ ਦੀਨਿ ॥ ੩੯ ॥ ਪਿਤਾ ਮੋਹਿ ਸੂਧਾ ਚਿਤ ਸਾਧੂ। ਨਹੀਂ ਕਰਯੋ ਤਿਸ ਕੋ ਅਪਰਾਧੂ। ਗਹਿ ਲੀਨਿਸਿ ਅਬਿਗਤਿ[10] ਕਰਿ

---

[1]ਮੱਖਣ। [2]ਲਠ। [3]ਵੇਲਣੇ ਤੋਂ ਰੌਨੇ ਦਾ ਰਸ। [4]ਹੱਥ ਵਿਚ ਡੰਡਾ ਵੇਖਕੇ ਅੱਗੋਂ ਨਿਉਂਦੇ ਹਨ, ਭੁਸ ਦੀ ਪੁਸ਼ਟੀ ਹੈ ਜੋ ਪਿਛਲੇ ਅੰਕ ਵਿਚ ਕਹਿ ਆਏ ਹਨ। [5]ਸੁਟਾਵਾਂਗਾ ( ਨਦੀ ਵਿਚ )। [6]ਭਾਵ ਚੰਦੂ ਨੂੰ। [7]ਚੰਡਾਲਾਂ ਨੇ (ਚੰਦੂ ਨੂੰ)। [8]ਫੜ ਲਵਾਂਗੇ। [9]ਭਰੋਸਾ ਨਾ ਕਰੋ। [10]ਬੁਰੀ ਮੌਤ।

ਮਾਰਾ। ਖੈਂਚਿ ਬਿਪਾਸਾ ਸਰਿਤਾ ਡਾਰਾ ॥ ੪੦ ॥ ਕਰਿ ਮੈਂ ਤ੍ਰਾਸ ਬਿਸਾਲ ਪਲਾਯੋ। ਤਕ੍ਯੋ[੧] ਤਹਾਂ ਤੇ ਤੁਵ ਢਿਗ ਆਯੋ। ਹਮ ਦੋਨਹੁੰ ਕੇ ਪਿਤ ਕੋ ਮਾਰਾ। ਨਹਿ ਪਲਟਾ ਹਮ ਲੀਨਿ ਸੰਭਾਰਾ ॥੪੧॥ ਧਿਕ ਧਿਕ ਜਗਤ ਕਹੈ ਹਮ ਹੀ ਕੋ। ਖਾਨ ਪਾਨ ਹਮਰੋ ਨਹਿ ਨੀਕੋ। ਪਿਤ ਕੋ ਮਾਰਨਿਹਾਰ ਉਦਾਰਾ।ਜਬਿ ਲੌ ਛਲਬਲ ਕਰ ਨਹਿ ਮਾਰਾ ॥ ੪੨ ॥ ਜਹਾਂਗੀਰ ਤੌ ਰਖ-ਹਿ ਅਦਾਇਬ[੨]। ਹਾਥ ਜੋਰਿ ਭਾਖਤਿ—ਗੁਰੂ ਸਾਹਿਬ—। ਸੋ ਤੌ ਮਰ੍ਯੋ ਰਹ੍ਯੋ ਨਹਿਂ ਅਬੈ। ਸ਼ਾਹਜਹਾਂ ਸੌਂ ਮਿਲਤਿ ਨ ਕਬੈ ॥ ੪੩ ॥ ਜੁਤਿ ਉਮਰਾਵ ਸੁ ਲਸ਼ਕਰ ਮਾਰਾ। ਛੀਨਿ ਬਾਜ਼ ਇਤਿ ਭਾਜਿ ਸੰਭਾਰਾ। ਸੋ ਸ਼ੱਤ੍ਰ-ਇਹ ਮਹਿਦ ਮਹਾਨਾ। ਉੱਦਮ ਧਰਹੁ ਕਰਹਿ ਗੁਰੁ ਹਾਨਾ' ॥੪੪॥ਕਰਮੈ ਚੰਦ ਬੋਲ੍ਯੋ 'ਕਿਸ ਰੀਤਿ ?। ਗਹਹਿ ਕਿ ਮਾਰਹਿਂ ਗੁਰ ਕੋ ਜੀਤ। ਦਲ ਜਿਹ ਸੰਗ, ਆਪ ਬਡ ਜੋਧਾ। ਜਾਨ੍ਯੋ ਸ਼ਾਹੁ ਜਹਾਂ ਤਜਿ ਕ੍ਰੋਧਾ ॥ ੪੫ ॥ ਕਿਸ ਮਸਲਤ ਕਰਿ ਬਲ ਤੇ ਘਾਲਹਿਂ[੩]। ਕੈ ਕਰਿਬੇ ਕੁਛ ਕਪਟ ਕਰਾਲਹਿਂ[੪]। ਸੋ ਬਤਾਉ ਜਿਮ ਬਸਿ ਮਹਿ ਆਵਹਿ। ਨਾਂਹਿ ਤ ਸ਼ਸਤ੍ਰ ਸਾਥ ਬਿਨਸਾਵਹਿ ॥੪੬॥ਸਭਿ ਪੀਰਨਿ ਕੋ ਤਬਹਿ ਮਨਾਵੌਂ।ਬਹੁਤ ਸ਼ੀਰਨੀ ਤਬਿ ਬਰਤਾਵੌਂ। ਸਿਰ ਪਰ ਪਾਗ ਬਾਧਿ ਹੌਂ ਤਬੈ। ਹਤਹਿਂ ਕਿ ਪਕਰਹਿਂ ਗੁਰੁ ਕੋ ਜਬੈ॥੪੭॥ ਤਬਿ ਹੀ ਜੀਵਨ ਹੁਇ ਸੁਖ ਭਰ੍ਯੋ। ਨਾਂਹਿ ਤ ਸਮੈਂ ਬਿਤਾਵੌਂ ਮਰ੍ਯੋ।ਇਸ ਤੇ ਅਪਰ ਨ ਮੋਕਹੁ ਆਛੇ। ਪੂਰੀ ਕਰਹਿਂ ਪੀਰ ਮਨ ਬਾਂਛੈ[੫] ॥ ੪੮ ॥ ਧਨ ਖਰਚਨਿ ਮੈਂ ਸ਼ਾਮਲ ਤੇਰੇ। ਕਰਿ ਹੌਂ ਜਿਤਿਕ ਸ਼ਕਤਿ ਹੈ ਮੇਰੇ। ਜੇ ਕਾਰਜ ਹੁਇ ਸ਼ਾਹੁ ਨਜੀਕਾ। ਸੋ ਮੈਂ ਕਰੌਂ ਲਾਇ ਬਲ ਨੀਕਾ॥ ੪੯ ॥ ਮੁਝ ਤੁਝ ਕੋ ਸਮ[੬] ਕਾਰਜ ਅਹੈ। ਪਿਤ ਕੋ ਪਲਟਾ ਦੋਨਹੁ ਲਹੈਂ। ਹੁਤੋ ਅਗਨਿ ਕੋ ਸਮ ਤਿਹ ਜਾਰਨਿ[੭]। ਨਹਿਂ ਏਕਲ ਤੇ ਹੋਯ ਉਜਾਰਨਿ[੮] ॥ ੫੦ ॥ ਮਿਲ੍ਯੋ ਪੌਨ ਸਮ ਤੂੰ ਅਬਿ ਆਇ। ਜਨੌਂ ਕਨੌਂ ਕਰਿ ਲੈਂ ਬਾਤ ਬਨਾਇ। ਮਨਹੁਂ ਉਡੀਕਤਿ ਕੋ ਚਲਿ ਆਯੋ। ਕਰਿ ਉੱਦ੍ਯੋਗ[੯] ਹੋਹਿ ਮਨ ਭਾਯੋ' ॥ ੫੧ ॥ ਕਰਮ ਚੰਦ ਇਮ ਧੀਰਜ ਦੀਨਿ। ਅਪਨੇ ਘਰਿ ਮਹਿਂ ਆਦਰ ਕੀਨਿ।

---

[੧](ਤੇਰਾ ਆਸਰਾ) ਤੱਕ ਕੇ। [੨]ਜਹਾਂਗੀਰ ਤਾਂ ਰੱਖਦਾ ਸੀ ਅਦਬ। [੩]ਮਾਰੀਏ। [੪]ਜਾਂ ਕੋਈ ਭਿਆਨਕ ਕਪਟ ਕਰੀਏ। [੫]ਪੀਰ (ਮੇਰੀ) ਮਨ ਦੀ ਇੱਛਾ ਪੂਰੀ ਕਰਨ। [੬]ਇਕੋ ਜਿਹਾ। [੭]ਤਿਸ ਦਾ ਸਾੜਨਾ। [੮](ਮੈਥੋਂ) ਕੱਲੇ ਤੋਂ ਉਸ ਦਾ ਬਾਲਣਾ ਨਹੀਂ ਹੋ ਸਕਿਆ [ਹਿਂ: ਉਜਾਲਨਾ]। [੯]ਉੱਦਮ।

ਖਾਨ ਪਾਨ ਕੀ ਲੇ ਸਭਿ ਸਾਰ। ਮਿਲੇ ਦੁਖੀ ਦੋਨਹੁਂ ਕੁਰਿਆਰ ॥ ੫੨ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਧੀਰਮਲ ਅਰ ਚੰਦੂ ਨੰਦਨ' ਪ੍ਰਸੰਗ ਬਰਨਨੰ ਨਾਮ ਏਕੋਨ ਤ੍ਰਿੰਸਤੀ ਅੰਸੂ ॥ ੨੯ ॥

### ੩੦. [ਰਤਨ ਚੰਦ ਤੇ ਕਰਮ ਚੰਦ ਨੇ ਸੂਬਾ ਚੜ੍ਹਾ ਲਿਆਂਦਾ]।

ਦੋਹਰਾ ॥ ਰਹ੍ਯੋ ਨਿਸਾ ਮਹਿਂ ਮਿਲਿ ਦੁਖੀ ਗੁਰ ਨਿੰਦਕ ਕੁਰ੍ਹਿਆਰ। ਕਰਮ ਚੰਦ ਸੋਂ ਤਬਿ ਕਹ੍ਯੋ ਰਤਨ ਚੰਦ ਦੁਖਧਾਰਿ॥੧॥ ਚੌਪਈ ॥ 'ਸੁਨਹੁ ਪ੍ਰਸੰਗ ਪਿਤਾ ਜਿਮ ਮਾਰ੍ਹਾ। ਹਮ ਬੈਠੇ ਸਭਿ ਸਦਨ ਮਝਾਰਾ। ਆਇ ਅਚਾਨਕ ਗੁਰੁ ਤਿਸ ਗ੍ਰਾਮੂ। ਉਤਰ੍ਯੋ ਠਾਨਿ ਜਾਨਿ ਅਭਿਰਾਮੂ ॥ ੨ ॥ ਦਿਵਸ ਆਗਲੇ ਕੋਟ ਉਸਾਰਾ।-ਨਗਰ ਬਸਾਵੌਂ ਮੈਂ ਨਿਰਧਾਰਾ-। ਸੁਨਿ ਮਮ ਪਿਤਾ ਗਯੋ ਤਿਹ ਕਹ੍ਯੋ।-ਮਾਲਿਕ ਭੂਮਿ ਕੌਨ ਤੈਂ ਲਹ੍ਯੋ ? ॥੩॥ ਬੂਝ੍ਯੋ ਹੈ ਕਿ ਨਹੀਂ ਕਿਤ ਕੋਊ?।ਹਾਕਮ ਪ੍ਰਜਾ ਨ ਰਾਜੀ ਦੋਊ। ਸ਼ਾਹ ਜਹਾਂ ਸਭਿ ਮੁਲਖਨਿ ਮਾਲਿਕ। ਲੈਨਿ ਦੇਨਿ ਸਭਿ ਤਿਸ ਕੇ ਤਾਲਿਕ-॥ ੪ ॥ ਏਕ ਨਹੀਂ ਮਮ ਪਿਤ ਕੀ ਮਾਨੀ। ਸ਼ਾਹੁ ਨਾਮ ਤੇ ਗਾਰਿ ਬਖਾਨੀ।ਪਕਰਿ ਮਾਰਿ ਸਰਿਤਾ ਮੈਂ ਗੇਰਾ। ਤ੍ਰਾਸ ਨਹੀਂ ਮਾਨਤਿ ਕਿਸ ਕੇਰਾ ॥ ੫ ॥ ਅਬਿ ਤਹਿਂ ਪਰ੍ਯੋ ਕੋਟ ਚਿਨਵਾਵੈ। ਅਪਨਿ ਨਾਮ ਪਰ ਨਗਰ ਬਸਾਵੈ। ਅਬਿ ਸੁਨਿ ਮਾਰਨਿ ਕੇਰ ਉਪਾਊ। ਜੈਸੇ ਮੈਂ ਆਯੋ ਤਕ ਦਾਊ ॥ ੬ ॥ ਇਕ ਤੌ ਤੇਰੋ ਹੋਹਿ ਸਹਾਰਾ। ਇਹਾਂ ਜੁ ਸੂਬਾ ਸੈਨ ਉਦਾਰਾ[1]। ਇਸ ਕੇ ਸਾਥ ਮੋਹਿ ਮਿੱਤ੍ਰਾਈ।ਅਬਿਲੌ ਕਾਜ ਨ ਕੁਛ ਬਨਿ ਆਈ॥੭॥ਚਲਹਿਂ ਪ੍ਰਾਤਿ ਕੋ ਇਸ ਕੇ ਪਾਸ। ਸਗਰੀ ਬਾਤ ਸੁਨਾਵਹਿਂ ਤਾਸਿ। ਸੈਨਾਂ ਸਹਤ ਚਲਹਿ ਜੇ ਆਪ। ਤੌ ਗਹਿ ਲੇਹਿਂ ਹਰਹਿਂ ਗੁਰੁ ਦਾਪ[2]॥੮॥ ਹਮ ਤੁਮ ਦੋਨਹੁ ਕਰਹਿਂ ਪੁਕਾਰੂ। ਗੁਰ ਅਪਰਾਧ ਹੋਹਿ ਨਿਰਧਾਰੂ[3]'। ਕਰਮ ਚੰਦ ਸੁਨਿ ਅਨੰਦ ਵਧਾਯੋ। 'ਹਮ ਤੁਮ ਦੋਨਹੁਂ ਜਬਹਿ ਸੁਨਾਯੋ ॥ ੯ ॥ ਚਢਹਿ ਤੁਰਤ ਕੁਛ ਲਗਹਿ ਨ ਦੇਰਿ। ਲਸ਼ਕਰ ਜਿਸ ਕੇ ਨਿਕਟਿ ਬਡੇਰਿ। ਸਕਲ ਦੇਸ਼ ਇਸ ਨਜਾਉਂ ਢੁਕਾਵੈ। ਜਬਰੀ ਕਰਹਿ ਸੁ ਬਰਜਿ ਹਟਾਵੈ॥ ੧੦॥ ਇਸ ਤੇ ਪਰੇ ਅਪਰ ਕਜਾ ਹੋਇ। ਇਮ ਸੁਨਿ ਕੈ ਕੋਪਹਿ ਸਭਿ ਕੋਇ।-ਭੂਮਿ ਪਰਾਈ ਛੀਨਿ ਸੁ ਮਾਰਾ। ਨਾਂਹਿ ਚਢਹੁ ਹੁਇ ਦਸ਼ ਉਜਾਰਾ ॥ ੧੧ ॥ ਗਢ[4] ਪਾਵਹਿ ਗੁਰ ਆਕੀ ਹੋਇ।ਗ੍ਰਾਮ ਨਿਕਟਿ ਕੇ ਰੋਕਹਿ ਸੋਇ-'। ਇਮ ਕਹਿ ਸੁਨਿ ਆਪਸ

[1] ਬਹੁਤੀ ਸੈਨਾਂ ਵਾਲਾ। [2] ਗੁਰੂ ਦਾ ਹੰਕਾਰ ਦੂਰ ਕਰਾਂਗੇ। (ਅ) ਗੁਰੂ ਨੂੰ, ਹੰਕਾਰ (ਨਾਲ)। [3] ਗੁਰੂ ਜੀ ਦਾ ਅਪਰਾਧ ਨਿਰਨੇ ਹੋ ਜਾਏਗਾ। [4] ਕਿਲ੍ਹਾ।

ਮਹਿ ਸੋਏ। ਜਾਗੇ ਬਹੁਰ ਪ੍ਰਾਤਿ ਕੋ ਜੋਏ॥ ੧੨॥ ਬੈਠਨੋ ਸੂਬਾ ਅਬਦੁਲ-ਖਾਨ।ਲਗੀ ਕਚਹਿਰੀ ਨਿਕਟਿ ਮਹਾਨ।ਸਿਰਨਾਗੋ ਕਰਿ ਜਾਇ ਪੁਕਾਰਾ। 'ਕਰਨੋ ਕਹਿਰ, ਮੇਰੋ ਪਿਤ ਮਾਰਾ॥ ੧੩॥ ਗੁਰ ਨੇ ਛੀਨਿ ਲੀਨਿ ਸਭਿ ਧਰਨੀ। ਬਿਨਾਂ ਤ੍ਰਾਸ ਕੀਨਸਿ ਅਸ ਕਰਨੀ। ਕੋਟ ਉਸਾਰਤਿ ਤਹਿ ਬਡ ਗਾਢੋ। ਹੋਹਿ ਮਵਾਸ ਗਰਬ ਉਰ ਬਾਢੋ' ॥੧੪॥ ਅਬਦੁਲ ਖਾਂ ਸੁਨਿ ਪਾਸ ਹਕਾਰਾ। 'ਕਹੁ ਨਿਰਨੈ ਕਰਿ ਕਸੋਂ ਕਰਿ ਮਾਰਾ ?। ਲੀਨਿ ਦੇਨਿ ਕਸਾ ਪਿਖਿ ਅਪਰਾਧਾ।ਕਸੈਂ ਗਹਿ ਮਾਰਯੋ ਦੇ ਕਰਿ ਬਾਧਾ?' ॥੧੫॥ ਕਰਮ ਚੰਦ ਪੁਨ ਸਕਲ ਸੁਨਾਈ। 'ਸੋ ਨਹਿਂ ਡਰਤਿ ਕਰਹਿ ਮਨ ਭਾਈ। ਜੇਠ ਬਿਖੈ ਏਤੋ ਉਤਪਾਤ। ਜਿਸ ਤੇ ਭਯੋ ਨਰਨਿ ਗਨ ਘਾਤ॥੧੬॥ ਲੇ ਕਰਿ ਬਾਜ਼ ਸ਼ਾਹੁ ਕੋ ਆਵਾ। ਸਦਨ ਸੁਧਾਸਰ ਤੇ ਨਿਕਸਾਵਾ। ਗ੍ਰਾਮ ਰੁਹੇਲਾ ਤਹਿਂ ਸਭਿ ਧਰਨੀ। ਹੁਤੀ ਇਨਹੁਂ ਕੀ ਦੇਸ਼ਨਿ ਬਰਨੀ[1] ॥੧੭॥ ਛੀਨਿ ਲੀਨਿ, ਗੜ੍ਹ ਕਰਹਿਂ ਉਸਾਰਨ। ਘੇਰੜ ਗਯੋ ਬਰਜਿਬੇ ਕਾਰਨ। ਪਕਰਿ ਮਾਰ ਸਰਿਤਾ ਮਹਿਂ ਡਾਰਾ। ਸ਼ਾਹੁ ਜਹਾਂ ਕੋ ਤ੍ਰਾਸ ਨ ਧਾਰਾ ॥੧੮॥ ਅਬਿ ਤੁਮਰੋ ਕੁਛ ਡਰ ਨਹਿਂ ਧਰਯੋ। ਮਾਰ ਦੀਨਿ ਮਨ ਭਾਵਤਿ ਕਰਯੋ।ਤੁਮ ਸੋਂ ਬਿਗ-ਰਹਿਗੋ ਇਕ ਦਯੋਸ। ਤਬਿ ਤੁਮਰੋ ਬਸ ਚਲੈ ਨ ਰੋਸ॥ ੧੯॥ ਅਬਿ ਪਕਰਹੁ ਕੈ ਕਰਹੁ ਸੰਘਾਰਨਿ। ਅਹੈ ਸੁਖੇਨ,ਨ ਲਰਿਬੇ ਕਾਰਨਿ[2]। ਬਹੁਰ ਜਮਾਂ ਕਰਿ ਲੋਹਿ ਲਰਾਈ। ਗਢ ਪਾਇ ਕਰਿ ਹੈ ਤਕਰਾਈ॥ ੨੦॥ ਜੇ ਨਹਿਂ ਚਢਹੁ, ਬਾਤਿ ਦਿਹੁ ਟਾਰਿ। ਇਸ ਮਹਿਂ ਔਗਨਿ ਅਧਿਕ ਪ੍ਰਕਾਰ। ਅਲਪ ਸੰਗ ਦਲ, ਪੁਨ ਹੁਇ ਭਾਰੋ। ਅਪਰ ਸਮਾਜ ਸੰਚਿ ਲੇ ਸਾਰੋ॥੨੧॥ ਆਗੈ ਮਾਰਯੋ ਮੁਗ਼ਲਸਖਾਨ।ਔਚਕ ਚਲਹੁ ਗਹਹੁ ਜੁਤਿ ਪ੍ਰਾਨ[3]। ਲਰਹਿ ਅਗਾਰੀ ਤੌ ਦਿਹੁ ਮਾਰ। ਹਜ਼ਰਤਿ ਹੋਇ ਪ੍ਰਸੰਨ ਉਦਾਰ॥ ੨੨॥ ਛੀਨਹੁ ਬਾਜ਼ ਆਪ ਲੇ ਚਲੋ। ਪਾਤਸ਼ਾਹੁ ਸੋਂ ਹਰਖਤਿ ਮਿਲੋ। ਬਖਸ਼ੈ ਮਨਸਬ ਬਹੁਰ ਸਵਾਇ।ਬਾਜ਼ ਅਮੋਲਕ ਜਬਿ ਲਿਹੁ ਪਾਇ ॥੨੩॥ ਤੋ ਢਿਗ ਲਸ਼-ਕਰ ਹੈ ਅਬਿ ਭਾਰਾ।ਲੇਹੁ ਫਤੇ ਮੈਦਾਨ ਮਝਾਰਾ। ਹਰਿਗੋਵਿੰਦ ਕੋ ਜੋ ਗਹਿ ਲੈ ਹੈਂ। ਬਡੋ ਮਰਾਤਬ ਹਜ਼ਰਤ ਦੈ ਹੈ ॥੨੪॥ ਦੁਸ਼ਮਨ ਸ਼ਾਹ ਜਹਾਂ ਕੋ ਭਾਰੋ। ਸੁਧਰਹਿਂ ਸਭਿ ਕਾਰਜ, ਜਬਿ ਮਾਰੋ'। ਅਬਿਦੁਲ ਖਾਨ ਕਾਨਿ

[1] ਦੇਸ਼ ਦੇ ਲੋਕਾਂ ਵਿਚ ਕਹੀ ਜਾਂਦੀ ਹੈ। [2] ਲੜਾਈ ਦੇ ਕਾਰਨ (=ਸਮਾਨ ਗੁਰੂ ਜੀ ਪਾਸ) ਕੋਈ ਨਹੀਂ ਹਨ। [3] ਭਾਵ ਜੀਉਂਦਾ।

ਸਭਿ ਸੁਨਿ ਕੈ। ਹਾਨ ਲਾਭ ਨੀਕੇ ਮਨ ਗੁਨਿਕੈ॥ ੨੫ ॥ ਨਿਸ਼ਚੈ ਕੀਨਿ -ਗੁਰੂ ਕੋ ਗਹੌਂ।ਹਜ਼ਰਤ ਕੀ ਪ੍ਰਸੰਨਤਾ ਲਹੌਂ। ਅਰ ਮਮ ਸਖਾ ਕਾਜ ਇਹ ਆਯੋ। ਕਰੌਂ ਭਲੋ ਚਲਿ ਕੈ ਮਨ ਭਾਯੋ ॥ ੨੬ ॥ ਲੇ ਕਰਿ ਬਾਜ਼ ਮਿਲੌਂ ਅਬਿ ਸ਼ਾਹੂ। ਪਾਵੌਂ ਬਡ ਮਨਸਬ ਤਿਸ ਪਾਹੂ। ਔਚਕ ਫਤੇ ਮੋਹਿ ਕਹੁ ਪਾਈ।ਕਯੋਂ ਨ ਲੇਉਂ ਮੈਂ ਅਲਪ ਲਰਾਈ-॥੨੭॥ ਨਿਜ ਸਮੀਪ ਕੇ ਬੂਝਨ ਕਰੇ। ਸਭਿਨਿ ਕਹਯੋ 'ਅਬਿ ਕਯਾ ਗੁਰ ਲਰੇ ?। ਹੁਤੇ ਸਿੱਖ ਬਪੁਰੇ ਕੁਛ ਸੰਗਿ। ਹਤੇ ਗਏ ਸੋ ਕੀਨਸਿ ਜੰਗ ॥ ੨੮ ॥ ਦਈ ਖੁਦਾਇ ਤੋਹਿ ਬਡਿ-ਆਈ। ਅਬਿ ਔਚਕ ਬਿਧਿ ਆਨਿ ਬਨਾਈ। ਦੁਸ਼ਮਨ ਹਜ਼ਰਤਿ ਕੋ ਅਤਿ ਅਹੈ। ਕਰਹਿਂ ਸੰਘਾਰਨਿ ਕੈ ਤਿਸ ਗਹੈਂ ॥ ੨੯ ॥ ਕਯੋਂ ਨ ਪ੍ਰਸੰਨ ਸ਼ਾਹੁ ਤਬਿ ਹੋਇ। ਤੁਝ ਕੋ ਹੈ ਸੁਖੇਨ ਅਬਿ ਸੋਇ। ਕਯਾ ਬੂਝਹੁ,ਚਢੀਅਹਿ ਅਬਿ ਤੂਰਨ। ਲੇਹੁ ਬਿਜੈ ਹੁਹਿ ਕਾਜ ਸੰਪੂਰਨ' ॥ ੩੦ ॥ ਸੁਨਿ ਮਸਲਤਿ ਕੋ ਨਿਜ ਸਾਥੀਨਿ। ਹਰਖਯੋ ਗਾਰਬਤਿ ਆਗਯਾ ਦੀਨਿ । 'ਚਢਨਿ ਹੇਤੁ ਦੁੰਦਭਿ ਬਜਵਾਯੋ। ਗੁਲਕਾਂ ਬਹੁ ਬਰੂਦ ਬਰਤਾਯੋ ॥ ੩੧ ॥ ਜੋ ਜਿਸ ਚਹੀਅਹਿ ਸੋ ਸਭਿ ਦੀਜਹਿ। ਸੈਨਾ ਸਰਬ ਤਯਾਰ ਕਰਿ ਲੀਜਹਿ'। ਇਤ ਉਤ ਮਾਨਵ ਸ਼ੀਘ੍ਰ ਪਲਾਏ।ਹਿਤ ਤਯਾਰੀ ਦੁੰਦਭਿ ਬਜਵਾਏ ॥੩੨॥ ਸੈਨਾਪਤਿ ਸਭਿ ਨਿਕਟਿ ਹਕਾਰੇ। ਸਨਮਾਨਤਿ ਮ੍ਰਿਦੁ ਬਾਕ ਉਚਾਰੇ। ਸ਼ਸਤ੍ਰ ਬਸਤ੍ਰ ਬਖਸ਼ੇ ਸਮੁਦਾਇ। 'ਚਢਹੁ ਸਕਲ ਹੀ ਬਿਲਮ ਭੁਲਾਇ' ॥ ੩੩ ॥ ਤਰਕਸ਼,ਤੋਮਰ,ਧਨੁਖ ਸੰਭਾਰੇ।ਤੁਪਕ,ਤਮਾਂਚੇ ਗਜ਼ਬ ਗੁਜਾਰੇ[1]। ਗੁਲਕਾਂ ਗਨ, ਬਰੂਦ ਮਨ ਭਾਈ। ਲੇ ਲੇ ਸੁਭਟ ਤਯਾਰ ਸਮੁਦਾਈ॥ ੩੪ ॥ ਭਾਂਤਿ ਭਾਂਤਿ ਕੇ ਖੜਗ ਬਿਲੰਦੇ। ਮੂਸ਼ਟਨਿ ਲਿਪ ਚਾਮੀਕਰ ਬ੍ਰਿੰਦੇ[2]। ਬਹੁਤ ਮੋਲ ਕੀ ਸਿਪਰ ਸੰਭਾਰੀ। ਭਯੋ ਸਨੱਧਬੱਧ ਦਲ ਭਾਰੀ ॥ ੩੫ ॥ ਅਬਦੁਲਖਾਨ ਅਧਿਕ ਉਤਸਾਹੂ। ਪਿਖਿ ਸੈਨਾ ਉਰ ਜੰਗ ਉਮਾਹੂ। -ਦਲ ਜੁਤਿ ਕਯਾ ਗੁਰ ਹਮਰੇ ਆਗੇ । ਗਹੌਂ ਕਿ ਮਾਰਹਿਂ ਜੇ ਨਹਿਂ ਭਾਗੇ-॥੩੬॥ ਨਿਕਸਯੋ ਵਹਿਰ ਬੰਬ ਬਜਵਾਈ। ਚਢੀ ਬਾਹਿਨੀ ਹੁਇ ਸਮੁਦਾਈ। ਜਥਾ ਘਟਾ ਪ੍ਰੇਰੀ ਬਡ ਪੌਨ। ਬਾਦਿਤ ਬਜਤਿ ਗਰਜਨਾ ਤੌਨ[3] ॥ ੩੭ ॥ ਚਮਕਹਿਂ ਸ਼ਸਤ੍ਰ ਚੰਚਲਾ[4] ਮਾਨੋ। ਗੁਲਕਾਂ ਓਰੇ ਭਰੇ

[1]ਗਜ਼ਬ ਕਰਨ ਵਾਲੇ। [2]ਜਿਨ੍ਹਾਂ ਦੀਆਂ ਮੁੱਠਾਂ ਨੂੰ ਸੋਨਾ ਲਗਾ ਸੀ। [3]ਤਿਵੇਂ ਤਿਨ੍ਹਾਂ ਵਾਜਿਆਂ ਦੇ ਵੱਜਣ ਦੀ ਗਰਜ ਹੈ। [4]ਬਿਜਲੀ।

ਮਹਾਨੋ। ਸਿੱਖਨਿ ਕੇ ਦਲ ਪਾਵਨੋ ਖੇਤ। ਚਲੇ ਤਹਾਂ ਬਰਸਨ ਕੇ ਹੇਤੁ॥੩੮॥ ਗੁਰ ਕੇ ਬਾਨ ਬਿਪਰਜੇ ਵਾਯੂ[1]। ਜੋ ਸਨਮੁਖ ਚਲਿ, ਦੇਹਿ ਉਡਾਯੂ। ਚਲ੍ਯੋ ਬੇਗ ਕਰਿ ਲਸ਼ਕਰ ਭਾਰੋ। ਉਤਸਾਹਤਿ ਬੋਲਤਿ 'ਗੁਰ ਮਾਰੋ'॥ ੩੯॥ ਭਏ ਸਗੁਨ ਮੰਦੇ ਅਵਿਲੋਕ। ਸਜਾਨੇ ਦਿਲ ਮਹਿਂ ਧਾਰਤਿ ਸ਼ੋਕ। ਸਮੁਖ ਬਾਯੁ[2], ਮ੍ਰਿਗ ਮਾਲ ਕੁਵੇਰੀ[3]। ਹਯ ਰੋਦਤਿ ਦ੍ਰਿਗ ਅੱਸ਼ੂ ਗੇਰੀ॥ ੪੦॥ ਸਿਰ ਪਰ ਬਾਯਸ, ਗੀਧ ਭ੍ਰਮਾਵੈਂ[4]। ਸ਼ਿਵਾ ਅਸ਼ਿਵਾ[5] ਪੁਕਾਰਤਿ ਆਵੈਂ। ਗਿਰਹਿਂ ਅਚਾਨਕ ਚਾਲਤਿ ਘੋਰੇ। ਮਨ ਸੂਰਨਿ ਕੇ ਮਲਿਨ ਅਬੋਰੇ[6]॥ ੪੧॥ ਮਿਲ੍ਯੋ ਕਾਠ ਕੋ ਭਾਰ ਅਗਾਰੀ। ਖਰ ਬੋਲ੍ਯੋ, ਮ੍ਰਿਤੁ ਸੂਚਤਿ ਭਾਰੀ[7]। ਦੁੰਦਭਿ ਨਾਦਤਿ ਅਲਪ ਮਲੀਨਾ। ਜਾਤਿ ਲਿਯੋ ਮਿਰਤਕ ਸਭਿ ਚੀਨਾ॥ ੪੨॥ ਰਤਨ ਚੰਦ ਢਿਗ ਅਬਦੁਲ ਖਾਨ। ਕਰਮ ਚੰਦ ਚੰਦੂ ਸੁਤ ਜਾਨ। ਬੂਝਤਿ 'ਕਿਤਿਕ ਕੋਟ ਕਰਿ ਲੀਨਿ? ਸੰਗ ਕਿਤਿਕ ਦਲ ਦੇਖਨਿ ਕੀਨਿ?'॥੪੩॥ ਕਹਨਿ ਲਗ੍ਯੋ 'ਕਜਾ ਤੁਮਰੋ ਆਗੋ? ਮੈਂ ਜਾਨੀ ਮਨ, ਪਿਖਿ ਗੁਰੁ ਭਾਗੋ। ਆਟੇ ਬਿਖੈ ਲੌਨ ਅਨੁਮਾਨਾ। ਮਿਹਰ ਖੁਦਾਇ ਆਪ ਪਰ ਜਾਨਾ'॥੪੪॥ ਚਲ੍ਯੋ ਬੇਗ ਤੇ ਲਸ਼ਕਰ ਭਾਰਾ। ਜਯੋਂ ਸਲਿਤਾਪਤਿ ਤਜ੍ਯੋ ਕਿਨਾਰਾ[8]। ਉਛਰ੍ਯੋ ਬਡ ਤਰੰਗ ਜੁਤਿ ਜਾਵੈ। ਇਸ ਪ੍ਰਕਾਰ ਸੋ ਨਦਰੀ ਆਵੈ॥ ੪੫॥ ਜਰਾਸਿੰਧੁ ਜਨੁ ਮੀਤ[9] ਬੁਲਾਯੋ। ਕਾਲ ਜਮਨ ਦਲ ਬਡ ਜੁਤਿ ਧਾਯੋ। ਹਰਿਗੁਵਿੰਦ[10]ਪਰ ਲਰਨਿ ਸਿਧਾਵਾ। ਹਰਿ ਗੁਵਿੰਦ[11]ਪਰ ਤਿਮ ਇਹ ਆਵਾ॥੪੬॥ ਚਲੇ ਬੀਰ ਦਸ ਪੰਚ ਹਜ਼ਾਰ[12]। ਪੁਸ਼ਟ ਤੁਰੰਗਨਿ ਪਰ ਅਸਵਾਰ। ਲਿਏ ਸਹੰਸ੍ਰ ਚਤੁਰ ਦਸ਼ ਜੋਧਾ। ਖਰ[13] ਜਨੁ ਚਢ੍ਯੋ ਰਾਮ ਪਰਿ ਕ੍ਰੋਧਾ॥ ੪੭॥ ਮਦਰਾ ਪਾਨ ਮਲੇਛ ਕਰੰਤੇ। ਕਹਿ ਕਹਿ ਅਬਦੁਲ ਖਾਨ ਸੁਨੰਤੇ। 'ਕਹਾਂ ਗੁਰੂ ਅਬਿ ਦੇਹੁ ਬਤਾਇ। ਗਹੈਂ ਤੁਰਤ ਕਜਾ ਜੰਗ ਮਚਾਇ॥੪੮॥ ਕੋ ਅਬਿ ਅਟਕਹਿ ਲਰਹਿ ਅਗਾਰੀ। ਛਿਨ ਮਹਿਂ ਸ਼ੱਤ੍ਰੁਨਿ ਦੇਹਿਂ ਸੰਘਾਰੀ। ਹਮਰੀ ਸੈਨਾ ਬਡ ਸਵਧਾਨ। ਕੌਨ

---

[1]ਉਲਟੀ ਹਵਾ। [2]ਸਾਹਮਣੀ ਵਾਉ। [3]ਤੇ ਹਰਨਾਂ ਦੀ ਡਾਰ ਉਲਟੇ ਪਾਸਿਓਂ। [4]ਘੁੰਮਦੇ ਹਨ। [5]ਗਿਦੜੀਆਂ ਅਮੰਗਲ ਰੂਪ। [6]ਬਹੁਤੇ ਮਲਿਨ ਹੋਏ ਹੋਏ ਹਨ। [7]ਗਧਾ ਬੋਲਿਆ ਜੋ ਭਾਰੀ ਮੌਤ ਜਣਾਂਵਦਾ ਹੈ। [8]ਜਿਵੇਂ ਸਮੁੰਦਰ ਕਿਨਾਰੇ ਛੱਡਕੇ ਵਹਿ ਟੁਰੇ। [9]ਜਰਾਸਿੰਧੁ ਨੇ ਮਾਨੋ (ਆਪਣੇ) ਮਿੱਤ੍ਰ (ਕਾਲ ਯਮਨ) ਨੂੰ। [10]ਸ਼੍ਰੀ ਕ੍ਰਿਸ਼ਨ ਜੀ ਤੇ। [11]ਸ਼੍ਰੀ ਗੁਰੂ ਹਰਿਗੋਬਿੰਦ ਜੀ ਤੇ। [12]ਪੰਦਰਾਂ ਹਜ਼ਾਰ। [13]ਇਕ ਰਾਖਸ਼ ਦਾ ਨਾਮ ਜੋ ਰਾਵਨ ਦਾ ਭਰਾ ਸੀ ਤੇ ਪੰਚ ਬਟੀ ਦੇ ਟਿਕਾਣੇ ਰਾਮ ਜੀ ਨੇ ਮਾਰਿਆ ਸੀ।

ਅਰਹਿ ਆਗੇ ਇਨ ਆਨਿ' ॥ ੪੯ ॥ ਜਥਾ ਸਗਰ[1] ਕੇ ਸੁਤ ਹੰਕਾਰੇ। ਗਿਨਹਿਂ ਨ ਕਾਹੂੰ ਅਵਨਿ ਮਝਾਰੇ।ਪਲਕ ਉਘਾਰਨਿ[2] ਤੇ ਜਰਿ ਗਏ।ਤਥਾ ਮੂਢ਼ ਚਾਹਤਿ ਰਿਸਿ ਭਏ[3]॥੫੦॥ ਕਰਤੇ ਮਾਰ ਬਕਾਰਾ ਚਾਲੇ। ਪੀ ਸ਼ਰਾਬ ਕੇਤਿਕ ਮਤਵਾਲੇ। ਹਯਨਿ ਬਾਗ ਕਰ ਗਹੈਂ ਕੁਦਾਵੈਂ। ਤੁਪਕ ਸੰਭਾਰਤਿ ਕਿਤਿਕ ਧਵਾਵੈਂ॥੫੧॥ਪਟਹਿ ਭੇਰਿ[4] ਰਣਸਿੰਙੇ ਬਜੇ।ਬਸਤ੍ਰ ਸ਼ਸਤ੍ਰ ਜੁਤਿ ਜੋਧਾ ਸਜੇ। ਧੁਨਿ ਊਚੀ ਤੇ ਬਾਜਤਿ ਢੋਲ। ਭਟ ਮੁਦ ਧਰਤਿ ਪੁਕਾਰਤਿ ਬੋਲ॥੫੨॥ਚਲਯੋ ਪੰਥ ਲਸ਼ਕਰ ਤਬਿ ਐਸੇ।ਗਿਰ ਪਰ ਬਰਖੇ ਤੇ ਹੜ੍ਹ ਜੈਸੇ। ਦੁਹਰੀ ਚੋਬ ਦੁੰਦਭਿਨਿ ਪਰੀ। ਦੂਰਿ ਦੂਰਿ ਲਗਿ ਧੁਨਿ ਸੁਨਿ ਪਰੀ॥੫੩॥ ਪਹੁੰਚੇ ਆਨਿ ਰੁਹੇਲੇ ਤੀਰ।ਕਲਮਲਾਤਿ[5] ਇਕਠੀ ਭਟ ਭੀਰ। ਸਭਿ ਮਹਿ ਸੂਬਾ ਅਬਦੁਲ ਖਾਨ। ਪਿਖਿ ਲਸ਼ਕਰ ਉਰ ਧਰਿ ਕਰਿ ਮਾਨ ॥ ੫੪ ॥ ਦਯੋ ਹੁਕਮ ਮੰਗਵਾਇਸਿ ਤਰਨੀ[6]। ਪਾਰ ਸੈਨ ਸਭਿ ਤੂਰਨ ਕਰਨੀ। ਤਤਛਿਨ ਕੇਵਟ ਹੁਇ ਸਮੁਦਾਯਾ।ਲਸ਼ਕਰ ਕਰਯੋ ਪਾਰ,ਧਨ ਪਾਯਾ॥੫੫॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਅਬਦੁਲਖਾਨ ਸੂਬਾ ਆਗਵਨ' ਪ੍ਰਸੰਗ ਬਰਨਨ ਨਾਮ ਤ੍ਰਿੰਸਤੀ ਅੰਸੂ ॥ ੩੦ ॥

### ੩੧. [ਜੰਗ ਦੀ ਤਿਆਰੀ]।

ਦੋਹਰਾ ॥ ਕੋਸ ਰੁਹੇਲਾ ਜਬਿ ਰਹਯੋ ਠਾਂਢੋ ਅਬਦੁਲਖਾਨ। ਕਰੀ ਸੰਭਾਰਨਿ ਸੈਨ ਕੀ ਸੈਨਾਪਤਿ ਬਲਵਾਨ ॥ ੧ ॥ ਚੌਪਈ ॥ ਲਰਨਿ ਜੰਗ ਕੋ ਬਯੋਂਤ ਬਿਚਾਰਾ। ਪ੍ਰਿਥਕ ਪ੍ਰਿਥਕ ਦਲ ਭਾਗ ਸੁਧਾਰਾ[7]। ਜਥੇਦਾਰ ਇਕ ਬੈਰਮ ਖਾਨ। ਸ਼ਸਤ੍ਰ ਧਰਨਿ ਮਹਿਂ ਸੁਭਟ ਮਹਾਨ ॥ ੨ ॥ ਬਿੱਦਤਾ ਖੜਗ ਪ੍ਰਹਾ-ਰਨਿ ਕੇਰੀ। ਪਟੇ ਬਾਜ਼ਕੀ ਰੀਤਿ ਬਡੇਰੀ। ਏਕ ਹਜ਼ਾਰ ਸੰਗ ਦਲ ਕੀਨਾ। ਹੱਥਿਯਾਰਨਿ ਮਹਿਂ ਜੋ ਬਲ ਪੀਨ॥੩॥ਦੁਤਿਯ ਮੁਹੰਮਦ ਖਾਨ ਸੁਜਾਨਾ। ਬਿੱਦਤਾ ਬਾਨਨਿ ਬਿਖੈ ਮਹਾਨਾ। ਚਾਂਪ ਕਠੋਰ ਐਂਚਿ ਜੋ ਮਾਰਤਿ। ਬਹੁ ਸ਼ੱਤ੍ਰ ਆਗੇ ਜਿਸ ਹਾਰਤਿ ॥ ੪ ॥ ਜੀਤੇ ਆਗੈ ਜੰਗ ਬਿਸਾਲਾ। ਬਲੀ ਅਧਿਕ ਅਰੁ ਪਿਖਹਿ ਕਰਾਲਾ।ਏਕ ਹਜ਼ਾਰ ਸੁਭਟ ਦਲ ਦੈ ਕੈ।ਸਾਵਧਾਨ ਹਿਤ ਲਰਿਬੇ ਕੈ ਕੈ ॥ ੫ ॥ ਤ੍ਰਿਤਿਯ ਖਾਨ ਬਲਵੰਡ ਪ੍ਰਚੰਡ[8]।ਪਰਹਿ ਜੁਧ ਤਬਿ ਕਰਹਿ ਘਮੰਡ[9]। ਕਰਿ ਮਹਿ ਤੋਮਰ ਬੈਬਲਿਆਲੇ। ਏਕ ਹਜ਼ਾਰ

---

[1] ਇਕ ਰਾਜੇ ਦਾ ਨਾਮ ਜਿਸ ਦੇ ਸੱਠ ਹਜ਼ਾਰ ਪੁੱਤ੍ਰ ਸਨ, ਜੋ ਹੰਕਾਰ ਵਿਚ ਕਪਲ ਮੁਨੀ ਦਾ ਅਪਮਾਨ ਕਰਕੇ ਉਸ ਦੇ ਸ੍ਰਾਪ ਨਾਲ ਭਸਮ ਹੋ ਗਏ। [2](ਕਪਲ ਮੁਨੀ ਦੀ) ਦ੍ਰਿਸ਼ਟੀ ਨਾਲ, ਭਾਵ ਸ੍ਰਾਪ ਨਾਲ। [3](ਮਾਨੋਂ) ਤਿਵੇਂ ਚਾਹ ਰਹੇ ਹਨ। [4]ਭੇਰੀਆਂ। [5]ਕੁਰਬਲ ਕੁਰਬਲ ਕਰਦੀ। [6]ਬੇੜੀ। [7]ਦਲ ਦੇ ਹਿਸੇ ਕੀਤੇ ਸੁਧਾਰ ਕੇ। [8]ਬੜਾ ਬਲਵਾਨ। [9]ਘਮਸਾਨ ਕਰਦਾ ਹੈ।

ਕਰਨੋ ਜਿਸ ਨਾਲੇ ॥ ੬ ॥ ਚੌਥੋ ਅਲੀਬਖਸ਼ ਬਡਿ ਬੀਰ। ਤੁਪਕ ਚਲਾ-
ਵਹਿ ਜੋ ਧਰਿ ਧੀਰ। ਨਵਰ[1] ਤਜਾਰਿ ਕਰਿ ਕਰਿ ਜਿਸ ਦੇਤਿ। ਛੋਰਤਿ
ਜਿਤਿਕ ਸ਼ੱਤ੍ਰ ਹਤਿ ਲੇਤਿ॥੭॥ਚਲੀ ਤੁਪਕ ਜਿਸ ਛੂਛ ਨ ਜਾਇ।ਬਿਦਤਿ
ਲਖਹਿਂ ਜੋਧਾ ਸਮੁਦਾਇ। ਸੁਭਟ ਇਮਾਮ ਬਖਸ਼ ਗਿਨਿ ਪੰਚ। ਆਯੁਧ
ਬਿੱਦਯਾ ਜਿਨ ਬਹੁ ਸੰਚਿ[2] ॥ ੮ ॥ ਹਯ ਅਰੂੜ੍ਹਬੇ ਵਿੱਦਯਾ ਮਹਾਂ। ਰਣ
ਮਹਿ ਫੇਰਤਿ ਇਤਿ ਉਤਿ ਚਹਾ।ਪੰਚ ਹਜ਼ਾਰ ਪੰਚਿ ਕੇ ਸੰਗ। ਕਰਿ ਸੂਰੇਤ
ਦੀਨੇ ਹਿਤ ਜੰਗ ॥੯॥ ਅਬਿਦੁਲ ਖਾਂ ਕੇ ਨੰਦਨ ਦੋਇ। ਆਯੁਧ ਬਿੱਦਯਾ
ਜਾਨਹਿਂ ਜੋਇ। ਨਬੀਬਖਸ਼ ਜੇਠਾ ਸੁਤ ਅਹੈ। ਦੁਤਿਯ ਕਰੀਮ ਬਖਸ਼
ਲਘੁ ਕਹੈਂ ॥ ੧੦ ॥ ਅਲੰਕਾਰ ਜਿਨ ਚਾਮੀਕਰ ਕੇ। ਜਬਰ ਜਵਾਹਰ
ਜ਼ੇਵਰ ਜ਼ਰ ਕੇ। ਜਿਨ ਕੇ ਤਰੇ ਤੁਰੰਗ ਬਹੁ ਮੋਲੇ। ਨਟ ਜਿਮ ਫਾਂਦਤਿ
ਇਤ ਉਤਿ ਡੋਲੇ ॥੧੧॥ ਦੋਇ ਸਹੰਸ੍ਰ ਏਕ ਸੰਗ ਕਰਿਕੈ।'ਹਤਹੁ ਰਿਪੁਨਿ
ਕੋ ਓਜ ਸੰਭਰਿਕੈ'। ਜੁਗਮ ਹਜ਼ਾਰ ਦੁਤਿਯ ਸੰਗਿ ਦੀਨੇ। ਸਾਵਧਾਨ
ਹ੍ਵੈ ਕੈ ਰਿਸ ਭੀਨੇ ॥ ੧੨ ॥ ਖਸ਼ਟ ਸਹੰਸ੍ਰ ਆਪਨੇ ਸੰਗ। ਅਬਦੁਲ ਖਾਨ
ਰਖੇ ਹਿਤ ਜੰਗ। ਇਮ ਸੁਭਟਨਿ ਕੋ ਕਰਨੋ ਬਿਭਾਗ[3]। ਹਿਤ ਸੰਗ੍ਰਾਮ
ਧਾਰਿ ਅਨੁਰਾਗ॥੧੩॥ਇਤ ਸਤਿਗੁਰੁ ਕੇ ਢਿਗ ਸੁਧਿ ਆਈ। 'ਕਜਾ ਬੈਠੇ
ਸੋਝੀ ਨਹਿਂ ਕਾਈ। ਦਸ ਅਰੁ ਪੰਚ ਸਹੱਸ੍ਰ ਜੋਧਾ। ਚਢਿ ਆਯੋ ਤੁਮ ਪਰ
ਕਰਿ ਕ੍ਰੋਧਾ ॥ ੧੪ ॥ ਟੋਲ ਅਸ਼ਰ ਬਾਂਧੇ ਸਮੁਦਾਈ। ਚਢਿ ਆਏ, ਅਬਿ
ਪਰਹਿ ਲਰਾਈ। ਹੁਜਹੁ ਤਜਾਰਿ ਸ਼ਸਤ੍ਰ ਸੰਭਾਰੋ।ਜ਼ੀਨ ਤੁਰੰਗਨਿ ਤੂਰਨ
ਡਾਰੋ'॥੧੫॥ਸੁਨਿ ਸਤਿਗੁਰੁ ਤਬਿ ਬਾਕ ਉਚਾਰੇ।'ਹਨਹੁ ਸ਼ੀਘ੍ਰ ਹੀ ਚੋਬ
ਨਗਾਰੇ। ਸੱਜੀ ਸੁਭਟ ਸਕਲ ਹੁਇ ਜਾਉਂ[4]। ਗਹਿ ਗਹਿ ਸ਼ਸਤ੍ਰ ਮੋਹਿ
ਢਿਗ ਆਉ' ॥ ੧੬ ॥ ਸੁਨਿ ਗੁਰੁ ਹੁਕਮ ਜੰਗ ਕੋ ਜਾਨਾ। ਸੁਭਟ ਸ਼ਸਤ੍ਰ
ਗਹਿ ਭੇ ਸਵਧਾਨਾ। ਜੱਟੂ ਗਹਿ ਤੁਰੰਗ ਤਬਿ ਆਯੋ। ਪਿਖਿ ਸ੍ਰੀ ਹਰਿ-
ਗੋਵਿੰਦ ਅਲਾਯੋ ॥੧੭॥ 'ਲੇਹੁ ਸੰਗਿ ਜੁਗ ਸ਼ਤ[5] ਅਸੁਵਾਰ। ਖਰੇ ਅਗਾਰੀ
ਹੋਹੁ ਸੰਭਾਰੁ। ਰਾਖਹੁ ਤੁਪਕ ਤਜਾਰਿ ਕਰਿ ਸਾਰੀ। ਪਰੈ ਨੇਰ ਦਿਹੁ ਇਕਿ
ਵਿਰਿ ਮਾਰੀ' ॥੧੮॥ਪੁਨ ਕੱਲਯਾਨੇ ਕੀ ਦਿਸ਼ਿ ਹੇਰਾ। ਸੌ ਅਸੁਵਾਰ ਦੀਨਿ
ਤਿਸ ਬੇਰਾ। 'ਤਾਤਕਾਲ ਤੋਰੇ ਸੁ ਲਗਾਵਹੁ। ਹਤਹੁ ਤੁਰੰਗੈਂ ਆਪ
ਬਚਾਵਹੁ' ॥੧੯॥ ਪੁਨ ਨਾਨੋ ਇਕ ਆਯੁਧ ਧਾਰੀ। ਸ਼ੱਤ੍ਰ ਪ੍ਰਹਾਰਨਿ ਮਾਹਿ

[1]ਨੌਕਰ। [2]ਧਾਰੀ ਹੈ। [3]ਵੰਡ। [4]ਸਾਰੇ ਸੂਰਮੇਂ ਸਜਕੇ ਤਿਆਰ ਹੋ ਜਾਵੇ। [5]ਦੋ ਸੌ।

ਬਲਿ ਭਾਰੀ। ਤਿਸ ਕੇ ਸੰਗ ਤੀਨ ਸੈ ਕੀਨੇ। 'ਹਤਹੁ ਮਲੇਛਨਿ ਕੇ ਬਲ ਪੀਨੇ' ॥੨੦॥ ਬਹੁਰ ਪਿਰਾਗਾ ਚਲਿ ਕਰਿ ਆਯੋ। ਕ੍ਰਿਪਾ ਦ੍ਰਿਸ਼ਟਿ ਤੇ ਗੁਰੁ ਦਰਸਾਯੋ। ਕਰੇ ਪੰਚ ਸੈ ਸੂਰਾ ਸੰਗ। ਕਹਯੋ ਕਿ 'ਰੋਕਹੁ ਆਗਾ ਜੰਗ' ॥ ੨੧ ॥ ਸਨਮੁਖ ਮਥਰਾ ਦੇਖਨਿ ਕਰਯੋ। ਮਹਾਂ ਬੀਰ ਬਡਿ ਆਯੁਧ ਧਰਯੋ। ਤਾਂਕੇ ਸੰਗ ਚਾਰ ਸੈ ਘੋਰਾ। ਕਹਯੋ 'ਹਤਹੁ ਤੁਰਕਨਿ, ਦਿਹੁ ਮੋਰਾ' ॥ ੨੨ ॥ ਗੁਰੂ ਨਿਕਟ ਪੁਨ ਜਗਨਾ ਖਰਯੋ। ਕ੍ਰਿਪਾ ਧਾਰਿ ਤਿਸ ਓਰ ਨਿਹਰਯੋ। ਤਿਸ ਕੇ ਸੰਗ ਸੁਭਟ ਸੌ ਕਰੇ।'ਹਤਹੁ ਤੁਰੰਗ ਸ਼ੱਤ੍ਰ ਅਰਿ ਪਰੇ'॥ ੨੩ ॥ ਪਰਸਰਾਮ ਸ਼ਕਤੂ ਦੁਇ ਆਏ। ਤਰਕਸ਼ ਧਨੁਖ ਸਰੀਰ ਸਜਾਏ। ਜਿਨ ਕੇ ਬਾਨ ਗਿਨੇ ਭਟ ਮਾਂਹੀ[1]। 'ਹਤਹਿੰ ਸ਼ੱਤ੍ਰ ਸੋ ਬਾਚਤਿ ਨਾਂਹੀ' ॥ ੨੪ ॥ ਪਰਸਰਾਮ ਸੰਗ ਦੋ ਸੈ ਦੀਨੇ। ਸ਼ਕਤੂ ਕੋ ਗੁਰੁ ਨਿਜ ਸੰਗ ਲੀਨੋ। ਮੋਲਕ, ਜਾਤੀ ਮਲਕ, ਅਨੰਦਾ। ਬਿਧੀਆ ਆਦਿਕ ਬੀਰ ਬਿਲੰਦਾ ॥ ੨੫ ॥ ਇਹ ਸਭਿ ਰਾਖੇ ਅਪਨੇ ਸੰਗ। ਕਰਿਬੇ ਹੇਤੁ ਰਿਪੁਨਿ ਸੋਂ ਜੰਗ। ਟੋਲ ਅਸ਼ਟ ਜਿਮ ਤੁਰਕ ਬਨਾਏ।ਸੁਨਿ ਕਰਿ ਅਪਨੇ ਤਥਾ ਚਢਾਏ।੨੬॥ ਇਤਿ ਸਤਿਗੁਰੁ ਨਿਜ ਕੀਨਸਿ ਤਯਾਰੀ। ਜ਼ਾਫਤ[2] ਤੁਰਕਨਿ ਦੇਨਿ ਅਗਾਰੀ।ਸਿਪਰਨਿ ਕੇ ਬਡ ਹੋਹਿਂ ਰਕੇਬ[3]।ਤੀਰਨਿ ਖਪਰੇ ਮਨਹੁਂ ਜਲੇਬ[4] ॥੨੭॥ ਤਰਵਾਰਨ ਘੇਵਰ ਸਮ ਜਾਨਿ। ਤੋਮਰ ਕੇ ਫੂਲ ਬਰਛੀ ਮਾਨਿ। ਅਨਗਨ ਗੁਲਕਾਂ ਸ਼ੱਕਰਪਾਰੇ। ਜੋਧਾ ਬ੍ਰਿੰਦ ਪਰੋਸਨ ਹਾਰੇ ॥ ੨੮॥ ਤਬਿ ਭੇਜਯੋ ਨਰ ਅਬਦੁਲਖਾਨ। 'ਗੁਰੂ ! ਪਲਾਵਹੁ ਤਜਿ ਕਰਿ ਥਾਨ। ਸਭਿ ਅਪਰਾਧ ਮਿਟਹਿ, ਚਲਿ ਜਾਓ।ਭਲੋ ਨ ਨਿਤ ਉਤਪਾਤ ਉਠਾਓ' ॥੨੯॥ ਆਯਹੁ ਦੂਤ ਗੁਰੂ ਕੇ ਤੀਰ। ਦੇਖਤਿ ਭਯੋ ਤਯਾਰ ਭਟ ਭੀਰ। ਖਰੋ ਹੋਇ ਕਰਿ ਬੰਦਨ ਕੀਨਿ। 'ਅਬਦੁਲਖਾਨ ਸੰਦੇਸਾ ਦੀਨਿ ॥ ੩੦ ॥-ਨਾਹਕ ਤੁਮ ਘੇਰੜ ਕੋ ਮਾਰਾ। ਭੂਮਿ ਛੀਨਿ ਕਰਿ ਕੋਟ ਉਸਾਰਾ। ਕਿਹ ਸੋਂ ਬੂਝਿ ਕੀਨਿ ਇਹ ਕਾਜ ?। ਲੀਨਸਿ ਪ੍ਰਥਮ ਸ਼ਾਹੁ ਕੋ ਬਾਜ ॥ ੩੧ ॥ ਗਾਦੀ ਫਕਰਨਿ ਕੇਰ ਤੁਹਾਰੀ। ਕਯੋਂ ਰਾਜਨਿ ਸਮ ਰੀਤੀ ਧਾਰੀ ?।ਤ੍ਰਾਸ ਨ ਧਰੋ ਕਿਸੀ ਕੋ ਮਨ ਮੈਂ। ਸਨਮੁਖ ਹੋਤਿ ਸ਼ਾਹੁ ਸੋਂ ਰਨ ਮੈਂ ॥ ੩੨ ॥ ਛਿਮੈ ਸਕਲ ਅਪਰਾਧ ਤੁਮਾਰੇ। ਤਜਹੁ ਗ੍ਰਾਮ ਕੋ ਜਾਹੁ ਪਧਾਰੇ। ਨਾਂਹਿ ਤ ਮੈਂ

[1]ਸੂਰਮਿਆਂ ਵਿਚ ਜਿਨ੍ਹਾਂ ਦੇ ਬਾਣ ( ਐਉਂ ) ਗਿਣੇ ਭਾਵ ਸਲਾਹੇ ਜਾਂਦੇ ਹਨ ਕਿ.....। [2]ਭੋਜਨ [ਅ਼ਾ, ਜ਼ਿਆਫ਼ਤ=ਮਹਿਮਾਨੀ ਖਾਣਾ]। [3]ਥਾਲ। [4]ਤੀਰਾਂ ਤੇ ਖਪਰਿਆਂ ਦੇ ਮਾਨੋ ਜਲੇਬ।

ਆਯਹੁ ਦਲ ਜੋਰਿ । ਸੁਨਿ ਅਪਰਾਧ ਆਪ ਕੀ ਓਰ॥੩੩॥ ਪਲਟਾ ਪੂਰਬ ਕੋ ਸਭਿ ਲੈ ਹੌਂ । ਛੀਨ ਬਾਜ ਹਜ਼ਰਤ ਕੋ ਦੈ ਹੌਂ । ਤੁਮ ਕੋ ਗਹਿ ਲੈ ਚਲਿ ਹੌਂ ਜੀਵਤਿ । ਕੌਨ ਬਡਾਈ ਮੈਂ ਥਿਰ ਥੀਵਤਿ[1] ॥ ੩੪ ॥ ਦਸ ਅਰ ਪੰਚ ਹਜ਼ਾਰ ਸੁ ਜੋਧਾ । ਆਵਤਿ ਉਮਡਯੋ ਦਲ ਕਰਿ ਕ੍ਰੋਧਾ । ਮਾਰੇ ਜਾਹੁ ਕਿਧੋਂ ਗਹਿ ਲੈ ਹੈਂ । ਪੁਨ ਉਪਾਉ ਛੁਟਨਿ ਨਹਿਂ ਪੈਹੈਂ–'॥੩੫॥ ਸੁਨਿ ਸ੍ਰੀ ਹਰਿ-ਗੋਵਿੰਦ ਰਿਸਾਏ । ਸੰਗ ਦੂਤ ਕੇ ਬਾਕ ਅਲਾਏ । 'ਭਾਜਹਿਂ ਗੀਦੀ ਹੋਹਿਂ ਗਵਾਰ । ਹਮ ਜੀਤਹਿਂਗੇ ਜੰਗ ਜੁਝਾਰ ॥ ੩੬ ॥ ਸ਼ਾਹੁ ਜਹਾਂ ਤੁਮਰੋ ਹੈ ਸ਼ਾਹੁ । ਹਮਰੋ ਕਰਤਾ ਪੁਰਖ ਅਲਾਹੁ । ਗਹਯੋ ਜਾਇ ਕੋ ਮਾਰਯੋ ਜਾਇ[2] । ਜਾਨਯੋ ਜਾਇ ਬਿਲਮ ਨਹਿਂ ਕਾਇ॥੩੭॥ ਮੀਰੀ ਅਰੁ ਪੀਰੀ ਜਗ ਦੋਇ । ਗਾਦੀ ਤਖਤ ਲਿਏ ਹਮ ਸੋਇ । ਜੰਗ ਸੰਗ ਸਦ ਕਾਮ ਹਮਾਰਾ । ਮਾਰਹਿਂ ਸ਼ੱਤ੍ਰਨਿ ਬਧਯੋ ਅਖਾਰਾ ॥੩੮॥ ਜਿਸ ਮਗ ਭੇਜਯੋ ਮੁਗਲਸਖਾਨ । ਤਹਿਂ ਕੋ ਤੁਮ ਅਬਿ ਚਹਿਸਿ ਪਯਾਨ । ਸ਼ੱਤ੍ਰ ਬਧਨ ਕੋ ਨਹਿਂ ਅਪਰਾਧੁ । ਹੋਤਿ ਦੋਸ਼ ਜਹਿਂ ਦੁਖ ਲਹਿ ਸਾਧੁ ॥੩੯॥ ਤੁਮੈਰੇ ਹਤਨਿ ਹੇਤੁ ਉਤਪਾਤ । ਹੋਤਿ ਆਪ ਹੀ ਨਹਿਂ ਮਿਟ ਜਾਤਿ[3] । ਬਹੁ ਧੀਰਜ ਕੋ ਹਮ ਸਮੁਝਾਵਾ । ਪੂਰਯੋ ਕਾਲ ਨਹੀਂ ਮਨ ਲਯਾਵਾ ॥੪੦॥ਹਮ ਨੇ ਕੌਨ ਦੁਰਗ ਅਬਿ ਪਾਯੋ। ਚਾਰਿ ਦਿਵਸ ਬਿਸਰਾਮ ਬਨਾਯੋ । ਚਢਿ ਕਰਿ ਆਏ ਸਯਾਨ ਨ ਕਰੀ[4] । ਤਊ ਛਿਮਾ ਹਮ ਤੁਮ ਪਰ ਧਰੀ ॥੪੧॥ ਚਲੇ ਜਾਹੁ ਜੇ ਚਹਹੁ ਜਿਠਾਈ[5]। ਨਾਂਹਿ ਤ ਲਖਹੁ ਮ੍ਰਿਤੁ ਨਿਯਰਾਈ[6]–। ਕਹਹੁ ਦੂਤਿ ! ਇਮ ਅਬਦੁਲਖਾਨ ।– ਜੋ ਮਿਲਿਬੋ ਚਹਿ ਮੁਗਲਸਖਾਨ[7] ॥ ੪੨ ॥ ਤੋ ਚਲਿ ਆਉ ਨ ਰੋਕਹਿ ਕੋਈ । ਜੇ ਹਟਿ ਜਾਹੁ ਤ ਜੀਵਨ ਹੋਈ । ਦੋ ਮਹਿਂ ਇਕ ਨਿਰਨੈ ਕਰਿ ਲੀਜੈ । ਲਰਹਿ ਮ੍ਰਿਤਕ ਹੁਇ, ਹਟਿਬੇ ਜੀਜੈ–'॥ ੪੩ ॥ ਸੁਨਿ ਸਿਰ ਧੁਨ ਗਮਨਯੋ ਤਬਿ ਦੂਤਿ । ਦੇਖਯੋ ਗੁਰ ਢਿਗ ਜਥਾ ਕਸੂਤ[8] । ਅਬਦੁਲਖਾਨ ਜਾਇ ਸਮੁਝਾਯੋ । ਕਹਯੋ ਨ੍ਰਿਭੈ ਜਿਮ[9], ਤਥਾ ਅਲਾਯੋ ॥ ੪੪ ॥ 'ਸੁਪਨੇ ਭੀ ਜਿਮ ਡਰਤਿ ਨ ਸ਼ੇਰ । ਤਿਮ ਹੇਰਯੋ ਗੁਰ ਬਡੋ ਦਲੇਰ । ਸ਼ਾਹੁ ਆਦਿ

[1]ਕਿਸ ਵਡਿਆਈ ਵਿਚ ਟਿਕਿਆ ਬੈਠਾ ਹੈਂ, ਭਾਵ ਮਾਫ਼ ਨਾਂ ਕਰੇ ਵਡਿਆਈ ਨਹੀਂ ਰਹਿਣੀ। [2]ਕੌਣ ਫੜਿਆ ਜਾਂਦਾ (ਤੇ ਕੌਣ) ਮਾਰਿਆ ਜਾਂਦਾ ਹੈ। [3]ਆਪਣੇ ਆਪ ਹੀ ਹੋ ਰਹੇ ਹਨ ਮਿਟ ਨਹੀਂ ਸਕਦੇ। [4](ਤੁਸੀਂ ਚੋਟ) ਚੜ੍ਹ ਆਏ ਹੋ (ਕੁਝ) ਪਛਾਣ ਨਾ ਕੀਤੀ। ਭਾਵ ਚੜ੍ਹਾਈ ਤੋਂ ਪਹਿਲਾਂ ਤਹਕੀਕਾਤ ਨਾ ਕੀਤੀ ਅਸਲੀਅਤ ਦੀ। [5]ਵਡਿਆਈ। [6]ਮੌਤ ਨੇੜੇ ਆਈ ਹੈ। [7]ਭਾਵ ਜੇ ਮਰਨਾ ਚਾਹੁੰਦੇ ਹੋ। [8]ਜਿਮਤਾਂ ਦੀ ਪ੍ਰਤਿਕੂਲ ਦਸ਼ਾ। [9]ਜਿਵੇਂ (ਗੁਰੂ ਜੀ ਨੇ) ਨਿਰਭੈ ਕਿਹਾ ਸੀ।

ਸੂਬੇ ਉਮਰਾਇ। ਤਨਕ ਤ੍ਰਾਸ ਕਿਸ ਤੇ ਨਹਿਂ ਪਾਇ ॥ ੪੫॥ ਤਯਾਰ ਲਰਨ ਰਨ ਕੋ ਬਨਿ ਰਹ੍ਯੋ। ਡਰਤਿ ਨ, ਟਰਤਿ ਨ,ਸਭਿ ਬਿਧਿ ਕਹ੍ਯੋ[1]। ਸੁਨਿ ਕਰਿ ਕੋਪ੍ਯੋ ਅਬਦੁਲਖਾਨ। ਜੰਗ ਕਰਨਿ ਕੋ ਭਾ ਸਵਧਾਨ ॥੪੬॥ ਚਲ੍ਯੋ ਸਮੁਖ ਧੌਂਸੇ ਧੁੰਕਾਰੇ। ਬਾਦਿਤ ਅਪਰ ਬਜੇ ਧੁਨਿ ਭਾਰੇ। ਸ਼ਲਖ ਤੁਫੰਗਨਿ ਸਮੁਖ ਚਲਾਈ। ਉਠ੍ਯੋ ਧੂਮ ਰਜ ਜੁਤਿ ਸਮੁਦਾਈ ॥ ੪੭ ॥ ਸੈਨਾ ਕਿਧੌਂ ਘਟਾ ਚਢਿ ਆਈ। ਧੁਖਹਿਂ ਪਲੀਤੇ ਛਟਾ ਸੁਹਾਈ। ਕਰਕਤਿ ਗਾਜ ਗਿਰਤਿ ਬਹੁ ਬਾਰੀ[1]। ਕਾਤੁਰ ਸਰਪ ਸੁਕਚਿ ਡਰ ਭਾਰੀ[2] ॥ ੪੮ ॥ ਮੋਰ ਸੂਰਮਾ ਸੁਨਿ ਹਰਿਖਾਇ।ਗੁਲਕਾਂ ਜਨੁ ਕਰਕਾ[3] ਬਰਖਾਇ। ਸ੍ਰੀ ਗੁਰੁ ਤੀਰ ਸਮੀਰ ਬਹੇ ਬਿਨੁ[4]। ਤਿਸੀ ਰੀਤਿ ਦੀਖਤਿ ਹੈ ਬਨਿ ਠਨਿ[5] ॥ ੪੯ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਅਬਦੁਲ ਖਾਨ ਆਗਵਨ' ਪ੍ਰਸੰਗ ਬਰਨਨੰ ਨਾਮ ਏਕ ਤ੍ਰਿੰਸਤੀ ਅੰਸੂ ॥ ੩੧ ॥

## ੩੨. [ਯੁੱਧ। ਜੱਤੂ, ਮੁਹੰਮਦ ਖਾਨ ਬੱਧ]।

ਦੋਹਰਾ ॥ ਸ੍ਰੀ ਗੁਰ ਹਰਿਗੋਵਿੰਦ ਜੀ ਮਹਾਂ ਧੀਰ ਬਲਬੀਰ। ਭਏ ਅਰੂਢਨਿ ਤੁਰੰਗ ਪਰ ਲਸ਼ਕਰ ਪਿਖ੍ਯੋ ਅਭੀਰ[6] ॥ ੧ ॥ ਚੌਪਈ॥ ਟੋਲ ਅਸ਼ਟ ਜਿਨ ਬੰਧਨ ਕਰੇ। ਕੁਛ ਬਾਵੇਂ ਕੁਛ ਦਾਏਂ ਧਰੇ। ਆਗੈ ਅਰੁ ਪਾਛੈ ਨਿਜ ਕੀਨਿ। ਆਪ ਬੀਚ ਆਵਤਿ ਬਲ ਪੀਨ ॥ ੨ ॥ ਤਿਮ ਟੋਲਨਿ ਕੇ ਆਗੇ ਟੋਲਿ। ਕਰੇ ਆਪਨੇ ਸਤਿਗੁਰੁ ਬੋਲਿ। 'ਡੇਰਾ ਤਜੀਅਹਿ ਕਰਹੁ ਪਿਛਾਰੀ। ਸ਼ਲਖ ਪ੍ਰਹਾਰਹੁ ਹੋਹੁ ਅਗਾਰੀ ॥੩॥ ਨਿਜ ਨਿਜ ਟੋਲਿ ਬਿਖੈ ਥਿਰਿ ਰਹੀਯਹਿ। ਵਧਿ ਬਹੁ ਆਗੈ ਹਤਨਿ ਨ ਕਹੀਯਹਿ'। ਸੈਨਾਂਪਤਿ ਸਭਿ ਕੋ ਸਮੁਝਾਏ। ਆਗੈ ਚਲੇ ਸੂਰ ਉਮਡਾਏ॥੪॥ ਸ੍ਰੀ ਗੁਰੁ ਸਭਿ ਕੇ ਬੀਚਿ ਬਿਰਾਜੈਂ। ਮਨਹੁ ਸੁਰਨਿ ਮਹਿਂ ਸੁਰਪਤਿ ਛਾਜੈ। ਕੈ ਜਾਦਵ ਮਹਿਂ ਹਰਿਗੋਵਿੰਦ[7]। ਤਿਮ ਸਿੱਖਨਿ ਮਹਿਂ ਹਰਿ ਗੋਵਿੰਦ ॥ ੫ ॥ ਧਨੁਖ ਕਠੋਰ ਹਾਥ ਮਹਿਂ ਧਾਰਾ। ਕੋ ਨਹਿਂ ਐਂਚ ਸਕਹਿ ਬਲਿ ਭਾਰਾ। ਤੀਛਨ ਭੀਛਨ ਈਛਨ ਦੇਖਿ। ਖਪਰੇ ਤੁਰਕਸ਼ ਭੁਰ੍ਯੋ ਅਸ਼ੇਖ[8] ॥ ੬ ॥ ਅਪਰ ਨਿਖੰਗ[9] ਸੰਗ ਉਚਵਾਏ। ਜਬਿ ਚਹੀਅਹਿ ਲੇਂ ਤੁਰਤ ਚਲਾਏ। ਸ੍ਰੀ ਕਰਤਾਰਪੁਰੇ ਕਰਿਵਾਏ। ਸਿੱਖਨਾ ਕੋ

[1](ਕੜਕੜ ਦੀ ਅਵਾਜ਼ ਉਠਦੀ ਹੈ ਜਿਵੇਂ) ਬਿਜਲੀ ਕੜਕਦੀ ਹੈ, (ਗੋਲੀਆਂ) ਬਹੁਤ ਡਿਗ-ਦੀਆਂ ਹਨ (ਜਿਵੇਂ) ਮੀਂਹ ਪੈਂਦਾ ਹੈ। [ਬਾਰੀ=ਪਾਣੀ, ਮੀਂਹ]। [2]ਸਰਪਾਂ ਰੂਪ ਕਾਇਰ ਬਹੁਤੇ ਡਰ ਨਾਲ ਸੰਕੁਚਦੇ ਹਨ। [3]ਗੜੇ। [4]ਸ੍ਰੀ ਗੁਰੂ ਜੀ ਦੇ ਬਾਣ ਰੂਪ ਪੌਣ ਚੱਲੇ ਬਿਨਾਂ। [5]ਬਣਾਉ ਤਣਾਉ। [6]ਬਹਾਦੁਰ (ਗੁਰੂ ਜੀ ਨੇ)। (ਅ) (ਅਪਣੇ) ਲਸ਼ਕਰ ਨੂੰ ਦਲੇਰ ਡਿੱਠਾ। [7]ਸ੍ਰੀ ਕ੍ਰਿਸ਼ਨ ਜੀ। [8]ਤ੍ਰਿੱਖੇ ਤੇ ਭਿਆਨਕ (ਖਪਰੇ ਤੀਰ) ਅੱਖਾਂ ਨਾਲ ਦੇਖ ਦੇਖ ਕੇ ਸਾਰਾ ਤਰਕਸ਼ ਭਰ ਲਿਆ [ਸੰਸ:,ਤੀਕਸ਼ਣ=ਤ੍ਰਿੱਖੇ। ਭੀਖਣ=ਭਿਆਨਕ। ਈਕਸ਼ਨ=ਅੱਖ]। [9]ਹੋਰ ਭੱਥੇ।

ਦੈ ਦੈ ਘਰਿਵਾਏ ॥੭॥ ਸਿਪਰ ਬਿਸਾਲ ਧਰੀ ਭੁਜਮੂਲ[1]। ਸਵਾ ਪਾਂਚ ਸਿਰ ਕੋ[2] ਜਿਸ ਤੂਲ। ਖੜਗ ਖੇਤ ਕਰ ਬਾਮੇ ਧਰਨੀ[3]। ਪਦ ਸੋਂ ਫਾਂਦਨਿ ਰਿਪੁ ਤੇ ਜਰਨੀ[3] ॥੮॥ ਚੰਦ੍ਰਹਾਸ ਚੌਰਾ ਖਰ ਧਾਰਾ[4]। ਦੀਰਘ ਹੁਤੋ ਦਿਪਤਿ ਗਰ ਧਾਰਾ। ਏਕ ਹਾਥ ਮਹਿਂ ਬਾਗ ਉਠਾਏਂ[5]। ਦੁਸ਼ਮਨ ਦਲ ਦਿਸ਼ਿ ਦ੍ਰਿਸ਼ਟਿ ਚਲਾਏ ॥੯॥ ਜੱਟੂ ਗਯੋ ਸੈਨ ਲੈ ਸੰਗਿ। ਤੁਪਕ ਪ੍ਰਹਾਰਤਿ ਛੋਰਯੋ ਜੰਗ। ਠਹਾ ਠਹੀ ਬੰਦੂਕਨਿ ਹੋਈ। ਫੇਰਤਿ ਹਯ ਬਡ ਜੋਧਾ ਜੋਈ ॥੧੦॥ ਨਿਕਸਿ ਗੋਲ[6] ਤੇ ਲਰਤਿ ਅਗਾਰੀ। ਤੁਰੰਗ ਧਵਾਇ ਤੁਫੰਗ ਪ੍ਰਹਾਰੀ। ਜੱਟੂ ਕਰਯੋ ਨੇਰ ਜਿਸ ਕਾਲਾ। ਲਾਗਤਿ ਗੁਲਕਾਂ ਰਿਦੇ ਕਰਾਲਾ ॥੧੧॥

ਪਾਧੜੀ ਛੰਦ ॥ ਬਹੁ ਵਧਯੋ ਅਧਿਕ ਜੱਟੂ ਸੁ ਬੀਰ। ਤਿਹ ਦੇਖਿ ਮੁਹੰਮਦ ਖਾਨ ਧੀਰ। ਲੇ ਸੰਗ ਸਹੱਸ੍ਰੈ ਅੱਗ੍ਰ ਚਾਲਿ। ਤਜਾਗੈਤਿ[7] ਤੁਪਕ ਨਾਦਤਿ ਕਰਾਲ ॥੧੨॥ ਲਗਿ ਗਿਰਤਿ ਸੁਭਟ ਘਾਇਲ ਘੁਮੰਤਿ। ਕਰਿ ਮਾਰ ਮਾਰ ਊਪਰ ਪਰੰਤਿ। ਕੁਛ ਢਰਯੋ ਭਾਨੁ ਤਬਿ ਦਯੋਸ ਮੱਧ[8]। ਭਿਰ ਪਰੇ ਸੂਰ ਚਹਿਂ ਜੀਤ ਜੁੱਧ ॥੧੩॥ ਕੜਕੰਤਿ ਦੀਹ ਛੁਟਕੰਤਿ ਜ੍ਵਾਲ[9]। ਕਸਿਧੰਤਿ[10] ਬਹੁਰ ਬਾਰੂਦ ਡਾਲਿ। ਛਟਕੰਤਿ ਲਗਤਿ ਗਜ ਫੇਰਿ ਫੇਰਿ। ਗੁਲਕਾਨਿ ਠੋਕਿ ਰਿਪੁ ਹੇਰਿ ਹੇਰਿ ॥੧੪॥ ਧਰਿਧੰਤਿ ਬਿਸਤ[11] ਤੋਰਾ ਸੁ ਜੋਰਿ। ਧੁਖਧੰਤਿ ਪਲੀਤਾ ਠੌਰਿ ਠੌਰਿ। ਬਹੁ ਸ਼ਬਦ ਤੜਾ ਭੜ ਹੋਨਿ ਲਾਗਿ। ਛੁਟਿ ਗੁਲਕਾਂ ਜ੍ਵਾਲਾ ਜਾਗਿ ਜਾਗਿ ॥੧੫॥ ਬਡਿ ਉਠਯੋ ਧੂਮ ਲਿਯ ਗਗਨ ਛਾਇ। ਰਜ ਚਢੀ ਉਰਧ[12], ਰਵਿ ਨਹਿਂ ਦਿਖਾਇ। ਭਟ ਭਿਰੇ ਭੇਰਿ ਲਲਕਾਰ ਬੋਲਿ। ਇਤ ਉਤ ਧਵਾਇ ਪਰਿ ਗਿਰਤਿ ਡੋਲਿ ॥੧੬॥ ਮਿਲਿ ਗਏ ਸੂਰ ਇਮ ਆਪ ਮਾਂਹਿ। ਦ੍ਵੈ ਨਦੀ ਬਹਤਿ ਇਕ ਥਾਨ ਜਾਂਹਿ। ਤੁਰਕਾਨ ਸੈਨ ਉਮਡੀ ਬਿਸਾਲ। ਗੁਲਕਾਨ ਮਾਰਿ ਗੇਰੇ ਉਤਾਲ ॥੧੭॥ ਜੱਟੂ ਪ੍ਰਚੰਡ ਕੋ ਘੇਰਿ ਲੀਨਿ। ਤੁਰੰਗਨਿ ਧਵਾਇ ਆਗੇ ਸੁ ਕੀਨਿ। ਵਧਿ ਗਏ ਬਹੁਤ ਕਰਿ ਮਾਰਿ ਮਾਰਿ। ਹੁਇ ਨਿਕਟਿ ਜਾਇ ਤੁਪਕਨਿ ਪ੍ਰਹਾਰ ॥੧੮॥ ਤਬਿ ਕਹਯੋ ਮੁਹੰਮਦਖਾਨ ਦੇਖਿ। ਇਨ ਲੇਹੁ ਪ੍ਰਿਥਕ ਕਰਿ ਜੋ ਅਸ਼ੇਖ। ਭਟ ਅੱਗ੍ਰ

[1]ਮੋਢੇ (ਉਤੇ)। [2]ਸਵਾ ਪੰਜ ਸੇਰ ਦੇ। [3]ਤਲਵਾਰ ਦਾ ਜੁੱਧ ਕਰਨ (ਵੇਲੇ ਜੋ ਢਾਲ ਕਿ ਖੱਬੇ ਹੱਥ ਧਾਰਨ ਕਰੀਦੀ ਹੈ ਤੇ ਪੈਰਾਂ ਨਾਲ ਉਛਲਕੇ ਜਿਸ ਉਤੇ ਸ਼ੱਤ੍ਰੂ (ਦਾ ਵਾਰ) ਸਹਾਰੀਦਾ ਹੈ। [4](ਤਲਵਾਰ ਜਾ) ਖੰਡਾ ਚੌੜਾ ਤਿੱਖੀ ਧਾਰ ਵਾਲਾ [5]'ਘੋੜੇ' ਦੀ ਵਾਗ। [6]ਜੱਥਾ, ਝੁੰਮਲ। [7]ਚਲਾਉਂਦੇ ਹਨ। [8]ਦੁਪਹਿਰ ਤੋਂ (ਪਿੱਛੋਂ) ਤਦੋਂ ਕੁਝ ਸੂਰਜ ਢਲ ਗਿਆ। [9]ਜ਼ਾਲਮ ਬੰਦੂਕ। [10]ਕਸਦੇ ਹਨ। [11]ਸੋਧ ਦੀਨ੍ਹੇ ਹਨ। [12]ਉੱਪਰ ਨੂੰ।

ਰੋਕ ਬਹੁ ਸਾਵਧਾਨ। ਇਕ ਬਾਰ ਪਰਹੁ ਸਭਿ ਕਰਹੁ ਹਾਨਿ'॥੧੯॥ ਸੁਨਿ ਸੈਨਪਤੀ ਕੇ ਬਾਕ ਬੀਰ।ਫਿਰਿ ਗਏ ਅੱਗ੍ਰ ਲਿਯ ਘੋਰ ਧੀਰ।ਜੱਟੂ ਨ ਤ੍ਰਾਸ ਚਿਤ ਤਨਕ ਕੀਨਿ। ਲਲਕਾਰ ਸੁਭਟ ਗਨ ਧੀਰ ਦੀਨਿ॥੨੦॥ ਇਕ ਬਾਰ ਮਾਰਿ ਗੁਲਕਾਂ ਗਿਰਾਇ। ਭਟ ਪਰੇ ਉਥਲ ਲਗਿ ਮਰਤਿ ਘਾਇ। ਕਿਸਹੂੰਨਿ ਸੀਸ ਫੂਟਯੋ ਮਰੰਤਿ। ਕਿਸ ਕੇਰਿ ਬਦਨ ਗੁਲਕਾ ਫੁਰੰਤਿ[1]॥ ੨੧॥ ਕਿਸ ਰਿਦਾ ਬਿਦੀਰਨਿ[2] ਪਰਤਿ ਭੂਮ। ਕਿਸਿ ਉਦਰ ਲਗੀ ਘਾਇਲ ਸੁ ਘੂਮਿ। ਕਿਸ ਬਾਂਹ ਟੂਟਿ,ਕਿਸ ਟਾਂਗ ਟੂਟਿ।ਬਹੁ ਤੁਪਕ ਛੋਰਿ ਦਲ ਅਧਿਕ ਜੁਟਿ॥੨੨॥ ਬਹੁ ਗਿਰੇ ਸਿੱਖਨ ਤੁਰਕਾਨ ਸੰਗਿ। ਕਿਤ ਮਰੇ ਪਰੇ ਦੀਰਘ ਤੁਰੰਗ। ਕਿਤਹੂੰ ਭਜੰਤਿ ਛੂਛੇ ਪਲਾਣ[3]। ਕਿਤ ਘਾਇ ਸਹਤ ਦਰੜੇ ਕਿਕਾਣ[4] ॥੨੩॥ ਜੱਟੂ ਸੁ ਘਿਰੇਤ ਬਡ ਕੀਨ ਜੁੱਧ। ਗਨ ਤੁਰਕ ਮਾਰਿ ਮਾਰਤਿ ਸੁ ਕ੍ਰੁੱਧ।ਪਿਖਿ ਜਬੇਦਾਰ ਕੱਲਖਾਨ ਨਾਮ। ਸੋ ਭਯੋ ਅੱਗ੍ਰ ਬਡਿ ਜੰਗ ਧਾਮ॥ ੨੪॥ ਤੁਪਕੰ ਤੜਾਕ ਬਹੁ ਛੋਰਿ ਛੋਰਿ। ਹਤਿ ਕਰੇ ਤੁਰਕ ਤਨ ਫੋਰਿ ਫੋਰਿ।ਜੋ ਹੁਤੇ ਅੱਗ੍ਰ ਕੁਛ ਮਾਰਿ ਦੀਨਿ। ਕੁਛ ਚਲੇ ਭਾਜਿ ਉਰ ਤ੍ਰਾਸ ਲੀਨਿ॥ ੨੫॥ ਕਰਿ ਹਲਾਹੂਲ ਰੋਕੇ ਪ੍ਰਚੰਡ। ਫਿਰ ਹਟੈਂ ਬੀਰ ਫੇਰੈਤਿ ਤੁੰਡ[5]। ਤੁਰਕਾਨ ਸੈਨ ਸਭਿ ਮੋਰਿ ਦੀਨਿ। ਰਿਸਿ ਪਰੇ ਸੁਭਟ ਰਣ ਅਧਿਕ ਕੀਨਿ॥ ੨੬॥ ਸੈਯਾ॥ ਬੈਰਮ ਖ਼ਾਂ ਮਨ ਕੋਪ ਭਯੋ, 'ਲਘੁ ਬਾਹਿਨੀ ਤੇ[6] ਕਿਮ ਤ੍ਰਾਸ ਕੋ ਧਾਰੇ?। ਜੰਗ ਨਿਸੰਗ ਕਰੋ ਹਟਿ ਕੈ ਇਕ ਬਾਰ ਤੁਫੰਗਨਿ ਛੋਰਹੁ ਸਾਰੇ'। ਦੌਰ ਪਰੇ ਗੁਰੁ ਸੈਨ ਕੇ ਊਪਰ ਯੌਂ ਗੁਲਕਾਂ ਬਰਖੀ ਤਿਸ ਬਾਰੇ। ਚੇਤ ਮੈਂ ਬਾਰਦ ਘੋਰ ਕੈ ਧਾਇਹੁ[7] ਬੇਗ ਕਰੇ ਕਰਕਾ ਗਨ ਡਾਰੇ॥ ੨੭॥ ਬੈਰਮ ਖਾਨ ਪਰਯੋ ਜਬਿ ਆਇਕੈ ਸ੍ਰੀ ਗੁਰੁ ਕੇ ਭਟ ਕ੍ਰੋਧਤਿ ਭਾਰੇ।ਨੇਰ ਕਰਯੋ ਗਹਿ ਤੋਮਰ ਤੀਰਨਿ ਮਾਰਤਿ ਬੋਲਨਿ ਕੇ ਲਲਕਾਰੇ[8]।ਜੋ ਤੁਰਕਾਨਿ ਕੀ ਸੈਨ ਵਧੀ ਬਧ ਕੀਨਿ ਸਭੀ ਹਯ ਤੇ ਧਰ ਡਾਰੇ[9]। ਯੌਂ ਉਥਲੇ ਰਣਬੀਰ ਗਿਰੇ ਜਿਮ ਗਾਜ ਤੇ[10] ਦੀਹ ਸਮੂਹ ਮੁਨਾਰੇ ॥੨੮॥ ਟੂਟਿ ਕੇ ਜੁਟਿ ਤੁਫੰਗਨਿ ਛੂਟਤਿ ਫੇਰ ਅਰੇ ਕਰਵਾਰ ਨਿਕਾਰੇ[11]।

[1]ਗੋਲੀ ਫੋਕਦੀ ਹੈ। [2]ਵਿੰਨ੍ਹਿਆ ਜਾਕੇ। [3]ਸੱਖਣੀਆਂ ਕਾਠੀਆਂ ਵਾਲੇ। [4]ਘੋੜਿਆਂ ਨੇ। [5]ਮੁਖ। [6]ਥੋੜੀ ਫੌਜ (ਕੋਲੋਂ)। [7]ਬੱਦਲ ਗਰਜਕੇ ਧਾ ਕੇ ਆਏ। [8]ਬੋਲਕੇ ਲਲਕਾਰੇ ਮਾਰਦੇ ਹਨ। [9]ਧਰਤੀ ਤੇ ਸੁੱਟ ਲਏ। [10]ਜਿਵੇਂ ਬਿਜਲੀ ਨਾਲ। [11](ਘੋੜਿਆਂ ਤੋਂ ਹੇਠਾਂ ਡਿਗ ਪੈਣ ਕਰਕੇ ਵੈਰੀ ਦੇ) ਜੱਟ ਟੁੱਟ ਗਏ ਤੇ ਬੰਦੂਕਾਂ ਛੁੱਟ ਗਈਆਂ ਫੇਰ ਤਲਵਾਰਾਂ ਧੂਹਕੇ ਅੜ ਖਲੋਤੇ।

ਬਿੰਦ ਮਨੋ ਚਪਲਾ[1] ਚਮਕੈਂ ਲਿਪ ਸ੍ਰੋਣਤ[2] ਸੋਂ ਰੰਗ ਲਾਲ ਉਘਾਰੇ। ਮੋਢਨਿ ਤੇ ਕਟਿ ਬਾਹੁਨਿ ਕੋ ਤੁਜਿ ਬਾਹਨਿ ਭੂਮਿ ਪਰੰਤਿ ਜੁਝਾਰੇ[3]। ਗ੍ਰੀਵ ਕਟੀ ਕਿਸ, ਜਾਂਘ ਕਟੀ ਕਿਸ, ਛਾਤੀ ਫਟੀ ਗਿਰ 'ਹਾਇ' ਉਚਾਰੇਂ ॥ ੨੯॥ ਲੋਥ ਪੈ ਲੋਥ ਗਈ ਗਿਰ ਕੈ ਬਹੁ ਸ੍ਰੋਣਤ ਕੇ ਛੁਟਿ ਚਾਲ ਪਨਾਰੇ[4]। ਬੋਲਤਿ ਘਾਵ ਭਕਾਭਕ, ਬਿੰਦ ਗਿਰੇ ਹੁਇ ਘਾਇਲ, ਜਾਤਿ ਪੁਕਾਰੇ। ਹਾਥਨਿ ਮੈਂ ਤਰਵਾਰ ਗਹੀ ਨਿਕਸੇਤਨ ਪ੍ਰਾਨ,ਪੈ ਨਾਹਨਿ ਡਾਰੇ[5]।ਬਾਯਸ, ਗੀਧ, ਗੁਮਾਯ[6] ਮਹਾਂ, ਬਡਿ ਕੰਕ[7] ਅਘਾਤਿ ਹੈਂ ਮਾਸ ਅਹਾਰੇ ॥ ੩੦ ॥

ਦੋਹਰਾ ॥ ਇਤ ਗੁਰੂ ਕੋ ਬਡਿ ਸੂਰਮਾ ਜੱਟੂ ਅਰਯੋ ਹੰਕਾਰ। ਖਾਨ ਮੁਹੰਮਦ ਤੁਰਕ ਕੌ ਦੋਨਹੁੰ ਭਿਰੇ ਜੁਝਾਰ ॥ ੩੧ ॥

ਨਰਾਜ ਛੰਦ ॥ ਤਬੈ ਸੁ ਕੋਪ ਸਿੱਖ ਹ੍ਵੈ ਕਰੇ ਕ੍ਰਿਪਾਨ ਨੰਗਿਯਾਂ। ਪ੍ਰਹਾਰ ਬਾਰ ਬਾਰ ਹੀ ਸੁਰੰਗ ਰੰਗ ਚੰਗਿਯਾਂ। ਕੜਾਕੜੀ ਮਚਾਇਕੈ ਨਚਾਇ ਕਾਲ ਜੀਹ ਸੀ[8]। ਉਭਾਰ ਮਾਰਿ ਮਾਰਿ ਕੈ ਪੁਕਾਰ ਗਾਜ ਸੀਹ ਸੀ[9] ॥ ੩੨ ॥ ਸਧੀਰ ਬੀਰ ਬੀਰ ਕੈ ਸਰੀਰ ਕਾਟਿ ਡਾਰਿਤੇ। ਅਭੀਰ ਪੀਰ ਨਾ ਗਿਨੈ[10] ਸਮੂਹ ਸ਼ੱਤ੍ਰ ਮਾਰਤੇ।ਘਮੰਡ[11] ਜੰਗ ਕੇ ਪਰਯੋ ਪ੍ਰਚੰਡ[11] ਸੂਰਮਾਨਿ ਤੇ[12]। ਗਿਰੰਤਿ ਖੰਡ ਖੰਡ ਹ੍ਵੈ, ਨ ਪੀਤ ਤੁੰਡ ਠਾਨਿਤੇ[13]॥੩੩॥

ਪਾਧੜੀ ਛੰਦ॥ ਤਬਿ ਅਰਯੋ ਮੁਹੰਮਦਖਾਨ ਆਨਿ। ਜੱਟੂ ਸੁ ਬੀਰ ਜਹਿਂ ਜੁੱਧ ਠਾਨਿ। ਬਰਖੰਤਿ ਬਹੁਤ ਗੁਲਕਾਂ ਲਰੰਤਿ। ਪਟ ਭਰੇ ਸ੍ਰੋਣ ਸੂਰਾ ਪਰੰਤਿ[14] ॥ ੩੪ ॥ ਰਿਸਿ ਭਰਯੋ ਮੁਹੰਮਦਖਾਨਿ ਭਾਖਿ। 'ਨਹਿ ਭਾਗਿ, ਖਰੋ ਰਹੁ ਜੀਤ ਕਾਂਖਿ[15] !। ਮਮ ਹਾਥ ਕੇਰ ਇਕ ਤੀਰ ਦੇਖਿ। ਨਹਿਂ ਜਿਯਤਿ ਜਾਨਿ ਦੈ ਹੌਂ ਵਿਸ਼ੇਖ' ॥ ੩੫ ॥ ਸੁਨਿ ਜਟੂ ਬਾਕ ਤਿਸ ਨਹਿਂ ਸਹਾਰ। ਲਲਕਾਰ ਪਰਯੋ ਇਕ ਬਿਰ ਪੁਕਾਰ। ਕਰਿ ਤਯਾਰ ਤੁਪਕ ਤਿਹ ਤਾਕ ਲੱਛ[16]। ਗੁਲਕਾਂ ਚਲੀ ਨਿਜ ਦੇਹਿ ਰੱਛ[17] ॥੩੬॥ ਤਤਕਾਲ

[1]ਬਿਜਲੀਆਂ। [2]ਲਹੂ। [3]ਮੋਢਿਆਂ ਤੋਂ ਬਾਹਾਂ ਕਟੀਆਂ ਜਾਕੇ (ਤਲਵਾਰ ਦਾ) ਵਾਹੁਣਾ ਛੁਟਦਾ ਜਾਕੇ ਸੂਰਮੇਂ ਪ੍ਰਿਥਵੀ ਤੇ (ਡਿੱਗ) ਰਹੇ ਹਨ। [4]ਪਰਨਾਲੇ। [5]ਪਰ (ਹੱਥੋਂ ਤਲਵਾਰਾਂ) ਨਹੀਂ ਸੁੱਟੀਆਂ। [6]ਗਿਦੜ। [7]ਚਿਟੀਆਂ ਚੀਲਾਂ, ਗਿਰਝਾਂ ਦੀ ਕਿਸਮ। [8]ਕਾਲ ਦੀ ਜੀਭ ਵਰਗੀ (ਤਲਵਾਰ ਨੂੰ)। [9](ਤਲਵਾਰ) ਉਭਾਰ ਕੇ 'ਮਾਰੋ ਮਾਰ' ਦੀ ਪੁਕਾਰ (ਐਉਂ ਪਾਉਂਦੇ ਹਨ ਕਿ) ਮਾਨੋਂ ਸ਼ੇਰ ਗੱਜਦਾ ਹੈ। [ਗਾਜ ਸੀਂਹ ਸੀ] (ਅ) ਬਿਜਲੀ ਵਾਂਙੂ ਹਸਦੀ (=ਚਮਕਦੀ) ਤਲਵਾਰ ਉਭਾਰ ਕੇ 'ਮਾਰੋ ਮਾਰ' ਪੁਕਾਰਦੇ ਹਨ। [10]ਸੂਰਮੇਂ ਪੀੜਾ ਨਹੀਂ ਗਿਣਦੇ। [11]ਪ੍ਰਚੰਡ ਘਮਸਾਨ। [12]ਸੂਰਮਿਆਂ ਤੋਂ। [13]ਪੀਲਾ ਮੂੰਹ ਨਹੀਂ ਕਰਦੇ। [14]ਡਰੇ ਹਨ। [15]ਹੇ ਜ਼ੋਰ ਦੀ ਇੱਛਾ ਵਾਲਿਆ। [16]ਨਿਸ਼ਾਨਾ। [17]ਉਸ (ਜੱਟੂ ਨੇ) ਆਪਣੀ ਦੇਹ ਦਾ ਬਚਾਉ ਕਰਕੇ ਗੋਲੀ ਚਲਾਈ।

ਤੁਰੰਗਮ ਮਾਰਿ ਲੀਨਿ। ਸਰ ਚਾਂਪ ਤੇ ਸੁ ਚਲਿਬੇ ਨ ਦੀਨਿ[1]। ਧਰ[2] ਖਰੋ ਭਯੋ ਨਿਜ ਕੋ ਸੰਭਾਰਿ। ਧਨੁ ਖੈਂਚਿ ਬਾਨ ਭਰਿ ਕਰਿ ਪ੍ਰਹਾਰ॥੩੭॥ਛੁਟਿ ਗਯੋ ਸਰਪ ਸਮ ਜਾਇ ਲਾਗ। ਜੱਟੂ ਭੁਜਾਨ ਕੇ ਬੀਚਿ ਖਾਗ[3]।ਬਿਧ ਗਯੋ ਪਾਰਿ[4], ਗੁਰੁ ਰਾਖਿ ਲੀਨਿ। ਪੁਨ ਅਪਰ ਤੀਰ ਮਾਰਯੋ ਪ੍ਰਬੀਨ ॥ ੩੮ ॥ ਤਿਹ ਸੰਗ ਤੁਰੰਗਮ ਦੀਨਿ ਗੇਰਿ। ਜੱਟੂ ਸੁ ਤਯਾਰਿ ਭਾ ਠਾਂਢਿ ਫੇਰਕਰਿ ਤੁਪਕ ਤਯਾਰ ਤਾਕੀ ਸੁ ਬੀਰ। ਧਨੁ ਖੈਂਚਿ ਮੁਹੰਮਦ ਤਾਕ ਤੀਰ ॥੩੯॥ ਛੁਟਿ ਪਰੇ ਦੁਹਨਿ ਤੇ ਏਕ ਬਾਰ। ਇਤਿ ਗੁਲਕਾ ਉਤ ਤੇ ਸਰ[5]ਪ੍ਰਹਾਰ। ਦੋਨਹੁੰ ਸੁ ਬੀਰ ਕੇ ਵਾਰ ਦੋਇ। ਲਗਿ ਦੁਹਨਿ ਅੰਗਿ ਉਰ ਬਿਧਤਿ ਸੋਇ ॥ ੪੦ ॥ ਜੱਟੂ ਕਿ ਰਿਦੇ ਲਗਿ ਤੀਰ ਪਾਰਿ। ਗਿਰ ਪਰਯੋ ਭੂਮਿ ਪੀ ਕੈ ਤਵਾਰਿ[6]। ਉਤ ਲਗੀ ਜਾਇ ਗੁਲਕਾਂ ਪ੍ਰਚੰਡ। ਫਟਿ ਗਯੋ ਤੁੰਡ ਭਟ ਪਿਖਤਿ ਝੁੰਡ॥੪੧॥ ਦੋਨਹੁੰ ਸੁ ਬੀਰ ਜੂਝੇ ਜੁਝਾਰ।ਦਲ ਦੁਹਨਿ ਦਿਸ਼ਨਿ ਤੇ ਭਟ ਨਿਹਾਰਿ। ਅਰਿਰਾਇ ਪਰੇ ਊਪਰ ਸੁ ਧਾਇ। ਇਕ ਬਾਰ ਖੈਂਚਿ ਕਰਵਾਰ, ਘਾਇ[7] ॥ ੪੨ ॥ ਲਰਿ ਮਰਤਿ ਤੁਰਤਿ ਨਹਿ ਅਟਕ ਹੋਤਿ। ਤਰਵਾਰ ਕਿ ਤੋਮਰ ਗਹਿ ਉਦੋਤਿ। ਵਾਰਨਿ ਪ੍ਰਹਾਰ ਨਹਿ ਦੇਰਿ ਲਾਇ। ਰਿਸ ਭਰੇ ਅਰੇ ਹੀ ਕਟਤਿ ਥਾਇ ॥ ੪੩ ॥ ਦਲ ਮਰਯੋ ਕਿਤਿਕ ਲੋਥਨ ਬਿਥਾਰਿ। ਪਰਿ ਰਹੇ ਬੀਰ ਬੰਕੇ ਜੁਝਾਰ। ਇਕ ਬਾਰਿ ਮਾਰਿ ਸਿੱਖਨਿ ਸੁ ਕੀਨਿ। ਨਹਿੰ ਤੁਰਕ ਅਰੇ ਬਡ ਤ੍ਰਾਸ ਲੀਨਿ ॥ ੪੪ ॥ ਗੁਰੁ ਬੀਰ ਏਕ, ਦਸ ਸ਼ੱਤ੍ਰੁ ਸੰਗਿ।ਠਹਿਰੈਂ ਨ ਅੱਗ੍ਰ ਭਾ ਭੀਮ ਜੰਗ।ਬਹੁ ਕਰੀ ਮਾਰ ਕੱਲਯਾਨ ਬੀਰ। ਤੋਮਰ ਤੁਫੰਗ ਤਰਵਾਰ ਤੀਰ ॥ ੪੫ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਜੱਟੂ ਅਰੁ ਮਹੀਮਦ ਖਾਨ ਬੱਧ' ਪ੍ਰਸੰਗ ਬਰਨਨੰ ਨਾਮ ਦ੍ਵਿਤ੍ਰਿੰਸਤੀ ਅੰਸੂ ॥ ੩੨ ॥

ੴ

੩੩. [ਬੈਰਮਖਾਨ, ਮਥੁਰਾ ਬੱਧ]।

ਦੋਹਰਾ ॥ ਤੁਰਕ ਤ੍ਰਾਸ ਧਰਿ ਜਬਿ ਭਜੇ ਦੇਖੇ ਅਬਦੁਲਖਾਨ। ਬਡੋ ਕ੍ਰੋਧ ਕਰਿ ਤਪ ਗਯੋ ਬੋਲਯੋ ਦੁਸ਼ਟ ਮਹਾਨ ॥੧॥ ਸੈਯਾ ॥ ਬੈਰਮਖਾਨ ਕੋ ਤੀਰ ਬੁਲਾਇ ਕੈ ਕੋਪ ਕੋ ਧਾਰਿ ਕਹਯੋ ਸਮੁਦਾਈ[1]। 'ਕਯੋਂ ਨ ਥਿਰੋ ? ਸੰਗ੍ਰਾਮ ਪਰਯੋ ਅਬਿ ਭਾਜਿ ਕੈ ਜਾਹੁਗੇ ਕੌਨ ਸੇ ਥਾਈਂ ?। ਕਯਾ ਤੁਮ ਲਾਜ

[1](ਮਹੀਮਦ ਖਾਨ ਦਾ) ਤੀਰ ਧਨੁਖ ਤੋਂ ਚੱਲਣ ਹੀ ਨਹੀਂ ਦਿੱਤਾ। [2]ਧਰਤੀ ਤੇ। [3]ਖੁਭ ਗਿਆ। [ਹਿੰਦੀ, ਖਾਗਨਾ, ਚੁਭਨਾ, ਗੱਡ ਜਾਣਾ]। [4]ਵਿੰਨ੍ਹ ਕੇ ਪਾਰ ਹੋ ਗਿਆ। [5]ਤੀਰ। [6]ਤ੍ਰਾਲੀ ਖਾਕੇ। [7]ਜ਼ਖਮੀ ਕੀਤੇ। [8]ਸਾਰੀ ਵਾਰਤਾ।

ਪੈ ਗਾਜ ਪਰੀ[1], ਬਹੁ ਬੋਲਤਿ ਥੇ ਮਿਲਿ ਕੈ ਅਗੁਵਾਈ[2]।-ਕੌਨ ਅਰੈ ਹਮ ਸੰਗਿ ਮਹਾਂ ਭਟ-, ਥੋਰੇ ਈ ਸਿੱਖਨਿ ਦੀਨੋ ਪਲਾਈ[3] ॥ ੨ ॥ ਤੂਰਨ ਤੂ੍ਰਨ ਕੋ ਕਰਿ ਜਾਹੁ ਸਭੈ ਭਟ ਰੋਕਹੁ ਦੈ ਲਲਕਾਰਾ'। ਬੈਰਮਖਾਨ ਸੁਨੈ ਬਚ ਬਾਨ ਸੇ, ਕ੍ਰੋਧ ਭਯੋ ਨਹਿ ਜਾਇ ਸਹਾਰਾ।ਲੈ ਦਲ ਕੋ ਉਮਡ੍ਯੋਇਕ ਵਾਰ ਹੀ, ਪੀਸਤਿ ਦਾਂਤਨਿ ਕੋ ਬਲ ਧਾਰਾ। ਆਇ ਪਰ੍ਯੋ ਗਨ ਸਿੱਖਨਿ ਪੈ ਥਿਰ ਹੋਤਿ ਭਏ ਬਡ ਬੀਰ ਜੁਝਾਰਾ[4] ॥ ੩ ॥ ਮਾਰ ਤੁਫੰਗਨਿ ਮਾਚੀ ਘਨੀ,ਨ ਅਰੇ ਸਿਖ,ਬੈਰਮਖਾਨ ਭਜਾਏ। ਤੋਮਰ ਤੀਰਨਿ ਸੌਂ ਗੁਲਕਾਨਿ ਕਰੀ ਬਰਖਾ ਇਕਸਾਰ ਧਵਾਏ[5]। ਦੋਨਹੁੰ ਕੀ ਦਿਸ਼ਿ ਤੇ ਮਰਿ ਕੈ ਭਟ ਹੂਰ ਬਿਮਾਨ ਚਢੇ ਮੁਦ ਪਾਏ। ਦੇਹਿ ਤਜੀ ਸਭਿ ਪਾਪਨਿ ਕੇ ਜੁਤਿ ਪੁੰਨ ਸਰੀਰ ਕੋ ਧਾਰਿ ਸਿਧਾਏ[6] ॥ ੪ ॥ ਸ੍ਰੀ ਹਰਿਗੋਵਿੰਦ ਬੀਰ ਬਹਾਦੁਰ ਆਦਰ ਤੇ ਮਥੁਰਾ[7] ਢਿਗ ਹੇਰਾ। 'ਜਾਹੁ ਬਲੀ ! ਇਹ ਖਾਂਨ ਜੁ ਆਵਤਿ ਮਾਰਤਿ ਹੈ ਉਰ ਕ੍ਰੋਧ ਘਨੇਰਾ। ਰੋਕਹੁ ਅੱਗੂ, ਹਤੋ ਕਰਿ ਜੰਗ, ਕਹਾਵਤਿ ਹੈ ਇਹ ਬੀਰ ਬਡੇਰਾ। ਮਾਰੇ ਘਨੇ ਭਟ,ਨਾ ਅਟਕ੍ਯੋ ਕਿਤ, ਕਾਟਤਿ ਹਾਥ ਗਹੀ ਸ਼ਮਸ਼ੇਰਾ[8] ॥ ੫ ॥ ਸਾਦਰ ਸ੍ਰੀ ਗੁਰ ਤੇ ਸੁਨਿ ਕੈ ਮਥੁਰਾ ਮਨ ਆਨੰਦ ਕੋ ਉਪਜਾਏ। 'ਆਪ ਸਹਾਇ ਕਰੋ ਪ੍ਰਭੁ ਪੂਰਨ ਮਾਰਤਿ ਹੌਂ ਇਸ ਕੋ ਉਥਲਾਏ। ਕਹਾ ਇਹ ਗੀਦੀ ਗਵਾਰ ਅਹੈ ਗਨ ਕਾਲ ਕੇ ਪ੍ਰੇਰੇ ਚਲੇ ਇਤ ਆਏ। ਰਾਵਰ ਕੇ ਬਲ ਦੀਹ ਪ੍ਰਤਾਪ ਤੇ ਸ਼ਾਹਜਹਾਂ ਕੋ ਗਹੈਂ ਹਮ ਜਾਏ' ॥੬॥ ਯੌਂ ਕਹਿ ਕੈ ਗੁਰੁ ਆਇਸੁ ਲੈ, ਕਰਿ ਬੰਦਨ ਕੋ, ਹਯ ਤੇਜ ਕਰ੍ਯੋ। ਚਾਰ ਸੈ ਸੂਰ ਚਲੇ ਜਿਹ ਸੰਗ ਸੁ ਮਾਰਿ ਹੀ ਮਾਰ ਕੋ ਸ਼ੋਰ ਪਰ੍ਯੋ। ਦੀਹ ਦਮਾਮਨਿ ਚੋਬ ਲਗੇ ਸੁਨਿ ਬੀਰਨਿ ਕੇ ਉਰ ਮੋਦ ਭਰ੍ਯੋ। ਤੇਜ਼ ਤੁਰੰਗ ਸੰਭਾਰਿ ਤੁਫੰਗਨਿ ਜੰਗ ਰਚ੍ਯੋ ਉਤਸਾਹੁ ਧਰ੍ਯੋ ॥ ੭ ॥ ਬੈਰਮਖਾਨ ਹੁਤੋ ਜਿਸ ਥਾਂਨ ਕਰੈ ਭਟ ਹਾਨ,ਗਯੋ ਤਹਿੰ ਧਾਇ।ਯੌਂ ਲਲਕਾਰਿ ਪਰ੍ਯੋ ਤੁਰਕਾਨ ਮੈਂ,ਸ਼ੇਰ ਪਰੈ ਮ੍ਰਿਗ ਬ੍ਰਿੰਦ ਮੈਂ ਜਾਇ।ਮਾਰਿ ਕਰੀ ਬਰਖਾ ਗੁਲਕਾਨਿ ਕੀ ਜਨੋਂ ਘਨ ਊਨਵ[9] ਕੈ ਬਰਖਾਇ। ਸੂਰ ਦਰ਼ਾਦਰ਼ ਭੂਮਿ ਪਰੈਂ ਬਨ ਮੈਂ ਤਰੁ ਖਾਤੀ[10] ਜਨੋਂ ਕਾਟ ਗਿਰਾਏ ॥੮॥ ਲੋਹ ਮਚ੍ਯੋ ਦੁਹੂੰ ਓਰਨਿ ਤੇ ਜਨੁ

[1]ਕੀ ਤੇਰੀ ਲੱਜਾ ਤੇ ਬਿਜਲੀ ਪੈ ਗਈ ਹੈ ? [2]ਅੱਗੇ ਤਾਂ ਤੁਸੀਂ ਮਿਲਕੇ ਵਧ ਵਧ ਕੇ ਬੋਲਦੇ ਸੀ। [3]ਥੋੜੇ ਸਿੱਖਾਂ ਨੇ ਹੀ (ਤੁਹਾਨੂੰ) ਨਠਾ ਦਿੱਤਾ। [4]ਜੰਗਜੂ ਸੂਰਮੇ। [5]ਸੂਰਮਿਆਂ ਨੂੰ ਭਜਾ ਦਿੱਤਾ। [6]ਪਾਪਾਂ ਵਾਲੀ ਦੇਹ ਤ੍ਯਾਗਕੇ ਪੁੰਨੀ ਸਰੀਰ ਧਾਰਕੇ ਗਏ (ਭਾਵ ਦੇਵਤਾ ਰੂਪ ਹੋਕੇ)। [7]ਸੂਰਮੇ ਦਾ ਨਾਮ। [8]ਹੱਥ ਵਿਚ ਤਲਵਾਰ ਫੜਕੇ ਕੱਟੀ ਜਾਂਦਾ ਹੈ। [9]ਓਰੜਕੇ। [10]ਤਰਖਾਣ।

ਓਰਨਿ ਤੇ ਕ੍ਰਿਸ਼ ਪਾਕ[1] ਗਿਰੀ। 'ਹਾਇ' ਉਚਾਰਤਿ ਘਾਇਲ ਆਰਤ[2], ਬੀਰ ਬੀਗਾਰਤਿ ਧੀਰ ਧਰੀ। ਆਪਸ ਮੈਂ ਉਰਝੇ ਇਕ ਬਾਰ ਹੀ ਮਾਰਿ ਕ੍ਰਿਪਾਨਨਿ ਦੀਹ ਕਰੀ। ਸ਼੍ਰੋਣਤਿ ਭੂਮਿ ਰੰਗੀਨ ਭਈ ਗਨ ਲੋਥਨਿ ਪੈ ਗਨ ਲੋਥ ਪਰੀ॥੯॥ ਬੀਰ ਟਿਕੇ ਨ ਕਟੇ ਰਨ ਖੇਤ ਮੈਂ, ਓਜ ਤੇ ਨਾਂਹਿ ਮਿਟੇ ਲਰਿ ਕੈ। ਹੋਤਿ ਭਏ ਪਟ ਲਾਲ ਸਮੂਹਨਿ ਚਾਚਰ[3] ਖੇਲਤਿ ਜਨੋਂ ਫਿਰਿਕੈ। ਕਾਸ਼ਟ ਪ੍ਰਿਸ਼ਟਨਿ ਕੋ[4] ਬਡ ਨਾਦ ਭਯੋ ਤਿਸ ਕਾਲ ਰਹੇ ਅਰਿਕੈ। ਕੋ ਨ ਮਿਟਯੋ ਦੁਹੂੰ ਓਰਨਿ ਤੇ ਚਪਿ[5] ਆਪਸ ਬੀਚਿ ਗਿਰੇ ਮਰਿਕੈ ॥ ੧੦ ॥ ਮਾਰ ਮਚੀ, ਕਹਿਂ 'ਮਾਰਿ ਹੀ ਮਾਰਿ' ਸੁ ਮਾਰ ਕਰੇ ਹਥਿਯਾਰਨਿ ਸੰਗਾ। ਭੀਮ ਭਯੋ ਰਣ ਖੇਤ ਮਹਾਂ ਪਿਖਿ ਕਾਇਰ ਕੇ ਉਰ ਹੋਤਿ ਅਤੰਗਾ[6]। ਸੂਰਨਿ ਕੇ ਮੁਖ ਲਾਲੀ ਚਢੀ ਰਿਪੁ ਮਾਰਤਿ ਹੈਂ ਬਿਚ ਜੰਗ ਨਿਸੰਗਾ। ਸੀਸ ਕਟੇ ਗਨ, ਬਾਹੁ[7] ਕਟੇ ਗਨ, ਬਾਹ[8] ਕਟੇ ਗਿਰ ਗੇ ਬਿਨ ਅੰਗਾ ॥੧੧॥ ਰੋਕੀ ਅਗਾਰੀ ਜਬੈ ਮਥੁਰਾ ਤਬਿ ਬੈਰਮਖਾਨ ਤੁਫੰਗ ਚਲਾਏ। 'ਮਾਰਹੁ ਰੇ ਕਿਮ ਠਾਂਢਿ ਰਹੇ, ਭਟ ਥੋਰੇ ਅਹੈਂ ਕਿਸ ਨੇ ਅਟਕਾਏ ?'। ਲੇ ਕਰਿ ਸੰਗ ਸਹੰਸ੍ਰ ਸੂਰਮੇ ਆਇ ਪਰਯੋ ਹਥਿਆਰ ਉਠਾਏ। ਮਾਰਿ ਤੁਫੰਗਨਿ ਐਸੀ ਕਰੀ ਦਿਸ਼ ਦੋਇਨ ਕੇ ਹਯ ਤੇ ਉਥਲਾਏ ॥ ੧੨ ॥ ਕੇਤਿਨ ਕੇਰਿ ਤੁਰੰਗ ਹਤੇ ਰਣਿ[9], ਕੇਤਿਕ ਬੀਰ ਮਰੇ ਹਯ ਛੋਰੇ। ਕੇਤਿਨਿ ਕੀ ਭੁਜ ਕਾਟਿ ਦਈ ਅਰਿ ਕੇਤਿਨਿ ਕੇ ਗੁਲਕਾਂ[10] ਉਰ ਫੋਰੇ। ਕੇਤਿਨਿ ਕੀ ਕਟਿ ਗ੍ਰੀਵ ਗਈ ਸੁ ਕਬੰਧ[11] ਉਠੇ ਪਿਖਿ ਦਾਰੁਨ ਦੌਰੇ। ਕੇਤਿਨਿ ਕੀ ਕਟਿ ਜੰਘ ਗਈ ਲੰਗਰੇ ਸੁ ਖਰੇ ਮੁਖ ਸ਼ੱਤ੍ਰਨਿ ਓਰੇ ॥ ੧੩ ॥ ਰੋਸ ਭਰਯੋ ਮਥੁਰਾ ਹਯ ਫੇਰਤਿ ਮਾਰਿ ਤੁਫੰਗਨਿ ਸ਼ੱਤ੍ਰ ਹਟਾਵੈ। ਦੁੰਦਭਿ ਦੀਹ ਬਜੈਂ ਦੁਹੁ ਓਰਨਿ ਤੀਰਨਿ ਤੋਮਰ ਤਾਕ ਚਲਾਵੈਂ। 'ਮਾਰਹੁ ਮਾਰਿ' ਪੁਕਾਰਤਿ ਹੈਂ ਮੁਖ ਸ਼੍ਰੋਣ ਭਰੇ ਅਸਿ ਕੋ[12] ਚਮਕਾਵੈਂ। ਟੂਟ ਪਰੇ ਭਟ ਜੂਟ ਗਏ, ਅਟਕੇ ਨ ਮਿਟੈਂ, ਲਟਕੇ ਝਟਕਾਵੈਂ[13]॥੧੪॥ ਯੌਂ ਜਬਿ ਮਾਰਿ ਮਚੀ ਦੁਹੂੰ ਓਰ ਤੇ, ਬੀਰ ਗਿਰੇ

[1]ਪੱਕੀ ਖੇਤੀ। [2]ਦੁਖੀ ਜ਼ਖਮੀ 'ਹਾਇ ਹਾਇ' ਕਹਿੰਦੇ ਹਨ। [3]ਹੋਲੀ [ਸੰਸ:, ਚਰ੍ਚਰੀ=ਹੋਲੀ ਦਾ ਗੀਤ, ਤਮਾਸ਼ਾ, ਹੌਲਾ ਆਦਿ]। [4]ਬੰਦੂਕਾਂ ਦਾ। [5]ਖਿਝਕੇ। [6]ਡਰ। [7]ਬਾਹਾਂ। [8]ਘੋੜੇ [ਸੰਸ:, ਵਾਹ]। (ਅ) ਟੰਗਾਂ। [ਸੰਸ:, ਵਹ੍=ਲਈ ਫਿਰਨਾ]। [9]ਜੰਗ ਵਿਚ। [10]ਗੋਲੀਆਂ ਨੇ। [11]ਧੜ। [12]ਤਲਵਾਰਾਂ ਨੂੰ। [13]ਟੁੱਟ ਕੇ ਪਏ ਸੂਰਮੇ (ਤੇ ਆਪੋ ਵਿਚ) ਜੁੱਟ ਗਏ, (ਆਪੋ ਵਿਚ) ਅੜੇ ਹੋਏ ਪਿੱਛੇ ਨਹੀਂ ਹੁੰਦੇ, (ਆਪ) ਨਾਸ਼ ਹੁੰਦੇ ਹਨ ਤੇ ਵੈਰੀ ਨੂੰ ਝਟਕਾ ਸੁੱਟਦੇ ਹਨ। (ਅ) (ਤਲਵਾਰ) ਟੁੱਟ ਪਈ ਤੇ ਸੂਰਮੇ ਜੁੱਟ ਗਏ (ਹਥੋ ਹਥੀ ਤੇ) ਪਰਸਪਰ ਅੜੇ ਹਟਦੇ ਨਹੀਂ, ਚੰਬੜੇ ਹੋਏ ਝਟਕੇ ਮਾਰਦੇ ਹਨ।

ਮਹਿਕੈ ਸਮੁਦਾਈ। ਬੈਰਮਖਾਨ ਅਰ੍ਯੋ ਤਬਿ ਆਪ ਹੀ ਬੀਰ ਕਿਤੇਕ ਹੈਂ ਸੰਗ ਸਹਾਈ। ਖੈਂਚਿ ਲਈ ਕਰਵਾਰਨਿ ਮ੍ਯਾਨ ਤੇ ਮਾਰਤਿ ਬੇਗ ਅਰੈ[੧] ਅਗੁਵਾਈ। ਆਵਤਿ ਗੇਰਤਿ ਸ੍ਰਨਿ ਕੋ, ਠਹਿਰੈ ਨਹਿਂ ਕੋ, ਅਸ ਮਾਰ ਮਚਾਈ॥੧੫॥ ਹੰਸਕ ਛੰਦ॥ ਬੈਰਮਖਾਨਾ। ਕੀਨਿ ਮਦਾਨਾ। ਖੈਂਚਿ ਕ੍ਰਿਪਾਨਾ। ਬੀਰਨਿ ਹਾਨਾ॥੧੬॥ ਕੋ ਨ ਅਰੈਤਾ। ਮਾਰਿ ਗਿਰੈਤਾ। ਰੌਰ ਮਚੈਤਾ। ਜੋ ਬਲਿਵੈਤਾ॥੧੭॥ ਘੋਰ ਨਚਾਵੈ। ਵਾਰ ਚਲਾਵੈ। ਘਾਇਨਿ ਘਾਵੈ[੨]। ਹੈ ਉਬਲਾਵੈ॥੧੮॥ ਜਾਨਤਿ ਬਿੱਦ੍ਯਾ। ਸ੍ਰੀ ਅਸਿ ਛਿੱਦ੍ਯਾ[੩]। ਨਾ ਅਟਕੈਤਾ। ਸਿੱਖਨਿ ਹੈਤਾ॥੧੯॥ ਸੂਰ[੪] ਜੁ ਔਰੇ। ਆਵਤਿ ਦੌਰੇ। ਤੋਮਰ ਤੀਰੇ। ਬੇਧਿ[੫] ਸਰੀਰੇ॥੨੦॥ ਸਿੱਖਨਿ ਹੇਰਾ। ਬੀਰ ਬਡੇਰਾ। ਮਾਰਤਿ ਖੱਗੀ। ਧਾਵਤਿ ਅੱਗੀ॥੨੧॥ ਦੀਹ ਹੰਕਾਰੀ[੬]। ਆਇ ਅਗਾਰੀ। ਸੈਨ ਸੰਘਾਰੀ। ਹੈ ਬਲਿਭਾਰੀ॥੨੨॥ ਹਰਿ ਬੋਲਮਨਾ ਛੰਦ॥ ਪਿਖਿ ਕੈ ਮਥੁਰਾ। ਰਣ ਭਾ ਸੁਬਰਾ[੭]। ਭਟ ਕਾਟਿ ਗਿਰੇ। ਗਨ ਦੇਹਿ[੮] ਪਰੇ॥੨੩॥ ਜਹਿਂ ਖਾਨ ਖਰੋ। ਤਹਿਂ ਆਨਿ ਅਰੋ। ਭਟ ਬ੍ਰਿੰਦ ਲਿਏ। ਤਹਿਂ ਠਾਂਢ ਕਿਏ॥੨੪॥ ਅਗਨੀ ਉਗਲਾ। ਗੁਲਕਾਨਿ ਡਲਾ[੯]। ਕਸਿ ਛੋਰਿ ਦਈ[੧੦]। ਬਹੁ ਮਾਰਿ ਕਈ॥੨੫॥ ਭਟ ਭੂਮਿ ਗਿਰੇ। ਹਯ ਛੂਛ ਫਿਰੇ। ਤੁਰਕਾਨਿ ਹਨੇ। ਤਜਿ ਪ੍ਰਾਨ ਘਨੇ॥੨੬॥ ਦਿਸਿ ਦ੍ਵੈ ਰਿਸ ਕੈ। ਤੁਪਕਾਂ ਕਸਿ ਕੈ। ਸਮੁਦਾਇ ਛੁਟੈਂ। ਮੁਖ ਸੂਰ[੧੧] ਜੁਟੈਂ॥੨੭॥ ਨਹਿਂ ਪਾਛਿ ਹਟੇ। ਤਿਸ ਥਾਨ ਲਿਟੇ। ਸਿਰ ਫਟਿ ਗਏ। ਗੁਲਕਾਨਿ ਹਏ॥੨੮॥ ਸ੍ਵੈਯਾ॥ ਸ਼ੀਘ੍ਰ ਚਲਾਇ ਕੁਦਾਇ ਤੁਰੰਗ ਕੋ ਰੋਸ ਭਰ੍ਯੋ ਮਥੁਰਾ ਮਨ ਮੈਂ। ਬੈਰਮਖਾਨ ਕੇ ਨੇਰ ਢੁਕ੍ਯੋ ਪਿਖਿ ਆਵਤਿ ਦੀਹ ਵਧ੍ਯੋ ਰਨ ਮੈਂ। ਊਚਿ ਪੁਕਾਰ ਕਹ੍ਯੋ ਲਲਕਾਰ 'ਹਨੇ ਭਟ ਤੈਂ ਪ੍ਰਵਿਸ਼੍ਯੋ ਗਨ ਮੈਂ। ਸੂਰ ਮਿਲ੍ਯੋ ਨਹਿਂ ਕੋ ਅਬਿ ਲੌਂ, ਬਿਰਤਾ ਕਰਿ ਬੀਰ! ਅਯੋਧਨ ਮੈਂ[੧੨]॥੨੯॥ ਸਾਮੁਹੇ ਮੋਹਿ ਖਰੋ ਅਬਿ ਹੋਹੁ, ਟਰੋ ਨਹਿਂ, ਤੋਹਿ ਦਿਖਾਵਹੁਂ ਹਾਥਾ'। ਯੌਂ ਸੁਨਿ ਬੈਰਮਖਾਨ ਹਸ੍ਯੋ 'ਤੁਮ ਜਾਨਤਿ ਕ੍ਯਾ ਹਥਿਆਰਨਿ ਗਾਥਾ?। ਮੈਂ ਜਬਿ ਲੌਂ ਨ ਕੁਪ੍ਯੋ ਤੁਮ ਪੈ ਤਬਿ ਲੌਂ ਤੁਰਕਾਨਿ

੧(ਜੋ) ਅੜੇ। ੨ਜ਼ਖਮਾਂ ਤੇ ਜ਼ਖਮ ਲਾਉਂਦਾ ਹੈ। ੩ਜਾਣਦਾ ਹੈ ਵਿੱਦ੍ਯਾ ਤਲਵਾਰ ਨਾਲ ਕੱਟਣ ਦੀ (ਤਕੋ ਇਸੇ ਰਾਸ ਦਾ ਅੰਸੂ ੩੧ ਅੰਕ ੩)। ੪ਸੂਰਮੇਂ। ੫ਵਿੰਨ੍ਹਦੇ ਹਨ। ੬ਬੜੇ ਹੰਕਾਰ ਵਾਲਾ ਹੈ। ੭ਚੰਗਾ। ੮ਸਰੀਰ। ੯ਅਗਨੀ ਉਗਲਾ (=ਬੰਦੂਕਾਂ) ਵਿਚ ਗੋਲੀਆਂ ਪਾਈਆਂ। ੧੦ਸ਼ਿਸਤਾਂ ਬੰਨ੍ਹਕੇ ਚਲਾਈਆਂ। ੧੧ਸੂਰਮਿਆਂ ਦੇ ਮੂੰਹ। ੧੨ਜੁੱਧ ਵਿਚ, ਜੰਗ ਭੂਮੀ ਵਿਚ [ਸੰਸ:, ਆਯੋਧਨ]। (ਅ) ਮੈਂ ਉਹ (ਸੂਰਮਾ) ਹਾਂ ਜਿਸ ਨਾਲ ਜੁੱਧ ਨਹੀਂ ਹੋ ਸਕਦਾ। [ਸੰਸ:, ਅਯੋਧਯ]।

ਹਨਹੁ ਬਲਿ ਸਾਥਾ। ਦੇਖਹੁ ਮਾਰਤਿ ਹੌਂ ਸਭਿ ਕੋ ਕਰਿ ਹੌਂ ਬਹੁ ਰੁੰਡ[1] ਕਟੌਂ ਗਨ ਮਾਥਾ[2]"॥੩੦॥ ਬੋਲਤਿ ਬੈਰਮਖਾਨ 'ਖਰੋ', ਤਬਿ ਜੋਰਿ ਤੁਰੰਗ ਕੋ ਘੋਰ ਪ੍ਰਹਾਰੀ। ਯੌਂ ਕੜਕੀ ਜਨੁ ਗਾਜ ਪਰੀ, ਲਖਿ ਖਾਨਿ ਤੁਰੰਗ ਕੁਦਾਇ ਅਗਾਰੀ[3]। ਆਪ ਗਯੋ ਬਚਿ ਬਾਹਨਿ ਕੋ ਲਗਿ[4] ਟੂਟ ਗਈ ਤਿਹ ਟਾਂਗ ਪਿਛਾਰੀ। ਤੂਰਨ ਹੀ ਅਵਿਨੀ ਗਿਰ ਗਾ, ਪਦ ਤੀਨ ਤੇ ਨਾਂਹਿਨਿ ਚਾਲਿ ਅਗਾਰੀ ॥ ੩੧ ॥ ਬੈਰਮਖਾਨ ਖਰੋ ਧਰਨੀ ਪਰ ਢਾਲ ਕ੍ਰਿਪਾਨ ਕੌ ਹਾਥ ਸੰਭਾਰੇ। ਹ੍ਵੈ ਹੁਸ਼ਿਆਰ ਪ੍ਰਹਾਰਨਿ ਲਾਗਿ ਕਟੈ ਗਨ ਅੰਗ ਧਰਾ ਪਰ ਡਾਰੇ। ਘੋਰਨਿ ਕੈ ਅਰੁ ਸੂਰਨਿ ਕੈ ਅਸਿ ਮਾਰਤਿ, ਆਪ ਬਚਾਵਨਿ ਧਾਰੇ। ਕੇਤੇ ਗਿਰੇ ਭਟ ਨਾਂਹਿ ਸੰਭਾਰਤਿ ਕੇਤਿਕ ਆਇ ਪਰੈਂ ਲਲਕਾਰੇ ॥ ੩੨ ॥ ਸ੍ਰੀ ਗੁਰੁ ਕੇ ਭਟ ਮਾਰਨਿ ਕੇ ਹਿਤ ਬੈਰਮਖਾਨ ਕੋ ਘੇਰਿ ਲਯੋ। ਖਾਇ ਪ੍ਰਹਾਰ ਨਹੀਂ ਕਿਸਿ ਤੇ, ਕਰਿ ਬ੍ਰਿੰਦ ਉਪਾਇ ਨ ਘਾਇ ਘਯੋ[5]। ਚੰਚਲਤਾ ਧਰਿ ਨਾਚਤਿ ਹੈ ਜਨੁ ਢਾਲ ਤੇ ਵਾਰ ਕੋ ਰੋਕ ਦਿਯੋ। ਤੇਗ ਤੇ ਮਾਰਤਿ ਆਪਿ ਬਚਾਇ ਕੈ ਸੂਰ ਹਿਰਾਨ ਭਏ ਨ ਹਯੋ[6]॥੩੩॥ ਯੌਂ ਪਿਖਿ ਕੈ ਮਥੁਰਾ ਰਿਸਿ ਕੈ ਹਯ ਤੇ ਉਤਰਯੋ ਤਤਕਾਲ ਤਹਾਂ। ਦਾਵ ਤਕਯੋ, ਕਰ-ਵਾਰ ਨ ਖਾਇ, ਇਤੈ ਉਤ ਧਾਇ ਬਚਾਇ ਮਹਾਂ। ਤੂਰਨਤਾ ਧਰਿ ਕੈ ਤਬਿ ਔਚਕ ਜੋਰ ਕਰਯੋ ਹਤਿ ਵਾਰ ਜਹਾਂ[7]। ਦੌਨ ਭੁਜਾਨ ਕੇ ਬੀਚ ਗਹਯੋ, ਛੂਟਿ ਜਾਨ ਚਹਯੋ, ਛੁਟਿਬੋ ਨ ਲਹਾ ॥ ੩੪॥ ਬਾਹਿਨ ਕੇ ਬਲ ਕੋ ਕਰਿਕੈ ਉਲਟਾਇ ਕੈ ਬੈਰਮਖਾਨ ਗਿਰਾਯੋ। ਛੀਨ ਕ੍ਰਿਪਾਨ ਹਨੀ ਤਿਸ ਗ੍ਰੀਵ ਕਟਯੋ ਧਰ ਤੇ ਸਿਰ ਦੂਰ ਬਗਾਯੋ। ਦੇਖਤਿ ਹੀ ਮਥੁਰਾ ਬਲ ਕੋ[8] ਗੁਰੂ ਕੋ ਦਲ ਦੀਰਘ ਹੀ ਹਰਖਾਯੋ। ਖਾਨ ਕੀ ਸੈਨ ਰਿਸੀ ਅਤਿਸ਼ੈ ਜਿਨ ਕੋ ਸਿਰਦਾਰ ਧਰਾ ਉਥਲਾਯੋ ॥ ੩੫ ॥ ਆਨਿ ਪਰੇ ਮਥਰਾ ਸਿਰ* ਊਪਰ ਤੋਮਰ ਤੀਰ ਹਨੈ ਤਰਵਾਰੈਂ। ਘੇਰਿ ਲਿਯੋ ਬਡ ਬੀਰ ਬਹਾਦੁਰ ਰਾਤਿ ਕੋ ਚੰਦ ਜਥਾ ਪਰਵਾਰੈਂ। ਹ੍ਵੈ ਪੁਰਜ਼ੇ ਪੁਰਜ਼ੇ ਗਿਰ ਗਾ ਤਬਿ ਆਪਿ ਮਰਯੋ ਬਹੁ

---

[1]ਧੜ। [2]ਸਿਰ। [3]ਬੈਰਮਖਾਨ ਨੇ ਲਖ ਲਿਆ ਤੇ ਘੋੜਾ ਅੱਗੇ ਨੂੰ ਕੁਦਾ ਲਿਆ। [4]ਭਾਵ ਘੋੜੇ ਨੂੰ ਲੱਗੀ। [5]ਸਾਰੇ ਹੀ ਯਤਨ ਕਰ ਰਹੇ (ਪਰ ਉਸ) ਨੇ ਜ਼ਖਮ ਨਾ ਖਾਧਾ। (ਅ) ਭਾਵ ਦਾਉ ਘਾਉ ਨੂੰ ਬਚਾ ਜਾਂਦਾ ਹੈ। [6]ਮਾਰਿਆ ਨਹੀਂ ਗਿਆ। [7]ਬਲ ਨਾਲ ਵਾਰ ਮਾਰ ਰਿਹਾ ਸੀ ਜਿੱਥੇ। [8]ਮਥਰਾ ਦੇ ਬਲ ਨੂੰ। *ਪਾ:-ਸਿਖ।

ਸ਼ੱਤ੍ਰਨਿ ਮਾਰੇ । ਦੇਖਿ ਗੁਰੂ ਬਿਕਸੇ ਪੁਰਸ਼ਾਰਥ[1], 'ਧੰਨ' ਸਭੈ ਸਿੱਖ ਤਾਂਹਿ ਉਚਾਰੈਂ ॥੩੬॥ ਆਪਸ ਮੈਂ ਮਿਲਿ ਸੈਨ ਗਈ ਤਜਿ ਹਾਥ ਤੁਰੰਗਨਿ ਕੋ ਲਲਕਾਰੇ । ਤੋਮਰ ਕੀ ਬਡ ਮਾਰ ਮਚੀ, ਤਲਵਾਰ ਨਚੀ, ਚਲਿ[2] ਲੋਹੂ ਪਨਾਰੇ । ਫੇਰਿ ਕਟਾਰਨਿ ਜੁਟਿ ਗਏ ਜਨੁ ਹੇਰੁ ਬਰੰਗਨਿ ਪ੍ਰਾਨ ਦੇ ਵਾਰੇ[3] । ਮਾਰਿ ਮਰੇ ਧਰ[4] ਬੀਚ ਪਰੇ, ਧਰ[5] ਸੀਸ ਕਟੇ ਨ ਹਟੇ ਪਿਛਵਾਰੇ ॥ ੩੭ ॥ ਦੋਹਰਾ ॥ ਇਮ ਮਾਚਯੋ ਘਮਸਾਨ ਤਬਿ ਮਰੇ ਹਜ਼ਾਰਹੁਂ ਬੀਰ । ਪਿਖਿ ਭਾਜੇ ਕਾਇਰ ਤਬੈ, ਸੂਰ ਰਹੇ ਧਰਿ ਧੀਰ ॥ ੩੮ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਬੈਰਮਖਾਨ ਅਰ ਮਕਰਾ ਸਿੱਖ ਜੁੱਧ' ਪ੍ਰਸੰਗ ਬਰਨਨੰ ਨਾਮ ਤ੍ਰੈਤ੍ਰਿੰਸਤੀ ਅੰਸੂ ॥ ੩੩ ॥

### ੩੪. [ਬਲਵੰਡ ਖਾਂ ਤੇ ਕਲਜਾਣਾ ਜੁੱਧ] ।

ਦੋਹਰਾ ॥ ਬਜੇ ਜੁਝਾਊ[6] ਦੁਹ ਦਿਸ਼ਨਿ ਉਮਡਿ ਚਲੀ ਬਡ ਸੈਨ। ਕੱਲਯਾਣਾ ਤਬਿ ਕੋਪ ਕੈ ਤੁਰਕਨਿ ਕੋ ਪਿਖਿ ਨੈਨ ॥ ੧ ॥ ਭੁਜੰਗ ਛੰਦ ॥ ਜਹਾਂ ਭੇੜ ਗਾੜ੍ਹੋ,ਕਰਾਚੋਲ[7]ਚਾਲੈਂ।ਪਰਯੋ ਧਾਇ ਸੂਰਾ ਅਨੀ ਬ੍ਰਿੰਦ ਹਾਲੈਂ[8]। ਤੁਫੰਗਾਨਿ ਮੈਂ ਦੋਇ ਡਾਲੰਤਿ ਗੋਰੀ। ਕਰਯੋ ਫੋਇ ਢੁਕੇ ਇਕੰਬਾਰ ਛੋਰੀ ॥ ੨ ॥ ਪਲੀਤੇ ਧੁਖੇ ਬ੍ਰਿੰਦ ਜ੍ਵਾਲਾ ਉਗਾਲੀ[9] । ਉਠੈ ਨਾਦ ਊਚੇ ਦੂਊ ਓਰ ਚਾਲੀ । ਬਹੀ ਸ਼ੂਕ ਗੋਰੀ ਸੜਾਕੇ ਲਗੰਤੀ । ਕਿਸੂ ਤੁੰਡ ਕੈ ਮੁੰਡ ਖੰਡੈ ਧਸੰਤੀ[10] ॥੩॥ ਕਸੈਂ ਫੇਰ ਬਾਰੂਦ ਡਾਲੈਂ ਸ਼ਿਤਾਬੀ। ਲਗੇਂ ਸੂਰ ਘੂਮੈਂ ਗਿਰੈਂ ਜਯੋਂ ਸ਼ਰਾਬੀ॥ ਛਲੰਕਾਰ ਹਵੈ ਗਜ਼ੀ ਕੇਰ ਠੋਕੇ[11] । ਕੜਾਕਾੜ ਛੋਰੈਂ ਸਭੈ ਸ਼ੱਤ੍ਰ ਰੋਕੇ ॥ ੪ ॥ ਜਹਾਂ ਖਾਨਕੇ ਢੂੰਗ ਬਾਂਧੇ[12] ਲਰੰਤੇ । ਕਰੀ ਮਾਰ ਭਾਰੀ ਗਿਰੰਤੇ ਮਰੰਤੇ । ਪਰੇ ਜਾਇ ਜੋਧਾ ਗੁਰੂ ਸਿੱਖ ਬੰਕੇ।ਕਰੈਂ ਸ਼ੀਘ੍ਰਤਾ ਭੂਰ ਨਾਂਹੀ ਅਤੰਕੇ[13] ॥੫॥ ਧਰੈਂ ਸੂਰਤਾ ਸ੍ਰੀ ਗੁਰੂਕੋ ਦਿਖਾਵੈਂ।ਬੰਗਾਰੈਂ ਮਲੇਛਾਨਿ ਸੌਹੈਂ ਚਲਾਵੈਂ । ਗਿਰੇ ਬੀਰ ਬੰਕੇ ਕਰੇ ਮੂਛ ਬੰਕੀ[14]।ਪ੍ਰਹਾਰੈਂ ਕਿਤੇ ਕੋਇ ਭਾਜੇ ਸਸ਼ੰਕੀ[15]॥੬॥ ਪਰੀ ਲੋਥ ਪੈ ਲੋਥਪੋਥਾਨਿ[16]ਹੋਈ।ਤੁਫੰਗੈਂ ਗਿਰੰਤੀ ਸੰਭਾਰੰਤਿ ਕੋਈ॥ਉਤੇ ਖਾਨ ਢੂਕੇ ਇਤੈ ਸਿੱਖ ਗਾਜੇ॥ਭਏ ਸੰਮੁਖੇ ਸੂਰ ਪੀਛੈ ਨ ਭਾਜੇ॥੭॥ਦੋਹਰਾ॥ਮਾਰਮਚੀ ਦੂਹੂ ਓਰ ਤੇ ਭਟ ਕੱਲਯਾਨਾ ਧਾਇ। ਪਰਯੋ ਬੀਚ ਤੁਰਕਾਨ ਕੇ 'ਮਾਰਿ ਮਾਰਿ'

---

[1] ਬਲ। [2] ਚੱਲ ਪਏ। [3] ਮਾਨੋ ਅਪੱਸਰਾਂ ਨੂੰ ਦੇਖਕੇ ਪ੍ਰਾਨ ਵਾਰ ਰਹੇ ਹਨ । [4] ਧਰਤੀ। [5] ਧੜ। [6] ਮਾਰੂ ਵਾਜੇ। [7] ਤਲਵਾਰਾਂ। [8] ਸਾਰੀ ਫੌਜ ਹਿਲਾ ਦਿੱਤੀ। [9] ਸਮੂਹ ਬੰਦੂਕਾਂ ਦੇ ਪਲੀਤੇ ਧੁਖੇ [ਜ੍ਵਾਲਾ ਉਗਲਾ=ਬੰਦੂਕ]। [10] ਕਿਸੇ ਦਾ ਮੁੱਖ ਯਾ ਸਿਰ ਤੋੜਦੀ ਹੋਈ ਧਸ ਜਾਂਦੀ ਹੈ। [11] ਗਜਾਂ ਦੇ (ਬੰਦੂਕਾਂ ਵਿਚ) ਠੋਕਿਆਂ......। [12] ਟੋਲੀਆਂ ਬੰਨ੍ਹਕੇ। [13] ਡਰਦੇ ਨਹੀਂ । [14] ਮੁੱਛਾਂ ਤੇ ਤਾਉ ਦੇਣ ਵਾਲੇ। [15] ਸਹਿਤ ਡਰ ਦੇ। [16] ਢੇਰ।

ਮੁਖ ਗਾਇ ॥ ੮ ॥ ਪਾਧੜੀ ਛੰਦ ॥ ਪਿਖਿ ਅਬਦੁਲ ਖਾਂ 'ਰਣ ਭਾ ਬਿਸਾਲ। ਗੁਰੁ ਬੀਰ ਆਨਿ ਪ੍ਰਵਿਸ਼ੇਤਿ ਜਾਲ। ਕਟਿ ਗਈ ਬਾਹਨੀ ਬਹੁਤ ਖੇਤਿ। ਗਨ ਖਾਨ ਅੱਗ੍ਰ ਦਿਢ ਨਹਿਂ ਸੁਚੇਤ ॥੯॥ ਉਤਸਾਹ ਹੀਨ ਨਹਿਂ ਲਰਤਿ ਧਾਇ'। ਤਬਿ ਕ੍ਰੋਧ ਧਾਰਿ ਬੋਲ੍ਯੋ ਸੁਨਾਇ। ਬਲਵੰਡ ਖਾਨ ਕੋ ਢਿਗ ਬੁਲਾਇ। 'ਤੁਮ ਹੁਤੇ ਬੀਰ ਤੋਮਰ ਭ੍ਰਮਾਇ ॥ ੧੦ ॥ ਤਨ ਦੇਤਿ ਕ੍ਯੋਂ ਨ ਅਬਿ ਲਰਨ ਹੇਤੁ। ਗੁਰ ਸਿੱਖਨਿ ਰੋਕ੍ਯੋ ਜੰਗ ਖੇਤ। ਜੇ ਹਰਿਗੁਵਿੰਦ ਕੋ ਲਿਹੁ ਨ ਮਾਰਿ। ਨਹਿਂ ਪਕਰਹੁ ਆਪਿ ਜਿ ਹੋ ਜਿ ਹਾਰਿ[1]* ॥ ੧੧ ॥ ਤੁਮ ਕਹੋ ਕਹਾਂ ਬੈਠਨਿ ਸਥਾਨ। ਨਹਿਂ ਬੀਚ ਸੁ ਬੋਲਨਿ ਦੇਹਿਂ ਖਾਨ[2]। ਗੁਰ ਅਲਪ ਸੈਨ ਤੇ ਅਰਹਿ ਜੰਗ। ਪੁਨ ਲਰਹੁ ਕਹਾਂ ਨਿਜ ਅਧਿਕ ਸੰਗ[3]?॥ ੧੨॥ ਇਹ ਜਥੇਦਾਰ ਆਵਤਿ ਅਗਾਇ। ਸੁਰਖਾ ਤੁਰੰਗ[4] ਚੰਚਲ ਕੁਦਾਇ। ਇਸ ਹਤਹੁ ਅੱਗ੍ਰ ਹ੍ਵੈ ਕੈ ਰਿਸਾਇ। ਪੁਨ ਗੁਰੂ ਬਾਹਨੀ ਦਿਹੁ ਪਲਾਇ ॥ ੧੩ ॥ ਅਟਕੈ ਨ ਕੋਇ ਹੱਲਾ ਸੁ ਘਾਲਿ। ਭਟ ਅਲੀ ਬਖਸ਼ ਤਿਸ ਲੇਹੁ ਨਾਲਿ'। ਬਲਵੰਡ ਖਾਨ ਪਰਚੰਡ ਬੀਰ। ਸੁਨਿ ਕੈ ਸ ਕ੍ਰੋਧ ਬਚ ਅਤਿ ਅਭੀਰ[5] ॥ ੧੪ ॥ ਘੋਰਾ ਕੁਦਾਇ ਤੋਮਰ ਸੰਭਾਰਿ। ਢਿਗ ਅਲੀਬਖਸ਼ ਲੀਨੋ ਹਕਾਰਿ। ਹੁਇ ਸਮੁਖ ਚਲ੍ਯੋ ਗੁਰ ਕੋ ਰਿਸਾਇ। ਭਟ ਦ੍ਵੈ ਹਜ਼ਾਰ ਜਿਨ ਸੰਗ ਧਾਇ ॥੧੫॥ ਇਮ ਭਏ ਅੱਗ੍ਰ ਗੁਰ ਸਮੁਖ ਦੌਰਿ। ਕਰਿ ਹਲਾ-, ਹੂਲ ਸੰਗ੍ਰਾਮ ਠੌਰ। ਤਬਿ ਪਿਖ੍ਯੋ ਕਲਜਾਨੋ ਕ੍ਰੋਧ ਧਾਰਿ। ਤਿਹ ਸਮੁਖ ਹੋਇ ਊਚੇ ਪੁਕਾਰਿ ॥੧੬॥ 'ਮੈ ਖਰੋ ਤੋਹਿ ਕੋ ਹਤਨਿਹਾਰ। ਕਿਮ ਜਾਤਿ ਅੱਗ੍ਰ ਕੋ ਹਮਹੁ ਟਾਰਿ। ਬਿਨ ਮਰੇ ਕਿ ਮਾਰੇ ਜੰਗ ਮਾਂਹਿ। ਇਤ ਉਤਹਿ ਜਾਤਿ ਇਹ ਉਚਿਤ ਨਾਂਹਿ' ॥ ੧੭ ॥ ਇਮ ਕਹਿ ਸੰਭਾਰਿ ਤੁਪਕੰ ਪ੍ਰਹਾਰ। ਬਲਵੰਡ ਮੁਰ੍ਯੋ ਸੁਨਿ ਕ੍ਰੋਧ ਧਾਰਿ। 'ਕ੍ਯੋਂ ਚਹਿਤਿ ਨ ਜੀਵਨ ?, ਪ੍ਰਾਨ ਦੇਤਿ'। ਕਹਿ ਭਯੋ ਸਮੁਖ, ਦੋਨਹੁ ਸੁਚੇਤ ॥ ੧੮ ॥ ਕਬਿੱਤ ॥ ਪਰ੍ਯੋ ਰੌਰ ਦੌਰਿ ਕਰਿ ਠੌਰਠੌਰ ਕੁਪੇ ਬੀਰ,ਦੋ ਦੋ ਗੋਰੀ ਠੋਕਿ ਤਜਾਰ ਤੁਪਕ ਸੰਭਾਰਿ ਕੈ। ਪਰੇ ਅਰਿਰਾਇ, ਧਾਇ ਮਿਲੇ ਸਮੁਦਾਇ ਜਾਇ, ਹਯਨਿ ਕੁਦਾਇ ਕੈ ਪਲਾਇ ਅਰਿ ਮਾਰਿ ਕੈ। ਜ੍ਵਾਲਾ ਉਗਲਾਣੀ ਤੇ[6] ਪਠਾਣੀ ਸੈਣ ਹਾਣੀ

---

[1](ਤੇ) ਜੇ ਆਪ ਨਾਂ ਪਕੜੋਗੇ (ਤਾਂ) ਹਾਰ ਹੋ ਜਾਏਗੀ। [2]( ਤੇ ) ਖਾਨ ( ਆਪਣੇ ) ਵਿਚ ਬੋਲਣ ਨਹੀਂ ਦੇਣਗੇ। [3]ਤੁਸੀਂ ਆਪ ਤੋਂ ਬਹੁਤੀ (ਸੈਨਾਂ) ਨਾਲ ਫਿਰ ਕੀਹਨੂੰ ਲੜੋਗੇ ? [4]ਲਾਲ ਘੋੜਾ। [5]ਬੜੇ ਵੀਰਤਾ ਵਾਲੇ। [6]ਬੰਦੂਕਾਂ ਤੋਂ। *ਪਾ:-ਜੈਹੋ ਜਿ ਹਾਰਿ।

ਗਲ, ਮਾਂਗਿ ਮਾਂਗਿ ਪਾਣੀ ਪ੍ਰਾਨ ਛੋਰੇ ਤਨ ਡਾਰਕੈ। ਆਯੁਧ ਪ੍ਰਹਾਰਕੈ ਸੁਭਟਨਿ ਬੰਗਾਰ ਕੈ ਮਰੇ ਹੈਂ ਅਰਿ ਮਾਰਿ ਕੈ, ਗਿਰੇ ਹੈਂ ਖਾਨ ਹਾਰਿ ਕੈ॥ ੧੯॥ ਖਾਨ ਬਲਵੰਡ ਬਲਿਵੰਡ ਭੁਜਦੰਡਨਿ ਤੇ[1] ਤੋਮਰ ਪ੍ਰਚੰਡ ਕੋ ਭ੍ਰਮਾਇ ਬਾਰਿ ਬਾਰਿ ਤੇ। ਘੋਰਨਿ ਕੋ ਮੋਰਨਿ ਮਨਿੰਦ ਸੋ ਨਚਾਇ ਕਰਿ ਮਾਰੇ ਸਿੱਖ ਓਰ, ਉਰ ਫੋਰਿ ਫੋਰਿ ਡਾਰਿਤੇ[2]। ਬਾਹੁਨਿ ਕੋ ਬਲਕਰਿ ਬਾਹਨੀ ਹਿਲਾਇ ਦਈ, ਬਾਹਨਿ ਕੋ ਪ੍ਰੇਰਿ ਬਾਹੁ ਘਾਉ, ਬਹੁ ਮਾਰਿ ਤੇ[3]। ਊਚੇ ਸੋ ਪੁਕਾਰਤੇ, ਬੰਗਾਰਤੇ, ਨ ਹਾਰਤੇ ਹੈਂ, ਖਰੇ ਲਲਕਾਰਤੇ ਤੁਫੰਗਨਿ ਪ੍ਰਹਾਰ ਤੇ ॥ ੨੦ ॥ ਜਬੈ ਬਲਵੰਡ[4] ਰਨ ਮੰਡਿ ਕੈ ਘਮੰਡ[5] ਕਰਯੋ ਭਏ ਖੰਡ ਖੰਡ ਚਲੀ ਚੰਡ ਜੋ ਕ੍ਰਿਪਾਨ ਤੇ[6]। ਸਿੱਖਨਿ ਸਮੇਤ ਹ੍ਵੈ ਕਲਯਾਨੇ ਨੇ ਬਿਲੋਕਯੋ ਤਬਿ ਬਾਜ਼ੀ ਕੋ ਤ੍ਰਿਪਾਇ[7] ਭਯੋ ਆਗੇ ਕੋਪ ਠਾਨਿ ਤੇ। ਗੋਰੀ ਦੀਇ ਡਾਰਿਕੈ ਤੁਫੰਗ ਨਿਜ ਤਯਾਰ ਕਰਿ ਮੇਲਿ ਕੈ ਪਲੀਤਾ ਕੋ ਉਭਾਰੀ ਧਰਿ ਪਾਨ ਤੇ[8]। ਲਗੀ ਜਾਇ ਜ੍ਵਾਨ ਤੇ ਸੁ ਪ੍ਰਾਨ ਕਰਿ ਹਾਨਿ ਤੇ ਗਿਰਾਯੋ ਹੈ ਕਿਕਾਨਤੇ ਨ ਉਠਯੋ ਤਿਸ ਥਾਨ ਤੇ ॥ ੨੧ ॥ ਨੇਜ਼ਾ ਨਹਿੰ ਤਯਾਗਯੋ, ਅਨੁਰਾਗਯੋ ਜੰਗ, ਭੰਗ ਭਯੋ[9] ਦੇਖਿ ਕੈ ਬਖਸ਼ਅਲੀ ਬਿਸਮਿਓ ਬਿਚਾਰਿ ਕੈ। ਬੀਰਨਿ ਸੋਂ ਕਹਯੋ 'ਬਲਵੰਡਖਾਨ ਗਿਰਯੋ ਮਰਯੋ, ਹੁਜੀਏ ਅਗਾਰੀ ਨਤੁ ਧਾਵੈਂ ਰਿਪੁ ਮਾਰਿ ਕੈ। ਰੋਕੋ ਆਗਾ ਜਾਇ ਬ੍ਰਿੰਦ ਤੁਪਕ ਚਲਾਇ ਧਾਇ, ਬਡੇ ਭਟ ਘਾਇ, ਖਾਇ ਮਾਰੈ ਤਨ ਡਾਰਿ ਕੈ। ਆਯੁਧ ਸੰਭਾਰਿ ਕੈ ਬਿਸਾਲ ਧੀਰ ਧਾਰਿ ਕੈ ਅਰੀਜੈ[10] ਅਰਿ ਮਾਰਿ ਕੈ, ਸੁ ਹੋਸ਼ ਕੋ ਸੰਭਾਰਿ ਕੈ' ॥੨੨॥

ਰਸਾਵਲ ਛੰਦ ॥ ਕਹੈ ਯੋਂ ਪੁਕਾਰੀ। ਪਧਾਨੇ ਅਗਾਰੀ। ਤੁਫੰਗੈਂ ਸੰਭਾਰੀ। ਬਰੂਦੈ ਸੁ ਡਾਰੀ ॥ ੨੩ ॥ ਗਜੈ ਠੋਕਿ ਗੋਰੀ। ਕਰੀ ਸ਼ੱਤ੍ਰ ਓਰੀ। ਪਲੀਤੇ ਮਿਲਾਏ। ਸੁ ਤੋੜੇ ਧੁਖਾਏ ॥੨੪॥ ਸਮੂਹੇ ਅਰਾਤੀ[11]। ਤਕੇਂ ਤਾਹਿ ਛਾਤੀ। ਛੁਟੀ ਛੂੰਕ ਜਾਤੀ। ਲਗੀ ਬੇਗ ਤਾਤੀ[12] ॥੨੫॥ ਬਡੇ ਸ਼ੱਤ੍ਰ ਘਾਤੀ। ਤੁਰੰਗੈਂ ਪਪਾਤੀ[13]। ਭਰੇ ਸ੍ਰੋਣ[14] ਝੂਲੇ। ਪਲਾਸੰ ਪ੍ਰਫੁਲੇ[15] ॥੨੬॥ ਅਲੀਬਖਸ਼ ਧਾਯੋ। ਤੁਰੰਗੈ ਨਚਾਯੋ। ਕਲਯਾਨੈ ਸੁ ਹੇਰਾ। ਕਹਯੋ ਤਾਹਿ ਬੇਰਾ ॥ ੨੭॥ 'ਹਤਯੋ

[1]ਬਲਵੰਡ ਖਾਂ ਬਲ ਵਾਲੀਆਂ ਭੁਜਾਂ ਨਾਲ। [2]ਫੋੜ ਫੋੜਕੇ ਸੁੱਟ ਦਿਤੇ। [3]ਬਾਹਾਂ ਦਾ ਬਲ ਕਰਕੇ (ਵੈਰੀ ਦੀ) ਸੇਨਾਂ ਹਿਲਾ ਦਿੱਤੀ (ਫਿਰ) ਘੋੜੇ ਪ੍ਰੇਰ ਕੇ (ਸ਼ਸਤ੍ਰ) ਵਾਹ ਕੇ ਬਹੁਤਿਆਂ ਨੂੰ ਜ਼ਖਮੀ (ਕਰ ਦਿੱਤਾ ਤੇ ਕਈ) ਮਾਰ ਹੀ ਦਿਤੇ। [4]ਬਲਵੰਡ ਖਾਨ ਨੇ। [5]ਘਮਸਾਨ, ਹੰਕਾਰ। [6]ਤਿੱਖੀ ਕ੍ਰਿਪਾਨ ਦੇ ਚਲਣ ਤੇ। [7]ਦਪਾਇਕੇ। [8]ਰੱਖਕੇ ਹੱਥ ਤੇ। [9]ਨਾਸ਼ ਹੋ ਗਿਆ। [10]ਅੜੋ। [11]ਵੈਰੀ। [12]ਤੱਤੀ। [13]ਡਿੱਗਦੇ ਹਨ। [14]ਲਹੂ ਨਾਲ ਭਿੱਜੇ। [15](ਮਾਨੋ) ਛਿੱਛਰੇ ਫੁੱਲੇ ਹਨ।

ਖ਼ਾਨ ਆਗੇ। ਅਬੈ ਜੋ ਨ ਭਾਗੇ। ਪਠੌਂ ਤਾਂਹਿ ਸਿਗਾ[1]। ਸੰਭਾਰੀ ਤੁਫੰਗਾ॥ ੨੮॥ ਕਬੈ ਬਾਮ ਪਾਸੇ। ਤੁਰੰਗੀ ਨਿਕਾਸੇ। ਕਬੈ ਹਾਥ ਦਾਂਏ। ਚਲਾਕੀ ਦਿਖਾਏ॥ ੨੯॥ ਚੁਕੈ ਨਾਂਹਿ ਗੋਰੀ।ਜਿਸੈ ਤਾਕਿ ਛੋਰੀ।ਹਤ੍ਯੋ ਸੋ ਨਿਸੰਸੇ। ਬਡੋ ਬੀਰ ਧ੍ਰੰਸੈ[2] ॥੩੦॥ ਕਲਜ਼ਾਨਾ ਜੁ ਧਾਯੋ। ਅਗਾਊ ਸੁ ਆਯੋ। ਅਲੀ ਬਖ਼ਸ਼ ਧਾਰੀ। ਤੁਫੰਗੈ ਤਯਾਰੀ॥ ੩੧॥ ਤਕ੍ਯੋ ਅੱਗ੍ਰ ਆਵਾ। ਸੁ ਤੋਰਾ ਛੁਹਾਵਾ। ਸ਼ਿਤਾਬੀ ਪਲੀਤਾ। ਉਠ੍ਯੋ ਨਾਦ ਕੀਤਾ॥ ੩੨॥ ਛੁਟੀ ਆਇ ਗੋਰੀ। ਰਿਦਾ ਦੀਨਿ ਫੋਰੀ। ਗਿਰ੍ਯੋ ਝੂਮ ਐਸੇ। ਕਟ੍ਯੋ ਰੁਖ[3] ਜੈਸੇ॥੩੩॥ ਮਰ੍ਯੋ ਜੋ ਕਲਜ਼ਾਨਾ। ਭਏ ਮੋਦ ਖਾਨਾ[4]। ਹਲਾਹਾਲ ਕੀਨੋ। ਚਢੀ ਚੌਂਪ ਚੀਨੋ[5]॥੩੪॥ ਅਗਾਊ ਪਧਾਨੇ। ਭਏ ਸਾਵਧਾਨੇ। ਰਣੰ ਰੰਗ ਰਾਚੇ। ਮਹਾਂ ਰੌਸ ਮਾਚੇ॥੩੫॥ ਕ੍ਰਿਪਾਨੈਂ ਨਿਕਾਰੀ। ਪਰੇ ਏਕ ਬਾਰੀ। ਤਛਾਮੁੱਛ ਕਾਟੇ। ਕਿਤੇ ਸਿੱਖ ਛਾਟੇ॥੩੬॥ ਕਿਤੇ ਮਾਰ ਨੇਜ਼ੇ। ਪਰੋਏ ਕਰੇਜੇ। ਕਿਤੇ ਮੁਸ਼ਟ ਜੁੱਧੇ। ਕਰੈਂ ਸੂਰ ਕ੍ਰੁੱਧੇ॥੩੭॥ ਕਰਾਚੋਲ ਭਾਰੇ। ਸੁ ਖੰਡੇ ਦੁਧਾਰੇ। ਤਜੀ ਢਾਲ ਆਗੇ[6]। ਭਿੜੇ ਸ਼ੰਕ[7] ਤ੍ਯਾਗੇ॥੩੮॥ ਇਤੇ ਸਿੱਖ ਕੂਕੈਂ।ਉਤੇ ਖਾਨ ਢੂਕੈਂ। ਸਿਪਾਹੀ ਕਰਾਰੇ। ਨਹੀਂ ਕੋਇ ਹਾਰੇ॥ ੩੯॥ ਕਟੇ ਅੱਗ੍ਰ ਹ੍ਵੈ ਕੇ। ਹਤੈਂ ਕੋਪ ਕੈ ਕੈ। ਬਡੋ ਸ਼੍ਰੋਣ ਚਾਲਾ। ਸੁ ਲੋਥੈਂ ਕਰਾਲਾ॥ ੪੦॥ ਪਰੀ ਖੇਤ ਮਾਂਹੀ। ਬਿਹੰਗੇ ਸੁ ਖਾਂਹੀ। ਫਿਰੈਂ ਸਜਾਲ ਮਾਤੇ[8]। ਭਟੰ ਮਾਸ ਖਾਤੇ॥ ੪੧॥ ਗਨੰ ਕੰਕ ਆਏ। ਥਿਰੇ ਜੰਗ ਥਾਏਂ। ਬਡੀ ਗ੍ਰਿੱਝ ਬੋਲੈਂ। ਭਈ ਬ੍ਰਿੰਦ ਡੋਲੈਂ॥ ੪੨॥ ਦੋਹਰਾ॥ ਫਿਰੈਂ ਜੋਗਨੀ ਭੀਖਨਾ ਕਰਤੀ ਸ਼੍ਰੋਣਤ ਪਾਨਿ। ਭੂਤ ਪ੍ਰੇਤ ਨਾਚਤਿ ਹਸਤਿ ਉਠਿ ਉਠਿ ਪਰਤਿ ਮਸਾਨ॥ ੪੩॥ ਕਤਲ ਭਏ ।ਸਿਖ ਗਨ ਜਬੈ ਓਰੜ ਪਰੇ[9] ਪਠਾਨ। ਲਸ਼ਕਰ ਦੀਰਘ ਜਿਨਹੁ ਕੋ ਕਰਹਿ ਕਹਾਂ ਤਕ ਹਾਨ॥ ੪੪॥ ਸਿੱਖਨਿ ਕੋ ਅਰੁ ਖਾਨ ਕੋ ਪਰ੍ਯੋ ਜੰਗ ਬਿਕਰਾਲ। ਦੋਨਹੁਂ ਮਰਿ ਕਰਿ ਗਿਰਤਿ ਹੈਂ ਲੋਥ ਲੋਥ ਪਰ ਜਾਲ॥ ੪੫॥ ਕੇਤਿਕ ਸਿਰ ਨਾਂਗੇ ਪਰੇ, ਜੰਬੁਕ ਖੈਂਚਤਿ ਮਾਸ। ਦ੍ਰਿਗ ਉਘਰੇ ਜਨੁ ਜਿਯਤਿ ਹੈਂ, ਨਿਕਸੇ ਪ੍ਰਾਨ ਤਹਾਂਸੁ[9] ॥੪੬॥ ਤੋਮਰ ਤਰਵਾਰਨਿ ਤਬਰ[10] ਤੇਗ਼ੋ ਤੀਰ ਤੁਫੰਗ। ਅੰਗ ਭੰਗ ਬਿਚ ਜੰਗ ਕੇ ਸ਼੍ਰੋਣ ਲਾਲ ਤਨ ਰੰਗ॥ ੪੭॥ ਮਰੇ ਹਜ਼ਾਰੋਂ ਹਯ ਬਲੀ ਛੂਛੇ ਕੋ ਬਿਚਰੰਤਿ।

---

[1] ਨਾਸ਼ ਕੀਤੇ। [2] ਢਿੱਠ। [3] ਪਠਾਣ ਖੁਸ਼ ਹੋਏ। [4] ਉਤਸਾਹ ਚੜ੍ਹਿਆ ਦਿੱਸਦਾ ਸੀ। [5] ਢਾਲ ਅਗੇ ਕਰਕੇ ਚਲਾਉਂਦੇ ਹਨ ਖੰਡੇ ਤੇ ਕਰਾਚੋਲ। [6] ਡਰ। [7] ਮੱਤੇ ਹੋਏ। [8] ਟੁੱਟਕੇ ਪਏ। [9] ਤਿੱਥੇ ਹੀ (ਤਿਨ੍ਹਾਂ ਵਿਚੋਂ)। [10] ਵਡੇ ਸਫਾਜੰਗ [ਅ:, ਤਬਰ]।

ਕੋ ਘਾਯਲ ਹ੍ਵੈ ਕਰਿ ਖਰੇ ਘੁਮਤਿ ਨਹੀਂ ਚਲੰਤਿ ॥੪੯॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥੇ ਖਸਟਮ ਰਾਸੇ 'ਕਲੰਦਰ ਖਾਨ ਕਲਗਾਨਾ ਸਿੱਖ ਬੱਧ' ਪ੍ਰਸੰਗ ਬਰਨਨੰ ਨਾਮ ਚ ਤ੍ਰਿਸਤੀ ਅੰਸੂ ॥ ੩੪ ॥

## ੩੫. [ਅਲੀ ਬਖਸ਼, ਨਾਨੋ ਤੇ ਇਮਾਮ ਬਖਸ਼ ਬੱਧ]।

ਦੋਹਰਾ ॥ ਅਲਪ ਸਿੱਖ ਆਗੈ ਰਹੇ ਘੇਰੇ ਆਨਿ ਪਠਾਨ। ਸ੍ਰੀ ਹਰਿਗੋਵਿੰਦ ਦੇਖਿ ਕੈ ਕੋਪੇ ਰਿਦੇ ਮਹਾਨ ॥ ੧ ॥ ਸੈਯਾ ਛੰਦ ॥ ਅਲੀ ਬਖਸ਼ ਸਭਿ ਲਸ਼ਕਰ ਆਗੇ ਹਤਹਿ ਤੁਰੰਗ ਭਯੋ ਹੰਕਾਰ। ਸੈਨ ਸਕਲ ਤੁਰਕਾਨੀ ਉਮਡੀ ਬਹੁ ਧੌਂਸਨਿ ਕੀ ਉਠਿ ਧੁੰਕਾਰ। ਹਾਥਨਿ ਗਹੇ ਪਤਾਕਾ[੧] ਆਵਤਿ ਫਰਰੇ ਛੋਰਿ ਦਿਏ ਤਿਸ ਬਾਰਿ।ਭਈ ਜੀਤਿ ਮਨਿ ਜਾਨਤਿ ਮੂਰਖ ਤੁਰੰਗ ਧਵਾਇ ਪਰੇ ਇਕਸਾਰ ॥ ੨ ॥ ਸ੍ਰੀਗੁਰ ਚਾਂਪ ਕਠੋਰ ਸੰਭਾਰਾ ਬਾਨ ਪਨਚ ਕੇ ਬਿਚ ਬਗਰਾਇ[੨]।ਐਂਚਿ ਕਾਨ ਲਗਿ ਖਪਰਾ ਛੋਰਯੋ ਗਯੋ ਬੀਰ ਬੇਧਤਿ ਅਗਵਾਇ। ਇਕ ਦੁਇ ਤੀਨ ਚਾਰ ਲਗਿ ਪੰਚਹੁੰ ਜੋ ਸਨਮੁਖ ਤਿਸ ਭੇਦਤਿ ਜਾਇ। ਅਬਦੁਲ ਖਾਨ ਖਰੋ ਜਹਿਂ ਪਾਛੇ ਤਹਿਂਲੌ ਪਹੁੰਚਯੋ ਬਿੰਦਨ ਘਾਇ ॥ ੩ ॥ ਇਮ ਕਰਿ ਕੋਪ ਪ੍ਰਹਾਰੇ ਸਰ ਖਰ, ਗਿਰੇ ਸੈਂਕਰੇ ਮੁਗ਼ਲ ਪਠਾਨ। 'ਕੋ ਮਾਰਤਿ ਇਹੁ ਦਿਖੀਯਤਿ ਨਾਹਿਨ ਹਮਰੇ ਬੀਰ ਕੀਨਿ ਗਨ ਹਾਨ'। ਠਠਕ ਗਏ ਭਟ[੩] ਅਟਕ ਰਹੇ ਤਹਿਂ, ਨਹਿਂ ਆਗੇ ਪੁਨ ਕੀਨਿ ਪਯਾਨ। ਤਬਿ ਨਾਨੋ ਕੀ ਦਿਸ਼ਾ ਦੇਖਿ ਕਰਿ ਦਯਾ ਦ੍ਰਿਸ਼ਟਿ ਤੇ ਹੁਕਮ ਬਖਾਨਿ ॥੪॥ 'ਅਲੀ ਬਖਸ਼ ! ਇਹ ਆਗੇ ਆਵਤਿ ਤੋਹਿ ਹਾਥ ਤੇ ਅਬਿ ਮ੍ਰਿਤੁ ਹੋਇ। ਤੁਪਕ ਅਚੂਕ ਚਲਾਵਤਿ, ਚੌਕਸ ਬਚਹੁ ਆਪ[੪], ਇਸ ਲੇਹੁ ਪਰੋਇ'।ਸੁਨਿ ਸਤਿਗੁਰੁ ਤੇ ਨਾਨੋ ਤਿਹ ਛਿਨ ਧਨੁਖ ਸੰਭਾਰਯੋ ਨਿਸ਼ਠੁਰ ਜੋਇ। ਘੋਰਾ ਪ੍ਰੇਰਤਿ ਹੇਰਤਿ ਰਿਪੁ ਕੋ ਆਗੇ ਗਯੋ ਬੀਰ ਬਡ ਸੋਇ ॥ ੫॥ ਬੀਰਨਿ ਪਰ ਤੀਰਨਿ ਕੀ ਬਰਖਾ ਘਨ ਸਮਸਰ ਕਰਤਾ ਇਕ ਬਾਰਿ। ਸੰਗ ਤੀਨ ਸੈ ਸਿੱਖ ਸਮੁਖ ਭੇ ਛੂਟੀ ਤੁਫੰਗਨਿ ਸ਼ਲਖ ਉਦਾਰਿ।ਕਰਿਹੱਲਾ ਬਡਿ ਮੇਲ ਕੁਲਾਹਲ ਸ਼ਬਦ ਤੜਾ ਭੜ ਉਠਿ ਕੜਕਾਰ। ਵਧੇ ਪਠਾਨ ਦੜਾਦੜ ਗੇਰੇ ਧਰ ਉਪਰ ਮਰਿ ਪਰੇ ਜੁਝਾਰ ॥ ੬॥ ਅਲੀ ਬਖਸ਼ ਕੋ ਤਕਿ ਕਰਿ ਨਾਨੋ ਤੀਖਨ ਭੀਖਨ ਬਾਨ ਨਿਕਾਰ।ਜਿਸਤੇ ਜੀਵਤਿ ਰਹਹਿ ਨ ਸ਼ੱਤ੍ਰੂ ਬਾਗ ਉਠਾਇ ਦੁਰਾਇ ਅਗਾਰ[੫]। ਸਨਮੁਖ ਹ੍ਵੈ ਕਰਿ ਐਂਚਿ

---

[੧] ਝੰਡੇ। [੨] ਚਿੱਲੇ ਦੇ ਵਿੱਚ ਵਗਾਕੇ ਭਾਵ ਜੋੜਕੇ। [੩] ਠਠੰਬਰ ਗਏ (ਵੈਰੀ ਦੇ) ਸੂਰਮੇ। [੪] ਬੰਦੂਕ ਅਚੂਕ (=ਨਿਸ਼ਾਨਾਂ ਨਾ ਚੁੱਕਨ ਵਾਲੀ ਇਹ ਅਲੀਬਖਸ਼) ਚਲਾਉਂਦਾ ਹੁੰਦਾ ਹੈ ਸੋ ਤੁਸੀਂ ਚੌਕਸ ਹੋਕੇ ਆਪ ਬਚਣਾ ਤੇ.....। [੫] ਘੋੜੇ ਦੀ ਵਾਗ ਚੁੱਕੀ ਤੇ ਦੁੜਾਕੇ ਅੱਗੇ ਕੀਤਾ।

ਕਾਨ ਲਗਿ ਅਲੀ ਬਖ਼ਸ਼ ਪਿਖਿ ਤੁਪਕ ਸੰਭਾਰ। ਤਯਾਰ ਕਰਨਿ ਲਾਗਯੋ ਤਬਿ ਤੂਰਨ ਤੋਰਾ ਜਰਯੋ ਪਲੀਤੇ ਧਾਰਿ ॥ ੭ ॥ ਤਯਾਰਿ ਕਰਤਿ ਹੀ ਰਹਯੋ ਮੰਦ ਮਤਿ ਇਤਨੇ ਮਹਿਂ ਨਾਨੋ ਬਲਵਾਨ। ਤਕਯੋ ਤੁੰਡ ਦਰ ਖਪਰਾ ਛੇਰਯੋ[1], ਗਯੋ ਸਰਪ ਕੇ ਹੋਹਿ ਸਮਾਨ। ਧਰੀ ਸ਼ਿਸਤ ਬੰਦੂਕ ਰਹੀ ਕਰ ਬਰਮੀ ਜਿਮ ਪ੍ਰਵਿਸ਼ਯੋ ਮੁਖ ਬਾਨ[2]। ਗਿਰਯੋ ਤੁਰੰਗ ਤੇ ਖਾਇ ਭਵਾਰੀਔਂਧੋ ਪਰਯੋ ਜੰਗ ਕੇ ਥਾਨ ॥ ੮ ॥ ਅਲੀ ਬਖ਼ਸ਼ ਕੋ ਮਾਰਿ ਲੀਨਿ ਜਬਿ ਸਭਿ ਅਵਿਲੋਕਤਿ ਜਿਯਤਿ[3] ਪਠਾਨ। ਧਰਯੋ ਤ੍ਰਾਸ, ਕੁਛ ਪਾਛੇ ਹਟਿਗੇ, ਸਿੱਖ ਉਰੜੇ ਬਡਿ ਬਲਵਾਨ। ਐਂਚਿ ਕ੍ਰਿਪਾਨੈਂ ਲਈ ਮਹਾਨੈਂ ਸ਼ੱਤ੍ਰਨਿ ਹਾਨੇ ਬਡ ਰਣ ਠਾਨਿ।ਹਲੀ ਸੈਨ ਕੋ[4] ਜਬਹਿ ਬਿਲੋਕਾ ਰਹਿ ਰੋਕਾ ਤੌਬਿ ਅਬਦੁਲ ਖਾਨ ॥ ੯ ॥ ਹੁਤੋ ਇਮਾਮ ਬਖਸ਼ ਤਬਿ ਨੇਰੇ ਕਹਯੋ ਕ੍ਰੋਧ ਤੇ 'ਕਹਾਂ ਪਿਖੰਤਿ ?। ਗੁਰ ਤੇ ਤੁਰਕ ਤ੍ਰਾਸ ਉਰ ਧਰਿ ਕਰਿ ਧਾਵਤਿ ਆਵਤਿ ਆਯੁਧਵੰਤਿ। ਲੇ ਨਿਜ ਲਸ਼ਕਰ ਸਨਮੁਖ ਹ੍ਵੈ ਕਰਿ ਮਾਰਹੁ ਸਿੱਖਨਿ ਕੋ ਬਲਵੰਤ।ਭਾਗੇ ਕਹਾਂ ਜਾਹੁਗੇ ਮੂਰਖ! ਮੋਰਹੁ ਸਕਲ ਧੀਰਧਰਿਯੰਤਿ[5]॥੧੦॥ ਸੁਨਤਿ ਇਮਾਮ ਬਖਸ਼ ਤਬਿ ਧਾਯਹੁ ਲੇ ਕਰਿ ਸੰਗਿ ਸਊਰ ਹਜ਼ਾਰ। ਜਹਾਂ ਲਰਤਿ ਨਾਨੋ ਭਟ ਮਾਰਤਿ ਤੀਰ ਤੁਫੰਗ ਚਲਤਿ ਹਥਿਆਰ।ਤਹਾਂ ਆਨਿ ਜੁਟਯੋ, ਬਹੁ ਛੁਟੈਂ ਗੋਰੀ,ਵੈਰਹਿ ਰਿਦੈ ਜੁਝਾਰ। ਗਿਰ ਗਿਰ ਪਰਹਿਂ ਪਵੰਗਮ ਤੇ[6] ਭਟ ਅੰਗ ਭੰਗ ਕੋ ਕਰਹਿਂ ਪੁਕਾਰਿ ॥ ੧੧ ॥ ਭਿਰੇ ਸਿੱਖ ਗੁਰੁ ਕੇ ਸੰਗ ਤੁਰਕਨਿ ਮੁਰੇ ਨ ਪੀਛੇ ਇਕ ਪਗ ਥਾਨ। ਚਮਕਹਿਂ ਖੜਗ ਸ਼੍ਰੋਣ ਸੋਂ ਲਿਪਟੇ, ਕਟਹਿਂ ਅੰਗ ਭਟ ਘਾਇ ਮਹਾਨ। ਹਤਹਿ ਸੀਸ ਪਰ ਮੁਖ ਲਗਿ ਚੀਰਹਿ ਕੇਤਿਕ ਕੇ ਮੁਖ ਬਜਹਿ ਕ੍ਰਿਪਾਨ। ਕਰਨ, ਨਾਸਿਕਾ ਛਿਦੇ ਕਿਤਿਕ ਕੇ ਕੇਚਿਤ ਕਰੇ ਬਿਲੋਚਨ ਹਾਨ॥੧੨॥ ਮੋਢੇ ਲਗਹਿ ਬੀਚ ਤੇ ਚੀਰਤਿ,ਸ਼ਸਤ੍ਰ ਗਹੇ ਹਾਥਨਿ ਕਟਿ ਜਾਤਿ। ਕੇਤਿਕ ਕੰਠ ਕਟਤਿ, ਸਿਰ ਉਤਰਤਿ,ਧਰ ਗਿਰਪਰਤਿ,ਕਿਤਿਕ ਤਰਫਾਤਿ। ਕਟ ਤੇ ਕਟਤਿ[7],

---

[1](ਨਾਨੋ ਨੇ ਵੈਰੀ ਦਾ) ਮੂੰਹ ਰੂਪੀ ਦਰਵਾਜ਼ਾ ਤੱਕ ਕੇ ਤੀਰ ਮਾਰਿਆ। [2](ਉਸ ਵਲੋਂ) ਬੰਦੂਕ ਦੀ ਧਰੀ ਸ਼ਿਸਤ ਹੱਥ ਵਿਚ ਹੀ ਰਹਿ ਗਈ, (ਤੇ ਉਸ ਦੇ) ਵਰਮੀ ਰੂਪੀ ਮੂੰਹ ਵਿਚ ਤੀਰ ਧਸ ਗਿਆ। [3](ਜੋ) ਜੀਂਵਦੇ ਸਨ। [4]ਸੈਨਾ ਨੂੰ ਹਿੱਲ ਗਿਆਂ। [5]ਧੀਰਜ ਧਾਰ ਕੇ ਸਭ ਨੂੰ ਮੋੜ ਦਿਓ। [6]ਘੋੜਿਆਂ ਤੋਂ। [7]ਕਮਰ ਤੋਂ ਕਟੇ ਜਾਂਦੇ ਹਨ।

ਨ ਮਿਟਤਿ ਅਟਕ ਭਟ[1],ਮਾਰਤਿਖਰੇ ਖੜਗ ਸਹਿਗਾਤ[2]*।ਸ਼੍ਰੋਣਤ ਬਹਤਿ ਅਨੇਕਨਿ ਕੇ ਤਨ ਘਾਉ[3] ਭਕਾ ਭਕ ਬੋਲਤਿ ਘਾਤਿ[4] ॥ ੧੩ ॥ ਸਮੁਖ ਇਮਾਮ ਬਖਸ਼ ਤਬਿ ਹੋਯਸਿ ਹਯ ਚਰਿਬੋ ਬਿੱਦਯਾ ਬਡ ਜਾਨਿ । ਅਧਿਕ ਫੰਦਾਵਤਿ ਇਤ ਉਤ ਫੇਰਤਿ ਕਬਹਿ ਤੁਰੰਗ ਹਤਹਿ ਢਿਗ ਆਨਿ ।ਕਬਿ ਨੇਜ਼ਾ ਗਹਿ ਮਾਰਤਿ ਧਾਵਤਿ ਕਬਹੁੰ ਸੁਭਟ ਕੇ ਘਾਇ[5] ਕ੍ਰਿਪਾਨ । ਨਾਨੋ ਸੰਗ ਅਰਯੋ ਤਬਿ ਹ੍ਵੈ ਢਿਗ ਦੋਨਹੁ ਗਹੇ ਖੜਗ ਖਰ ਪਾਨ[5] ॥ ੧੪ ॥ ਫੇਰਿ ਤੁਰੰਗਮ ਦਾਵ ਬਿਲੋਕਹਿਂ ਦੋਨਹੁਂ ਚਮਕਾਵਤਿ ਸ਼ਮਸ਼ੇਰ। ਘੇਰਨਿ ਫੇਰਨਿ ਕੀ ਬਹੁ ਬਿੱਦਯਾ ਕਰਤਿ ਆਪ ਮਹਿਂ ਢੁਕੇ ਨੇਰ । ਜਬਿ ਨਾਨੋ ਨੇ ਖੜਗ ਪ੍ਰਹਾਰਯੋ ਰੋਕਯੋ ਨਿਜ ਕਰਿ ਖੜਗ ਅਗੇਰ। ਦੁਤਿਯ ਵਾਰ ਪੁਨ ਕੀਨਸਿ ਤੂਰਨ ਬਾਮ ਹਾਥ ਕਾਟਯੋ ਬਿਨ ਦੇਰਿ ॥੧੫॥ ਕੁਪਯੋ ਇਮਾਮ ਬਖਸ਼ ਕਰ ਕਟਿ ਗਾ, ਬਲ ਤੇ ਮਾਰਯੋ ਖੜਗ ਉਠਾਇ। ਲਗਿ ਸਿਕੰਧ[6] ਛਾਤੀ ਲਗਿ ਚੀਰਯੋ ਗਿਰਯੋ ਤੁਰੰਗ ਪਰ ਤੇ ਉਥਲਾਇ । ਸਾਦਰ ਦੇਵਬਧੂਨਿ[7] ਉਠਾਯਹੁ ਨਾਨੋ ਲੀਨਿ ਬਿਮਾਨ ਚਢਾਇ।ਸਿੱਖ ਬਿਲੋਕਿ ਓਰੜੇ ਸਨਮੁਖ ਤੋਮਰ ਤੀਰ ਤੁਫੰਗ ਚਲਾਇ॥ ੧੬ ॥ ਇਕ ਕਰ ਕਟਯੋ ਏਕ ਕਰ ਮਾਂਹੀ ਖੜਗ ਗਹੇ ਮਾਰਤਿ ਬਿਚਲਾਇ[8]। ਤੁਰਕ ਹਜ਼ਾਰਹੁਂ 'ਮਾਰਿ ਮਾਰਿ' ਕਹਿ ਆਇ ਪਰੇ ਸਿੱਖਨਿ ਪਰ ਧਾਇ।ਪਰਯੋ ਰੌਰ ਤਬਿ, ਉਠਯੋ ਸ਼ੋਰ ਬਡ,ਦੁਹਰੀ ਚੋਬ ਦਮਾਮੇ ਵਾਇ[9]।ਤੁਪਕ,ਤਮਾਚੇ, ਤੋਮਰ,ਤੀਰਨਿ, ਤਰਵਾਰਨਿ, ਤਬ-ਰਨਿ ਤਰ ਘਾਇ[10]॥੧੭॥ਭਾਗੇ ਸਿੱਖ ਕਿਤਿਕ ਹਟਿ ਪਾਛੇ ਕੇਚਿਤ ਪਹੁੰਚੇ ਗੁਰੂ ਢਿਗ ਦੌਰਿ।'ਮਹਾਰਾਜ!ਨਾਨੋ ਰਣ ਮਾਰਯੋ ਤੁਮਰੋ ਸਰਦਾਰ ਨ ਤਿਸ ਠੌਰਿ। ਪਰਯੋ ਜੋਰ ਉਤ ਸਿੱਖਨਿ ਉਪਰਿ ਭੇਜਹੁ ਜਥੇਦਾਰ ਕੋ ਔਰਿ। ਦੇਖਹੁ ਕਰਹੁ ਬਿਲੋਚਨ ਉਤ ਕੋ ਵਧੇ ਤੁਰਕ ਮੇਲਯੋ ਬਡ ਰੌਰ'॥ ੧੮ ॥ ਸੁਨਿ ਸ਼੍ਰੀ ਹਰਿਗੋਵਿੰਦ ਨਿਹਾਰਯੋ ਕਰਯੋ ਪਿਰਾਗੇ ਸੰਗ ਬਖਾਨ। 'ਤੂਰਨ ਤੂੰ ਰਨ ਕੋ ਤਹਿਂ ਪਹੁਚਹੁ ਜਹਾਂ ਲਰਾਈ ਜ਼ੋਰ ਮਹਾਨ'। ਜਗ।ਨਾ ਕਿਸ਼ਨਾ ਸੁਭਟ ਅਮੋਲਕ ਪਿਖਿ ਠਾਂਢੇ ਇਨ ਪਠਯੋ ਸੁਜਾਨ। ਔਰ ਸੂਰ ਸਭਿ ਦੌਰ ਠੌਰ ਤਿਸ ਜਾਇ ਲਰੇ ਮੇਲਯੋ ਘਮਸਾਨ ॥ ੧੯ ॥ ਚਲੀ ਤੁਫੰਗ

[1]ਸੂਰਮੇ ਨਾਂ ਹਟਦੇ ਹਨ ਨਾਂ ਅਟਕਦੇ ਹਨ। [2]ਖੜੇ ਹੋਏ ਤਲਵਾਰ ਮਾਰਦੇ ਹਨ ( ਤੇ ਤਲਵਾਰ ) ਸਰੀਰ ਤੇ ਸਹਿੰਦੇ ਹਨ। [3]ਜ਼ਖਮੀਆਂ ਦੇ ਘਾਉ। ( ਅ ) ਕੱਟੇ ਹੋਏ ਜ਼ਖਮ! [4]ਮਾਰਦਾ ਹੈ। [5]ਤਿੱਖੀਆਂ ਖੜਗਾਂ ਹੱਥ ਵਿਚ। [6]ਮੋਂਢੇ ਤੋਂ। [7]ਅਪੱਸਰਾਂ ਨੇ। [8]ਖੰਡਾ ਰਿਹਾ ਹੈ। [9]ਵਜਾਈ। [10]ਕੁਹਾੜਿਆਂ ਨਾਲ ਬਹੁਤ ਮਾਰਦੇ ਹਨ। *ਪਾਠਾਂਤ੍ਰ-ਮਹਿ ਗਾਤ=ਸਰੀਰ ਵਿਚ।

ਤੁਮਾਚੇ ਤੂਰਨ, ਤੋਮਰ ਤੀਰਨਿ ਕੇਰ ਪ੍ਰਹਾਰ। ਹਟਤਿ ਨ ਪੀਛੇ, ਥਿਰੇ ਖਾਨ ਤਹਿਂ, ਪਰੇ ਸੁ ਜੋਧਾ ਕਟੇ ਸੁ ਮਾਰਿ[1]। ਪਰਜੋ ਸੰਗ੍ਰਾਮ ਘੋਰ ਤਿਸ ਛਿਨ ਮਹਿਂ ਚਹੁੰਦਿਸ਼ਿ ਚਮਕਤਿ ਗਨ ਤਲਵਾਰ। ਫਿਰਤਿ ਇਮਾਮ ਬਖ਼ਸ਼ ਇਕ ਕਰ ਕਟਿ, ਜਗਨੇ ਮਾਰਿ ਦੀਨਿ ਬਲ ਧਾਰਿ॥੨੦॥ ਜਿਸ ਥਲ ਮਹਿ ਗੁਰੂ ਭਟ ਦਿਢ ਹ੍ਵੈ ਕਰਿ ਲਰਤਿ ਰਹੇ ਸੋ ਲਿਯੋ ਛੁਟਾਇ। ਗਾਡ ਪਤਾਕਾ[2] ਤਹਿਂ ਭੇ ਗਾਢੇ ਨਹਿਂਪਾਛੇ ਪੁਨ ਪਾਂਇ ਹਟਾਇ।ਸੋ ਥਲ ਚਹਿਤਿ ਛੁਟਾਵਨਿ ਕੋ ਪੁਨ ਲੇ ਕਰਿ ਸੰਗ ਸੁਭਟ ਸਮੁਦਾਇ। ਪਰਜੋ ਪਿਰਾਗਾ ਊਪਰ ਤਿਨ ਕੇ ਕਰਵਾਰਨਿ ਕੀ ਮਾਰ ਮਚਾਇ॥ ੨੧ ॥ ਗਿਰੇ ਪਠਾਨ ਮੁਗਲ ਹ੍ਵੈ ਪੁਰਜ਼ੇ ਨਹਿਂ ਛੋਰਤਿ ਨਿਜ ਪਾਇ ਜਮਾਇ। ਗੁਰੂ ਭਟ ਭਨੈਂ 'ਸੁ ਥਾਨ ਛੁਰਾਵਹੁ ਪਰਜੋ ਜ਼ੋਰ ਰਣ ਕੋ ਤਿਸ ਥਾਇ'। ਬਿਧੀ ਚੰਦ ਗੁਰ ਸਾਥ ਬਖਾਨੀ 'ਮੋ [illegible] ਹੁਕਮ ਦੇਹੁ ਫੁਰਮਾਇ। ਤਹਿਂ ਸੰਗ੍ਰਾਮ ਭਯਾਨਕ ਮਾਚਜੋ ਪਹੁਚੌਂ ਛ[illegible] ਸੁ ਬਨੌਂ ਸਹਾਇ' ॥੨੨॥ ਸੁਨਿ ਸਤਿਗੁਰੁ ਨੇ ਆਇਸੁ ਭਾਖੀ ਤਿਹ ਸਥਾਨ ਪਰ ਜੁਟਿਗੇ ਬੀਰ। 'ਜਾਹੁ ਛੁਟਾਇ ਤਹਿ ਹਟਿ ਆਵਹੁ,ਠਹਿਰਹੁ ਨਹਿਂ ਚਿਰ ਕਾਲ,ਸਧੀਰ !'। ਸੁਨਤਿ ਤੁਰੰਗਮ ਗਯੋ ਧਵਾਵਤਿ ਸੰਗ ਲਿਏ ਜੋਧਾ [illegible] ਤੀਰ।ਮਾਰਿ ਮਾਰਿ ਕਰਿ ਜਾਇ ਪਰੇ ਤਬਿ ਹਤੇ ਹਜ਼ਾਰਹੁੰ ਗਿਰੇ ਸ[illegible] ॥੨੩॥ ਖੜਗ ਪ੍ਰਹਾਰਤਿ ਸੁਭਟ[3] ਬਡੇਰੇ ਦੁਹਿਂ ਦਿਸ਼ਿ ਤੇ ਮਾਚਜੋ ਘਮਸਾਨ। ਭਈ ਲੋਥ ਪੋਥਨਿ ਅਨਗਨ ਤਹਿਂ ਮਾਰਿ ਮਰੇ ਗਿਰਿ ਗੇ ਤਿਸ ਥਾਨ। ਬਿਧੀਚੰਦ ਪਹੁੰਚਜੋ ਤਿਸ ਥਲ ਥਿਰ ਛੀਨ ਪਤਾਕਾ ਲੀਨਿ ਸੁਜਾਨਿ। ਕਿਤਿਕ ਕਟੇ ਅਰ ਕਿਤਿਕ ਪਲਾਏ ਨਿਜ ਥਲ ਪਰ ਸਿਖ ਭੇ ਸਵਧਾਨ ॥ ੨੪ ॥ ਗਏ[4] ਦੌਰ ਕਰਿ, ਪਿਖਹਿਂ ਨ ਪਾਛੇ, ਜਹਾਂ ਬਿਲੋਕਤਿ ਅਬਦੁਲਖਾਨ।[5]"ਕਤਲ ਪਠਾਨ ਘਨੇ ਤਹਿਂ ਗਿਰਿ ਗੇ,ਭਾਗੀ ਚਮੂੰਤ੍ਰਾਸ ਕੋ ਠਾਨਿ। ਲੀਨੀ ਛੀਨਿ ਪਤਾਕਾ ਤੁਮਰੀ ਭਯੋ ਖਿਸਾਲ ਤਬਹਿ ਘਮਸਾਨ। ਅਰਜੋ ਨ ਕੋਈ, ਖਰਜੋ ਨ ਹੋਵਾ, ਪਰਜੋ ਮਹਾਂ ਰਣ, ਥਿਰਜੋ ਨ ਥਾਨ॥ ੨੫ ॥ ਕਟੇ ਤਹਾਂ ਹੀ ਹਟੇ ਨ ਥੋਰੇ, ਜਹਿਂ ਤੇ ਭਾਜੇ ਸਿਖ ਪੁਨ ਆਇ। ਜੋਰ ਪਾਇ ਕਰਿ ਛੀਨ ਲੀਨਿ ਸੋ, ਆਗੇ ਆਵਤਿ ਮਾਰਿ ਮਚਾਇ'। ਅਬਦੁਲਖਾਨ ਕਾਨ ਇਮ ਸੁਨਿਕਰਿ ਭਯੋ ਹਿਰਾਨ ਮਨਹਿ ਪਛੁਤਾਇ।

---

[1]ਜੋ ਜੋਧਾ (ਆ ਕੇ) ਪੈਂਦਾ ਹੈ ਉਸ ਨੂੰ ਕੱਟਕੇ ਮਾਰ ਦਿੰਦੇ ਹਨ। [2]ਝੰਡਾ ਗਡਕੇ। [3]ਸੂਰਮੇ। [4](ਪਠਾਣ) ਗਏ। [5]ਅਬਦੁਲ ਖਾਂ ਨੂੰ ਕਿਹੋ ਨੇ।

—ਔਚਕ ਜੰਗ ਪਾਇ ਗੁਰ ਆਪਨੇ ਸੁਭਟ ਸੰਗ ਕੇ ਸਭਿ ਮਰਿਵਾਇ—॥੨੬॥ ਕਰਮਚੰਦ ਅਰੁ ਰਤਨਚੰਦ ਜੁਗ ਦੋਨਹੁੰਕੋ ਰਿਸ ਕਹਿ ਬੁਲਿਵਾਇ। ਬੂਝਨਿ ਲਗੇ 'ਕਹਾਂ ਤੁਮ ਹੇਰਤਿ ? ਪ੍ਰੇਰਤਿ ਚਮੂੰ ਅਧਿਕ ਮਰਿਵਾਇ ?। ਕਹਤਿ ਹੁਤੇ ਤੁਮ, ਗੁਰੁ ਢਿਗ ਜੋਧਾ ਨਹਿਂ ਕੋ, ਰੰਕ ਸਿੱਖ ਸਮੁਦਾਇ। ਆਟੇ ਮਹਿਂ ਜਿਮ ਲਵਨ ਬਤਾਵਤਿ, ਅਬਿ ਕਹਾ ਭਯੋ ਦਿਏ ਸਭਿ ਘਾਇ ?॥ ੨੭ ॥ ਪੰਚ ਹਜ਼ਾਰ ਚਮੂੰ ਕੇ ਸੰਗੀ ਪੰਚ ਚਮੂੰਪਤਿ ਦਿਏ ਸੰਘਾਰ। ਬਚੇ ਸੁ ਭਾਜੇ ਆਵਤਿ ਇਤਿ ਕੋ ਆਗੇ ਭਈ ਗ਼ਜ਼ਬ ਕੀ ਮਾਰ। ਨਬੀਬਖਸ਼ ਨੰਦਨ ਬਡ ਮੇਰੋ ਤਿਸ ਕੇ ਸਾਥ ਸੁ ਦੋਇ ਹਜ਼ਾਰਿ। ਔਰ ਹਜ਼ਾਰ ਦੋਇ ਸੰਗ ਲੀਜਹਿ ਗਮਨਹੁ ਆਗੇ ਜਹਿਂ ਬਡ ਰਾਰ[1]॥੨੮॥ਮੈਂ ਆਯੋਂ[2], ਤੁਮ ਤੇ ਕੁਛ ਪਾਛੇ, ਜਹਿਂ ਲਗਿ ਗੁਰੂ ਤਹਾਂ ਲਗਿ ਜਾਇ। ਗਹਹੁ ਕਿ ਮਾਰਹੁ ਬੇਗ ਸਿਧਾਰਹੁ'; ਬੋਲਯੋ ਰਤਨ ਚੰਦ ਬਿਸਮਾਇ:—'ਨਹੀਂ ਸੈਨ ਕੁਛ, ਤੁਮ ਭੀ ਜਾਨਹੁ,ਕੌਨ ਲਰਯੋ ਏਤੋ ਅਗੁਵਾਇ?।ਅਬਿ ਹਮ ਜੇ ਹੈਂ,ਪਿਖਹੁ,ਲਰੇ ਹੈਂ, ਕਿਮ ਅਟਕਹਿ ? ਸਭਿ ਜਾਹਿਂ ਪਲਾਇ' ॥ ੨੯ ॥ ਦੋਹਰਾ ॥ ਨਬੀਬਖਸ਼ ਪਿਤ ਸੋਂ ਕਹਯੋ 'ਕਯੋਂ ਚਿੰਤਾ ਚਿਤ ਦੀਨਿ ?। ਜਬਿ ਲੌ ਮੈਂ ਪਹੁੰਚਯੋ ਨਹੀਂ ਤਬਿ ਲੌ ਸੰਘਰ ਕੀਨਿ[3]॥੩੦॥ਦੇਖਹੁ ਕੈਸੇ ਮੈਂ ਹਤੌਂ, ਕੌਨ ਲਰੈਗੋ ਆਨਿ। ਅਨਿਕ ਜਾਤਿ ਕੇ ਰੰਕ ਨਰ ਇਕਠੇ ਕਰਿ ਦਲ ਠਾਨਿ[4] ॥ ੩੧ ॥
ਚੰਸਕ ਛੰਦ॥ ਮੈਂ ਗਾਹ ਲੇ ਹੌਂ। ਨਾ ਅਟਕੈ ਹੌਂ। ਕੌਨ ਅਰੈ ਗੋ। ਜੰਗ ਪਰੈ ਗੋ ॥੩੨॥ ਆਵਹੁ ਪਾਛੇ। ਆਯੁਧ ਕਾਛੈ[5]। ਕੋਇ ਨ ਝਾਲੇ। ਜੋ ਭਜਿ ਚਾਲੈਂ ॥੩੩॥ ਤੌ ਤੁਮ ਰੋਕੋ। ਠਾਢਿ ਬਿਲੋਕੋ। ਫੇਰਿ ਤੁਰੰਗੈਂ। ਘੇਰਿ ਨਿਸੰਗੈਂ॥੩੪॥ ਕਾਜ ਸੁਧਾਰੋ। ਧਾਮ ਪਧਾਰੋ[6]। ਲਾਜ ਰਖੀਜੈ। ਕੀਰਤਿ ਲੀਜੈ' ॥ ੩੫ ॥ ਯੌਂ ਕਹਿ ਚਾਲਾ। ਕੋਪ ਬਿਸਾਲਾ। ਲੈ ਕਰਵਾਲਾ। ਸੁੰਦਰ ਢਾਲਾ ॥ ੩੬ ॥ ਬੰਬਲਿਆਲਾ। ਤੋਮਰ ਭਾਲਾ[7]। ਰੂਪ ਕਰਾਲਾ। ਲੋਚਨ ਲਾਲਾ ॥ ੩੭ ॥ ਪ੍ਰੇਰਿ ਤੁਰੰਗਾ। ਚਚਲ ਅੰਗਾ। ਅਗ੍ਰ ਕੁਦਾਵਾ। ਜਯੋਂ ਨਟ ਜਾਵਾ ॥ ੩੮ ॥
ਦੋਹਰਾ ॥ ਅਪਰ ਚਮੂੰ ਚਾਲੀ ਤਬਹਿ ਜਿਮ ਜਲ ਕੇਰ ਪ੍ਰਵਾਹ। ਰਤਨਚੰਦ ਤਾ ਏਕ ਦਿਸ਼ਿ ਧਾਏ ਕਰਤਿ ਉਮਾਹ ॥ ੩੯ ॥ ਕਰਮਚੰਦ ਦੂਸਰ ਦਿਸ਼ਾ

---

[1]ਜੰਗ। [2]ਮੈਨੂੰ ਆਯਾ (ਜਾਣੋ)। [3]ਤਦੋਂ ਤੱਕ ਹੀ (ਗੁਰੂ) ਜੁੱਧ ਕਰਦਾ ਰਿਹਾ ਹੈ। [4]ਬਣਾਇਆ ਹੈ (ਗੁਰੂ ਜੀ ਨੇ)। [5]ਫਬਾਇਕੇ। [6]ਇਹ ਕਾਜ ਸੁਧਾਰ ਲਓ (ਤੇ ਫੇਰ) ਘਰ ਨੂੰ ਟੁਰ ਚਲ। [7]ਬੰਬਲਾਂ (ਛੁੰਮਣਾਂ) ਵਾਲਾ ਤੋਮਰ ਤੇ ਭਾਲਾ। (ਦੇਖੋ ਪ੍ਰਯਾਇ ਦਸਮ ਗ੍ਰੰਥ ਪੰਨਾ ੧੧੩)

ਧੀਰ ਦੇਤਿ ਬਢਿ ਬੀਰ। ਗਹਿ ਲੇਹੋਂ ਅਬਿ ਸ਼ਤ੍ਰੁ ਕੋ ਪਹਿਲੇ ਹੱਲੇ ਕੀਜਿ ॥੪੦॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਬਿਮਾਨਸਿੰਘ ਅਭਿਸ਼ੇਕ' ਨਾਮ ਅਸ਼ਟ ਤ੍ਰਿੰਸਤੀ ਅੰਸੂ ॥੩੮॥

### ੩੯. [ਕਰਮ ਚੰਦ ਫੜਕੇ ਛੱਡਿਆ]।

ਦੋਹਰਾ ॥ ਦੁੰਦਭਿ ਬਜੇ ਅਨੇਕ ਹੀ ਦਸ ਸਹੰਸ੍ਰ ਬਡ ਸੈਨ। ਉਮਡੀ ਆਵਤਿ ਜੰਗ ਕੋ ਬਿਧੀਚੰਦ ਪਿਖਿ ਨੈਨ ॥੧॥ ਨਿਸ਼ਾਨੀ ਛੰਦ ॥ ਪਿਖਨਿ ਪਿਰਾਗਾ ਨਿਕਟ ਨਿਜ ਤਿਸ ਕੋ ਸਮੁਝਾਯੋ। 'ਕਰਹੁ ਸ਼ੀਘ੍ਰਤਾ ਜਾਹੁ ਅਬਿ ਗੁਰ ਕੇ ਢਿਗ ਧਾਯੋ:-[2]'ਆਗੈ ਆਵਤਿ ਬਾਹਨੀ ਸਭਿ ਜੋਰ ਲਗਾਏ। ਪਾਛੈ ਅਬਦੁਲ ਖਾਨ ਹੈ ਫਰਰੇ ਛੁਟਵਾਇ ॥੨॥ ਜੰਗ ਅੰਤ ਕੋ ਚਹੌਤ ਹੈ ਪੂਰ ਸੁ ਕਾਲਾ[3]। ਧੂਰ ਉਡਨੋ ਪੂਰਯੋ ਗਗਨ, ਜਨੁ ਘਟਾ ਬਿਸਾਲਾ- ਸੁਧਿ ਦੀਜਹਿ ਸਤਿਗੁਰੂ ਕੋ-ਮਾਚਹਿ ਘਮਸਾਨਾ। ਜਨੈ ਰਜਾਇ ਹੁਇ ਰਾਵਰੀ ਸੋ ਗਹਿ ਤੁਰਕਾਨਾ-'॥੩॥ ਸੁਨਤਿ ਪਿਰਾਗਾ ਤਬਿ ਗਯੋ ਲੈ ਦਸਕ ਸਊਰਾ। ਜਿਸ ਥਲ ਮਹਿ ਸ੍ਰੀ ਸਤਿਗੁਰੂ ਹਰਿਗੋਬਿੰਦ ਸੂਰਾ। ਹਾਥ ਬੰਦਿ ਬੰਦਨ ਕਰੀ ਸਭਿ ਦਸ਼ਾ ਸੁਨਾਈ। 'ਅਬਦੁਲਖਾਂ ਅਬਿ ਆਪ ਹੀ ਆਵਹੁ ਅਗੁਵਾਈ ॥੪॥ ਚਢੀ ਫੌਜ ਸਮ ਘਟਾ ਕੇ ਆਵਤਿ ਉਮਡਾਈ। ਤਨਾਗਹੁ ਤੀਰ ਸਮੀਰ ਸਮ ਜਿਸ ਤੇ ਮਿਟਿ ਜਾਈ'। ਸੁਨਿ ਕਰਿ ਸ੍ਰੀ ਗੁਰ ਨੀਰ ਸੋਂ ਕਰ ਚਰਨ ਪਖਾਰੇ। ਕਰਨੈ ਸੁਚੇਤਾ ਸਕਲ ਬਿਧਿ ਮੁਖ ਸ਼ਮਸ਼[4] ਸੁਧਾਰੇ ॥੫॥ ਪਹਿਰ ਬਸਤ੍ਰ ਨਵੀਨ ਸਭਿ ਕਲਗੀ ਬਡ ਸੋਭੇ। ਜਿਗਾ ਬਧੀ ਹੀਰੇ ਜੜੇ ਜਿਹ ਪਿਖਿ ਮਨ ਲੋਭੇ। ਚੰਦ੍ਰਹਾਸ[5] ਚੌਰਾ ਰੁਚਿਰ ਲੈ ਕਰਿ ਗਰ ਪਾਯੋ। ਤਰਕਸ਼ ਜਰਨੋ ਜਵਾਹਰਨਿ ਜ਼ਾਹਰ ਦਮਕਾਯੋ ॥੬॥ ਤੀਛਨ ਭੀਛਨ ਤੀਰ ਗਨ ਚੀਛਨ[6] ਤੇ ਪੇਰੇ। ਖਪਰੇ ਸਰਪ ਸਮਾਨ ਜੇ ਭਰਿ ਲੀਨ ਘਨੇਰੇ। ਗਰ ਮੈਂ ਪਾਇ ਨਿਖੰਗ ਅਸ[7] ਪੁਨ ਸਿਪਰ ਸੰਭਾਰੀ। ਸੋਭਤਿ ਪਾਂਇ ਸਿਕੰਧ ਧਾਰਿ ਬਧਿ ਲੀਨ ਪਿਛਾਰੀ[8] ॥੭॥ ਫੱਟੀ ਦ੍ਵੈ ਚੌਰੀ ਅਧਿਕ ਦਿਢ ਮੁਸ਼ਟ ਬਿਸਾਲਾ[9]। ਚਾਮੀਕਰ ਤੇ ਲਿਪਤਿ ਸਭਿ, ਦੀਪਤਿ ਦੁਤਿ ਜਾਲਾ। ਗਾਢੇ ਚੂਰੀ ਗੋਸ਼ੇ[10] ਬਡੇ ਪੈ ਬਹੁ ਲਪਟਾਏ[11]। ਕਾਰੀਗਰ ਰਾਖੇ ਨਿਕਟਿ ਕਹਿ ਕਰਿ ਕਰਿਵਾਏ ॥੮॥ ਦੀਰਘ ਘੋਰ ਕਠੋਰ ਬਡ ਜਿਸ ਖਿਚੈ ਨ ਕੋਈ।

[1](ਸਿਖਾਂ ਦੀ ਸੈਨਾ) ਚੀਰ ਕੇ। [2]ਤੇ ਆਖੋ ਕਿ...। [3]ਮੋੜ ਨੇ। [4]ਦਾੜ੍ਹਾ। [5]ਤੁਲਵਾਰ। [6]ਨੋਕਾਂ ਨਾਲ। [7]ਐਸਾ ਭੱਥਾ। [8]ਮੋਢੇ ਤੇ ਟੇਕਕੇ ਪਿੱਛੇ ਬੰਨ ਲੀਤੀ (ਢਾਲ)। [9](ਧਨੁਖ ਦੀਆਂ) ਦੋ ਫੱਟੀਆਂ ਬਹੁਤ ਚੌੜੀਆਂ ਤੇ ਮੁੱਠ ਜਿਸ ਦੀ ਬਹੁਤ ਪੱਕੀ ਹੈ। [10]ਧਨੁਖ ਦੇ ਸਿਰੇ। [11](ਚਿਲਾ) ਬਹੁਤ ਤੰਦੀ ਲਪੇਟੀ ਹੋਈ ਹੈ।

ਗਿਨਤੀ ਟੰਕਨਿ ਕੀ ਨ ਕੁਛ, ਦਿਢ ਜੇਹ ਸੰਜੋਈ[1]। ਜਗਤ ਬਿਖੈ ਦੂਜਾ
ਨ ਕੋ ਐਂਚਹਿ ਬਲ ਲਾਏ। ਲਿਯੋ ਸਰਾਸਨ ਹਾਥ ਅਸ ਗੁਨ ਜਾਂਹਿ
ਸੁਨਾਏ ॥ ੯ ॥ ਸਰ ਮੋਟੇ, ਪਰ ਕੰਕ ਕੇ ਖਪਰੇ ਬਹੁ ਤੀਖੇ। ਜਿਸ ਤੇ ਛੁਟਿ
ਕਰਿ ਬੇਗ ਤੇ ਬਡ ਸਰਪ ਸਰੀਖੇ। ਬੇਧਤਿ ਹੈਂ ਗਨ ਅਰਿਨਿ ਕੋ ਪ੍ਰਾਨਨਿ
ਕਰਿ ਹਾਨਾ।ਗਹਿ ਕਰਿ ਸ੍ਰੀ ਸਤਿਗੁਰੂ ਬਲੀ ਹੋਏ ਸਵਧਾਨ॥੧੦॥ ਖੰਜਰ
ਜਮਧਰ[2], ਕਮਰ ਸੋਂ ਪੁਨ ਧਰਯੋ ਤਮਾਚਾ। 'ਆਨਹੁ ਬਲੀ ਤੁਰੰਗ ਮਮ'
ਬੋਲਯੋ ਗੁਰੁ ਸਾਚਾ। ਸੁਨਤਿ ਹੁਕਮ ਕਰਿ ਸ਼ੀਘ੍ਰਤਾ ਆਨਯੋ ਸ਼ਿੰਗਾਰਾ[3]।
ਜਾਹਰ ਜਰਤਿ ਜਵਾਹਰਨਿ ਜਿਹ ਜ਼ੀਨ[4] ਸੁਧਾਰਾ ॥ ੧੧ ॥ ਲਾਂਗੁਲ[5]
ਫੇਰਤਿ ਆਵਤੋ ਊਚੋ ਕਰਿ ਗਾਟਾ[6]। ਫੁਰਕਤਿ,ਪਗ ਕੋ ਧਰਤਿ ਹੈ ਧਰਨੀ
ਕਹੁ ਕਾਟਾ।ਬਰਨ ਕੁਮੈਤ[7], ਸੁਵਰਨ ਕੇ ਭੂਖਨ ਚਮਕੰਤੋ। ਗਜ ਗਾਹਨਿ[8]
ਜੁਤਿ ਸ਼ੋਭਤੋ ਕਵਿਕਾ ਚਰਬੰਤੋ[9] ॥ ੧੨ ॥ ਮਨਹੁਂ ਕਰਭ[10] ਬਲਿ ਪ੍ਰਬਟ
ਹੈ ਦੁਸ਼ਟਨਿ ਦਰਰੰਤਾ। ਛਾਤੀ ਆਯੁਤ ਚਪਲ ਬਹੁ ਮਨ ਕਹਯੋ ਕਰੰਤਾ।
ਪੂਰਬ ਕੇ ਬਡ ਭਾਗ ਤੇ ਸਤਿਗੁਰੁ ਤਰ ਆਯੋ। ਵਾਹਿਗੁਰੂ ਕਹਿ ਕਰਿ
ਊਠੇ ਘੋਰਾ ਦਰਸਾਯੋ ॥ ੧੩ ॥ ਪਗ ਰਕਾਬ ਦੇ ਕਰਿ ਤਬੈ ਗਹਿ ਗ੍ਰੀਵ ਸੁ
ਕੇਸਾ[11]। ਆਸਨ ਆਏ[12] ਵਾਗ ਗਹਿ ਬਲਿਵੰਡ ਬਿਸ਼ੇਸ਼ਾ।ਦੀਹ ਦਮਾਮਨਿ
ਰੋਬ ਲਗਿ ਉਠਿ ਨਾਦ ਬਿਸਾਲੇ। ਸੱਜੀ[13] ਸਭਿ ਜੋਧਾ ਚਢੇ ਗਨ ਸ਼ਸਤ੍ਰ
ਸੰਭਾਲੇ ॥੧੪ ॥ ਸਮੁਖ ਭਏ ਸ਼ੱਤ੍ਰੁਨਿ ਕੋ ਕਰਿ ਚਹਿਸਿ ਬਿਨਾਸਾ। ਕੁਛਕ
ਚਲੇ ਦੇਖਤਿ ਭਏ ਬਡ ਜੰਗ ਤਮਾਸ਼ਾ। ਨਮਸਕਾਰਨੀ[14] ਗਨ ਚਲੈਂ,ਬਹੁ
ਸ਼ਬਦ ਉਠੰਤੇ। ਮਨਹੁਂ ਮ੍ਰਿਦੰਗਨਿ[15] ਬਜਤਿ ਬਹੁ ਉਤਸਾਹ ਕਰੰਤੇ॥੧੫॥
ਮਾਰਿ ਮਾਰਿ ਮੁਖ ਕਰਤਿ ਹੈਂ ਜਨੁ ਗਾਵਤਿ ਗੀਤਾ। ਗੁਲਕਾਂ ਬ੍ਰਿੰਦ
ਸੜਾਕ ਲਗਿ ਇਹ ਤਾਲ ਪੁਰੀਤਾ[16]। ਰੰਗ ਅਖਾਰਾ ਜੰਗ ਕੋ ਗੁਰੁ ਮਹਿਦ
ਨਿਹਾਰਾ[17]।ਬੀਰ ਪ੍ਰਵੇਸ਼ਨਿ ਹੋਨਿ ਕੋ ਤਤਕਾਲ ਬਿਚਾਰਾ॥੧੬॥ਪਰਸਰਾਮ
ਸ਼ਕਤ੍ਰੂ* ਸੁਭਟ ਦੋਨਹੁਂ ਤਬਿ ਆਏ। ਹਾਥ ਜੋਰਿ ਆਗੇ ਖਰੇ ਇਮ ਬਾਕ
ਸੁਨਾਏ। 'ਮਹਾਰਾਜ ! ਅਵਿਲੋਕੀਏ ਸੰਗ੍ਰਾਮ ਤਮਾਸ਼ਾ। ਆਪ ਰਹਹੁ ਠਾਂਢੇ

[1]ਚਿੱਲਾ ਬਹੁਤ ਪੱਕਾ ਜੋੜਿਆ ਹੈ। [ਵਾ:, ਜਿਹ=ਚਿੱਲਾ]। [2]ਕਟਾਰ। [3]ਸ਼ਿੰਗਾਰ ਕੇ। [4]ਕਾਠੀ। [5]ਪੂਛ। [6]ਗਰਦਨ। [7]ਲਾਖਾ ਰੰਗ ਹੈ। [8]ਗਜਗਾਹਾਂ ਨਾਲ। [9]ਲਗਾਮ ਚੱਬਦਾ ਹੈ। [10]ਹਾਥੀ ਦਾ ਬੱਚਾ। [11]ਗਰਦਨ ਦੇ ਵਾਲ ਪਕੜ ਕੇ। [12]ਘੋੜੇ ਦੀ ਕਾਠੀ ਤੇ ਆਏ। [13]ਸੱਜ ਕੇ। [14]ਬੰਦੂਕਾਂ [15]ਢੋਲ। [16]ਤਾਲ ਪਰਿਆ ਜਾ ਰਿਹਾ ਹੈ। [17]ਭਾਵ ਜੰਗ ਭੂਮੀ ਵਿਚ ਜੰਗ ਦਾ ਜ਼ੋਰ ਗੁਰੂ ਜੀ ਨੇ ਤਕ ਡਿੱਠਾ।

*ਪਾ:-ਸ਼ੱਤ੍ਰੂ।

ਪ੍ਰਭੁ ਨਿਜ ਦਲ ਕੇ ਪਾਸਾ॥੧੭॥ ਦਾਸਨ ਪ੍ਰਤਿ ਆਇਸੁ ਕਰਹੁ ਤੁਰਕਨਿ ਕੋ ਮਾਰੈਂ। ਹਾਵਰਿ ਬਾਕ ਪ੍ਰਤਾਪ ਤੇ ਬਲ ਧਰਿ ਸੰਘਾਰੈਂ। ਅਰਹਿਂ ਅਗਾਰੀ ਅਰਿ ਕਹਾਂ ਏ ਅਲਪ ਬਿਚਾਰੇ। ਲਵਪੁਰਿ ਦਿੱਲੀ ਆਗਰੇ ਲੁਟਿ ਕਰਹਿ ਉਜਾਰੇ' ॥ ੧੮ ॥ ਪਿਖਿ ਦੁਨਹਨਿ ਉਤਸਾਹ ਕੋ ਗੁਰ ਹੁਕਮ ਬਖਾਨਾ। 'ਪਿਖਹੁ ਜ਼ੋਰ ਜਹਿ ਜੰਗ ਕੋ, ਪਾਵਹੁ ਘਮਸਾਨਾ। ਸਨੈਂ ਸਨੈਂ ਹਮ ਆਇ ਹੈਂ ਜਹਿ ਅਬਦੁਲਖਾਨਾ। ਆਜ ਨਿਦਾਨ[1] ਸੁ ਕਰਹਿੰਗੇ ਗਨ ਤੁਰਕਨਿ ਹਾਨਾ' ॥੧੯॥ ਸੁਨਿ ਹਰਖੇ ਗੁਰ ਹੁਕਮ ਕੋ ਤਾਜ਼ੀ ਤਿਰਪਾਏ[2]। ਸ਼ਸਤ੍ਰ ਉਘਾਰੇ ਹਾਥ ਮੈਂ ਧੌਂਸੇ ਬਜਿਵਾਏ। ਲੇ ਕਰਿ ਕਿਤਿਕ ਅਨੀਕਨੀ[3] ਤੁਰਕਨਿ ਪਰ ਧਾਏ।ਜਥਾ ਮ੍ਰਿਗਨਿ ਗਨ ਹੇਰਿ ਕਰਿ ਕੇਹਰਿ ਇਹ ਧਾਏ* ॥੨੦॥ਪਰੇ ਜਾਇ ਤੁਪਕਨਿ ਚਲੀ ਐਸੀ ਇਕ ਬਾਰੇ। ਨਥੀ ਬਖਸ਼ ਕੇ ਸਹਿਤ ਹੀ ਆਏ ਕੁੜਿਆਰੇ। ਹੇਲਾ ਘਾਲਿ ਬਿਸਾਲ ਕੋ ਦੋਨਹੁੰ ਦਲ ਜੂਟੇ। ਬਾਜ਼, ਕੁਹੀ, ਜੁਰਰੇ ਮਨੋ ਪਿਖਿ ਆਮਿਖ ਟੂਟੇ ॥ ੨੧ ॥ ਪ੍ਰਥਮ ਤੁਫੰਗੈਂ ਮਾਰਿ ਕਰਿ ਗਨ ਤੀਰ ਪ੍ਰਹਾਰੇ। ਪੁਨ ਤੋਮਰ ਤਰਵਾਰ ਪਰ ਸ਼ਸ਼ਤ੍ਰਨ ਕਰ ਛਾਰੇ[4]। ਜਮਧਰ[5] ਲੈ ਪਹੁੰਚੇ ਸੁਭਟ ਮਾਰਤਿ ਅਰੁ ਖਾਤੇ। ਮੁਸ਼ਟ ਜੁੱਧ ਕੋ ਭਿਰਿ ਪਰੇ ਸੰਘਰ ਰਸ ਰਾਤੇ ॥ ੨੨ ॥ ਨਹਿ ਪੀਛੇ ਕੋ ਪਗ ਧਰਤਿ ਨਿਜ ਲਾਜ ਨਿਬਾਹੀ। ਮਾਰਿ ਮਾਰਿ ਮਰਿ ਮਰਿ ਗਿਰੇ ਕਟਿ ਆਪਸ ਮਾਂਹੀ। ਤੁਰਕਨਿ ਪਰ ਲੋਹਾ ਉਲਟ ਇਮ ਪਰਯੋ ਬਡੇਰਾ। ਜਿਧਤਿ ਦਿਖਤਿ ਕੈ ਮਰਿ ਗਏ ਗਨ ਦਲ ਇਕ ਥੇਰਾ ॥੨੩॥ ਹੋਤਿ ਬੁਦਬੁਦੇ[6] ਬ੍ਰਿੰਦ ਜਿਮ ਬਹੁ ਬਾਧੁ ਬਿਨਾਸੈ। ਤਿਮ ਮਰਿਗੇ ਰਿਪੁ ਸ਼ੀਘ੍ਰ ਹੀ ਕੋ ਭਾਗਤਿ ਤ੍ਰਾਸੈ[7]। ਕੋਪਯੋ ਬਿਧੀਆ ਤਬਿ ਵਿਰਯੋ ਬਿਚ ਜੰਗ ਨਿਸੰਗੈ। ਤਾਨਤਾਨ ਕਰਿ ਕਾਨ ਲਗਿ ਗਨ ਹਤਹਿ ਖਤੰਗੈਂ ॥੨੪॥ ਦ੍ਵੈ ਦ੍ਵੈ ਬਾਨ ਸੰਚਾਰਿਕੈ ਦ੍ਵੈ ਦ੍ਵੈ ਤਨੁ ਪਾਰੇ[8]। ਅਨਗਨ ਤੁਰਕਨਿ ਕੋ ਹਨੇ ਨਹਿਂ ਹੋਤਿ ਸੰਭਾਰੇ। ਚੰਚਲ ਬਲੀ ਤੁਰੰਗ ਕੋ ਨਹਿਂ ਕਹੂੰ ਟਿਕਾਏ। ਜਹਿਂ ਦੇਖੈ ਰਿਪੁ ਵਧਤਿ ਹੈਂ, ਤਹਿਂ ਦੇ ਉਥਲਾਏ ॥ ੨੫ ॥ ਤੁਰਕ ਬ੍ਰਿੰਦ ਮੈਂ ਬਰਿ ਗਯੋ ਹਨਿ ਮੁਗ਼ਲ ਪਠਾਨਾ। ਮਾਰਿ ਮਾਰਿ ਘਮਸਾਨ ਕਰਿ ਬਲਿਵਾਨ ਮਹਾਨਾ।ਜਿਤ ਦਿਸ਼ਿ ਕੋ ਬਿਚਰਤਿ ਬਲੀ ਹੁਇ

---

[1]ਅੰਤ। [2]ਘੋੜੇ ਟਪਾਏ। [3]ਸੈਨਾ। [4]ਸ਼ਸਤਰਾਂ ਪੁਰ ਹੱਥ ਪਾਏ। [5]ਬਰਛੀ। [6]ਬੁਲਬੁਲੇ। [7]ਕਈ ਡਰ ਕੇ ਭੱਜ ਚੱਲੇ। [8]ਦੋ ਦੋ ਤੀਰ ( ਚਿੱਲੇ ਵਿਚ ) ਸੰਨ੍ਹ ਕੇ ਦੋ ਦੋ ਤਨ ਪਾੜ ਸਿੱਟੇ ( ਅ ) ਪਾਰ ਕੀਤੇ।　*ਪਾ:—ਥਾਏ।

ਅਟਕਾਯੋ॥੩੪॥ ਕਰੋ ਸ਼ੀਘ੍ਰਤਾ ਬਲ ਸਹਤ ਗਹਿ ਆਨਹੁ ਬੈਰੀ । ਸ੍ਰੀ ਗੁਰੂ ਹਰਿਗੋਵਿੰਦ ਜਹਿ ਪਾਯਹੁ ਤਿਨ ਪੈਰੀ । ਨੀਰ ਗੀਵ ਕੋ ਕਰਿ ਰਹ੍ਯੋ ਨਹਿ ਸਨਮੁਖ ਜੋਵਾ । ਬਿਧੀਆ ਬੋਲ੍ਯੋ 'ਪ੍ਰਭੁ ਜੀ ! ਰਿਣ ਬਡ ਸਿਰ ਹੋਵਾ ॥ ੩੫ ॥ ਪਲਟਾ ਪਿਤ ਲੈਬੇ ਅਯੋ ਰਿਣ ਉਤਰ੍ਯੋ ਨਾਹੀ । ਬੰਧਹੁ ਮਸ਼ਕੈਂ ਪਾਗ ਸੋਂ ਪਗ ਸਿੰਖਲ ਪਾਹੀ[1]' । ਗੁਰੂ ਕ੍ਰਿਪਾਲ ਹਸਿ ਕਰਿ ਕਹ੍ਯੋ 'ਕਹਾ ਇਸ ਤੇ ਲੇਬੋ ?। ਛੋਰਿ ਦੇਹੁ ਕੁਰਿਆਰ ਕੋ ਪੁਨ ਕਰਹਿ ਨ ਮੋਬੋ ॥ ੩੬॥ਜਥਾ ਦੁਸ਼ਟ ਪਿਤ,ਸੁਤ ਤਥਾ,ਤੁਰਕਨਿ ਕੋ ਚੇਰੋ। ਕੁਛਕ ਸੂਲ ਸਿਰ ਮੈਂ ਹਤਹੁ ਸਿਮਰਹਿ ਗੁਨ ਤੇਰੇ' । ਹੁਕਮ ਮਾਨਿ ਤਜ਼ਾਬਾਜ਼ੋ ਤਬੈ ਪਨਹੀ ਕਛ ਮਾਰੇ । ਨਹੀਂ ਬੋਲ ਮੁਖ ਆਵਤੋ ਭਾਗ੍ਯੋ ਛੁਟਿਹਾਰੋ[2] ॥ ੩੭ ॥ ਜਾਇ ਮਿਲ੍ਯੋ ਤੁਰਕਨਿ ਬਿਖੇ ਜਹਿਂ ਅਬਦੁਲ ਖਾਨਾ । ਧਰਕਤਿ ਉਰ ਬਡ ਸ੍ਵਾਸ ਲੇ ਅਸ ਬਾਕ ਬਖਾਨਾ । 'ਗਹ੍ਯੋ ਮੋਹਿ ਲੇ ਕਰਿ ਗਏ ਗੁਰੁ ਜਹਾਂ ਖਰੋ ਹੈ। ਛਲ ਬਲ ਕੋ ਧਰਿ ਸ਼ੀਘ੍ਰਤਾ ਮੈਂ ਛੁਟਨਿ ਕਰੋ ਹੈ ॥ ੩੮ ॥ ਸਿੰਘਨ ਕੋ ਮਾਰਤਿ ਅਯੋ,ਸਭਿ ਭੇਦ ਨਿਹਾਰਾ॥ਰਹ੍ਯੋ ਅਲਪ ਦਲ ਗੁਰੂ ਕੋ ਸਮੁਦਾਇ ਸਿਧਾਰਾ[3] । ਆਪ ਅਗਾਰੀ ਹੋਇ ਕੈ ਹੇਲਾ ਅਬਿ ਘਾਲੋ । ਹਰਿਗੁਵਿੰਦ ਕੋ ਲੈਹਿ ਗਹਿ, ਨਿਜ ਓਜ ਸੰਭਾਲੋ' ॥ ੩੯ ॥ ਇਮ ਕਹਿ ਅਬਦੁਲਖਾਨ ਕੋ ਕੁਛ ਅੱਗ੍ਰ ਚਲਾਯੋ । ਅਪਰ ਤੁਰੰਗ ਜੁ ਸੰਗ ਥੋ ਤਿਸ ਪਰ ਚਢਿ ਧਾਯੋ । ਇਮ ਬਿਧੀਏ ਕੀ ਗਾਥ ਇਤਿ ਘਾਲ੍ਯੋ ਘਮਸਾਨਾ । ਪਰਸਰਾਮ ਸ਼ਕਤੂ ਉਤੈ ਦੋਨਹੁ ਰਣ ਥਾਨਾ ॥ ੪੦ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ ਬਿਧੂ ਸੁਤ ਗਹਿ ਕੈ ਛੋਰਨਿ ਪ੍ਰਸੰਗ ਬਰਨਨੰ ਨਾਮ ਖਸ਼ਟ ਤ੍ਰਿੰਸਤੀ ਅੰਸੂ ॥ ੩੬ ॥

### ੩੭. [ਨਬੀਬਖਸ਼, ਪਰਸਰਾਮ ਤੇ ਸ਼ਕਤੂ ਬੱਧ]।

ਦੋਹਰਾ ॥ ਨਬੀਬਖਸ਼ ਲਸ਼ਕਰ ਮਹਾਂ ਲੇਕਰਿ ਆਯੋ ਸੰਗ । ਤੋਮਰ ਤਰ-ਵਾਰਨਿ ਤਬਰ ਗਹੇ ਤੁਰੰਗ ਖਤੰਗ ॥ ੧ ॥ ਪਾਧੜੀ ਛੰਦ ॥ ਭੁਰਿਭੰਤਿ ਤੁਪਕ ਬਾਰੂਦ ਸੰਗ। ਛਨਕੰਤਿ ਗਜਨਿ[4] ਧਾਏ ਤੁਰੰਗ। ਠੁਕਿਠੰਤਿ ਗੁਲਕ ਤੋੜਾ ਸੰਭਾਰਿ । ਧੁਖਿਧੰਤਿ ਪਲੀਤਾ ਬਾਰਿ ਬਾਰਿ ॥ ੨॥ ਕੜਕੰਤਿ ਨਾਦ ਜ੍ਵਾਲਾ ਉਗਾਲ[5] । ਛੁਟਕੰਤਿ ਬ੍ਰਿੰਦ ਘਾਇਲ ਉਤਾਲ । ਇਤ ਉਤ ਤੁਰੰਗ ਸੂਰੇ ਧਵਾਇ । ਜੋ ਵਧਤਿ ਅੱਗ੍ਰ ਤਿਸ ਦੇਂ ਗਿਰਾਇ॥੩॥ ਗਿਰਧੰਤਿ

---

[1]ਪੈਰਾਂ ਵਿਚ ਸੰਗਲ ਪਾ ਕੇ । [2]ਛੁਟ ਕਰਕੇ । [3]ਬਹੁਤਾ ਮਾਰਿਆ ਗਿਆ ਹੈ । [4]ਛਣਕਾਉਂਦੇ ਹਨ ਗਜਾਂ ਨੂੰ । [5]ਬੰਦੂਕਾਂ ਦਾ ।

ਸ_ਭਟ ਹਯ, ਆਇ ਧਾਇ । ਮਿਲਿ ਗਏ ਆਪ ਮਹਿ ਕਰਤਿ ਘਾਇ । ਮੁਖ ਮਾਰਿ ਮਾਰਿ ਜੋਧਾ ਰਟੰਤਿ । ਬਾਹੈਂ[1] ਕ੍ਰਿਪਾਨ ਅੰਗਨਿ ਕਟੰਤਿ ॥ ੪ ॥ ਤਬਿ ਪਰਸਰਾਮ ਸ਼ਕਤ੍ਰ ਬਿਸਾਲ । ਗਹਿ ਦੁਹਨਿ ਚਾਂਪ ਸਰ ਕੋ ਨਿਕਾਲਿ। ਪ੍ਰੇਰੋ ਤੁਰੰਗ ਬਡ ਬੇਗ ਸੰਗ । ਗਨ ਸੁਰ ਸਹਤ ਪਕਰੇ ਤੁਰੰਗ ॥੫। ਜਹਿ ਨਬੀ ਬਖ਼ਸ਼ ਬਡ ਬੰਧਿ ਟੋਲਿ । ਤਿਤ ਕੋ ਪਹੂੰਚਿ ਕਰਿ ਸਾਥਿ ਗੋਲ[2] । ਨਿਕਸੰਤਿ ਬੀਰ ਘੋਰਾ ਧਵਾਇ। ਛੁਟਕੰਤਿ ਤੁਪਕ ਰਿਪੁ ਨੇਰ ਜਾਇ ॥੬॥ ਬਜਿਯੰਤਿ ਪਟਹ ਭੇਰੀ ਬਿਲੰਦ। ਢਮਕੰਤਿ ਢੋਲ ਨਾਦਤਿ ਅਮੰਦ[3] । ਫਰਰੇ ਖੁਲਾਇ ਚਮਕੇ ਨਿਸ਼ਾਨ । ਕਰਿ ਅੱਗ੍ਰ ਰੋਪ[4] ਗਾਫੇ ਸਥਾਨ ॥ ੭ ॥ ਸ਼ਲਖੈਂ ਤੁਫੰਗ ਛੁਟੀ ਬਿਸਾਲ। ਮੁਖ ਸੀਸ ਫੋਰਿ ਗੇਰਤਿ ਉਤਾਲ। ਨਿਕਸੰਤਿ ਮੀਝ ਬਿਥਰੰਤਿ ਪਾਸ। ਕਰਿ ਸੇਤ ਜੁ ਮੇਚਕ ਕੇਸ ਪਾਸ[5] ॥੮॥ ਮੁਖ ਲਗਹਿ ਦੰਤ ਕੋ ਤੋਰਿ ਦੇਤਿ। ਕਿਹ ਆਂਖ ਫੂਟਿ ਥਿਰ ਜੰਗ ਖੇਤਿ । ਮਿਲਿ ਗਏ ਸੂਰ ਪਰ ਘੋਰ ਸ਼ੋਰਿ[6] । ਕਰਤੇ ਪੁਕਾਰ ਰਿਪੁ ਤੋਰਿ ਫੋਰਿ ॥੯॥ ਕੋ ਸ਼੍ਰਮਤਿ ਭਏ ਖੜਗਨਿ ਪ੍ਰਹਾਰਿ । ਕੋ ਕਰਤਿ ਤ੍ਰਾਸ ਕੋ ਹੈ ਸੁਮਾਰਿ[7] । ਕਿਤਿ ਗਿਰੇ ਮ੍ਰਿਤਕ ਹ੍ਵੈ ਕੈ ਕਿਕਾਣ[8] । ਤਰਫੰਤਿ ਕਿਤੇ ਨਹਿੰ ਨਿਕਸਿ ਪ੍ਰਾਣ ॥੧੦॥ ਬਲਵੰਤ ਬੀਰ ਕਰਿ ਰੁੰਡ ਮੁੰਡ । ਪਰਚੰਡ ਜੁੱਧ ਗਿਰਿ ਖੰਡ ਖੰਡ । ਖਿਚਿਯੰਤਿ ਪਕਰਿ ਆਂਤ੍ਰੈਂ[9] ਗੁਮਾਧ[10] । ਬਡ ਆਇ ਜੋਗਣੀ ਧਾਧ ਧਾਧ ॥੧੧॥ ਭਰਿਯੰਤਿ ਖਪਰ ਸ਼੍ਰੋਣੰਤਿ ਪਾਨ[11]। ਸਿਰ ਖਿੰਡੇ ਬਾਰ[12] ਕਰਿ ਨਾਚ ਗਾਨ । ਬਹੁ ਭੂਤ ਪ੍ਰੇਤਿ ਬੋਲੈਂ ਬਕਾਰ।ਕਰਿ ਲਹੂ ਪਾਨ ਲੇਤੇ ਡਕਾਰ ॥੧੨॥ ਗਨ ਕੰਕ[13] ਨਾਦ ਚਾਵੜਿ[14] ਚਿੰਕਾਰ । ਬਡ ਭੀਮ ਕਾਕ ਕਾਂ ਕਾਂ ਪੁਕਾਰ । ਹਯ ਤਰੈ ਗਏ ਦਬਿ ਸੂਰ, ਸੋਇ । ਹਾਂਕਰਤਿ ਅਪਰ 'ਕਰਿ ਰੱਛ ਜੋਇ[15] ॥੧੩॥ ਮੁਰ ਆਪ ਮੋਰਤੇ ਮਰਤਿ ਘੋਰ[16]। ਭਾ ਤੁਮਲ ਜੁੱਧ[17] ਬਡ

[1]ਵਾਹੁੰਦੇ ਹਨ । [2]ਨਾਲ ਟੋਲਾ ਬਣਾਇਕੇ । [3]ਭਾਰੀ, ਉੱਚੀ । [4]ਰੋਕਕੇ । [5]ਸਿਰ ਦੀ ਮਿੱਝ ਨਿਕਲ ਕੇ ਪਾਸ ਖਿਲਰੀ ਹੈ, ਜੋ ਕਾਲੇ ਕੇਸਾਂ ਦੀ ਗੁੱਤ ਨੂੰ ਚਿੱਟਿਆਂ ਕਰ ਰਹੀ ਹੈ । [ਪਾਸਿ=ਕੋਲ । ਪਾਸੁ=ਗੁੱਤ, ਜੂੜੀ]। [6]ਅਚਾਨਕ ਰੌਲਾ ਪੈ ਗਿਆ । [7]ਕਈ ਮਾਰ ਪੈਂਦੀ (ਵੇਖਕੇ) ਡਰ ਰਹੇ ਹਨ । (ਅ) ਕਈ ਡਰਦੇ ਤੇ ਕਈ ਜ਼ਖਮੀ ਹੋ ਰਹੇ ਹਨ। [8]ਘੋੜਿਆਂ ਤੋਂ। [9]ਆਂਦਰਾਂ। [10]ਮਿਦੜ । [11]ਲਹੂ ਪੀਂਦੀਆਂ ਹਨ । [12]ਵਾਲ । [13]ਚਿੱਟੀ ਚੀਲ । [14]ਇੱਲਾਂ । [15]ਓਹ ਦੂਸਰਿਆਂ ਨੂੰ ਹਾਕਰਾਂ ਮਾਰਦੇ ਹਨ 'ਜੋ (ਸਾਡਾ) ਬਚਾ ਕਰਨਾ'। [16]ਅਨ੍ਵਯ:-ਮੁਰ ਮੋਰਤੇ ਘੋਰ ਮਰਤ ਆਪ । ( ਓਹ ) ਪਰਤ ਕੇ (ਮਰੇ) ਘੋੜਿਆਂ ਨੂੰ ਪਰੇ ਕਰਦੇ ਹੋਏ ਆਪ ਮਾਰੇ ਜਾਂਦੇ ਹਨ । [17]ਘੋਰ ਲੜਾਈ। (ਅ) ਹੱਥੋ ਹੱਥੀ ਦਾ ਜੁੱਧ। [ਸਿਸ:, ਤੁਮੁਲ। ਪੰ:, ਤੁਮਲ]।

ਮਚਿ ਸ਼ੋਰ । ਜਹਿਂ ਨਬੀਬਖ਼ਸ਼ ਤਹਿਂ ਅੱਗੂ ਸੂਰ । ਬਹੁ ਲਰੇ ਮਰੇ ਗਿਰਿ ਪਰਤਿ ਧੂਰ ॥ ੧੪ ॥ ਤਬਿ ਪਰਸਰਾਮ ਸ਼ਕਤੂ ਮਹਾਂਨ । ਭਟ ਦੂਊ ਚਾਂਪ ਕੋ ਤਾਨਿ ਤਾਨਿ । ਸਰ ਸਰਪ ਸੁ ਸਮਸਰ ਮਾਰਿ ਮਾਰਿ।ਚਲਿ ਜਾਤਿ ਸਮੁਖ ਤਾਂਕੇ ਜੁਝਾਰ[1] ॥੧੫॥ ਇਮ ਮਚੀ ਲੋਹ ਕੀ ਮਾਰਿ ਭੂਰ । ਬਹਿ ਚਲਯੋ ਸ਼੍ਰੋਣ ਗਈ ਲੋਥ ਪੂਰ । ਤਬਿ ਤੁਰਕ ਤ੍ਰਾਸ ਕੋ ਧਾਰਿ ਭਾਗਿ । ਨਹਿਂ ਜਮੇ ਪਾਂਇ, ਬਡ ਸ਼ਸਤ੍ਰ ਲਾਗਿ ॥ ੧੬ ॥ ਗੁਰ ਬੀਰ ਏਕ, ਦਸ ਤੁਰਕ ਸੰਗ । ਕਰਿ ਕਰਿ ਪ੍ਰਹਾਰ ਮਰਿ ਮਾਰਿ ਜੰਗ । ਤਬਿ ਨਬੀਬਖਸ਼ ਪਿਖਿ ਭਾ ਹਿਰਾਨ।–ਇਹ ਭਯੋ ਕਹਾਂ ਨਹਿਂ ਜਾਇ ਜਾਨ ॥ ੧੭ ॥ ਮਰਿ ਗਈ ਸੈਨ, ਸਿਖ ਅਲਪ ਪਾਸ[2] । ਠਹਿਰੈਂ ਨ ਅੱਗੂ ਬਡ ਪਾਇ ਤ੍ਰਾਸ । ਪਰਿ ਗਯੋ ਲੋਹੁ ਪੂਠੋ ਕਰਾਲ । ਜਹਿਂ ਕਹਾਂ ਸੂਰ ਮਰਿ ਤੁਰੰਗ ਜਾਲ–॥ ੧੮ ॥ ਨਿਜ ਹਯ ਧਵਾਇ ਰੋਕੰਤਿ ਬੀਰ। 'ਸਭਿ ਹਟੋ,ਥਿਰੋ, ਕਿਮ ਤਜਤਿ ਧੀਰ?।ਤੁਮ ਬਡ ਗ਼ਰੂਰ ਸੋਂ ਕਹਤਿ ਨੀਤਿ ।–ਰਣ ਬਿਖੈ ਸਦਾ ਹਮ ਲੇਤਿ ਜੀਤਿ–॥ ੧੯ ॥ ਅਬਿ ਅਲਪ ਸਿੱਖ ਨਹਿਂ ਇਲਮ ਜਾਨਿ[3] । ਨਹਿਂ ਸ਼ਸਤ੍ਰ ਬੰਧਨੇ ਮਹਿਂ ਸੁਜਾਨਿ । ਤਿਨ ਪਾਸ ਤੇ ਸੁ ਤੁਮ ਤ੍ਰਾਸ ਧਾਰਿ। ਕਿਨ ਤੇ ਭਜੇ?ਜਿਨ ਕਹਿਂ ਗਵਾਰ[4]? ॥੨੦ ॥ ਪੁਨ ਜਿਯਤਿ ਸਭਾ ਮਹਿਂ ਕਹਹੁ ਕਾਹਿ[5]?।–ਹਮ ਥਰੇ ਭਾਜਿ ਤਹਿਂ ਲਰਿਯ ਨਾਂਹਿ–' । ਇਮ ਕਹਿ ਰਿਸਾਇ ਨਿਜ ਸੈਨ ਮੋਰਿ। ਬਿਚ ਬਿਰਯੋ ਆਪ ਕਰਿ ਜ਼ੋਰ ਸ਼ੋਰ ॥ ੨੧ ॥ ਪਿਖਿ ਨਬੀਬਖਸ਼ ਕੌ ਪਰਸ ਰਾਮ । ਬਡ ਤੁਰੰਗ ਧਵਾਇ ਐਂਚਤਿ ਲਗਾਮ । ਤਨ ਬਿਖੈ ਬਿਭੂਖਨ ਜਟਤਿ ਹੀਰ । ਬਹੁ ਚਮਕਤਿ ਚਾਮੀਕਰ[6] ਸਰੀਰ ॥ ੨੨॥ ਸਿਰ ਬਧਯੋ ਸੁ ਚੀਰਾ ਛੋਰਦਾਰ[7] । ਬਡ ਮੋਲ ਕੇ ਸੁ ਪਟ ਸ਼ੁਭਤਿ ਚਾਰੁ। ਕਟਿ ਸੰਗ ਬੰਧਿ ਖੜਗੈਂ ਨਿਖੰਗ । ਕਰ ਮੈਂ ਕਮਾਨ ਬਿਰਰਤਿ ਨਿਸੰਗ॥੨੩॥ ਬਹੁ ਚਪਲ ਚਲਾਕੀ ਚਾਰੁ ਅੰਗ। ਬਡ ਮੋਲਿ ਬਲੀ ਸੁੰਦਰ ਤੁਰੰਗ। ਜਿਹ ਜ਼ੀਨ ਜਰਾਊ ਬਹੁ ਸੁਹਾਇ। ਰਣ ਬਿਖੈ ਚੌਂਪ ਸੋਂ ਸਮੁਖ ਆਇ ॥ ੨੪ ॥ ਪਿਖਿ ਪਰਸਰਾਮ ਚਾਹਤਿ ਪ੍ਰਹਾਰ।ਤਬਿ ਤਜੇ ਤੀਰ ਤੀਖੇਅਗਾਰ।ਸ਼ਕਤੂ ਬੁਲਾਇ ਅਪਨੈ ਸਮੀਪ। ਕਹਿ 'ਇਸਹਿ ਹਤਹੁ,ਹੈ ਬਡ ਮਹੀਪ[8]' ॥ ੨੫ ॥ ਪਿਖਿ ਅਨੰਦ ਪਾਇ ਦੋਨਹੁ ਸੁ ਬੀਰ। ਇਤ ਉਤ ਧਵਾਇ ਹਯ ਤਜਿਤ ਤੀਰ।

[1]ਤਿਨ੍ਹਾਂ ਸੂਰਮਿਆਂ ਦੇ ਸਾਮ੍ਹਣੇ। [2]ਪਾਸੋਂ। [3](ਜੁੱਧ ਦੀ) ਵਿਦਿਆ ਨਹੀਂ ਜਾਣਦੇ। [4]ਕਿਨ੍ਹਾਂ ਤੋਂ ਭਜਦੇ ਹੋ? ਜਿਨ੍ਹਾਂ ਨੂੰ ਗੰਵਾਰ ਕਹਿੰਦੇ ਹਨ? [5]ਕੀ ਕਹੋਗੇ? [6]ਸੋਨੇ ਨਾਲ। [7]ਪੱਲਿਆਂ ਵਾਲਾ। [8](ਇਹੋ ਹੀ) ਵਡਾ ਰਾਜਾ ਹੈ।

ਬਾਢ। ਘਟਿਕਾ ਮਝਾਰ ਕਰਿ ਮਾਰਿ ਮਾਰਿ। ਗਿਰ ਪਰੇ ਸੁਰ ਸੈਂਕਰ ਹਜ਼ਾਰ ॥੩੭॥ ਗਨ ਤੁਰਕ ਓਰੜੇ ਨੇਰ ਪਾਇ। ਕਰਿ ਸ਼ੋਰ ਘੋਰ ਚਾਹਸਿ ਭਜਾਇ। ਤਬਿ ਖੜਗ ਹਤਹਿ ਸ਼ਕਤੂ ਕਰਾਲ। ਰਿਪੁ ਕੋ ਪ੍ਰਹਾਰ ਕਰਿ ਓਟ ਢਾਲ ॥ ੩੮ ॥ ਰਨ ਖੇਤ ਮਨਹੁ ਗਾਢੇ ਖਰੋਇ। ਬਹੁ ਸਿੱਖ ਸਹਾਇਕ ਸੰਗ ਜੋਇ। ਗਨ ਤੁਰਕ ਮਾਰਿ ਅੰਬਾਰ ਲਾਇ। ਜਿਮ ਦੀਪ ਪਤੰਗਨਿ ਪਰਤਿ ਆਇ ॥ ੩੯ ॥ ਤਬਿ ਪਰਸਰਾਮ ਸੁਧਿ ਪਾਇ ਅੰਗ। ਹੁਇ ਸਾਵਧਾਨ ਅਵਿਲੋਕ ਜੰਗ। ਉਠਿ ਠਾਂਢਿ ਹੋਇ ਸ਼ਸਤ੍ਰਨਿ ਸੰਭਾਲਿ। ਪਿਖਿ ਨਬੀ ਬਖਸ਼ ਕੋ ਰਿਸਿ ਬਿਸਾਲ ॥ ੪੦ ॥ ਜਹਿਂ ਖਰੋ ਜਾਇ ਭਟ ਭੀਰ ਕੀਨ। ਖੜਗਨਿ ਪ੍ਰਹਾਰਿ ਬਹੁ ਦਾਵ ਲੀਨਿ। ਸੁਰੇ ਸਮੂਹ ਚਮਕੀ ਕ੍ਰਿਪਾਨ। ਸ਼ਕਤ ਸਮੇਤਿ ਗਨ ਸਿੱਖ ਆਨਿ[1] ॥੪੧॥ ਬਹੁ ਚਲੇ ਖੜਗ ਕਰਿ ਕਰਿ ਪ੍ਰਹਾਰ। ਸਿਰ ਨਬੀਬਖਸ਼ ਕੋ ਕਾਟਿ ਡਾਰਿ। ਬਿਚ ਜੁੱਧ ਗਿਰੇ ਕਟਿ ਕਟਿ ਮਹਾਨ। ਤਨ ਛੁਟੇ ਪ੍ਰਾਨ ਨਹਿਂ ਛੁਟਿ ਕ੍ਰਿਪਾਨ ॥ ੪੨ ॥ ਰਨ ਪਰੀ ਲੋਥ ਆਖਨ ਉਘਾਰ*। ਬਹੁ ਪਰੇ ਆਗਿਨ ਸੋਂ ਅਰਿ ਜੁਝਾਰ[2]। ਗਨ ਤੁਰਕ ਬਿਲੋਕਨੋ ਭਾ ਨਿਕੰਦ। ਰਨ ਅਬਦੁਲ ਖਾਂ ਨੰਦਨ[3] ਬਿਲੰਦ ॥ ੪੩ ॥ ਜਹਿਂ ਪਰਸ਼-ਰਾਮ ਸ਼ਕਤੂ ਜੁਝਾਰ। ਕਟਿ ਗਏ ਦੋਨ ਬਹੁ ਰਿਪੁਨਿ ਮਾਰਿ। ਲਰਿ ਤ੍ਰਿਪਤਿ ਹੋਇ ਦੀਨੇ ਸੁ ਪ੍ਰਾਨ। ਜੋ ਜਿਯਤਿ ਹਟੇ ਬਹੁ ਸ਼ੁਮਾਨ ਮਾਨਿ[4] ॥੪੪॥ ਦੋਹਰਾ॥ ਦੂਹੂੰ ਦਿਸ਼ਨਿ ਤੇ ਥਕਿ ਗਏ ਮਿਟੇ[5] ਜੰਗ ਤੇ ਸੂਰਿ। ਲੋਥਨਿ ਪਰਿ ਲੋਥੇਂ ਪਰੀ ਕਰਦਮ ਸ਼ੋਣਿਤ ਧੂਰਿ[6] ॥ ੪੫ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸਟਮ ਰਾਸੇ 'ਨਬੀਬਖਸ਼ ਅਰ ਪਰਸਰਾਮ ਸ਼ਕਤੂ ਜੰਗ' ਪ੍ਰਸੰਗ ਬਰਨਨੋ ਨਾਮ ਸਪਤ ਤ੍ਰਿੰਸਤੀ ਅੰਸੂ ॥ ੩੭ ॥

੩੮. [ਕਰੀਮ ਬਖਸ਼ ਹੱਲੇ ਲਈ ਤਿਆਰ ਹੋਯਾ]।

ਦੋਹਰਾ॥ ਦੌਰਿ ਗਏ ਦ੍ਵੈ ਦਾਸ ਤਬਿ ਜਹਿਂ ਥਿਰ ਅਬਦੁਲਖਾਨ। ਦੇਖਹੁ ਕਹਾਂ ਨਬਾਬ ਜੀ! ਬਿਗਰਨੋ ਕਾਜ ਮਹਾਨ ॥ ੧ ॥ ਤੋਟਕ ਛੰਦ॥ ਤੁਵ ਨੰਦਨ ਚੰਦ ਮਨਿੰਦ ਹੁਤੋ। ਰਿਪੁ ਬ੍ਰਿੰਦਨਿ ਕੰਦਤਿ ਸੋ ਪਿ ਹਤੋ[7]। ਘਮਸਾਨ ਘਨੋ ਕਰਿ ਜੰਗ ਮਹੀ। ਪਿਛਵਾਇ ਹਟਨੋ ਇਕ ਪੈਰ ਨਹੀਂ॥੨॥ ਅਰਜੋ ਸਰ ਤੇ[8]

---

[1]ਆਏ। [2]ਸੂਰਮੇ ਅੜ ਪਏ। [3](ਦਾ) ਪੁੱਤ੍ਰ। [4]ਜੇਹੜੇ ਜੀਉਂਦੇ ਸਨ ਓਹ ਬਹੁਤੀ ਥਕਾਨ ਮੰਨਕੇ ਹਟ ਗਏ। [5]ਹਟ ਗਏ। [6]ਧੂੜ ਤੇ ਲਹੂ (ਮਿਲਕੇ) ਚਿੱਕੜ ਹੋ ਗਿਆ। [7]ਮਾਰਦਾ ਹੋਇਆ ਸੋ ਬੀ ਮਾਰਿਆ ਗਿਆ। [8]ਤੀਰਾਂ ਨਾਲ ਵਿੰਨ੍ਹੇ। [ਹਿੰਦੀ, ਅਰਜਨਾ, ਅਰਥਕਾ=ਵਸਾ ਲੈਣਾ। ਸੰਸ:, ਅਰ੍ਜ=ਪ੍ਰਾਪਤਕ:]। (ਅ) ਅਰਿ ਜੋ=ਜੋ ਵੈਰੀ ਸਨ ਤੀਰਾਂ ਨਾਲ।

*ਪਾ:-ਤ੍ਰੈਸ਼ਹਿ ਉਘਾਰ।

ਬਰਜੇ ਤਰਜੇ[1] । ਕਟਿ ਆਪਿ ਗਿਰਯੋ ਪੁਰਜੇ ਪੁਰਜੇ । ਬਹੁ [illegible] ਤਹ ਸੰਗ ਤਹਾਂ । ਗਨ ਲੋਥ ਪਰੀ ਬਹਿ ਸ਼੍ਰੋਣ[2] ਮਹਾਂ' ॥੩॥ ਸੁ[illegible] ਬ ਸ਼ਿਤਾਬ ਤਬੈ।ਸਮ ਬਾਨ ਲਗੇ ਤਿਸ ਬੈਨ ਸਬੈ।ਰੁਦਨੰਤਿ ਬ[illegible] ਪ ਕਰੈ । 'ਤ੍ਰਿਪਤਯੋ ਨਹਿੰ ਦੇਖਿ,ਲਖ੍ਯੋ ਨ ਮਰੈ[4]॥੪॥ਗਮਨਯੋਂ ਕਿਸ ਥਾਨਹਿ ਪ੍ਰਾਨ ਤਜੇ । ਮੁਝ ਛੋਰਿ ਗਯੋਂ ਰਣ ਤੇ ਨ ਭ[illegible] ਕਿਮ ਜਾਇ ਲਰਯੋ ? ਨਹਿੰ ਪਾਛ ਰਹਯੋਂ।ਤੁਝ ਜਾਤਿ ਬਡੋ ਸਮੁਝਾਇ ਕਹਯੋਂ'॥੫॥ ਲਘੁ ਨੰਦਨ ਆਇ ਗਯੋ ਸੁਨਿ ਕੈ। ਸਮੁਝਾਇ ਪਿਤਾ ਕਹੁ,ਯੌਂ ਭਨਿ ਕੈ। 'ਬਿਰਲਾਪਤਿ ਆਪ, ਨਿਲਾਯਕ ਤੈਂ[5] । ਸਭਿ ਲੋਕ ਨਿਹਾਰਤਿ ਨਾਯਕ ਤੈਂ[6] ॥ ੬ ॥ ਅਬਿ ਧੀਰ ਧਰੋ, ਨਹਿੰ ਜੋਗ ਤੁਮੈਂ। ਨਹਿੰ ਰੋਦਨਿ ਕੋ ਇਹ ਜਾਨਿ ਸਮੈਂ। ਜਬਿ ਲੌ ਗੁਰ ਕੋ ਗਹਿ ਲੇਹੁਂ ਨਹੀਂ । ਰਣ ਬੀਚ ਕਿਧੌਂ ਹਤਿ ਦੇਹੁਂ ਤਹੀਂ ॥ ੭॥ ਤਬਿ ਲੌ ਨ ਹਟੌਂ,ਬਡ ਜੰਗ ਕਰੌਂ।ਅਬਿ ਆਇਸੁ ਮੋਹਿ ਭਲੇ ਉਚਰੌ। ਗਹਿ ਲ੍ਯਾਇੰ ਗੁਰੂ ਤਬਿ ਬਾਤ ਰਹੈ। ਨਤੁ ਸ਼ਾਹੁਜਹਾਂ ਧਿਧਿਕਾਰ ਕਹੈ'॥ ੮॥ ਲਘੁ ਨੰਦਨ ਤੇ ਸੁਨਿ ਬਾਕ ਤਬੈ । ਧਰਿ ਧੀਰਜ ਕੋ ਤਜਿ ਸ਼ੋਕ ਸਬੈ। ਉਮਡਯੋ ਰਣ ਕੋ ਦਲ ਸੰਗ ਲਿਯੋ। ਹਥਿਆਰ ਸੰਭਾਰਿ ਅਗਾਰਿ ਭਯੋ॥੯॥ ਗਨ ਦੁੰਦਭਿ ਪੈ ਦੁਇ ਚੋਬ ਪਰੀ । ਬਡ ਨਾਦ ਵਧ੍ਯੋ ਕਿਲਕਾਰ ਕਰੀ। ਤੁਰਕਾਨ ਲਖ੍ਯੋ ਸਭਿ ਔਤਿ ਭਯੋ।ਬਿਸਮਾਇ ਰਹੇ ਰਣ ਹੇਰਿ ਲਯੋ॥੧੦॥

ਦੋਹਰਾ ॥ ਲਘੁ ਸੁਤ ਅਬਦੁਲ ਖਾਨ ਕੋ ਭ੍ਰਾਤਾ ਮਰਯੋ ਬਿਸਾਲ। ਅਧਿਕ ਕ੍ਰੋਧ ਜਿਸ ਕੋ ਭਯੋ ਪਿਖਿ ਪਿਤ ਰੋਦਤਿ ਹਾਲ ॥ ੧੧ ॥ ਮਸੁ ਭੀਜਤਿ ਬਾਂਕੋ ਬਡੋ ਆਯੁਧ ਵਿੱਦਯਾ ਜਾਨਿ । ਕੰਚਨ ਜਰੇ ਜਵਾਹਰਨਿ ਜਬਰ ਜ਼ੇਬ ਜਿਨ ਠਾਨਿ[7] ॥ ੧੨ ॥

ਚੌਪਈ ॥ ਨਾਮ ਕਰੀਮ ਬਖਸ਼ ਬਲਵੰਤਾ । ਅਭਿਮਾਨੀ ਨਹਿੰ ਕਿਸੇ ਗਿਨੰਤਾ । ਅਧਿਕ ਮੋਲ ਕੋ ਤਰੇ ਤੁਰੰਗ। ਚੰਚਲ ਕਰਤਿ ਚਲਾਕੀ ਅੰਗ ॥ ੧੩॥ ਸਹਤ ਸੰਮਲੇ[8] ਸਿਰ ਪਰਚੀਰਾ। ਤੁਰਰਾ[9] ਧਰਯੋ ਅਪਰ ਸ਼ੁਭ ਚੀਰਾ। ਤੀਖਨ ਬਰਛੀ ਗਹਿ ਕਰਿ ਹਾਥ। ਬੂਝਤਿ ਭਾ ਨਿਜ ਸਾਥੀ ਸਾਥ ॥੧੪॥ 'ਭ੍ਰਾਤਾ ਨਬੀਬਖਸ਼ ਕਿਸ ਥਾਨ ?। ਹਨਯੋ ਗਵਾਰਨਿ ਕਰਹੁ ਬਖਾਨ ?। ਤਿਸ ਕੀ ਲੋਥ ਦਿਖਾਵਹੁ ਮੋਹੀ ।

[1]ਰੋਕਕੇ ਤਾੜੇ। [2]ਲਹੂ। [3]ਕੀਨੀਂ। [4](ਮੈਂ ਤਾਂ ਹੇ ਪੁੱਤ੍ਰ ਤੈਨੂੰ) ਵੇਖਕੇ ਰੱਜਿਆ ਵੀ ਨਹੀਂ ਸਾਂ, (ਮੈਂ) ਨਾ ਲਖਿਆ ਕਿ (ਤੂੰ ਅੱਜ ਹੀ) ਮਰ ਜਾਏਂਗਾ। [5]ਇਹ ਤੇਰੇ ਲਾਇਕ ਨਹੀਂ। [6]ਸਾਰੇ ਲੋਕ ਤੈਨੂੰ (ਸਾਰੀ ਫੌਜ ਦਾ) ਸ੍ਵਾਮੀ ਵੇਖਦੇ ਹਨ। [7]ਧਾਰੀ ਹੈ। [8]ਪਿਛਲਾ ਲੜ (ਪੱਗ ਦਾ), ਸਿਮਲਾ। [9]ਪਗ ਦੇ ਅੱਗੇ ਦਾ ਟੰਗਿਆ ਹੋਇਆ ਲੜ।

ਹਰਿਗੁਵਿੰਦ ਅਬਿ ਤਿਸ ਮਗ ਹੋਹੀ' ॥੧੫॥ ਸੁਨਿ ਸੁਭਟਨਿ ਸਭਿ ਬਾਤ ਬਤਾਈ।'ਪਿਖਹੁ ਜਹਾਂ ਥਿਤਿ ਸਿਖ ਸਮੁਦਾਈ।ਗਾਢੇ ਖਰੇ ਤੁਰੰਗ ਸਿੰਗਾਰੇ। ਤਿਸ ਤੇ ਪਰੇ ਪਿਖਹੁ ਭਟ ਭਾਰੇ ॥੧੬॥ ਤਿਨ ਤੇ ਦਾਹਿਨ ਓਰ ਨਿਹਾਰੋ। ਆਪ ਗੁਰੂ ਠਾਂਢੇ ਬਲ ਭਾਰੋ। ਨਬੀ ਬਖਸ਼ ਕੋ ਜਬਿ ਹੂੰ ਮਾਰਾ। ਤੁਰਕ ਪਲਾਇ ਪਰੇ ਬਲ ਹਾਰਾ ॥੧੭॥ ਰੋਕਨੋ ਥਾਨ ਆਨਿ ਰਿਪੁ ਬ੍ਰਿੰਦ। ਅਬਿ ਠਾਂਢੇ ਕਰਿ ਗੋਲ ਬਿਲੰਦ[1]'। ਸੁਨਤਿ ਕਰੀਮ ਬਖਸ਼ ਸਭਿ ਗਾਥਾ। ਲਾਲ ਬਿਲੋਚਨ ਮੁਖ ਰਿਸ ਸਾਥਾ ॥੧੮॥ ਨਬੀ ਬਖਸ਼ ਜਹਿਂ ਲਰਿ ਗਿਰ ਮਰਜੋ। ਬਲੀ ਸੁਭਟ ਲੇ ਚਲਿਬੋ ਕਰਜੋ। ਕਹਜੋ ਸਭਿਨਿ ਸੋਂ ਊਚਿ ਪੁਕਾਰ।'ਅਹੋ ਨੁਵਾਲੇ ਪਯਾਲੇ ਧਾਰਿ[2] ! ॥੧੯॥ ਹਰਿਗੁਵਿੰਦ ਲੌ ਪਹੁੰਚਹਿ ਜੋਇ। ਜੀਵਨ ਕੀ ਜਿਸ ਚਾਹਿ ਨ ਹੋਇ।ਸੁਤ ਬਨਿਤਾ ਜੋ ਸਿਮਰਹਿ ਨਾਂਹੀ।ਸੋ ਮਮ ਸੰਗ ਚਲਹੁ ਰਣ ਮਾਂਹੀ ॥ ੨੦ ॥ ਜਿਸ ਕੇ ਰਿਦੇ ਤ੍ਰਾਸ ਹੈ ਭਾਰਾ। ਨਿਜ ਕੁਟੰਬ ਸੰਗ ਰਾਖਹਿ ਪਯਾਰਾ। ਸੋ ਹਟਿ ਜਾਹੁ ਸੰਗ ਨਹਿਂ ਆਵਹੁ। ਪਿਤ ਸਮੀਪਿ ਠਹਿਰਹੁ ਤਹਿਂ ਜਾਵਹੁ' ॥ ੨੧ ॥ ਸੁਨਿ ਕੈ ਕਾਇਰ ਇਤ ਉਤਿ ਹੋਏ। ਜਾਨਜੋ-ਆਜ ਮਰਣ ਸਭਿ ਕੋਏ। ਇਨਿ ਅਖਿਲਨਿ ਕੀ ਕਰਹਿ ਕੁਠਾਰੀ[3]। ਨਹਿਂ ਗੁਰੁ ਛੋਰਹਿ ਜੋਧਾ ਭਾਰੀ ॥ ੨੨ ॥ ਨਾਹਕ ਧਾਰਿ ਗਰਬ ਚਢਿ ਆਏ।'ਹਮ ਪਕਰਹਿਂ ਗੁਰੁ ਕੌ ਅਬਿ ਜਾਏ'। ਸਪਤ ਸਹੰਸ੍ਰ ਅੱਗ੍ਰ ਜਿਨ ਮਾਰਾ। ਬਚੇ ਸੁ ਭਾਜੇ ਤੁਰਕ ਹਜ਼ਾਰਾ ॥੨੩॥ ਸੋ ਇਨ ਕੇ ਕਰ ਮਹਿਂ ਕਿਮ ਆਵੈ। ਕਰਾਮਾਤਿ ਸਾਹਿਬ ਦਰਸਾਵੈ। ਸ੍ਰੀ ਨਾਨਕ ਸਭਿ ਪੀਰਨਿ ਪੀਰ। ਤਿਨ ਗਾਦੀ ਪਰ ਇਹ ਬਡ ਬੀਰ ॥ ੨੪ ॥ ਗਹਜੋ ਨ ਜਾਇ ਨ ਮਾਰਜੋ ਜਾਇ।ਹਨਹਿ ਤੁਰਕ ਸੈਨਾ ਸਮੁਦਾਇ-। ਇਮ ਜਿਨ ਜਾਨਾ ਤਿਨ ਡਰ ਮਾਨਾ। ਸੋ ਟਰਿ ਗਏ ਦਾਵ[4] ਕਰਿ ਨਾਨਾ ॥ ੨੫ ॥ ਨਿਤਰੇ ਬੀਰ ਮਰਨ ਡਰੁ ਜਾਂਹਿ ਨ।ਸੁਤ ਬਨਿਤਾ ਕੋ ਸਿਮਰਤਿ ਨਾਂਹਿ ਨ। ਬਾਂਧਜੋ ਢੂੰਗ[5] ਪ੍ਰਿਥਕ ਜਬਿ ਹੋਵਾ। ਅਬਦੁਲ ਖਾਨ ਦੂਰ ਤੇ ਜੋਵਾ ॥੨੬॥ ਬੂਝਜੋ ਸੁਭਟ ਸੁਨਾਵਨਿ ਠਾਨਾ[6]। 'ਜਾਤਿ ਕਰੀਮ ਬਖਸ਼ ਬਲਿਵਾਨਾ। ਕਹੈ ਕਿ'-ਗੁਰੁ ਲਗਿ ਪਹੁੰਚਹੁਂ ਜਾਈ-। ਲੀਏ ਬੀਨ ਜੋਧਾ ਸਮੁਦਾਈ '॥ ੨੭ ॥ ਬਡੇ ਪੁੱਤ੍ਰ

[1]ਭਾਰੀ ਘੇਰਾ ਘੱਤਕੇ। [2]ਹੇ ਕੌਠੇ ਖਾਣ ਪੀਣ ਵਾਲਿਓ ! [3]ਇਨ੍ਹਾਂ ਸਾਰਿਆਂ ਦੀ ਕੁਠਾਲੀ ਕਰੇਗਾ ਭਾਵ ਸਾਰਿਆਂ ਨੂੰ ਗਾਲ ਦੇਵੇਗਾ (ਗੁਰੂ)। [4]ਬਹਾਨੇ। [5]ਰੋਲਾ। [6](ਅਬਦੁਲ ਖਾਂ ਨੇ ਇਕ) ਸੂਰਮੇ ਤੋਂ ਪੁੱਛਿਆ (ਉਸ ਨੇ ਇਹ) ਸੁਣਾਇਆ ਕਿ:--[7](ਕਰੀਮ ਬਖਸ਼) ਕਹਿੰਦਾ ਹੈ ਕਿ।

ਕੌ ਸਿਮਰਤਿ[1] ਕਹਤੋ। 'ਇਨ ਕਸੇਂ ਮਰਨਿ ਆਪਨੋ ਚਹਤੋ? । ਜਾਹੁ ਸਿਤਾਬੀ ਕਰਹੁ ਹਟਾਵਨਿ'। ਆਯੋ ਇਕ ਕਰਿ ਤਰੰਗ ਦਰਾਵਨਿ॥੨੮॥ 'ਬਰਜਤਿ ਹੈ ਨਬਾਬ ਤੁਝ ਖਰੋ।—ਠਹਿਰਹੁ, ਇਹਾਂ ਜੰਗ ਕੋ ਕਰੋ। ਕਹਾਂ ਕਸੂਤੇ ਜਾਹੁ ਮਰਨ ਕੋ। ਰਿਪੁ ਠਾਂਢੇ ਬਹੁ ਪ੍ਰਾਨ ਹਰਨ ਕੋ—' ॥੨੯॥ ਸੁਨਿ ਕਰਿ ਪਿਤੁ ਕੋ ਕਹਯੋ ਨ ਮਾਨਯੋ। 'ਮੈਂ ਮਾਰੌਂ ਜਿਨ ਭ੍ਰਾਤਾ ਹਾਨਯੋ'। ਇਤਿ ਸ੍ਰੀ ਹਰਿਗੋਵਿੰਦ ਲਖਿ ਜਾਨੀ।[2]—ਹੇਲਾ ਤਯਾਰ ਕੀਨਿ ਅਭਿਮਾਨੀ—॥੩੦॥ ਬਿਧੀ ਚੰਦ ਕੋ ਹੁਕਮ ਬਖਾਨਾ। 'ਇਹ ਸਨਮੁਖ ਜੋ ਟੋਲ ਮਹਾਨਾ। ਸੁਤ ਨਵਾਬ ਕੋ ਲਖਹੁ ਅਭਿਮਾਨੀ। ਭ੍ਰਾਤਾ ਮਰੇ ਬ੍ਰਿਥਾ[3] ਬਹੁ ਮਾਨੀ॥ ੩੧॥ ਹੇਲਾ ਘਾਲਨਿ ਕੋ ਅਬਿ ਚਾਹਤਿ। ਬੀਨ ਸੂਰਮੇ ਆਇ ਉਮਾਹਤਿ। ਲਿਹੁ ਆਗਾ ਅਬਿ ਠਾਂਢੇ ਹੋਇ। ਤਜਹੁ ਤੀਰ ਗਨ ਬੀਰ ਪਰੋਇ॥੩੨॥ ਸਾਵਧਾਨ ਹ੍ਵੈ ਆਪ ਬਚਾਵਹੁ।ਲਿਹੁ ਦਲ ਸੰਗ ਅੱਗੂ ਕੋ ਧਾਵਹੁ'।ਬਿਧੀ ਚੰਦ ਹਰਖਯੋ ਸੁਨਿ ਸਾਦਰ। ਗਰਜਤਿ ਬੋਲਯੋ ਬੀਰ ਬਹਾਦੁਰ॥ ੩੩॥ 'ਮਹਾਂਰਾਜ! ਕਲਾ ਰੀਝੀ ਏਹੁ। ਹਤਹਿਂ ਸ੍ਰਗਾਲ ਸਮ, ਆਵਨਿ ਦੇਹੁ[4]'। ਇਮ ਕਹਿ ਬਚ ਧੌਂਸਾ ਬਜਵਾਯੋ।ਬਜੀ ਬੰਬ ਉਨਿ* ਜਨੁ ਗਰਜਾਯੋ[5] ॥੩੪॥ ਪਾਇ ਹੁਕਮ ਗੁਰ ਕੋ ਭਧਿ ਚਾਲਾ। ਲੈਕਰਿ ਸੰਗੇ ਸੁਭਟ ਬਿਸਾਲਾ। ਤੁਰਕਨਿ ਜਾਇ ਸੁ ਕੀਨਿ ਬਖਾਨ। ਜਹਾਂ ਥਿਰਯੋ ਹੈ ਅਬਦੁਲਖਾਨ॥ ੩੫॥ 'ਨਹੀਂ ਕਰੀਮ ਬਖਸ਼ ਨੇ ਮਾਨਾ।ਕਹੈ—ਪਹੁੰਚਿਹੌਂ ਗੁਰੁ ਜਿਸ ਥਾਨਾ—'। ਸੁਨਿ ਕੈ ਸਿਰ ਧੁਨਿ ਕੈ ਪਛੁਤਾਵਾ। 'ਗਯੋ ਬੰਸ ਜਗ ਤੇ, ਅਬਿ ਪਾਵਾ[6]† ॥ ੩੬॥ ਮੌਲਿਕ ਖੱਤ੍ਰੀ ਆਨਿ ਚਢਾਏ[7]। ਆਪ ਮਰਯੋ ਹਮ ਕੋ ਮਰਿਵਾਏ'। ਰਤਨ ਚੰਦ ਅਰੁ ਕਰਮ ਚੰਦ ਦੂਇ।ਤਿਨ ਕੀ ਦਿਸ਼ਾ ਦੇਖਿ ਕੈ ਰਿਸ ਹੁਇ॥੩੭॥ ਕਹਯੋ ਭਰਜ ਕੈ ਤਿਨ ਕੋ ਸੰਗਿ। 'ਇਹਾ ਖਰੇ ਕਸੇਂ ਭੁਏ ਨਿਸੰਗ ?। ਨਬੀਬਖਸ਼ ਕੋ ਜਿਸ ਬਲ ਮਾਰਾ। ਤਹਾਂ ਕਰੀਮ ਬਖਸ਼ ਪਗ ਧਾਰਾ ॥੩੮॥

[1]ਯਾਦ ਕਰਕੇ। [2]ਇਧਰ ਸ੍ਰੀ ਹਰਿਗੋਬਿੰਦ ਜੀ ਨੇ ਸਭ ਜਾਣ ਲਿਆ ਕਿ ਅਭਿਮਾਨੀ (ਕਰੀਮ ਬਖਸ਼) ਨੇ ਹੱਲੇ ਦੀ ਤਿਆਰੀ ਕੀਤੀ ਹੈ। [3]ਪੀੜਾ। [4]ਆਉਣ ਦਿਓ ਸੂ। [5]ਮਾਨੋਂ ਭੁਕ ਕੇ ਆਇਆ (ਬਦਲ) ਗਰਜਿਆ ਹੈ। ਪਾਠਾਂਤ੍ਰ ਜੇ ਐਉਂ ਹੋਵੇ:- ਬਜੀ ਬੰਬ ਘਨ ਜਨੁ ਗਰਜਾਯੋ ਤਾਂ ਅਰਥ ਸਪਸ਼ਟ ਹੈ। [6](ਹੁਣ ਮੈਂ) ਹੁਣ ਪਾ ਲਿਆ, ਭਾਵ ਸਮਝ ਲਿਆ ਹੈ (ਕਿ ਮੇਰੀ) ਬੰਸ (ਦਾ ਨਾਮ ਨਿਸ਼ਾਨ) ਜੱਗ ਤੋਂ ਗਿਆ ਭਾਵ ਹੋ ਮੁਕਾ। [7]ਖੱਤ੍ਰੀ ਨੇ ਚੜ੍ਹਾ ਲਿਆਂਦਾ।

*ਪਾ:-ਉਹਿ। †ਪਾ:-ਪਛੁਤਾਵਾ।

ਮਿਲਹੁ ਜਾਇ ਅਬਿ ਤਿਸ ਕੇ ਸੰਗਿ । ਰੱਛਹੁ ਮਮ ਸੁਤ ਕੋ ਬਿਚ ਜੰਗ।ਜਹਾਂ ਕਰੀਮ ਬਖਸ਼ ਚਲਿ ਜਾਇ । ਤਿਸ ਕੌ ਸਾਥ ਛੋਰਿ ਨਹਿੰ ਆਇ ॥ ੩੯ ॥ ਮੈਂ ਇਤ ਘਾਲੌਂ ਜੋਰ ਘਨੇਰਾ। ਹੋਇ ਅੰਤ ਰਣ ਕੋ ਇਸ ਬੇਰਾ। ਗਹਹੁ ਕਿ ਮਾਰੋ ਗੁਰ ਕੋ ਜਾਈ। ਨਬੀਬਖਸ਼ ਕੋ ਪਲਟੋ ਪਾਈ' ॥ ੪੦ ॥ ਰਿਸਿ ਕੋ ਬਚ ਨਬਾਬ ਕੋ ਸੁਨਜੇ। ਗੁਨਜੇ ਸਸ਼ੋਕ ਪੁੱਤ੍ਰ ਜਿਸ ਹਨਜੇ[1]। ਦੋਨਹੁ ਖੱਤ੍ਰੀ ਭੂਸ਼ਨਿ ਧਰਿ ਕੈ। ਪ੍ਰੇਰੇ ਹਯ ਤੂਰਨਤਾ ਕਰਿ ਕੈ ॥੪੧॥ ਕੁਛਕ ਸੁਭਟ ਲੇ ਸੰਗ ਸਿਧਾਰੇ। ਮਿਲੇ ਕਰੀਮ ਬਖਸ਼ ਬਨਿ ਪਜਾਰੇ। ਬਾਦਤ ਬਾਜਨਿ ਲਗੇ ਜੁਝਾਊ। ਗਮਨੇ ਅੱਗ੍ਰ ਟੋਲ ਸਮੁਦਾਊ ॥੪੨॥ ਜਬੈ ਤੁਰਕ ਧੌਂਸੇ ਧੁੰਕਾਰੇ। ਹਯ ਕੁਦਾਇ ਫੇਰੇ ਅਗਵਾਰੇ। ਬਿਧੀ ਚੰਦ ਤਿਹ ਸਨਮੁਖ ਹੋਵਾ। ਸ਼ਸਤ੍ਰ ਸੰਭਾਰਤਿ ਆਗੇ ਜੋਵਾ ॥ ੪੩ ॥ ਛੂਟਨਿ ਲਗੀ ਤੁਫੰਗੈਂ ਬ੍ਰਿੰਦ। ਤੜਭੜ ਉਠਯੋ ਸ਼ਬਦ ਬਿਲੰਦ। ਤੁਮਲ ਜੁੱਧ[2] ਤਬਿ ਮਚਜੋ ਘਨੇਰਾ। ਦੁਹਿ ਦਿਸ਼ਿ ਹੇਲਾ ਕੀਨਿ ਬਡੇਰਾ ॥ ੪੪ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਜੰਗ ਕਰਨ' ਪ੍ਰਸੰਗ ਬਰਨਨੰ ਨਾਮ ਅਸ਼ਟ ਤ੍ਰਿੰਸਤੀ ਅੰਸੂ ॥ ੩੮ ॥

੩੯, [ਕਰੀਮ ਬਖਸ਼ ਬੱਧ]।

ਦੋਹਰਾ ॥ ਲਘੁ ਸੁਤ ਤਬਹਿ ਨਬਾਬ ਕੋ ਕਰਿ ਸ਼ਿਤਾਬ ਉਮਡੰਤਿ। ਜਨੋਂ ਜਨੋਂ ਆਗੇ ਹੋਤਿ ਹੈ ਤਨੋਂ ਤਨੋਂ ਜੰਗ ਮਚੰਤਿ ॥ ੧ ॥ ਪਾਧੜੀ ਛੰਦ ॥ ਕ੍ਰਰਿ ਹਲਾਹੂਲ ਬਹੁ ਜ਼ੋਰ ਸ਼ੋਰ। ਬਡ ਪਰਜੋ ਰੌਰ ਚਹੁੰ ਓਰ ਘੋਰ। ਭਰਮੰਤਿ ਗ੍ਰਿੱਧ ਮੁਖ ਮਾਸ ਧਾਰਿ। ਗਨ ਭ੍ਰਮੈ ਕਾਕ ਕੂਕੰਤਿ ਪੁਕਾਰਿ ॥ ੨ ॥ ਖੱਪਰ ਭਰੰਤਿ ਬਹੁ ਸ਼੍ਰੋਣ ਸੰਗ। ਕਰਿ ਪਾਨ ਜੋਗਨੀ ਨਾਚਿ ਅੰਗਿ[3]। ਸਿਰ ਖਿੰਡ ਝੰਡ ਝੁੰਡਨ ਪ੍ਰਚੰਡ[4]। ਹੜ ਹੜ ਹਸੰਤਿ ਬਡ ਭੀਮ ਤੁੰਡ[5] ॥ ੩ ॥ ਆਮਿਖ ਭਖੰਤਿ ਗਹਿ ਰੁੰਡ ਮੁੰਡ[6]। ਗਨ ਦੰਤ ਸੰਗ ਕਰਿ ਖੰਡ ਖੰਡ। ਲੈ ਹਯਨਿ ਪੁਛ ਸਿਰ ਪਰ ਧਰੰਤਿ। ਨਰ ਮੁੰਡ ਮਾਲ[7] ਲਾਂਬੀ ਕਰੰਤਿ ॥੪॥ ਝਟਪੁਨਿ ਹਾਥ ਕੈ ਪਾਇ ਕਾਟ[8]। ਧਰਿ ਕੈ ਸਿਕੰਧ ਪਿਖਿ ਆਨਿ ਡਾਟ[9]। ਹਯ ਚਰਨ ਆਗਲੇ ਕਿਨ[10] ਉਖਾਰ। ਬਿਚਰੰਤਿ ਬ੍ਰਿੰਦ ਹਾਥਨਿ ਉਭਾਰ ॥੫॥

[1](ਉਸਨੇ) ਸ਼ੋਕਵਾਨ ਜਾਣਿਆਂ (ਕਿਉਂਕਿ) ਪੁੱਤ੍ਰ ਉਸ ਦਾ ਜੋ ਮਾਰਿਆ ਗਿਆ ਸੀ। [2]ਘਮਸਾਨ ਦਾ ਜੁੱਧ [ਸੰ:, ਤੁਮੁਲ]। [3](ਅੰਗ=) ਸਰੀਰ ਨੂੰ ਨਚਾਉਂਦੀਆਂ ਹਨ। [4](ਜਿਨ੍ਹਾਂ) ਸਾਰੀਆਂ (ਜੋਗਣੀਆਂ ਦੇ) ਸਿਰ ਉਤੇ (ਪ੍ਰਚੰਡ ਝੰਡ=) ਭਯਾਨਕ ਵਾਲ ਖਿੰਡੇ ਹੋਏ ਹਨ। [5]ਮੂੰਹ। [6]ਧੜ ਤੇ ਸਿਰ। [7]ਮਨੁੱਖਾਂ ਦੇ ਸਿਰਾਂ ਦੀ ਮਾਲਾ। [8]ਸੂਰਮਿਆਂ ਦੇ ਹੱਥ ਜਾਂ ਪੈਰ ਕੱਟ ਕੇ। [9]ਦੰਦਾਂ ਨਾਲ ਤਾੜਦੀਆਂ ਹਨ। [10]ਕਿਨ੍ਹਾਂ ਨੇ।

ਕਿਨਹੂੰ ਸੁ ਆਂਤ੍ਰ ਗ੍ਰੀਵ ਡਾਰਿ। ਗਨ ਭੂਤ ਪ੍ਰੇਤ ਪਾਵਤਿ ਧਮਾਰ[1]। ਬਹੁ
ਖਾਹਿਂ ਮਾਸ,ਕਰਿ ਸ਼੍ਰੋਣ ਪਾਨ। ਤਬਿ ਬਰਨ ਅਰੁਨ ਲਿਪਤੇ ਮਹਾਨ[2]॥੬॥
ਰਣੁ ਖੇਤ ਦੀਖਿ ਭੀਖਨਿ ਬਿਲੰਦ*। ਗਨ ਤੁਰਕਨਿ ਕੇ ਹੁਇ ਓਜ ਮੰਦ।
ਸ਼ਲਖੈਂ ਪ੍ਰਚੰਡ ਛੂਟੈਂ ਤੁਫੰਗ। ਪੁਨ ਕਰਤਿ ਸ਼ੀਘ੍ਰਤਾ ਵਿਰਤਿ ਜੰਗ ॥ ੭॥
ਕਿਨਹੂੰ ਬਰੂਦ ਬਿਚ ਤੁਪਕ ਡਾਲਿ। ਬਹੁ ਠੋਕਿ ਠੋਕਿ ਗਜ ਕੋ ਨਿਕਾਲਿ।
ਗੁਲਕਾਨਿ ਡਾਲਿ ਆਛੇ ਟਿਕਾਇ। ਪੁਨ ਭਰਤਿ,ਪਲੀਤਾ ਦੇਂ ਮਿਲਾਇ॥
੮ ॥ ਤੋਰਾ ਉਭਾ[illegible] ਧਰਿ ਸ਼ਿਸਤ [illegible] ਤੇ ਦਬੰਤਿ।
ਬਹੁ ਕਰਤਿ ਸ਼ੀਘ੍ਰ [illegible]॥
ਇਮਿ ਮਰਤਿ ਮਾਰਤੇ[4] ਨੇਰ ਕੀਨ। [illegible]ਰਨ ਪ੍ਰਹਾਰਿ ਕਰਿ ਘਾਇ ਦੀਨਿ।
ਚਰਰੰਤਿ ਚਾਂਪ, ਛੁਟਕੰਤਿ ਬਾਨ। ਭਟ ਕੋ ਨਿਖੰਗ ਤੇ ਕਾਢਿ ਤਾਨ[5] ॥
੧੦ ॥ ਜੇਹਨਿ ਅਰੋਪਿ[6] ਤਕਿ ਸ਼ੱਤ੍ਰ ਗਾਤਿ। ਬਲ ਤੇ ਛੁਟੰਤਿ ਕਰਿ ਦੇਤਿ
ਘਾਤਿ। ਬਹੁ ਭੂਮਲ ਜੁੱਧ ਮਾਚ੍ਯੋ ਕਰਾਲ। ਮਿਲਿ ਗਏ ਪਰੀ ਬਹੁ ਹਾਲ
ਚਾਲਿ ॥ ੧੧ ॥ ਤੋਮਰ ਭ੍ਰਮਾਇ ਮਾਰੰਤਿ ਫੇਰਿ। ਤਨ ਲਗੈਂ ਸ਼ੱਤ੍ਰ ਦੇਂ
ਭੂਮਿ ਗੇਰਿ। ਬਹੁਰੋ ਨਿਕਾਸਿ ਭਟ ਔਰਿ ਮਾਰਿ[7]। ਤਰਵਾਰਿ ਬਾਰ ਦੇਂ ਕੋਰ
ਡਾਰਿ ॥ ੧੨॥ ਬਰਛੀਨਿ ਤੀਛਨਾ ਓਜ ਸੰਗਿ। ਮਾਰੈਂ ਧਸਾਇ ਰਿਪੁ ਫੋਰ
ਅੰਗਿ। ਖਰ ਸੇਲ ਮੇਲ ਭੀ ਰੇਲਿ ਪੇਲਿ[8]। ਛਿਨ ਬਿਖੈ ਛੈਲ ਗਿਰ ਪਰਤਿ
ਝੇਲਿ[9]॥ ੧੩ ॥ ਲਗਿ ਸ਼ਸਤ੍ਰ ਚੋਟ ਹੁਇ ਲੋਟ ਪੋਟ। ਕੋ ਧਰਤਿ ਢਾਲ ਲੇ
ਸਮੁਖ ਓਟ। ਜਮਧਰ ਨਿਕਾਰਿ ਕਿਨ ਉਦਰ ਮਾਰਿ। ਤਰਵਾਰ ਚਲਤਿ
ਰਣ ਬਾਰ ਬਾਰ ॥ ੧੪ ॥ ਲੋਹੂ ਸ਼ਨਾਨ ਤੇ ਲਾਲ ਜਾਲ। ਬਹਿਰੰਤਿ ਹਾਥ
ਮਹਿਂ ਚਾਲਿ ਚਾਲਿ[10]। ਕੇਤਿਕ ਪ੍ਰਹਾਰਤੇ ਖੜਗ ਟੂਟਿ। ਰਹਿ ਮੁਸ਼ਟ ਹਾਥ
ਮਿਲਿ, ਮੁਸ਼ਟ ਕੂਟਿ[11] ॥੧੫॥ ਜਿਧਥੇ ਨਿਰਾਸ ਹੁਇ ਲਰਤਿ ਬੀਰ। ਭਾਰੇ
ਭਰੋਲ ਤੇ ਭੂਰ ਭੀਰ। ਨੰਦਨ ਨਬਾਬ ਕੇ ਨੇਰ ਕੀਨਿ। ਜਿਨ ਸਾਥ ਬੀਰ
ਲੇ ਬੀਨ ਬੀਨ ॥੧੬॥ ਊਚੇ ਪੁਕਾਰ ਸਭਿ ਸੌਂ ਕਹੰਤਿ। 'ਮਿਲਿ ਜਾਹੁ ਹੇਲ

[1]ਲੁੱਡੀ, ਨਾਚ। [2]ਲਾਲ ਰੰਗ ਨਾਲ ਬਹੁਤ ਲਿਬੜੀਆਂ ਹੋਈਆਂ। [3]ਬੰਦੂਕ ਦੇ ਪੌੜੇ ਵਿਚ। [4]ਮਰਦਿਆਂ ਮਾਰਦਿਆਂ। [5]ਕੋਈ ਸੂਰਮਾਂ ਭੱਥੇ ਵਿਚੋਂ (ਤੀਰ) ਕੱਢਕੇ ਤਾਣਦਾ ਹੈ। [6]ਚਿੱਲੇ ਵਿਚ ਚੜ੍ਹਾਕੇ। [7]ਦੂਸਰੇ ਨੂੰ ਤੱਕਕੇ ਮਾਰਦੇ ਹਨ। [8]ਭਰਮਾਰ। ( ਅ ) ਧੱਕਾ ਧੱਕੀ। [9]ਧੱਕਾ ਖਾ ਕੇ। [10]ਲਹਿਰਾਉਂਦੀ ਹੈ ਹੱਥ ਵਿਚ ਚੰਚਲ (ਤਲਵਾਰ)। (ਅ) (ਤਲਵਾਰ) ਚਲ ਚਲ ਕੇ ਹੱਥ ਵਿਚ ਥਿੜਕਦੀ ਹੈ। [11]ਹੱਥ (ਤਲਵਾਰ ਦੇ) ਕਬਜ਼ੇ ਨਾਲ ਚੰਮੜੇ ਰਹੇ ਤੇ ਕਬਜ਼ੇ ਨਾਲ (ਹੀ ਇਕ ਦੂਜੇ ਨੂੰ) ਕੁੱਟਦੇ ਹਨ। *ਇੱਥੇ ਭਯਾਨਕ ਰਸ ਦਾ ਕਮਾਲ ਹੈ।

ਕਰਿ ਸ਼ੱਤ੍ਰ ਹੈਤਿ। ਇਹ ਸਿੱਖ ਅਲਪ ਤੁਮਰੇ ਅਗਾਰਿ। ਕਰਿ ਕਤਲ
ਸਭਿਨਿ ਦਿਹੁ ਮਾਰਿ ਡਾਰਿ॥੧੭॥ਗੁਰੁ ਹਰਿਗੁਵਿੰਦ ਕੋ ਘੇਰਿ ਲੇਹੁ।ਮਿਲਿ
ਕੈ ਸਮੂਹ ਨਹਿਂ ਜਾਨਿ ਦੇਹੁ। ਰਣ ਕਰਤਿ ਜਿਧਤਿ ਕੋ ਗਹਹੁ ਧਾਇ।
ਨਤੁ ਦੇਹੁ ਮਾਰਿ, ਨਹਿਂ ਭਾਜ ਜਾਇ॥ ੧੮ ॥ ਰਣ ਫਤੇ ਹੋਇ ਤੁਮਰੀ
ਬਿਸਾਲ। ਪੁਨ ਦਰਬ ਜਗੀਰਨਿ ਲੇਹੁ ਜਾਲ। ਘਰ ਕਰਹੁ ਖੁਸ਼ੀ ਪੀਵਹੁ
ਸ਼ਰਾਬ। ਮਿਲਿ ਸਭਿਨਿ ਬੀਚ ਭੱਖਹੁ ਕਬਾਬ ॥੧੯॥ ਬਹੁ ਸਿਫਤਿ ਹੋਇ
ਸਭਿਕੀ ਜਹਾਨ। ਜਹਿਂ ਜਾਹੁ ਤਹਾਂ ਦੇਂ ਅਧਿਕ ਮਾਨ'। ਇਮ ਕਹਤਿ
ਦਿਲਾਸਾ ਅਧਿਕ ਕੀਨਿ। ਲੇ ਸਭਿਨਿ ਸੰਗ ਆਯੋ ਪ੍ਰਬੀਨ ॥੨੦॥ ਜਬਿ
ਵਧ੍ਯੋ ਅੱਗ੍ਰ ਘੋਰਾ ਕੁਦਾਇ। ਤਬਿ ਬਿਧੀਚੰਦ ਸਤਿਗੁਰ ਮਨਾਇ। ਕਰ
ਧਨੁਖ ਧਾਰਿ ਤੀਰਨਿ ਪ੍ਰਹਾਰ। ਜੋ ਵਧਹਿ ਅੱਗ੍ਰ ਤਿਸ ਦੇਤਿ ਮਾਰਿ॥੨੧॥
ਅਪਨੋ ਤੁਰੰਗ ਤਹਿਂ ਫੇਰਿ ਫੇਰਿ। ਰਣ ਤੁਰਕ ਖਪਾਵਤਿ ਬੇਰਿ ਬੇਰਿ[1]।
ਤਬਿ ਕ੍ਰੀਮਬਖਸ਼ ਬਰਛੀ ਸੰਭਾਰਿ। ਨਿਜ ਹਯ ਨਚਾਇ ਹਨਿ ਬਾਰਿ
ਬਾਰਿ॥ ੨੨ ॥ ਜਿਸ ਕੇ ਸਹਾਇ ਖੱਤ੍ਰੀ ਸੁ ਦ੍ਵੰਦ[2]। ਇਕ ਰਤਨਚੰਦ ਅਰੁ
ਕਰਮਚੰਦ। ਬਹੁ ਸੁਭਟ ਸੰਗ ਕਰਿ ਮਾਰਿ ਮਾਰਿ। ਹਤਿ ਕੈ ਹਥਯਾਰ
ਦੋਂ ਅਵਿਨਿ ਡਾਰਿ ॥੨੩॥ ਭੁਜੰਗ ਛੰਦ ॥ ਘਨੇ ਸਿੱਖ ਆਏ ਪਰੇ ਦੌਰ ਐਸੇ।
ਪਿੰਖੇ ਮਾਸ ਕੋ ਬਾਜ ਧਾਵੰਤਿ ਜੈਸੇ। ਧਕਾ ਧੱਕ ਧੀਰੰ ਹਥਾ ਵੱਥ ਹੋਏ[3]।
ਕਰਾਚੋਲ ਬਾਹੈਂ ਉਟੈਂ ਢਾਲ ਕੋਏ[4] ॥੨੪॥ ਤੁਟੈਂ ਤੀਖ ਤੇਗੇ ਲਗੈਂ ਲੋਹ
ਉਪੇ। ਕਿਤੇ ਅੰਗ ਕਾਟੇ ਗਿਰੈਂ ਸੂਰ ਭੂ ਪੇ। ਮਹਾਂ ਲੋਥ ਪੋਥਾਨਿ ਹੋਈ
ਕਰਾਲਾ। ਬਹ੍ਯੋ ਸ਼੍ਰੋਣ ਜਾਤੇ ਧਰਾ ਰੰਗ ਲਾਲਾ ॥੨੫॥ ਕਰ੍ਯੋ ਖਾਨ ਹੇਲਾ
ਗੁਰੂ ਸੂਰ ਹਾਲੇ। ਪਰੇ ਸ਼ੱਤ੍ਰ ਬ੍ਰਿੰਦੰ ਕਹਾਂ ਤੀਕ ਝਾਲੈਂ। ਛੁਟਾਈ ਛਿਤੰ ਕੋ
ਤਹਾਂ ਤੀਕ ਆਏ। ਨਬਾਬੰ ਤਨੂਜੰ[5] ਪਰ੍ਯੋ ਜੌਨ ਥਾਏਂ ॥ ੨੬ ॥ ਪਿਖ੍ਯੋ
ਭ੍ਰਾਤ ਜੇਠਾ ਕਟੇ ਅੰਗ ਡਾਲਾ[6]। ਪਰ੍ਯੋ ਧੂਰ ਮੈਂ ਤੁੰਡ ਮੁੰਡੈ ਕਰਾਲਾ।
ਗਿਰ੍ਯੋ ਨੈਨ ਤੇ ਨੀਰ ਰੋਦੰਤਿ ਹੇਰੇ। ਪੁਨੰ ਜੁੱਧ ਕੋ ਕੋਪ ਕੀਨੋ ਘਨੇਰੇ॥੨੭
॥ ਦਬਾਏ ਅਗਾਰੀ,ਪ੍ਰਹਾਰੇ,ਭਜਾਏ। ਨਹੀਂ ਪਾਇ ਜਾਮੇ ਘਨੇ ਸ਼ੱਤ੍ਰ ਆਏ।
ਮਰੇ ਸੈਂਕਰੇ ਸੂਰ ਖੇਤੰ ਮਝਾਰਾ।ਨਬਾਬੰ ਤਨੂਜੰ ਕਰ੍ਯੋ ਜੰਗ ਭਾਰਾ ॥ ੨੮॥
ਰਿਦੇ ਸ਼ੋਕ ਤੇ ਕੋਪ ਜਾਗ੍ਯੋ ਬਡੇਰੇ। ਭਜੇ ਸਿੱਖ ਥੋਰੇ ਬਿਧੀਚੰਦ ਹੇਰੇ।

[1]ਵਾਰੀ ਵਾਰੀ। [2]ਦੋਵੇਂ। [3]ਧੀਰਜੀ ਜਾਂ ਹਠੀਲੇ (ਸੂਰਮਿਆਂ) ਨੂੰ (ਆ) ਧੱਕਮਧੱਕਾ ਕੀਤੀ ਤੇ ਹਥੋ ਹੱਥ ਦੀ (ਲੜਾਈ) ਛਿੜ ਪਈ। [4]ਕਈ ਅਧਰਾ ਕਰਕੇ ਢਾਲ ਦਾ ਤਲਵਾਰ ਵਾਹੁੰਦੇ ਹਨ। [5]ਨਵਾਬ ਦਾ ਪੁੱਤ੍ਰ। [6]ਪਿਆ ਹੈ।

ਤਬੈ ਚਾਪ ਤੇ ਤੀਰ ਤੀਖੇ ਪ੍ਰਹਾਰੇ। ਲਗੇ ਸ਼ੱਤ੍ਰ ਕੇ ਅੰਗ ਪਾਰੇ ਪਧਾਰੇ[1] ॥
੧੯ ॥ ਲਿਯੋ ਰੋਕ ਆਗਾ ਜਥਾ ਦੇ ਕਪਾਟੈ। ਕੇਤੇ ਸਿੱਖ ਪੀਛੇ ਬਡੇ ਖਾਨ
ਡਾਟੇ। ਉਥੱਲੇ, ਪਥੱਲੇ, ਲਥੇਰੇ, ਪਥੇਰੇ।ਪਰੀ ਧੂਮ ਭਾਰੀ ਪੁਕਾਰੈਂ ਘਨੇਰੇ
॥ ੨੦ ॥ ਲਏ ਰੋਕ ਸਾਰੇ ਇਸੀ ਰੀਤਿ ਜਾਨੋ। ਹੜ੍ਹੇ ਨੀਰ ਕੋ ਸੈਲ ਜੈਸੇ
ਮਹਾਨੋ। ਜਥਾ ਜੰਗ ਥੋੜਾ ਬਿਧੀਚੰਦ ਹੇਰਾ। ਕਰੀਮੂ ਬਡੋ ਜ਼ੋਰ ਦੈ ਕੇ ਸੁ
ਜੋਰਾ ॥੨੧॥ 'ਖਰੋ ਹੋਹੁ ਗੀਦੀ ਕਹਾਂ ਜਾਤਿ ਆਗੇ ?। ਲਰੋ ਸੰਗ ਮੇਰੇ
ਰਹੈਂ ਪ੍ਰਾਨ ਤਯਾਗੇ'। ਸੁਨੀ ਬਾਤ ਕਾਨੰ ਕਰੀਮੂ ਰਿਸਾਯੋ। ਗਹਯੋ ਸੇਲ
ਤੀਖੋ ਤੁਰੰਗੈਂ ਧਵਾਯੋ ॥ ੨੨॥ ਬਿਧੀਚੰਦ ਕੇ ਨੇਰ ਢੁਕਯੋ ਸੁ ਆਈ।
ਪ੍ਰਹਾਰਯੋ ਤਬੈ ਸਾਮੁਹੇ ਓਜ ਲਾਈ। ਲਗਯੋ ਜ਼ੀਨ ਥੀਰੋ ਖੁਰੀਨੰ ਪਰੋਯੋ।
ਗੁਰੂ ਜੀ ਬਚਾਯੋ, ਸਹਾਈ ਸੁ ਹੋਯੋ ॥ ੨੩ ॥ ਨਿਕਾਸਯੋ ਦੁਧਾਰਾ ਸੁ ਖੰਡਾ
ਪ੍ਰਚੰਡੈ। ਕਟਯੋ ਸੇਲ ਗੇਰਯੋ ਭਏ ਦੋਇ ਖੰਡੈ। ਕਹਯੋ 'ਜਾਹੁ ਨਾਹੀ ਮਮੰ
ਵਾਰ ਦੀਜੈ। ਨਹੀਂ ਜਾਨਿ ਦੈ ਹੌਂ ਥਿਰੋ ਜੰਗ ਕੀਜੈ ॥ ੨੪ ॥ ਗਜੀ ਗਾਹ[2]
ਬੰਧ ਪੁਨੰ ਭਾਗ ਜਾਨੇ। ਨਹੀਂ ਬਾਤਿ ਆਛੀ ਕਰੀ ਲਾਜ ਹਾਨੋ'। ਕਰੀਮੂ
ਰਿਸਯੋ ਮੋਰਿ[3] ਘੋਰਾ ਸੁ ਆਯੋ। ਮਨੋ ਪੂਛ ਤੇ ਨਾਗ ਕਾਹੂੰ ਦਬਾਯੋ ॥ ੨੫॥
ਲਯੋ ਖੈਂਚ ਤੇਗ਼ਾ—ਹਤੌਂ—ਚੀਤ ਚਾਹਯੋ। ਇਤੇ ਮੈਂ ਬਿਧੀਚੰਦ ਨੇ ਵਾਰ
ਬਾਹਯੋ। ਕਰੀ ਢਾਲ ਆਗੇ ਬਚਯੋ ਅੰਗ ਸਾਰੋ।ਕਰੀਮੂ ਰਿਸਯੋ ਫੇਰਕੈ ਵਾਰ
ਝਾਰੇ[4] ॥ ੨੬ ॥ ਬਿਧੀਚੰਦ ਨੇ ਤੇਗ਼ ਪੈ ਤੇਗ਼ ਲੀਨੀ। ਕੁਪਯੋ ਲਾਲ ਨੈਨੰ
ਪੁਨੇ ਘਾਤਿ ਚੀਨੀ[5]। ਤੁਰੰਗੇ ਤੁਪਾਯੋ ਤਬੈ ਦੰਤ ਪੀਸੰ[6]। ਪ੍ਰਹਾਰਯੋ ਸ ਜ਼ੋਰੰ,
ਕਟਯੋ ਸ਼ੱਤ੍ਰ ਸੀਸੰ ॥ ੨੭॥ ਕਰੀਮੂ ਗਿਰਯੋ ਭੂਮਿ ਝੂਮਯੋ ਜੁਝਾਰਾ। ਬਿਧੀ-
ਚੰਦ ਗਾਜੋ ਮਨੋ ਸ਼ੇਰ ਭਾਰਾ। ਹਟੇ ਖਾਨ ਪੀਛੇ ਜਬੈ ਮ੍ਰਿੱਤੂ ਦੇਖਾ। ਨਹੀਂ
ਧੀਰ ਬਾਂਧੋ ਸੁ ਤ੍ਰਾਸੇ ਵਿਸ਼ੇਖਾ ॥੨੮॥ ਤਬੈ ਦੋਇ ਖੱਤ੍ਰੀ ਦੁਖੀ ਹੋਇ ਹਾਲੇ।
ਹਟੇ ਪਾਇ ਪਾਛੇ ਨਹੀਂ ਅੱਗ੍ਰ ਘਾਲੇ।—ਉਭੈ ਪੁੱਤ੍ਰ ਸੂਬੇ ਇਨੈ ਮਾਰਿ ਦੀਨੇ।
ਬਚੇ ਕੌਨ ਆਗੇ—ਭਏ ਦੀਨ ਹੀਨੇ॥੨੯॥ ਦੋਹਰਾ॥ ਰਨ ਕੇ ਸਨਮੁਖ ਹੋਤਿ

[1]ਪਾਰ ਪੈ ਗਏ। [2]ਇਕ ਪ੍ਰਕਾਰ ਦਾ ਘੋੜੇ ਦਾ ਸ਼ਿੰਗਾਰ। ਅਸਲ ਵਿਚ ਇਕ ਪ੍ਰਕਾਰ ਦਾ ਲਟਕਨ ਜੋ ..ਰ ਦੇ ਵਾਲਾਂ ਆਦਿਕਾਂ ਦਾ ਬਣਾਕੇ ਹਾਥੀ ਦੀ ਗਰਦਨ ਦੇ ਦੁਵੱਲੀ ਲਟਕਾਉਂਦੇ ਹਨ, ਪਰ ਘੋੜੇ ਦੇ ਕੰਨਾਂ ਤੋਂ ਲੈ ਕਾਠੀ ਤੱਕ ਦੁਵੱਲੀ ਲਟਕਦੇ ਲਟਕਨਾਂ ਨੂੰ ਵੀ ਇਹੋ ਕਹਿੰਦੇ ਹਨ। ਹਿੰਦੀ ਵਿਚ ਹਾਥੀ ਘੋੜੇ ਦੇ ਝੋਲ ਨੂੰ ਬੀ ਕਹਿੰਦੇ ਹਨ ਤੇ ਇਸ ਤੁਕ ਵਿਚ ਕਈ ਦਾਨੇ ਇਸ ਦਾ ਅਰਥ 'ਗਾਨਾ' ਤੇ 'ਤੁਰਲਾ' ਬੀ ਲਾਉਂਦੇ ਹਨ। [3]ਮੋੜ ਕੇ। [4](ਆਪਣਾ) ਵਾਰ ਝਾੜਿਆ ਭਾਵ ਕੀਤਾ। [5]ਦਾਉ ਤਾੜਿਆ। [6](ਵਿਉਂਤ ਨਾਲ ਘੋੜੇ ਨੂੰ) ਟਪਾਇਆ ਦੰਦ ਪੀਹਕੇ।

ਨਹਿ ਮਹਾਂ ਤ੍ਰਾਸ ਕੋ ਪਾਇ। ਉਤ ਨਬਾਬ ਤੇ ਡਰਤਿ ਹੈਂ ਤਿਸ ਕੇ ਨਿਕਟਿ ਨ ਜਾਇ ॥੪੦॥–ਬੁਰੀ ਭਈ–ਚਿਤ ਚਿਤਵਤੇ,ਟਰੇ ਅਪਰ ਹੀ ਥਾਨ।ਚਮੂੰ ਪਲਾਈ ਸਕਲ ਹੀ ਹਤਿ ਸੁਤ ਅਬਦੁਲ ਖਾਨ ॥ ੪੧॥ ਚੌਪਈ॥ ਨਬੀ ਬਖਸ਼ ਕੌ ਪੂਰਬਿ ਮਾਰਯੋ। ਪੁਨਹੁ ਕਰੀਮ ਬਖਸ਼ ਹਨਿ ਡਾਰਯੋ। ਭਾਗੀ ਤੁਰਕ ਬਾਹਨੀ ਸਾਰੀ। ਬਿਧੀਚੰਦ ਤਬਿ ਪਰਯੋ ਪਿਛਾਰੀ ॥ ੪੨ ॥ ਕਟਹਿਂ ਖੜਗ ਸੋਂ ਹਾ ਹਾ ਕਰਿਹੀਂ। ਕਿਤਿਕ ਦੌਰਤੇ ਗਿਰ ਗਿਰ ਪਰਿਹੀਂ।ਚਮਕੀ ਘਨੀ ਕ੍ਰਿਪਾਨੈਂ ਨੰਗੀ। ਥਹਿਰਤਿ ਹਾਥਨਿ ਸ਼੍ਰੋਣਤਿ ਰੰਗੀ[1] ॥ ੪੩ ॥ ਬਿਧੀਚੰਦ ਸੰਗ ਸਿੱਖ ਘਨੇਰੇ।ਜਗਨਾ ਮੋਲਕ ਹਧ ਬਡ ਪ੍ਰੇਰੇ। ਜਮੇ ਹਾਥ ਕਬਜਿਨਿ ਕੇ ਸੰਗ[2]। ਲਿਪਟਯੋ ਲਹੂ ਲਾਲ ਸਰਬੰਗ ॥ ੪੪ ॥ ਭਾਜੇ ਖਾਨ ਤ੍ਰਾਸ ਬਹੁ ਧਾਰਾ। ਤਬਿ ਨਬਾਬ ਲਗਿ ਪਰੀ ਪੁਕਾਰਾ।'ਕਹਾ ਦੇਖਤਿ ਹੋ ਥਿਰੇ ਤਮਾਸ਼ਾ। ਪੁੱਤ੍ਰ ਦੂਸਰੋ ਭਯੋ ਬਿਨਾਸ਼ਾ ॥ ੪੫ ॥ ਆਗੇ ਵਧਿ ਏਕੋ ਲਰਿ ਮਰਯੋ। ਸਕਲ ਭਜਾਏ ਕੋਇ ਨ ਅਰਯੋ। ਇਕ ਗੁਰ ਕੇ ਦਲ ਤੇ ਭਟ ਆਯੋ। ਦੁਹਨਿ ਖੜਗ ਕੋ ਜੰਗ ਮਚਾਯੋ ॥ ੪੬ ॥ ਤਿਸ ਨੇ ਸੀਸ ਕਾਟ ਕਰਿ ਗੇਰਾ। ਲਸ਼ਕਰ ਪਿਖਿ ਭਾਜਯੋ ਤਬਿ ਤੇਰਾ'। ਸੁਨਤਿ ਨਬਾਬ ਸ਼ੋਕ ਧਰਿ ਭਾਰੀ। ਬਹਯੋ ਬਿਲੋਚਨ ਤੇ ਬਹੁ ਬਾਰੀ ॥ ੪੭ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਕਰੀਮ ਬਖਸ਼ ਬੱਧ' ਪ੍ਰਸੰਗ ਬਰਨਨੋ ਨਾਮ ਏਕੋਨਚੱਤ੍ਵਾਰਿੰਸਤੀ ਅੰਸੂ ॥ ੩੯ ॥

## ੪੦. [ਅਬਦੁਲਖਾਂ ਦੀ ਚੜ੍ਹਾਈ]।

ਦੋਹਰਾ ॥ ਪੁੱਤ੍ਰ ਮਰੇ ਤੇ ਸ਼ੋਕ ਭਾ ਰੁਦਤਿ ਨਬਾਬ ਬਿਸਾਲ। ਤਿਸ ਛਿਨ ਕੋ ਪਛੁਤਾਵਤੇ ਜਬਿ ਚਢਿ ਆਇ ਉਤਾਲ॥ ੧ ॥ ਚੌਪਈ॥ ਇਮ ਦੇਖਯੋ ਜਬਿ ਅਬਦੁਲਖਾਨ। ਲੋਕ ਲਰਨਿ ਤੇ ਹਟੇ ਮਹਾਨ। ਆਪ ਆਪਿ ਕੋ ਥਿਰੇ ਪਿਛੇਰੇ[3]। ਕੋ ਕੋ ਚਲਹਿ ਤੁਪਕ ਤਿਸ ਬੇਰੇ ॥ ੨॥ ਜੰਗ ਉਜ਼ਾਰ* ਸਮਾਨ ਬਿਲੋਕਾ[4]। ਪਿਖਿ ਨਬਾਬ ਕੋ ਸਭਿ ਕੋ ਸ਼ੋਕਾ[5]। ਦੋਨਹੁ ਖਤ੍ਰੀ ਢਿਗ ਚਲਿ ਆਏ। ਜਿਨਹੁ ਲਰਨਿ ਕੋ ਸਰਬ ਚਢਾਏ॥ ੩ ॥ ਕਰਹਿਂ ਤ੍ਰਾਸ ਥਿਰ ਦੂਰਿ ਰਹੇ ਹੈਂ। ਮਰੇ ਬਹੁਤ ਲਘੁ ਜਿਯਤਿ ਲਹੇ ਹੈਂ। ਕਿਤਿਕ ਬਾਰਿ ਲੌ ਰੁਦਤਿ ਥਿਰਯੋ ਹੈ। ਬਹੁਰ ਨਬਾਬ ਬਿਚਾਰ ਕਰਯੋ ਹੈ ॥ ੪ ॥–ਸਭਿ ਲਸ਼ਕਰ ਕੋ ਅਹੈਂ ਅਧਾਰਾ[6]। ਬਿਦਤਹਿ ਬਾਤ 'ਗੁਰੂ ਤੇ ਹਾਰਾ'। ਸ਼ਾਹੁ ਜਹਾਂ ਸੁਨਿ

[1] ਲਹਿਰਾਉਂਦੀਆਂ ਹਨ ਹੱਥਾਂ ਵਿਚ ਲਹੂ ਰੰਗੀਆਂ। [2] ਤਲਵਾਰ ਦੀਆਂ ਮੁੱਠਾਂ ਨਾਲ। [3] ਪਿੱਛੇ ਹੋ ਹੋ) ਖਲੋ ਗਏ। [4] ਜੰਗ ਉਜਾੜ ਤੁਲ ਡਿੱਠਾ (ਅ) ਜੰਗ ਵਿਚ ਉਜਾੜੇ ਦਾ ਸਾਮਾਨ ਡਿੱਠਾ। [5] ਨਵਾਬ ਵਲ ਵੇਖਕੇ ਸਭ ਨੂੰ ਸ਼ੋਕ (ਉਪਜਦਾ ਹੈ, ਕਿਉਂਕਿ ਦੋਵੇਂ ਪੁੱਤ੍ਰ ਉਸ ਦੇ ਮਾਰੇ ਗਏ ਹਨ)। [6] ਮੈਂ ਆਸਰਾ ਹਾਂ। *ਪਾ:–ਉਜਾਰ।

ਦੇਹਿ ਨਿਕਾਰਾ। ਕਹਾਂ ਰਹੌਂ ਮੈਂ ਖਾਇ ਅਹਾਰਾ ॥ ੫ ॥ ਪੁੱਤ੍ਰ ਗਏ ਮਰਿ ਬੀਰ ਬਿਸਾਲੇ। ਧਿਕ ਜੀਵਨ ਮੇਰੋ ਇਸ ਕਾਲੇ। ਹਰਿਗੁਵਿੰਦ ਕੋ ਗਹੌਂ ਕਿ ਮਾਰੌਂ। ਤੌ ਜੀਵਨਿ ਕੋ ਨੀਕ ਨਿਹਾਰੌਂ ॥ ੬ ॥ ਨਤੁ ਜਹਿਂ ਪੁੱਤ੍ਰ ਗਏ ਮਰਿ ਆਗੇ। ਜਾਉਂ ਆਪ ਮੈਂ ਤਿਨ ਸੰਗ ਲਾਗੇ। ਲਰਿਬੇ ਹਟੌਂ ਨਹੀਂ ਮੁਝ ਨੀਕੀ[1]। ਬਾਤ ਸ਼ਾਹੁ ਦਿਸ਼ਿ ਤੇ ਹੁਇ ਫੀਕੀ॥੭॥ਜਗ ਮਹਿਂ ਨਿੰਦਾ ਬਿਥਰੈ ਮੇਰੀ। ਅਸ ਜਿਯ ਤੇ[2]ਆਛੀ ਮ੍ਰਿਤੁ ਹੇਰੀ–। ਇਮ ਚਿਤਵਤਿ ਪੌਂਛਨੋ ਦ੍ਰਿਗ ਬਾਰੀ। ਅਵਿਲੋਕਤਿ ਭਾ ਜੰਗ ਉਜਾਰੀ[3] ॥ ੮ ॥–ਘਟਿਕਾ ਏਕ ਰਹਨੋ ਦਿਨ ਆਈ। ਬਿਨਾ ਲਰੇ ਜੇ ਨਿਸ ਪਰ ਜਾਈ। ਬਹੁਰ ਕਹਾਂ ਜਾਨੈਂ ਕਨਾ ਹੋਇ। ਲਰਿਬੇ ਸਮਾਂ ਨ ਪ੍ਰਾਪਤਿ ਕੋਇ ॥ ੯ ॥ ਸੈਨਾਪਤਿ ਜੁਤਿ ਸੁਤ ਮਰਿ ਗਏ। ਮਮ ਆਗੇ ਪ੍ਰਾਨਨਿ ਕੋ ਦਏ।ਜਿਨ ਕੇ ਬਿਨਾ ਲਰਨਿ ਤੇ ਸੈਨਾ।ਹਟਿ ਕਰਿ ਬਿਰੀ ਅੱਗੂ[4] ਕੋ ਹੈ ਨਾ ॥ ੧੦ ॥ ਇਕ ਮੈਂ ਰਹਨੋ ਮਰੌਂ ਕੈ ਮਾਰੌਂ ।ਦ੍ਵੈ ਬਿਨ ਜੀਵਨ ਨਹੀਂ ਬਿਚਾਰੌਂ–। ਦੋਨਹੁਂ ਖਤ੍ਰੀ ਜੀਵਤਿ ਜਾਨੇ। ਰਿਸ ਕੈ ਨਿਕਟਿ ਹਕਾਰਨਿ ਠਾਨੇ:–॥੧੧॥'ਸਦਾ ਹੈਫ ਸਦ[5] ਤੁਮਰੇ ਤਾਈਂ।ਨਹੀਂ ਭਏ ਗੁਰੁ ਸਨਮੁਖ ਜਾਈ। ਹਤੇ ਪੰਚ ਸੂਰੇ ਸਰਦਾਰ। ਦੋਇ ਪੁੱਤ੍ਰ ਰਣ ਲੀਨੇ ਮਾਰਿ ॥ ੧੨ ॥ ਤੁਮ ਗੀਦੀ ਇਤ ਉਤ ਹੁਇ ਜਾਤੇ। ਨਹੀਂ ਸ਼ਸਤ੍ਰ ਮਾਰਤਿ ਅਰੁ ਖਾਤੇ।ਬੀਚ ਕਚਹਿਰੀ ਬਾਤ ਬਨਾਵਹੁ।ਰਾਰ ਛੋਰ ਕਰਿ ਬੀਰ ਹਨਾਵਹੁ ॥ ੧੩ ॥ ਅਬਿ ਮੁਝ ਸੰਗ ਅਗਾਰੀ ਚਾਲਹੁ। ਜਨੌਂ ਬੋਲਤਿ ਤਨੌਂ ਸ਼ਸਤ੍ਰ ਸੰਭਾਲਹੁ'। ਭਏ ਕ੍ਰੂਰ ਨਹਿਂ ਬੋਲੇ ਬੈਨ। ਨਹੀਂ ਨਬਾਬ ਦਿਸ਼ਾ ਕਰਿ ਨੈਨ ॥ ੧੪ ॥ ਅਬਦੁਲ ਖਾਂ ਤਬਿ ਹੁਕਮ ਬਖਾਨਾ।ਬਜੇ ਦਮਾਮੇ ਨਾਦ ਮਹਾਨਾ। ਆਗੇ ਭਏ ਪਤਾਕਾ ਵਾਰੇ[6]।ਉਮਡੇ ਬੀਰ ਕ੍ਰੋਧ ਕਰਿ ਭਾਰੇ ॥੧੫॥ ਚਲਯੋ ਨਬਾਬ ਆਪ ਧਰਿ ਕ੍ਰੋਧਾ। ਲੀਨੇ ਸਕਲ ਸਕੇਲ ਸੁ ਜੋਧਾ। ਜਹਿਂ ਰਣ ਖੇਤ ਗੁਰੂ ਭਟ ਠਾਂਢੇ। ਰੋਪੇ ਪਾਇ ਸ਼ਸਤ੍ਰ ਗਹਿ ਗਾਢੇ ॥ ੧੬ ॥ ਮਰੇ ਤੁਰਕ ਲਾਗੇ ਅੰਬਾਰਾ।ਹਯ ਪਰ ਹਯਮਰਿ ਗਿਰੇ ਉਦਾਰਾ।ਸ੍ਵਾਨ[7] ਸ੍ਰਿੰਗਾਲ[8] ਮਾਸ ਕੋ ਖਾਤੇ। ਭੂਤ ਪ੍ਰੇਤ ਡਾਕਨਿ ਡਕਰਾਤੇ ॥ ੧੭ ॥ ਭਯੋ ਰੁਦ੍ਰ ਫਿਰਿਬੇ ਕੋ ਸਮੋ[9]। ਗਣ ਅਨੇਕ ਸੰਗ ਤੇ[10] ਕਰਿ ਨਮੋ। ਰਣ ਬਚਿੱਤ੍ਰ ਕੋ ਹਰਖਨੋ

[1]ਲੜਨ ਤੋਂ ਹੱਟ ਰਹਿਣਾ ਮੇਰੇ ਲਈ ਚੰਗਾ ਨਹੀਂ। [2]ਐਹੋ ਜਹੇ ਜੀਉਣ ਨਾਲੋਂ। [3]ਜੰਗ ਦਾ ਉਜਾੜਾ ਡਿੱਠੋ ਸੂ। [4]ਮੁਖੀਆ। [5]ਸੌ ਵਾਰ ਅਫਸੋਸ ਭਾਵ ਲਾਨਤ। [6]ਝੰਡਿਆਂ ਵਾਲੇ। [7]ਕੁੱਤੇ। [8]ਗਿੱਦੜ। [9]ਸ਼ਾਮਾਂ ਦਾ ਸਮਾਂ, ਰੁੱਦ੍ਰ ਸ਼ਾਮਾਂ ਨੂੰ ਨਿਕਲਦਾ ਕਹਿੰਦੇ ਹਨ। [10](ਰੁਦ੍ਰ ਦੇ) ਨਾਲ ਅਨੇਕਾਂ ਗਣ ਹੋ ਲਏ।

ਹੇਰਤਿ। ਗ੍ਰਿਧ੍ਰ,ਪਿਸ਼ਾਚ,ਕਾਕ ਗਨ ਟੇਰਤਿ॥੧੮॥ ਬਹੁ ਰਣ ਕੀਨ ਲਬੇਰ ਪਬੇਰਾ। ਬਿਧੀ ਚੰਦ ਸਿਖ ਬੀਰ ਬਡੇਰਾ। ਪਿਖਿ ਤੁਰਕਨਿ ਕੋ ਗੁਰ ਢਿਗ ਗਯੋ। ਸਗਰੋ ਭੇਤ ਸੁਨਾਵਤਿ ਭਯੋ॥ ੧੯ ॥ 'ਮਹਾਰਾਜ ! ਹੇਰਹੁ ਰਿਪੁ ਆਏ।ਰਹੇ ਇਤਿਕ,ਭੇ ਮ੍ਰਿਤੁ ਸਮੁਦਾਏ।ਅਬਿ ਕੇ ਮਚਹਿ ਜੰਗ ਬਡ ਭਾਰੀ। ਜਿਯਤਿ ਬਾਹਨੀ ਉਮਡੀ ਸਾਰੀ॥ ੨੦ ॥ ਇਨ ਕੇ ਅੰਤ* ਭਏ ਰਣ ਅੰਤ।ਹੋਵਹਿਗੋ ਅਬਿ,ਗੁਰੁ ਭਗਵੰਤ!'। ਸ੍ਰੀ ਹਰਿਗੋਵਿੰਦ ਸੁਨਤਿ ਉਚਾਰੇ। 'ਹੁਤੇ ਪੰਚ ਸਰਦਾਰ ਸੁ ਮਾਰੇ॥ ੨੧ ॥ ਦ੍ਵੈ ਨਬਾਬ ਕੇ ਸੁਤਿ ਹਤਿ ਹੋਏ। ਮੁਖਿ ਭਟ ਰਹ੍ਯੋ ਨਹੀਂ ਅਬਿ ਕੋਏ। ਆਪੇ ਆਯਹੁ ਅਬਦੁਲ ਖਾਨ। ਰਣ ਕੀ ਚਾਹਤਿ ਬਿਜੈ ਮਹਾਨ॥ ੨੨ ॥ ਅਪਰ ਤੁਰਕ ਸਭਿ ਸਿੱਖਨਿ ਮਾਰੇ। ਰਹੇ ਸ਼ੇਸ਼ ਸੋ ਆਏ ਸਾਰੇ†। ਅਬਹਿ ਸੰਗ ਇਸ ਜੰਗ ਹਮਾਰਾ। ਦੇਖਹੁ ਸਗਰੇ ਬਲ ਜਿਮ ਭਾਰਾ॥੨੩॥ਕਰੌਂ ਨਿਦਾਨ[1] ਤੁਰਕ ਗਨ ਕੇਰਾ। ਨਹੀਂ ਪ੍ਰਤਾਪ ਲਖਤਿ ਇਹ ਮੇਰਾ। ਪ੍ਰਾਨ ਦੇਨਿ ਕੋ ਚਾਹਤਿ ਮਾਨੀ। ਸਨੇ ਸਨੇ ਸਭਿ ਹੋਵੈਂ ਹਾਨੀ॥ ੨੪ ॥ ਕਰਹਿੰ ਰਾਜ ਸਿਖ ਸੇਵਕ ਮੇਰੇ। ਦਿਏ ਸਕਾਮ ਪ੍ਰਾਨ ਇਸ ਬੇਰੇ। ਨਿਸ਼ਕਾਮੀ ਕੈਵਲ ਕੋ ਪਾਵੈਂ। ਸਹਿਕਾਮੀ ਸਿਖ ਰਾਜ ਕਮਾਵੈਂ॥ ੨੫ ॥ ਹਿੰਦੂ ਧਰਮ ਕੋ ਰਾਖਹਿ ਜਗ ਮੈਂ। ਚਲਹਿੰ ਚਲਾਵਹਿ ਸਿੱਖੀ ਮਗ ਮੈਂ।ਪੁਨ ਮ੍ਰਿਤੁ ਹੋਹਿ ਮੋਹਿ ਮਿਲਿ ਆਏ।ਸ਼ੁਭ ਗਤਿ ਕੋ ਪ੍ਰਾਪਤਿ ਹੁਇ ਜਾਏ'॥ ੨੬॥ ਇਮ ਕਹਿ ਗੁਰੁ ਕੋ ਬਜ੍ਯੋ ਨਗਾਰਾ। ਸਾਵਧਾਨ ਭੇ ਸਿੱਖ ਜੁਝਾਰਾ। ਦੋਇ ਪਹਿਰ ਲਗਿ ਮਾਚ੍ਯੋ ਜੰਗ। ਭਏ ਸ਼੍ਰਮਤਿ ਲਰਤੇ ਰਿਪੁ ਸੰਗ[2]॥੨੭॥ ਸ੍ਰੀ ਹਰਿਗੋਵਿੰਦ ਚਲੇ ਅਗਾਰੀ।ਚਹਤਿ ਕਰ੍ਯੋ ਪੁਰਸ਼ਾਰਥ ਭਾਰੀ[3]। ਹਨ੍ਯੋ ਚਹੈਂ ਤਬਿ ਅਬਦੁਲਖਾਨ। ਦੁਹ ਦਿਸ਼ਿ ਕੇ ਛੁਰਿ ਰਹੇ ਨਿਸ਼ਾਨ॥੨੮॥ ਬਾਜਨ ਲਗੇ ਜੁਝਾਊ ਬਾਜੇ।ਭਯੋ ਨੇਰ ਪੁਨ ਜੋਧਾ ਗਾਜੇ। ਛੂਟਨਿ ਲਗੀ ਤੁਫੰਗੈਂ ਫੇਰਿ।ਫੇਰਤਿ ਫੇਰ ਫੇਰ ਹਯ ਛੇਰਿ[4]॥੨੯॥ ਨਿਕਸਿ ਗੋਲ ਤੇ ਤੁਪਕ ਪ੍ਰਹਾਰੈਂ। ਦੂਸਰ ਆਇ ਬਿਲੋਕਿ ਬੰਗਾਰੈਂ। ਸਿੱਖ ਜਾਇ ਤੁਰਕਨ ਕੋ ਗੇਰਹਿੰ। ਤੁਰਕ ਆਇ ਹਤਿ ਆਗੋ ਘੇਰਹਿੰ॥ ੩੦ ॥ ਸ੍ਰੀ ਸਤਿਗੁਰੁ ਕਰ ਚਾਂਪ ਕਰਾਲਾ। ਚੁਟਕੀ ਫੇਰਹਿੰ ਬਾਨ ਬਿਸਾਲਾ। ਕੀਨਸਿ

[1]ਖਾਤਮਾਂ। [2]ਵੈਰੀ ਨਾਲ ਲੜਦੇ (ਸਿੱਖ) ਥੱਕ ਗਏ। [3]ਮਹਾਨ ਜ਼ੋਰ, ਸਾਕਾ। [4]ਘੋੜਿਆਂ ਨੂੰ ਛੇੜਕੇ ਫੇਰ ਫੇਰ ਕੇ ਫੇਰਦੇ ਹਨ।

*ਪਾ:-ਦਿਨ ਕੇ ਅੰਤ।

†ਪਾ:-ਸੁਤ ਨਬਾਬ ਜੁਤ ਸੁਭਟ ਸਿਧਾਰੇ।

ਤੇਜ਼ ਤਰੰਗਮ ਭਾਰਾ। ਇਤ ਉਤ ਸਨਮੁਖ ਬਲੀ ਉਦਾਰਾ॥੩੧॥ ਦੇਖਤਿ ਹੈਂ ਸ਼ੱਤ੍ਰਨਿ ਦਲ ਬ੍ਰਿੰਦੇ। ਜਹਾਂ ਨਬਾਬ ਸਸ਼ੋਕ ਬਿਲੰਦੇ। ਪ੍ਰੇਰੇ ਕਾਲ ਅਗਾਰੀ ਖਰੇ।ਸਤਿਗੁਰੁ ਤੀਰ ਪ੍ਰਹਾਰਨਿ ਕਰੇ ॥ ੩੨ ॥ ਤੀਛਨ ਤੀਛਨ ਈਛਨਿ[1] ਹੇਰੇ। ਚਲੇ ਸਰਪ ਸਮ ਸੂਕ ਬਡੇਰੇ[2]। ਸ਼ੱਤ੍ਰਨਿ ਕੇ ਸਰੀਰ ਇਮ ਬਰੈਂ। ਬਰਮੀ ਮਹਿ ਪ੍ਰਵੇਸ਼ ਜਿਮ ਕਰੈਂ ॥ ੩੩॥ ਇਕੋ ਤਨ ਫੋਰਿ ਪਾਰ ਹੁਇ ਜਾਇਂ। ਪੁਨ ਦੂਸਰ ਕੇ ਪਾਰ ਸਿਧਾਇਂ।ਜੋਧਾ ਕੈ ਤੁਰੰਗ ਹੁਇ ਕੋਇ। ਬੇਧਤਿ ਜਾਤਿ ਸਰਬ ਸਰ ਸੋਇ ॥੩੪॥ ਧਰ ਪਰ ਪਰਹਿ ਦੜਾ ਦੜ ਜੋਧੇ। ਦੇਖਤਿ ਮਹਾਂ ਤੁਰਕ ਗਨ ਕ੍ਰੋਧੇ। 'ਬੇਧਹਿਂ ਦੂਰ ਖਰੇ ਹੀ ਤੀਰ। ਮਾਰਿ ਮਾਰਿ ਕਹੈਂ ਮਰਹੁ ਨ ਬੀਰ' ॥ ੩੫ ॥ ਇਮ ਕਹਿ ਵਧੇ ਤੁਰਕ ਗਨ ਆਗੇ। ਧਰ ਜ੍ਵਾਲਾਬਮਣੀ[3] ਰਿਸ ਜਾਗੇ। ਕੜਾਕੜੀ ਇਕ ਬਾਰ ਚਲਾਈ। ਗੁਰੁ ਦਲ ਪਰ ਗੁਲਕਾਂ ਬਰਖਾਈ ॥ ੩੬ ॥ ਜਬਹਿ ਲਗੀ ਸਿੱਖਨਿ ਤਨ ਗੋਰੀ। ਰਿਸ ਜਾਗੀ ਗਮਨੇ ਰਿਪੁ ਓਰੀ। ਛੋਰਿ ਤੁਫੰਗਨਿ ਘਾਲਤੇ ਜ਼ੋਰ[4]। ਪੁਨ ਬਾਰੂਦ ਪਾਇ ਕਰਿ ਔਰ ॥ ੩੭ ॥ ਗਜ ਸੋਂ ਠੋਕਤਿ ਪਾਇ ਦੁਗੋਰੀ। ਕਰਤਿ ਸ਼ੀਘ੍ਰਤਾ ਰਿਪੁ ਦਿਸ਼ ਛੋਰੀ। ਦੁਹਿਦਿਸ਼ਿ ਮਾਚਤੋ ਰਣ ਘਮਸਾਨ। ਭਯੋ ਤੁਮਲ[5] ਬਡ ਰੌਰ ਉਠਾਨਾ ॥੩੮ ॥ ਚਾਂਪ ਕਠੋਰਨਿ ਤੇ ਸਰ ਚਾਲੇ। ਬੇਧਤਿ ਜੋਧਨਿ ਦੇਹਿ ਕਰਾਲੇ। ਹਯਨਿ ਕੁਦਾਵਤਿ ਤੋਮਰ ਮਾਰਤਿ। ਬੇਧਤਿ ਸ਼ੱਤ੍ਰ ਭੂਮ ਪਰ ਡਾਰਤਿ ॥੩੯॥ਤੀਛਨ ਬਰਛੀ ਛਿੱਪ੍ਰ ਛੁਟੰਤੀ। ਤਨ ਫੋਰਨਿ ਕਰਿ ਪਾਰ ਪਰੰਤੀ। ਬਿਧੇ ਸੂਰ ਤਤਛਿਨ ਧਰ ਡਾਰੇ। ਸੀਖ ਵਿੰਨ੍ਹ ਜਨੁ ਵੜੇ ਉਤਾਰੇ[6]॥੪੦॥ਪੁਨ ਗਹਿ ਗਹਿ ਨੰਗੀ ਸ਼ਮਸ਼ੇਰ।ਸੂਰਾ ਭਿਰੇ ਓਜ ਸਮਸ਼ੇਰ।ਬਹੈਂ[7] ਪਰਸਪਰ ਕਾਟਤਿ ਅੰਗ। ਸ਼੍ਰੋਣਤਿ ਗਿਰਤਿ ਲਾਲ ਛਿਤ ਰੰਗ ॥੪੧॥ਕਿਨਹੂੰ ਨਿਕਾਰੀ ਜਮਧਰ ਧਾਰੀ।ਨਿਕਟਿ ਢੁਕੇ ਸ਼ੱਤ੍ਰਨਿ ਤਨ ਮਾਰੀ। ਹਿਹਨਾਵਤਿ ਬਹੁ ਫਿਰਹਿਂ ਤੁਰੰਗ। ਛੂਛ ਜ਼ੀਨ,ਕੋ ਘਾਇਲ ਅੰਗ ॥ ੪੨॥ ਦੁਇ ਦਲ ਮਿਲਿ ਗੇ ਮਾਰ ਸੁ ਮਾਚੀ।ਕਰਦਮ ਸ਼੍ਰੋਣ ਮਾਸ ਛਿਤ ਰਾਚੀ।ਗਿਰੇ ਛਿਨਕ ਮਹਿ ਸੁਭਟ ਹਜ਼ਾਰੋਂ। ਹਥਿਯਾਰਨਿ ਕੇ ਭਏ ਪ੍ਰਹਾਰੋਂ[8] ॥ ੪੩ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਅਬਦੁਲਖਾਨ ਰਣ ਆਗਮਨ' ਪ੍ਰਸੰਗ ਬਰਨਨੰ ਨਾਮ ਚਤਾਰਿੰਸਤੀ ਅੰਸੂ ॥ ੪੦ ॥

[1]ਨੇੜ੍ਹਾਂ ਨਾਲ। [2]ਕਰਦੇ ਹਨ ( ਸੱਪ )। [3]ਬੰਦੂਕਾਂ। [4]ਬੰਦੂਕਾਂ ਚਲਾਉਣ ਤੇ ਜ਼ੋਰ ਪਾਇਆ। [5]ਘਮਸਾਣ। [6]ਸੀਖ ਨਾਲ ਵਿੰਨ੍ਹਕੇ ਮਾਨੋਂ ਵੜੇ ਉਤਾਰੇ ਹਨ। [7]ਵਾਹਕੇ (ਤਲਵਾਰਾਂ)। [8]ਵਾਢ,ਮਾਰ।

੪੧. [ਅਬਦੁਲ ਖ਼ਾਂ ਵੱਲੋਂ ਹੱਲਾ]।

ਦੋਹਰਾ॥ ਬਜੇ ਜੁਝਾਊ[1] ਬਹੁਤ ਹੀ ਜੁਟੇ ਸੁਭਟ ਸੁ ਕਟੱਕ[2]। ਕਟਿ ਕਾਟ ਝਟ ਪਟ ਬਿਕਟ ਜੇ ਸਟਪਟ ਕ੍ਰੈ ਨ ਅਟੱਕ[3]॥ ੧ ॥ ਰਸਾਵਲ ਛੰਦ ॥ ਚਲੇ ਤੀਰ ਗੋਰੀ। ਮਨੋ ਖੇਲਿ ਹੋਰੀ। ਸਟਾ ਸੱਟ ਸੇਲੇ[4]। ਮਨੋ ਮੂਠ ਮੇਲੇ[5] ॥੨॥ ਸਮੂਹੈਂ ਤੁਰੰਗਾ। ਕਰੇ ਘਾਉ ਅੰਗਾ। ਲਗੀ ਪੀਚਕਾਰੀ[6]। ਖਿਰਨੇ ਰੰਗ ਭਾਰੀ॥ ੩ ॥ ਪਤੰਗੀ ਸੁ ਰੰਗਾ[7]। ਚਲਨੇ ਸ੍ਰੋਣ ਅੰਗਾ। ਸੁ ਢਾਲੇ ਉਛਾਲੇ। ਛਵੈਂ ਜਨੋਂ ਬਿਸਾਲੇ ॥੪॥ ਸੁ 'ਮਾਰਿ' ਅਲਾਵੈਂ। ਮਨੋ ਗੀਤ ਗਾਵੈਂ। ਪਰੈਂ ਧਾਇ ਧਾਈ। ਕ੍ਰਿਪਾਨੈਂ ਚਲਾਈ ॥੫॥ ਕਟੈਂ ਅੰਗ ਗੋਰੈਂ। ਸੁ ਲੋਥੈਂ ਘਨੇਰੈਂ। ਨਬਾਬੈ ਦਿਖਾਵੈਂ। ਬਡੇ ਓਜ ਲਾਵੈਂ ॥ ੬ ॥ ਨਹੀਂ ਪਾਇ ਪਾਛੇ। ਭਿਰੇ ਸੂਰ ਆਛੇ। ਇਤੇ ਸਿੱਖ ਦੌਰੇ। ਮਚਨੋ ਭੀਮ* ਰੌਰੇ ॥ ੭ ॥ ਪਰੈਂ ਹੂਹ ਦੈ ਕੈ[8]। ਕ੍ਰਿਪਾਨੈਂ ਚਲੈ ਕੈ। ਕਿਤੇ ਢਾਲ ਓਡੈਂ। ਕਿਤੇ ਹਾਥ ਛੋਡੈਂ ॥ ੮ ॥ ਸੁ ਬੰਕੇ ਸਿਪਾਹੀ। ਮਰੇ ਜੰਗ ਮਾਂਹੀ। ਬਿਧੀ ਚੰਦ ਰੋਸਾ। ਬਡੀ ਜੰਗ ਹੌਸਾ[9] ॥ ੯ ॥ ਸੁ ਆਪੰ ਬਚਾਵੈ। ਘਨੇ ਸ਼ੱਤ੍ਰ ਘਾਵੈ। ਤਜੈ ਤੀਰ ਤੀਖੇ। ਜੁ ਸਰਪੰ ਸਰੀਖੇ॥ ੧੦ ॥ ਭਟੰ ਪ੍ਰਾਨ ਹਾਨੇ। ਗਿਰੇ ਜੰਗ ਥਾਨੇ। ਮੁਖੰ ਭਾਰ ਕੋਈ। ਸੁ ਔਂਧੇ ਪਰੋਈ[10] ॥ ੧੧ ॥ ਜਹਾਂ ਘਾਵ ਹੋਹੂ। ਭਕਾਭੱਕ ਲੋਹੂ। ਕਹੂੰ ਕੰਪ ਧਾਰੇ। ਭਯੋ ਤ੍ਰਾਸ ਭਾਰੇ ॥੧੨॥ ਕਹੂੰ ਕੋਪ ਠਾਨੇ। ਗਹਨੇ ਖੱਗ ਪਾਨੇਂ। ਝਟਾਝੱਟ ਬਾਹੈਂ। ਕਰੈਂ ਓਜ ਬਾਹੈਂ ॥ ੧੩ ॥ ਤਛਾ ਮੁੱਛ ਹੋਏ। ਬਡੀ ਨੀਂਦ ਸੋਏ। ਕਟੀ ਜੰਘ ਕਾਹੂੰ। ਖਰੇ ਜੰਗ ਮਾਹੂੰ ॥ ੧੪ ॥ ਕਟੇ ਕਾਹੂੰ ਪਾਸੇ। ਸੁ ਆਤੂੰ ਨਿਕਾਸੇ। ਰਿਦਾ ਕਾਹੂੰ ਛੇਦਾ। ਪਰੇ ਪਾਇ ਖੇਦਾ ॥ ੧੫ ॥ ਕਿਸੂ ਹਾਥ ਕਾਟਾ। ਦਯੋ ਤ੍ਰਾਸ ਡਾਟਾ। ਦੁਧਾਰੇ ਜੁ ਖੰਡੇ। ਸੁ ਤੀਖੇ ਪ੍ਰਚੰਡੇ ॥ ੧੬ ॥ ਬਡੇ ਬਾਢਵਾਰੇ। ਪ੍ਰਲਾਦੀ ਕਰਾਰੇ। ਲਗੈਂ ਗ੍ਰੀਵ ਜਾਹੂੰ। ਗਿਰੈ ਸੀਸ ਤਾਹੂੰ ॥ ੧੭ ॥ ਭਏ ਰੁੰਡ ਮੁੰਡੇ। ਪਰੇ ਖੰਡ ਖੰਡੇ। ਕਟੇ ਕਾਹੂੰ ਤੁੰਡੇ। ਲਿਟੇ ਸੂਰ ਝੁੰਡੇ ॥ ੧੮ ॥ ਪ੍ਰਚੰਡੇ ਘੁਮੰਡੇ[11]। ਕਟੇ ਬਾਹੁ ਦੰਡੇ। ਸੁਚੋਲੀ, ਹਲੱਬੀ। ਸੁ

[1] ਮਾਰੂ (ਵਾਜੇ)। [2] ਸੈਨਾ ਦੇ। [3] ਜੋਹੜੇ (ਬਿਕਟ=) ਬਹਾਦੁਰ (ਸੂਰਮੇ ਸਨ ਉਹ ਬੀ ਸਟਪਟਾ ਗਏ(ਜਦੋਂ)ਝੱਟ ਪੱਟ ਕਟਾ ਵੱਢ(ਹੋਣ ਲੱਗ ਪਈ ਤੇ) ਕੋਈ ਬੀ ਨਾ ਅਟਕਿਆ। [4] ਛੇਤੀ (ਛੇਤੀ) ਸੁੱਟਦੇ (=ਚਲਾਉਂਦੇ ਹਨ) ਸੇਲੇ। [5] ਮਾਨੋਂ (ਗੁਲਾਲ ਦੀਆਂ) ਮੁੱਠਾਂ ਪਾਂਵਦੇ ਹਨ। [6] ਪਿਚਕਾਰੀ। [7] ਵਕਮ ਲਕੜੀ ਜੋ ਬੜਾ ਸੁਹਣਾ ਲਾਲ ਰੰਗ ਦਿੰਦੀ ਹੈ [ਸੰ:, ਪਤ੍ਰੰਗ]। [8] ਯੁੱਧ ਨਾਦ ਕਰਕੇ। [9] (ਜਿਸਨੂੰ) ਜੰਗ (ਵਿਦਯਾ ਦੀ) ਬੜੀ ਖਬਰ ਹੈ। (ਅ) ਜਿਸ ਨੂੰ ਜੰਗ ਦੀ ਬੜੀ ਹਵਸ (=ਚਾਹ) ਹੈ। [10] ਮੂਧੇ ਹੋਕੇ ਡਿੱਗੇ। [11] ਭਾਰੀ ਹੰਕਾਰੀ (ਸੂਰਮਿਆਂ) ਦੇ...। *ਪਾ:—ਭੀਰ=ਭੀੜ ਕਰਕੇ।

ਤੇਗੇ ਜੁਨੱਬੀ[1] ॥ ੧੯ ॥ ਕੜਾਕਾੜ ਝਾੜੈਂ । ਬਨੇ ਭੀਮ[2] ਤਾੜੈਂ । ਬਡੇ ਸਿੱਖ ਕ੍ਰੋਧੇ । ਮਹਾਂ ਜੰਗ ਜੋਧੇ ॥ ੨੦ ॥ ਮਲੇਛਾਨ ਹੱਲਾ । ਦਿਵੈ ਹੋਇ ਝੱਲਾ । ਘਨੀ ਮਾਰਿ ਮਾਚੀ । ਲਹੂ ਧੂਲਿ ਰਾਚੀ ॥ ੨੧ ॥ ਦੋਹਰਾ ॥ ਇਕ ਇਕ ਸਿੱਖ ਗੁਰੂ ਸੁਭਟ ਜੋ ਦਸ ਦਸ ਤੁਰਕ ਸੰਘਾਰਿ । ਕੋ ਸ਼ਹੀਦ ਕੋ ਜਿਯਤਿ ਭਾ ਸਤਿਗੁਰੂ ਕੋ ਬਲ ਧਾਰਿ ॥ ੨੨ ॥ ਰਸਾਵਲ ਛੰਦ ॥ ਗੁਰੂ ਕੋਪ ਹੋਏ । ਪਿਖੇ ਸ਼ੱਤ੍ਰ ਢੋਏ । ਮਲੇਛੈ ਸਮੂਹਾ । ਪਰੇ ਦੀਨਿ ਹੂਹਾ[3] ॥੨੩॥ ਕਰੇ ਲਾਲ ਨੈਨਾ । ਲਿਯੋ ਬਾਨ ਪੈਨਾ[4] । ਨਿਖੰਗੈਂ ਨਿਕਾਸਾ । ਮੁਖੀ ਤੇ ਪ੍ਰਕਾਸ਼ਾ ॥ ੨੪ ॥ ਹੁਤੋ ਮੋਟਿ ਕਾਨਾ । ਸੁ ਪੰਖੇ ਮਹਾਨਾ[5] । ਗੁਨੈ ਚਾਂਪ ਜੋਰਾ[6] । ਕਠੋਰੈਂ ਜੁ ਚੌਰਾ[7] ॥੨੫॥ ਕਰਯੋ ਤਾਨ ਤਾਨਾ[8] । ਲਗਯੋ ਪਾਨ ਕਾਨਾ[9] । ਤਕਯੋ ਗੋਲ[10] ਮਾਰਾ । ਚਲਯੋ ਬੇਗ ਪਾਰਾ[11] ॥ ੨੬ ॥ ਲਗਯੋ ਸ਼ੂਕ ਕੈਸੇ । ਬਰਯੋ ਨਾਗ ਜੈਸੇ । ਗਯੋ ਫੋਰਿ ਛਾਤੀ । ਧਰਾ ਪੈ ਪਪਾਤੀ ॥੨੭॥ ਦੁਤੀ ਜਾਇ ਭੇਦਾ[12] । ਤਿਸੈ ਅੰਗ ਛੇਦਾ[13] । ਪਰਯੋ ਭੂਮਿ ਜਾਈ । ਤ੍ਰਿਤੀ ਫੇਰਿ ਘਾਈ ॥ ੨੮ ॥ ਭਟੈ ਚੌਥ ਲਾਗੇ । ਤਬੈ ਪ੍ਰਾਨ ਤ੍ਯਾਗੇ । ਪੁਨੰ ਪੰਚ ਬੀਧਾ[14] । ਗਯੋ ਜਾਇ ਸੀਧਾ ॥੨੯॥ ਧਰਯੋ ਤੀਰ ਦੂਵਾ । ਮਹਾਂ ਕੋਪ ਹੁਵਾ । ਤਜਯੋ ਬੇਗ ਸੰਗਾ । ਘਨੇ ਸ਼ੱਤ੍ਰ ਭੰਗਾ ॥ ੩੦ ॥ ਇਸੀ ਰੀਤਿ ਫੇਰੇ । ਪ੍ਰਹਾਰੈਂ ਘਨੇਰੇ । ਗਿਰੇ ਖਾਨ ਮਾਨੀ । ਦਿਏ ਪ੍ਰਾਨ ਹਾਨੀ ॥੩੧॥ ਲਗੈਂ ਬਾਨ ਜਾਏ । ਘਨੇ ਸ਼ੱਤ੍ਰ ਘਾਏ । ਭਰੇ ਜੋ ਨਿਖੰਗੈਂ । ਚਲਾਏ ਖਤੰਗੈਂ ॥੩੨॥ ਇਕੈ ਦੋਇ ਤੀਨੈ । ਕਰੈਂ ਪ੍ਰਾਨ ਹੀਨੈ । ਬਡੇ ਬੇਗ ਵਾਰੇ । ਲਗੈਂ ਫੋਰਿ ਪਾਰੇ[15] ॥ ੩੩ ॥ ਧਵਾਵੈਂ ਤੁਰੰਗਾ । ਪ੍ਰਹਾਰੈਂ ਖਤੰਗਾ । ਚਲਾਵੈਂ ਤੁਫੰਗਾ । ਭਟੈ ਅੰਗ ਭੰਗਾ ॥ ੩੪ ॥ ਬਡੇ ਘਾਵ ਸੰਗਾ । ਲਹੂ ਲਾਲ ਰੰਗਾ । ਬਨੈਂ ਬੇਸ ਢੰਗਾ । ਮਚਯੋ ਭੀਮ ਜੰਗਾ ॥ ੩੫ ॥ ਦੋਹਰਾ ॥ ਕਹਿਂ ਲਗਿ ਬਰਨੋ ਜੁੱਧ ਕੋ ਭਯੋ ਮਹਾਂ ਘਮਸਾਨ । ਪ੍ਰਥਮ ਤੁਫੰਗਨਿ ਤੇ ਮਰੇ ਤੁਰਕਨਿ ਕੋ ਅਵਸਾਨ[16] ॥ ੩੬ ॥ ਪਾਧੜੀ ਛੰਦ ॥ ਗੁਲਕਾਨਿ ਮਾਰਿ ਮਾਰਿ ਕਰਿ ਪ੍ਰਾਨ ਹਾਨਿ । ਰਣ ਖੇਤ ਬਿਖੇ ਸੁਪਤੇ ਮਹਾਨ । ਪੁਨ ਬਾਨ ਸੰਗ ਭਾ ਭੀਮ ਜੰਗ ॥

[1] ਭਾਰ ਤਲਵਾਰਾਂ । [2] ਭਯਾਨਕ ਬਣਕੇ । [3] ਹੱਲਾ ਕਰਕੇ ਯਾ ਯੁੱਧ ਨਾਦ ਕਰਕੇ ਆ ਪਏ । [4] ਤਿੱਖਾ । [5] ਵਡੇ ਖੰਭ ਵਾਲਾ । [6] ਧਨੁਖ ਦੀ ਤੰਦੀ ਵਿਚ ਜੋੜਿਆ । [7] ਜੋ ਕਰੜਾ ਤੇ ਚੌੜਾ ਹੈ । [8] ਬਲ ਨਾਲ ਤਾਣਿਆ । [9] ਕਿ ਹੱਥ ਕੰਨ ਨੂੰ ਜਾ ਲਗਾ । [10] ਟੋਲੇ ਨੂੰ ਤੱਕ ਕੇ । [11] ਝੱਟ ਪਾਰ ਹੋ ਗਿਆ । [12] (ਫਿਰ) ਦੂਜੇ (ਸੂਰਮੇ ਨੂੰ) ਜਾ ਵਿੰਨ੍ਹਿਆਂ । [13] ਵਿੰਨ੍ਹਿਆਂ । [14] ਫਿਰ ਪੰਜਵਾਂ (ਸੂਰਮਾਂ) ਵਿੰਨ੍ਹਿਆਂ । [15] ਪਾਰ ਹੋ ਜਾਂਦੇ ਹਨ । [16] ਪਹਿਲੇ ਹੀ ਤੀਰਾਂ ਨਾਲ ਤੁਰਕਾਂ ਦੇ ਔਸਾਨ ਮਰ ਗਏ (ਹੌਂਸਲੇ ਢਿਲੇ ਪੈ ਗਏ) । [ਹਿੰ:, ਔਸਾਨ=ਹੋਸ਼, ਹੌਂਸਲਾ, ਧੀਰਜ] । (ਅ) ਤੁਰਕਾਂ ਦਾ ਨਾਸ਼ ਹੋ ਗਿਆ । [ਸਿਂਸ:, ਅਵਸਾਨ=ਨਾਸ਼] ।

ਤਬਿ ਭੁਏ ਤੁਰਕ ਗਨ ਪ੍ਰਾਨ ਭੰਗਿ॥ ੩੭ ॥ ਖਰ ਸੇਲ ਸਕਤਿ ਤੋਮਰ ਪ੍ਰਹਾਰਿ। ਇਨ ਸਾਥ ਘਨੇ ਰਣ ਤੁਰਕ ਮਾਰਿ। ਪੁਨ ਚਲੇ ਖੜਗ ਇਕ ਬਾਰਿ ਬ੍ਰਿੰਦ। ਕਟਿ ਗਏ ਬਹੁਤ ਛਿਨ ਮੈਂ ਨਿਕੰਦਿ[੧]॥੩੮॥ਰਣ ਖੇਤ ਦੂਰਿ ਲਗ ਭਾ ਮਹਾਨ। ਜਹਿਂ ਕਰਹਿਂ ਜੋਗਨੀ ਸ੍ਰੋਨ ਪਾਨ। ਖੱਪਰ ਭਰੰਤਿ ਬਹੁ ਬਾਰਿ ਬਾਰਿ। ਹ੍ਵੈ ਤ੍ਰਿਪਤਿ ਬਹੁਤਿ ਲੇਤੀ ਡਕਾਰ ॥ ੩੯ ॥ ਬਹੁ ਗ੍ਰਿੱਝ ਕੰਕ ਬਾਇਸ ਪੁਕਾਰ। ਮਨ ਭਾਇ ਖਾਇ ਆਮਿਖ ਅਹਾਰ। ਗਨ ਮਿਲੇ ਆਨਿ ਨਿਰਭੈ ਗੁਮਾਯ[੨]। ਲਖਿ ਸੈਂਝ ਬੋਲਤੇ ਧੁਨਿ ਉਚਾਯ ॥ ੪੦ ॥ ਬਹੁ ਭੂਤ ਪ੍ਰੇਤ ਨਾਚੰਤਿ ਗਾਇ। ਹੜ ਹੜ ਹਸੰਤਿ ਮਨ ਭਾਯ ਪਾਯ[੩]। ਡਾਕਨਿ ਪਿਸ਼ਾਚ[੪] ਬਹੁ ਰੁਧਿਰ ਰਾਚਿ।ਬਹੁ ਮਾਸ ਖਾਤਿ ਰੁਚਿ ਮਾਚਿ ਮਾਚਿ[੫] ॥ ੪੧ ॥ ਬਿਥਰੇ ਸੁ ਪਰੇ ਬਹੁ ਰੁੰਡ ਮੁੰਡ। ਇਕ ਗਿਰੇ ਸੂਰ ਤਨ ਖੰਡ ਖੰਡ। ਗਨ ਤੁਪਕ, ਧਨੁਖ, ਤੋਮਰ, ਕ੍ਰਿਪਾਨ। ਬਹੁ ਪਰੇ ਖੇਤ ਮਹਿ ਮੁਲ ਮਹਾਨ[੬]* ॥ ੪੨ ॥ ਮਰਿ ਗਏ ਬੀਰ ਜੇ ਧਰਨਿਹਾਰ[੭]। ਕੁਛ ਰਹੇ ਆਨਿ ਥੋਰੇ ਜੁਝਾਰ। ਹਯ ਮਰੇ ਪਰੇ ਜਹਿ ਕਹਿਂ ਬਿਲੰਦ। ਕੌਂ ਤਰਫਿ ਤਰਫਿ ਹੋਵਤਿ ਨਿਕੰਦ ॥ ੪੩ ॥ ਜਿਨ ਜ਼ੀਨ ਰਜਤ ਅਰ ਹੇਮ ਕੇਰਿ। ਕੋ ਬਿਚਰਤਿ ਛੂਛੇ ਹੇਰਿ ਹੇਰਿ†। ਭੁਟ ਪਰੇ ਕਿਤਿਕ ਘਾਇਲ ਮਹਾਨ। ਦਰਜ਼ੰਤਿ ਸਭਿਨਿ ਦੇ ਪ੍ਰਾਨ ਹਾਨ ॥ ੪੪ ॥ ਕਿਸ ਕੀ ਸੰਭਾਰ ਨਹਿਂ ਕੋਇ ਲੇਤਿ। ਬਹੁ ਮਰੇ ਅਲਪ ਰਹਿਗੇ ਸੁ ਖੇਤ। ਤਿਸ ਕਾਲ ਮਾਰਿ ਭੀ ਕੁਛਕ ਐਸ। ਮਰਿ ਗਏ ਤੁਰਕ ਲਖਿਯਤਿ ਨ ਕੈਸ ॥੪੫॥ ਕੁਛ ਰਹੇ ਸ਼ੇਸ਼ ਤਜਿ ਜਿਯਨਿ ਆਸਿ। ਕਾਯਰ ਭਜੰਤਿ ਧਰਿ ਅਧਿਕ ਤ੍ਰਾਸ।ਪਿਖਿ ਅਬਦੁਲ ਖਾਂ ਬਿਸਮਨੋ ਵਿਸ਼ੇਸ਼।–ਕਿਮ ਮਰੀ ਸੈਨ ਰਹਿ ਅਲਪ ਸ਼ੇਸ਼–॥੪੬॥ਰਣ ਬਿਖੇ ਜੀਤ ਅਰੁ ਜਿਯਨਿ ਆਸ। ਹੁਇਗੋ ਨਿਰਾਸ ਪਿਖਿ ਸਕਲ ਨਾਸ਼।–ਅਬਿ ਮਰੌਂ ਜੰਗ ਕੇ ਸਮੁਖ ਹੋਇ। ਕੈ ਹਤੌਂ ਗੁਰੂ ਨਿਜ ਦ੍ਰਿਸ਼ਟਿ ਜੋਇ ॥ ੪੭ ॥ ਨਹਿ ਥਿਰੌਂ ਦੂਰ ਅਬਿ ਲੇਉਂ ਦੇਖਿ। ਕਿਮ ਹਤਹਿ ਸ਼ਸਤ੍ਰ ਗੁਰ ਭਾ ਵਿਸ਼ੇਖ[੮]। ਤਿਹ ਸੰਗ ਜੁਟੌਂ ਮੈਂ ਆਪ

[੧]ਕੱਟਕੇ ਨਾਸ਼ ਹੋ ਗਏ। [੨]ਗਿਦੜੀਆਂ। [੩]ਮਨ ਭਾਂਵਦਾ (ਮਾਸ ਆਦਿਕ) ਪਾਕੇ। [੪]ਡਾਇਣਾਂ ਤੇ ਜਿੰਨ, ਭੂਤ। [੫]ਭਾਵ ਖੁਸ਼ ਹੋ ਹੋਕੇ। [੬](ਇਸ ਤਰ੍ਹਾਂ ਦੇ) ਬੜੇ ਬੜੇ ਮੁਲ ਵਾਲੇ (ਸ਼ਸਤ੍ਰ) ਜੁੱਧ ਭੂਮਕਾ ਵਿਚ ਬਹੁਤ ਪਏ ਹਨ। [੭]ਜਿਨ੍ਹਾਂ ਨੂੰ ਧਾਰਨ ਵਾਲੇ ਸੂਰਮੇ ਮਰ ਗਏ ਹਨ। [੮]ਗੁਰੂ ਜੋ ਵੱਡਾ (ਬਲੀ) ਹੋ ਗਿਆ ਹੈ, ਕੀਕੂੰ ਸ਼ਸਤ੍ਰ ਮਾਰਦਾ ਹੈ। (ਅ) (ਮੈਂ ਤੱਕਾਂ ਤਾਂ ਸਹੀ) ਗੁਰੂ ਸ਼ਸਤ੍ਰ ਚਲਾਵਨ ਵਿਚ ਕਿਵੇਂ ਵਡਾ ਹੋ ਗਿਆ ਹੈ। *ਪਾ:-ਖੇਤ ਮਾਂਹਿ ਮੁਸਲਮਾਨ। ਪੁਨਾ: ਖੇਤ ਮੁਗਲੌ ਮਹਾਨ। †ਪਾ:-ਕੋ ਫਿਰਤਿ ਛੂਛ ਭਜਿ ਹੇਰ ਹੇਰ।

ਜਾਇ । ਮੋ ਲਰੇ ਬਿਨਾ ਨਹਿੰ ਕੋ ਉਪਾਇ ॥੪੮॥ ਗੁਰ ਹਾਥ ਸਾਥ ਮਰਿਹੌਂ ਲਰੰਤਿ।ਕੈ ਲੇਉਂ ਮਾਰਿ ਰਣ ਹੋਇ ਅੰਤ-।ਇਸਬਿਧਿ ਬਿਚਾਰ ਮਨਕ ਸ਼ਟ ਪਾਇ । ਹਿਤ ਮਰਣ ਚਲ੍ਯੋ ਸੂਬਾ ਅਗਾਇ ॥੪੯॥ਜੁਗ ਸੰਗ ਲੀਨ ਖੱਤ੍ਰੀ ਬਿਲੰਦ । ਇਕ ਕਰਮਚੰਦ ਅਰੁ ਰਤਨਚੰਦ। ਕਰਿ ਬਾਮ ਦਾਹਿਨੇ ਦੁਹਨਿ ਬੀਰ। ਗੁਰੁ ਸਮੁਖ ਚਲ੍ਯੋ ਹ੍ਵੈ ਕੈ ਅਭੀਰ[1] ॥ ੫੦ ॥ ਬਿਧੀ ਆਦਿ ਸਿੱਖ ਜੋ ਲਰਤਿ ਔਰ। ਤਜਿ ਸੁਭਟ ਤੁਰਕ ਤਿਨ ਸੰਗ ਠੌਰਿ[2]। ਤਹਿਂ ਤੇ ਸੁ ਟਰ੍ਯੋ ਗੁਰ ਜਾਂਹਿ ਥਾਨ। ਪਹੁੰਚ੍ਯੋ ਨਬਾਬ ਤਹਿਂ ਤੁਰਤ ਆਨਿ॥ ੫੧ ॥ ਬਹੁ ਰਿਦੇ ਧਾਰਿ ਗੁਰੁ ਪਿਖਨਿ ਚਾਹਿ।-ਮਰਿ ਰਹੌਂ ਕਿ ਮਾਰੌਂ ਜੰਗ ਮਾਂਹਿ ।ਨਿਜ ਬਲ ਦਿਖਾਇ,ਤਿਹ ਦੇਖਿ ਲੇਉਂ।ਕਰਿ ਹੌਂ ਨਿਬੇਰ'ਗੁਰ ਮਾਰਿ ਦੇਉਂ-॥੫੨॥ ਦੋਹਰਾ ॥ ਇਸ ਬਿਧਿ ਠਟਿ ਕਰਿ ਆਇਗੋ ਜਹਿਂ ਥਿਤ ਗੁਰ ਭਗਵਾਨ । ਪਿਖਿਨਿ ਪਰਸਪਰ ਹੋਤਿ ਭਾ ਲਰਿਬੇ ਚੌਂਪ ਮਹਾਨ ॥ ੫੩ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਸੁਭਟਨ' ਪ੍ਰਸੰਗ ਬਰਨਨੰ ਨਾਮ ਏਕ ਚੱਤਵਾਰਿੰਸਤੀ ਅੰਸੂ ॥ ੪੧ ॥

## ੪੨. [ਸੂਬੇ ਤੇ ਖੱਤ੍ਰੀਆਂ ਦਾ ਗੁਰੂ ਜੀ ਨੂੰ ਵੰਗਾਰਨਾ]।

ਦੋਹਰਾ ॥ ਸਨਮੁਖ ਭਯੋ ਨਬਾਬ ਜਬਿ ਬਹੁ ਸੈਨਾ ਮਰਿਵਾਇ।ਦ੍ਰਿਸ਼ਟਿ ਪਰਸ-ਪਰ ਪ੍ਰੇਰਿ ਤਬਿ ਪਿਖੇ ਰੂਪ ਦ੍ਰਿਗ ਲਾਇ ॥ ੧ ॥ ਚੌਪਈ ॥ ਕਰ ਧਨੁ, ਕਟ ਇਖੁਧੀ[3] ਸ਼ਮਸ਼ੇਰ[4]। ਸਿਪਰ ਸਹਤ ਸ੍ਰੀ ਗੁਰ ਸਮ ਸ਼ੇਰ। ਬਡੋ ਪ੍ਰਤਾਪਵੰਤਿ ਪਿਖਿ ਕਰਿ ਕੈ। ਹਤਨਿ ਹੇਤ ਗਨ ਜਤਨ ਸਿਮਰਿਕੈ ॥ ੨ ॥ ਤੁਰੰਗ ਨਚਾਵਤਿ ਜੁਤਿ ਗਜਗਾਹਨਿ[5]। ਸਿੱਖਨਿ ਕੋ ਚਾਹਤਿ ਅਵਿਗਾਹਨਿ[6]। ਚਾਂਪ ਹਾਥ ਮਹਿਂ ਤੀਰ ਨਿਕਾਰਤਿ।ਐਂਚਿ ਕਾਨ ਲਗਿ ਬਲ ਕਰਿ ਮਾਰਤਿ ॥ ੩ ॥ ਕੰਚਨਿ ਕੋਰ ਬਿਭੂਖਨ ਅੰਗ। ਜਬਰ ਜਵਾਹਰਿ ਜਰਤੀ ਸੰਗ। ਬਲੀ ਚਪਲ ਬਡ ਮੋਲ ਤੁਰੰਗ। ਠਹਿਰਤਿ ਨਹਿਂ ਥਰਕਤਿ ਬਿਚ ਜੰਗ[7] ॥ ੪ ॥ ਤਿਮ ਦੋਨਹੁਂ ਖੱਤ੍ਰੀ ਚਲਿ ਆਏ। ਗੁਰੁ ਕੋ ਹੇਰਿ ਰਿਦੇ ਤਪਤਾਏ। ਤਿਨਹੁਂ ਬਿਲੋਕਤਿ ਸਤਿਗੁਰ ਬੋਲੇ।'ਅਬਹਿ ਕਾਲ, ਪਲਟਾ ਪਿਤ ਕੋ ਲੇ[8]

[1]ਦਲੇਰ ਹੋਕੇ। [2]ਤਿਨ੍ਹਾਂ ਨਾਲ (ਲੜਨ ਲਈ) ਉਸ ਥਾਂ ਤੇ (ਹੋਰ) ਤੁਰਕ ਸੂਰਮੇ ਛੱਡ ਕੇ। [3]ਹੱਥ ਵਿਚ ਧਨੁਖ, ਲੱਕ ਵਿਚ ਭੱਥਾ [ਸੰ:, ਇਖੁਧੀ]। [4]ਤਲਵਾਰ। [5]ਦੇਖੋ ਇਸੇ ਰਾਸ ਦਾ ਅੰਸੂ ੩੯ ਅੰਕ ੩੫ ਦੀ ਪਹਿਲੀ ਸਤਰ ਦਾ ਪ੍ਰਯਾਯ। [6]ਹਲ ਚਲ ਪਾ ਦੇਣੀ। (ਅ) ਭਾਵ, ਸਿੱਖਾਂ ਨੂੰ ਲੰਘ ਕੇ ਸਤਿਗੁਰੂ ਜੀ ਪਾਸ ਜਾਵਣਾ ਚਾਹੁੰਦਾ ਹੈ। [7]ਟਿਕਦਾ ਨਹੀਂ ਤੇ ਥਰਕਦਾ ਰਹਿੰਦਾ ਹੈ ਭਾਵ ਦਾਉ੍ਪਾਉ ਤੋਂ ਬਚਣ ਲਈ ਇਧਰ ਉਧਰ ਹੁੰਦਾ ਰਹਿੰਦਾ ਹੈ। [8]ਹੁਣ ਸਮਾਂ ਹੈ ਪਿਤਾ ਦਾ ਬਦਲਾ ਲੈ ਲੈ।

॥ ੫ ॥ ਕਿਮ ਕਾਇਰ ਬਨਿ ਸਮੁਖ ਨ ਆਵਹੁ ? । ਰਚਿ ਉਪਾਧਿ ਬਡਿ ਤੁਰਕ ਹਨਾਵਹੁ।ਬੈਠਿ ਕਚਹਿਰੀ ਬਾਤਿ ਬਨੈ ਹੈਂ:-ਪਿਤ ਪਲਟਾ ਗੁਰ ਤੇ ਹਮ ਲੈਹੈਂ-॥੬॥ ਤੁਮ ਕਹਿਬੇ ਕਹੁ ਮਹਿਦ ਧਿਕਾਰੂ । ਨਹਿਂ ਢਿਗ ਹੋਵਤਿ ਜੰਗ ਮਝਾਰੂ[1]" । ਸੁਨਿ ਕਰਿ ਜਰੇ, ਜਰੇ ਨਹਿਂ ਬੈਨ । ਰਿਸ ਤੇ ਕਰੇ ਲਾਲ ਜੁਗ ਨੈਨ ॥ ੭ ॥ ਦੋਨਹੁਂ ਖੱਤ੍ਰੀ ਸਹਤ ਨਬਾਬ । ਚੰਚਲ ਕਰੇ ਤੁਰੰਗ ਸ਼ਤਾਬ । ਢੁਕੇ ਨਿਕਟਿ ਗੁਰੁ ਚਾਹਸਿ ਮਾਰਾ । ਚਾਂਪਨ ਮਹਿਂ ਕਰਿ ਬਾਨ ਸੰਚਾਰਾ[2]*॥੮॥ਐਂਚਿ ਐਂਚਿ ਤੀਨਹੁਂ ਬਲ ਪੀਨ।ਸਤਿਗੁਰ ਸਨਮੁਖ ਛੋਰਨਿ ਕੀਨਿ । ਸ੍ਰੀ ਹਰਿਗੋਬਿੰਦ ਹਯ ਚਪਲਾਵੈਂ । ਇਤ ਉਤ ਫੇਰਤਿ ਅੰਗ ਬਚਾਵੈਂ ॥ ੯ ॥ ਅਪਨੋ ਧਨੁਖ ਕਠੋਰ ਸੰਭਾਰਾ । ਖਰ ਖਪਰਾ ਧਰਿ ਗੁਨ ਸੰਚਾਰਾ[3] । ਤਾਨ ਕਾਨ ਲਗਿ ਮਾਰਸਿ ਬਾਨਾ । ਗਯੋ ਬੇਗ ਜੁਤਿ[4] ਸਰਪ ਸਮਾਨਾ ॥ ੧੦ ॥ ਰਤਨਚੰਦ ਕੋ ਤਾਕਿ ਚਲਾਵਾ । ਸੋ ਹਲਿ ਗਯੋ ਤੁਰੰਗ ਕੋ ਘਾਵਾ । ਉਛਰਤਿ ਕੀ ਛਾਤੀ ਬਿਧਿ ਗਇਊ । ਪਾਛਲ ਦਿਸ਼ਾ ਪਾਰ ਸਰ ਭਇਊ[5] ॥ ੧੧ ॥ ਗਿਰਯੋ ਉਥਲ ਅਸੁ ਹੇਰਤਿ ਖਰੇ । ਖਾਨ ਬਾਨ ਕੀ ਸਿਫਤੀ ਕਰੇ[6]।'ਮੈ ਸਰ ਕੀ ਏਤੀ ਨਹਿ ਮਾਰਿ । ਪਰਯੋ ਪਾਰ ਹਯ ਕੋ ਧਰਿ ਡਾਰਿ' ॥੧੨॥ ਰਤਨਚੰਦ ਗਿਰ ਪਰਯੋ ਸੰਭਾਰਾ । ਕਰਮਚੰਦ ਤਬਿ ਭਯੋ ਅਗਾਰਾ । ਹਤਯੋ ਤੀਰ ਗੁਰੁ ਕੇ ਹਯ ਲਾਗਾ । ਘਾਵ ਗ੍ਰੀਵ ਮਹਿਂ ਗਿਰਯੋ ਨ ਆਗਾ[7] ॥ ੧੩ ॥ ਐਂਚਿ ਗੁਰੂ ਨੇ ਤੀਰ ਨਿਕਾਰਾ । ਹਯ ਛੋਰਯੋ ਜਿਸ ਮਹਿਂ ਬਲ ਭਾਰਾ । ਪ੍ਰਥਮ ਸਮਾਨ ਉਠਯੋ ਕਰਿ ਛਾਲ । ਜਾਤਿ ਗ੍ਰੀਵ ਤੇ ਰੁਧਰ ਬਿਸਾਲ ॥ ੧੪ ॥ ਸਤਿਗੁਰ ਕੇ ਰਿਸਿ ਉਪਜੀ ਮਹਾਂ । ਨਿਜ ਵਾਹਨ ਕੇ ਸ਼ੋਣਤ ਲਹਾ । ਧਨੁਖ ਸਿਕੰਧ ਧਰਯੋ ਤਿਸ ਕਾਲਾ । ਐਂਚਯੋ ਤੂਰਨ ਖੜਗ ਕਰਾਲਾ ॥ ੧੫ ॥ ਦੜਬੜਾਇ ਘੋਰਾ ਤਬਿ ਛੋਰਾ। ਕਰਮਚੰਦ ਕੋ ਤਤਛਿਨ ਘੇਰਾ। ਦਾਰੁਨ ਗੁਰੁ ਸਰੂਪ ਜਬਿ ਹੇਰਾ। ਜੀਵਨ ਤੇ ਨਿਰਾਸ ਤਿਸ ਬੇਰਾ ॥ ੧੬ ॥ ਪ੍ਰੇਰਿ ਤੁਰੰਗ ਸਿਪਰ ਗਹਿ ਹਾਥ । ਖੈਂਚਯੋ ਖੜਗ ਕੋਪ ਕੇ ਸਾਥ।

---

[1](ਕਿਉਂਕਿ) ਜੰਗ ਵਿਚ ਤਾਂ ਨੇੜੇ ਨਹੀਂ ਢੁਕਦੇ ਹੋ। [2]ਮੇਲਕੇ। [3]ਚਿੱਲੇ ਵਿਚ ਜੋੜਿਆ। [4]ਵੇਗ ਨਾਲ। [5](ਘੋੜੇ ਦੀ) ਛਾਤੀ ਵਿੰਨ੍ਹਕੇ ਪਿਛਲੇ ਪਾਸਿਓਂ ਜਾ ਨਿਕਲਿਆ। [6](ਅਬਦੁਲ) ਖਾਂ (ਗੁਰੂ ਜੀ ਦੇ ਚਲਾਏ) ਬਾਣ ਦੀ ਸਿਫਤ ਕਰਨ ਲਗ ਪਿਆ ਕਿ...। [7]ਘੋੜੇ ਦੀ ਗਿੱਚੀ ਦੇ ਅੱਗੇ ਜ਼ਖਮ ਤਾਂ ਹੋਗਿਆ, ਪਰ ਘੋੜਾ ਢੱਠਾ ਨਾ। *ਪਾਠ-ਸੰਧਾਰਾ।

ਗੁਰੁ ਨੇ ਫਿਰ ਚੌਗਿਰਦ ਦਬਾਯੋ। ਜਾਨਹੁ ਤਬੈ ਕਾਲ ਨਿਯਰਾਯੋ* ॥੧੭॥ ਰਤਨਚੰਦ ਅਰੁ ਬਲੀ ਨਬਾਬ। ਕੀਨਸਿ ਤਿਨ ਤੇ ਪ੍ਰਿਥਕ ਸ਼ਿਤਾਬ[1]। ਬਲਿ ਕਰਿ ਗੁਰ ਨੇ ਖੜਗ ਪ੍ਰਹਾਰਾ। ਕਰੀ ਸਿਪਰ ਆਗੈ ਤਿਸ ਬਾਰਾ॥ ੧੮ ॥ ਜਬਹਿ ਵਾਰ ਤੇ ਅੰਗ ਬਚਾਵਾ। ਤਬਿ ਤੁਰੰਗ ਸਿਰ ਕਾਟਿ ਗਿਰਾਵਾ॥ ਗਿਰ ਕਰਿ ਕਰਮ ਛੇਦ ਹੁਇ ਖਰਯੋ। ਰਤਨਚੰਦ ਢਿਗ ਆਵਨਿ ਕਰਯੋ ॥ ੧੯ ॥ ਦੋਨਹੁ ਬਿਨ ਹਯ ਤੇ ਹੁਇ ਖਰੇ। ਪਿਖਿ ਨਬਾਬ ਆਯਹੁ ਰਿਸਿ ਧਰੇ। ਤੀਨਹੁਂ ਤੀਰ ਚਲਾਵਤਿ ਆਗੇ। ਗੁਰੁ ਤੁਰੰਗ ਕੈ ਬਹੁਤੇ ਲਾਗੇ ॥ ੨੦ ॥ ਅੰਗ ਅੰਗ ਬੀਧਯੋ ਜਿਸ ਕੇਰਾ। ਰਿਸਿ ਧਰਿ ਗੁਰੁ ਨਬਾਬ ਕੋ ਹੇਰਾ॥ ਖਰ ਖਪਰਾ ਧਨੁ ਐਂਚ ਚਲਾਯੋ। ਗਯੋ ਬੇਗ ਤੇ ਜਨੁ ਅਹਿ ਧਾਯੋ ॥੨੧॥ ਬਿਚਰਤਿ ਸੂਬੇ ਕੌ ਹਯ ਭਾਰਾ। ਲਗਯੋ ਜਾਇ ਤਿਹ ਭਾਲ ਮਝਾਰਾ। ਦੜ ਅਵਿਨੀ ਪਰ ਗਿਰਯੋ ਤੁਰੰਗ। ਖਰੋ ਨਬਾਬ ਸੰਭਾਰਯੋ ਅੰਗ ॥ ੨੨ ॥ ਤਬਿ ਤੀਨਹੁਂ ਕੇ ਰਿਸਿ ਬਹੁ ਛਾਈ। ਚਹਤਿ–ਗੁਰੂ ਕੋ ਹਯ ਦੇਂ ਘਾਈ–। ਜੋਰਿ ਜੋਰਿ ਤੀਨਹੁਂ ਸਰ ਮਾਰੇ।ਬੀਧੇ ਅੰਗ ਤੁਰੰਗਮ ਸਾਰੇ॥੨੩॥ਤਬਿ ਤੀਨਹੁਂ ਤੇ ਛੁਟਿ ਕਰਿ ਤੀਰ। ਲਗੇ ਭਾਲ ਹਯ ਕੇ ਬਢਿ[2] ਪੀਰ। ਗਿਰਿ ਧਰਨੀ ਪਰ ਸੁਰਗ ਸਿਧਾਰਾ। ਗੁਰੁ ਤਰ ਰਹਯੋ ਭਾਗ ਜਿਸ ਭਾਰਾ ॥ ੨੪ ॥ ਸ੍ਰੀ ਹਰਿ-ਗੋਵਿੰਦ ਬਡਿ ਬਲ ਜੋਧਾ। ਪਦ ਕੇ ਭਾਰ ਖਰੋ ਉਰ ਕ੍ਰੋਧਾ। ਮਨੋ ਦਾਹਬੇ ਜਗਤ ਅਸ਼ੇਖ[3] । ਬਨਯੋ ਰੁਦ੍ਰ ਕੋ ਰੁੱਦ੍ਰਹਿ ਬੇਖ[4] ॥ ੨੫ ॥ ਬਿਧੀਚੰਦ ਆਦਿਕ ਭਟ ਭਾਰੇ। ਲਰਤਿ ਤੁਰਕ ਕੁਛ ਅੰਤਰ ਧਾਰੇ[5]। ਲਖਯੋ ਨ, ਗੁਰੁ ਕੋ ਹਯ ਮਰਿ ਗਯੋ। ਰੁਕੇ ਤਿਸੀ ਦਿਸ਼ਿ ਰਣ ਬਹੁ ਕਿਯੋ ॥ ੨੬॥ ਕੁਛਕ ਤਿਮਰ ਜਗ ਪਸਰਨਿ ਲਾਗਯੋ। ਅਥਯੋ ਸੂਰ, ਸੂਰਨਿ ਰਿਸਿ ਜਾਗਯੋ।ਉਤ ਨਵਾਬ ਜੁਤਿ ਚਾਹਤਿ ਸਾਰੇ।–ਨਿਸ ਤੇ ਪ੍ਰਥਮ ਲੇਹਿ ਗੁਰੁ ਮਾਰੇ–॥ ੨੭ ॥ ਇਤ ਸਤਿਗੁਰੁ ਉਰ ਇਹ ਅਭਿਲਾਸ਼ਾ ।–ਪ੍ਰਥਮ ਤਿਮਰ ਤੇ ਰਿਪੁਨਿ ਬਿਨਾਸ਼ਾ।ਹਤਿ ਕੈ ਸ਼ੱਤ੍ਰੁ ਚਿੰਤ ਕੋ ਖੋਇ। ਰੈਨ ਬਿਖੈ ਸੁਖ ਸੋਂ ਪੁਨ ਸੋਇ–॥ ੨੮ ॥ ਦੁਨਹਨਿ ਕੀ ਸੈਨਾਂ ਉਤਿ ਲਰੈ। ਸ਼ਸਤ੍ਰ ਪ੍ਰਹਾਰਤਿ ਮਾਰਤਿ ਮਰੈਂ।

[1](ਰਤਨ ਚੰਦ ਤੇ ਨਬਾਬ) ਤੋਂ ਛੇਤੀ ਨਾਲ (ਉਸਨੂੰ) ਨਿਖੇੜ ਲਿਆ। [2]ਵਧੀ । [3]ਸਾੜਨੇ ਲਈ ਸਾਰੇ ਜਗਤ ਨੂੰ। [4]ਰੁੱਦ੍ਰ ਦਾ ਭਿਆਨਕ ਰੂਪ ਬਣ ਗਿਆ ਹੈ। [5]ਤੁਰਕਾਂ ਨਾਲ ਲੜਦੇ ਸਨ (ਗੁਰੂ ਜੀ ਤੋਂ) ਕੁਛ ਫਰਕ ਤੇ।

*ਪਾਃ–ਮਾਰਿ ਮਾਰਿ ਐਸੇ ਕਹਿ ਆਯੋ। ਗੁਰ ਨੇ ਫਿਰ ਚੌਗਿਰਦ ਦਬਾਯੋ।

ਇਤ ਸੈਨਾ ਕੇ ਮੁਖਿ ਸਿਰਦਾਰ। ਮਾਚ੍ਯੋ ਜੰਗ ਮਹਾਂ ਬਿਕਰਾਰ ॥ ੨੯ ॥ ਤਬਿ ਤੀਨਹੁ ਨੇ ਰਿਦੇ ਬਿਚਾਰੇ। ਮਿਲਿ ਆਪਸ ਮਹਿਂ ਬਾਕ ਉਚਾਰੇ। 'ਕਰਨੀ ਬਿਲਮ ਨ ਆਛੀ ਹਮੈਂ। ਗੁਰੁ ਇਕ, ਹਮ ਤੀਨਹੁੰ ਇਹ ਸਮੈਂ ॥ ੩੦ ॥ ਕਰਹੁ ਨੇਰ ਕੋ ਖੜਗ ਪ੍ਰਹਾਰਹੁ। ਗੁਰ ਕੇ ਅੰਗ ਤੁਰਤ ਕਟਿ ਡਾਰਹੁ। ਨਾਂਹਿਤ ਘੇਰ ਗਹਹੁ ਗੁਰੁ ਜੀਵਤਿ। ਤਬਿ ਮੁਰਾਦ ਪੂਰਨਿ ਤੁਮ ਥੀਵਤਿ' ॥ ੩੧ ॥ ਰਤਨ ਚੰਦ ਤੇ ਸੁਨਿ ਇਮ ਕਾਨ। ਗਮਨ੍ਯੋਂ ਸੂਬਾ ਬਨਿ ਸਵਧਾਨ। ਦੋਨਹੁੰ ਖੱਤ੍ਰੀ ਲੇ ਨਿਜ ਸਾਥ। ਭਏ ਅੱਗ੍ਰ ਗਹਿ ਢਾਲਨਿ ਹਾਥ ॥੩੨॥ ਨਿਕਟਿ ਆਨਿ ਗੁਰੁ ਕੋ ਬੰਗਾਰ੍ਯੋ। 'ਤੈਂ ਬਹੁ ਲਸ਼ਕਰ ਤੁਰ-ਕਨਿ ਮਾਰ੍ਯੋ। ਪ੍ਰਥਮ ਛਿਨਾਇ ਬਾਜ਼ ਕੋ ਆਨਾ। ਨਹੀਂ ਸ਼ਾਹੁ ਤੇ ਡਰ ਉਰ ਮਾਨਾ ॥ ੩੩ ॥ ਅਬਿ ਭੀ ਨਿਰਭੈ ਕਾਰਜ ਕੀਨਾ। ਕਰ੍ਯੋ ਜੁੱਧ ਕੁਛ ਬਲ ਨਹਿਂ ਚੀਨਾ[1]। ਘਨੇ ਸੁਭਟ ਕੇ ਪ੍ਰਾਨ ਬਿਦਾਰੇ। ਅਬਿ ਆਯੋ ਹੈਂ ਅੱਗ੍ਰ ਹਮਾਰੇ ॥ ੩੪ ॥ ਲੈ ਸਭਿ ਕੋ ਪਲਟਾ ਤੁਵ ਮਾਰਿ। ਤਬਿ ਸੁਪਤਹਿੰਗੇ ਲਾਤ ਪਸਾਰਿ'। ਸੁਨਿ ਕਰਿ ਬੋਲੇ ਸਤਿਗੁਰੁ ਸਾਚੇ। 'ਅਰੇ ਮੂਢ ਕ੍ਯਾ ਕਹਿਂ ਮਤਿ ਕਾਚੇ? ॥੩੫॥ ਪ੍ਰਥਮ ਮਰੇ ਤਿਨ ਪਲਟਾ ਲੇਤਿ। ਅਬਿ ਤੂੰ ਮਰਿ ਜੈਹੈਂ ਰਣ ਖੇਤਿ। ਕੋ ਪਲਟਾ ਲੈ ਹੈ ਪੁਨ ਤੇਰੇ? ਦ੍ਵੈ ਸੁਤ ਸੋ ਮਰਿਵਾਇ ਅਗੇਰੇ ॥੩੬॥ ਜਿਸ ਮਗ ਮਹਿਂ ਅਗਲੇ ਚਲਿ ਗਏ। ਸੋ ਨਹਿ ਬੰਦ ਭਯੋ, ਪ੍ਰਗਟਏ[2]। ਤੁਰ-ਕਨਿ ਜਰ੍ਹਾਂ ਉਖੇਰਨਹਾਰ। ਮੁਝ ਕੋ ਜਾਨੋ ਬਲੀ ਉਦਾਰ ॥ ੩੭ ॥ ਤੁਮ ਤੀਨੋਂ, ਮੈਂ ਏਕਲ ਖਰੋ। ਲਰੋ ਮਰੋ ਕੁਛ ਤ੍ਰਾਸ ਨ ਕਰੋ। ਅਬਿ ਇਹ ਜੁੱਧ ਮੂਲ ਉਪਜਾਯੋ[3]। ਸਨੇ ਸਨੇ ਜਗ ਮੈਂ ਵਧਿ ਜਾਯੋ ॥ ੩੮ ॥ ਹਮਰੇ ਸਿੱਖ ਸਦਾ ਬਲ ਸੰਗ। ਤੁਰਕਨਿ ਸਾਥ ਕਰਹਿਂ ਬਡ ਜੰਗ। ਛੀਨਹਿਂ ਰਾਜ ਤੇਜ ਹਮ ਸਾਰੇ। ਕਹਾਂ ਬਾਜ ਕੀ ਬਾਤ ਉਚਾਰੇ' ॥ ੩੯ ॥ ਅਬਦੁਲ ਖਾਨ ਦਿਖਾਵਨਿ ਹੇਤੁ। ਕਰਮ ਚੰਦ ਹੁਇ ਸਨਮੁਖ ਖੇਤ। ਢਾਲ ਖੜਗ ਦੋਨਹੁੰ ਕਰ ਧਾਰੇ। ਢਾਂਧਿ ਚਰਨ ਸੋਂ ਗੁਰੁ ਲਲਕਾਰੇ ॥ ੪੦ ॥ 'ਬਨਿ ਸੁਚੇਤ ਅਬਿ ਮੈਂ ਤੁਝ ਮਾਰੋਂ। ਪਿਤ ਹਤਿ ਕੋ ਰਿਣ ਸਕਲ ਉਤਾਰੋਂ। ਚੰਦੂ ਕੋ ਸੁਤ ਮੋਕਹੁ[4] ਜਾਨ। ਪਿਤ ਪਲਟੇ ਹਿਤ ਤੁਮ ਕਿਯ ਹਾਨਿ[5] ॥ ੪੧ ॥ ਤੈਸੀ ਬਨੀ ਬਾਤ ਮੁਹਿ ਆਇ। ਐਸੋ ਸਮੋਂ ਨਹੀਂ ਕਬਿ ਪਾਇ। ਕਰਤਿ ਪ੍ਰਤੀਖਨਿ

[1]ਨਹੀਂ ਵੇਖਿਆ (ਸਾਡਾ) ਬਲ। [2]ਖੁਲ੍ਹਾ ਪਿਆ ਹੈ। [3]ਇਹ ਮੁੱਢ ਜੁੱਧ ਹੈ (ਹੋਰ ਜੁੱਧ ਆਗੇ ਵਧ ਵਧਕੇ ਹੋਣੇ ਹਨ)। [4]ਮੈਨੂੰ। [5](ਆਪਣੇ) ਪਿਤਾ ਦੇ ਬਦਲੇ ਲਈ ਤੁਸਾਂ (ਮੇਰਾ ਪਿਤਾ) ਮਾਰਿਆ ਸੀ।

ਪ੍ਰਾਪਤਿ ਹੋਵਾ[1] । ਇਮ ਕਹਿ ਉਛਰਤਿ ਕੋ ਗੁਰ ਜੋਵਾ ॥ ੪੨ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਜੰਗ ਪ੍ਰਸੰਗ' ਬਰਨਨੰ ਨਾਮ ਦੋਇ ਚੱਤ੍ਵਾਰਿੰਸਤੀ ਅੰਸੂ ॥ ੪੨ ॥

## ੪੩. [ਅਬਦੁਲਖਾਂ ਆਦਿ ਮਾਰੇ ਗਏ। ਜੰਗ ਫਤਹ]।

ਦੋਹਰਾ ॥ ਜਬਹਿ ਚੰਦ੍ਰ ਨੰਦਨ ਭਯੋ ਗੁਰ ਕੇ ਸਨਮੁਖ ਆਇ। ਰਤਨ ਚੰਦ ਸੂਬਾ ਦੁਊ ਆਏ ਤਿਸ ਪਿਛਵਾਇ ॥ ੧ ॥ ਚੌਪਈ ॥ ਖੜਗ ਉਭਾਰਿ ਗੁਰੂ ਪਰ ਆਯੋ। ਕਰਿ ਬਾਹੁਨ ਬਲ ਤਬਹਿ ਚਲਾਯੋ। ਸਿਰ ਪਰ ਆਵਤਿ ਵਾਰ ਨਿਹਾਰਾ। ਸਤਿਗੁਰ ਢਾਲਾ ਤੁਰਤ ਸੰਭਾਰਾ ॥ ੨ ॥ ਲਿਯੋ ਵਾਰ ਤਿਹ ਰੋਕਨੋ ਆਗਾ[1]। ਫੂਲਨਿ ਲਾਗਿ ਚਿਨਗ ਗਨ ਜਾਗਾ[2]। ਪੁਨ ਸਤਿਗੁਰੁ ਕੁਛ ਫਾਂਦਨ ਕਰਿ ਕੈ। ਬਾਮ ਹਾਥ ਤੇ ਬਲ ਸੰਭਰਿ ਕੈ ॥ ੩ ॥ ਦੂਸਰ ਵਾਰ ਪ੍ਰਹਾਰਤਿ ਜਾਨਾ। ਹਤੀ ਬਦਨ ਪਰ ਸਿਪਰ ਮਹਾਨਾ। ਗਿਰਨੋ ਧਰਾ ਪਰ ਮੁਰਛਾ ਪਾਈ। ਕੋ ਸਹਿ ਸਕਹਿ, ਥਿਰਹਿ ਅਗੁਵਾਈ[3] ॥ ੪ ॥ ਰਤਨ ਚੰਦ ਦਿਵ ਦੂਜੀ ਓਰ। ਖੜਗ ਉਭਾਰਿ ਆਇ ਕਰਿ ਜੋਰ। ਨਟ ਜਿਮ ਫਾਂਦਤਿ ਆਨਿ ਚਲਾਯੋ। ਗੁਰੁ ਟਰਿ ਬਾਏਂ ਵਾਰ ਬਚਾਯੋ ॥ ੫ ॥ ਊਪਰ ਕੋ ਉਛਰਤਿ ਪੁਨ ਆਵਾ। ਦੁਤਿਯ ਵਾਰ ਕੋ ਚਹਤਿ ਚਲਾਵਾ। ਤਾਵਤ ਸ਼ੀਘ੍ਰ ਧਾਰ[4] ਗੁਰ ਸਾਚਾ। ਕਾਢ ਕਮਰ ਤੇ ਹਤਿਸਿ ਤਮਾਚਾ ॥ ੬ ॥ ਕਿਸੂ ਵਿਲਾਇਤ ਤੇ ਸਿਖ ਲਯਾਯੋ। ਬਚਹਿ ਨ ਕਨੋਂ ਹੂੰ ਜਿਹ ਨਰ ਖਾਯੋ। ਰਤਨ ਚੰਦ ਕੇ ਲਾਗਸਿ ਛਾਤੀ। ਉਛਰਤਿ ਊਚੋ ਅਵਨਿ ਪਪਾਤੀ[5] ॥ ੭ ॥ ਉਗਲਤਿ ਸ਼ੋਣਤ ਬਦਨ ਪਸਾਰੇ। ਪ੍ਰਾਨ ਗਏ, ਨਹਿਂ ਹਾਇ ਉਚਾਰੇ। ਅਬਦੁਲਖਾਨ ਵਿਲੋਕਤਿ ਕ੍ਰੁੱਧਾ। ਜਾਨਨੋ ਰਿਦੇ–ਗੁਰੁ ਬਡਿ ਜੋਧਾ–॥ ੮ ॥ ਫਾਂਦਤਿ ਲਲਕਾਰਤਿ ਮੁਖ ਬੋਲਾ। 'ਖਰੇ ਰਹੋ, ਨਹਿਂ ਕੀਜਹਿ ਓਲਾ[6]'। ਕਹੇ ਤਾਂਹਿ ਕੋ ਸਿਪਰ ਜਿ ਹਾਥ। ਪਾਇ ਸਿਕੰਧ ਸ਼ੀਘ੍ਰਤਾ ਸਾਥ ॥ ੯ ॥ ਨਾਂਗੋ ਖੜਗ ਗਹੇ ਗੁਰੁ ਫਿਰੈਂ। ਇਤ ਉਤ ਦਾਵ ਤਾਕਬੋ ਕਰੈਂ। ਪੁਨ ਗੋ ਮੂਤ੍ਰਾਕਾਰ ਫਿਰੇਤੇ[7]। ਸਮੁਖ ਪਰਾ ਮੁਖ ਕਬਿ ਬਿਚਰੰਤੇ[8] ॥ ੧੦ ॥ ਪਟੇਬਾਜ਼ ਬਿੱਦਯਾ ਅੱਭਯਾਸ। ਅਬਦੁਲਖਾਂ ਬਹੁ ਕਰਤਿ ਉਪਾਸ[9]। ਜਿਮ ਗੁਰੁ ਕਰਤਿ ਖਾਨ ਤਿਮ ਕਰੈ। ਖਾਨ ਕਰਤਿ ਜਿਮ ਗੁਰੁ ਤਿਮ ਫਿਰੈਂ ॥ ੧੧ ॥

---

[1]ਵਾਰ ਦਾ ਅੱਗਾ। [2]ਢਾਲ ਦਿਆਂ ਫੁੱਲਾਂ ਨੂੰ ਲੱਗਕੇ ਚਿਣਗਾਂ ਨਿਕਲੀਆਂ। [3]ਅੱਗੇ ਠਹਿਰਕੇ। [4]ਛੇਤੀ ਕਰਕੇ। [5]ਉੱਚਾ ਉੱਛਲਦਾ ਧਰਤੀ ਤੇ ਡਿੱਗ ਪਿਆ। [6]ਕੋਈ ਓਟ ਨਾ ਕਰ ਲੈਣੀ। [7]ਬਲਦ ਮੂਤਨੀ WW ਵਾਂਗ ਫਿਰਦੇ ਹਨ। [8]ਕਦੇ ਸਾਹਮਣੇ ਕਦੇ ਪਰਾ (ਦੂਜਾ) ਮੂੰਹ ਕਰਕੇ ਵਿਚਰਦੇ ਹਨ। [9]ਅਬਦੁਲ ਖਾਂ ਪਟੇਬਾਜ਼ੀ ਦੀ ਵਿੱਦਯਾ ਦਾ ਅੱਭਯਾਸ ਤੇ (ਉਪਾਸ=) ਤੀਰੰਦਾਜ਼ੀ ਦਾ ਅੱਭਯਾਸ ਬਹੁਤ ਕਰਦਾ ਰਿਹਾ ਸੀ (ਪਹਿਲੀ ਉਮਰੇ)। [ਸੰਸ:, ਉਪਾਸਨ=ਤੀਰਅੰਦਾਜ਼ੀ।]

ਦੂਊ ਚਹਤਿ ਹੈਂ ਵਾਰ ਚਲਾਯੋ।ਜੈ ਹੋਵਨਿ ਦੋਨਹੁ ਮਨ ਭਾਯੋ।ਸੈਨਾਂ ਦੋਨਹੁੰ ਕੇ ਮੁਖਿ ਅਹੈਂ[1]। ਦੋਨਹੁੰ ਦਾਵ ਖੜਗ ਨਿਰਬਹੈਂ ॥ ੧੨ ॥ ਓਟ ਸਿਪਰ ਕੀ ਦੋਨਹੁੰ ਤਜਾਗੀ। ਦੋਨਹੁੰ ਬੀਰ ਬੀਰ ਰਸ ਪਾਗੀ। ਦੋਨਹੁੰ ਸ਼ਸਤ੍ਰਨਿ ਬਿੱਦਜਾ ਕਰਤਾ। ਲਰਨ ਹਟਨਿ ਕੇ ਦੋਨਹੁੰ ਭਰਤਾ[2] ॥ ੧੩ ॥ ਦੋਨਹੁੰ ਬੰਕੇ ਬੀਰ ਜੁਝਾਰੇ। ਦੋਨਹੁੰ ਅਰੇ ਮਰਨਿ ਕੈ ਮਾਰੇ[3]। ਦੋਨਹੁੰ ਕੇ ਬਹੁ ਭਾ ਉਤਸਾਹੂ। ਦੋਨਹੁੰ ਅਰੁਣ ਬਰਣ ਰਨ ਮਾਂਹੂ ॥ ੧੪ ॥ ਦੋਨਹੁੰ ਕਰਹਿਂ ਵਾਰ ਕੋ ਨਾਨਾ। ਦੋਨਹੁੰ ਧਰਹਿਂ ਆਵਨੋ ਜਾਨਾ[4]। ਗੁਰ ਕੋ ਰਣ ਲਖਿ ਸੁਰ ਸਮੁਦਾਏ। ਉਤਲਾਵਤਿ ਅਵਿਲੋਕਨਿ ਆਏ ॥ ੧੫ ॥ ਥਿਰੇ ਗਗਨ ਮਹਿਂ ਹੇਰਤਿ ਜੁੱਧਾ। ਦੋਨਹੁੰ ਬੀਰ ਭਰੇ ਉਰ ਕ੍ਰੁੱਧਾ। ਕਬਹੁੰ ਖਾਨ ਗੁਰੁ ਊਪਰ ਆਵੈ। ਕਬਹੁੰ ਖਾਨ ਪਰ ਸ਼੍ਰੀ ਗੁਰੁ ਜਾਵੈਂ ॥ ੧੬ ॥ ਕਬਿ ਬਾਵੇਂ ਨਿਕਸਹਿਂ ਕਬਿ ਦਾਏਂ। ਬਿਚਰਤਿ ਉਛਰਤਿ ਖੜਗ ਉਠਾਏ। ਅਬਦੁਲ ਖਾਂ ਤਬਿ ਵਾਰ ਪ੍ਰਹਾਰਾ। ਖੜਗ ਅੱਗ੍ਰ ਕਰਿ ਗੁਰੂ ਸਹਾਰਾ ॥ ੧੭ ॥ ਬਹੁਰ ਹਟਜੋ ਲਖਿ ਛੂਛੋ ਵਾਰਿ। ਸਤਿਗੁਰੁ ਫਾਂਦਤਿ ਹਾਥ ਉਭਾਰਿ। ਊਚੇ ਬੋਲਿ ਕਰਜੋ ਰਿਪੁ ਡਾਟਨਿ[5]। ਤਕਜੋ ਤਰੇ ਕੋ ਜੰਘਨ ਕਾਟਨਿ[6] ॥ ੧੮ ॥ ਜਾਨਜੋ ਖਾਨ ਸੁ ਤਰੇ ਪ੍ਰਹਾਰਹਿਂ[7]। ਵਾਰ ਬਚਾਵਨਿ ਹਿਤ ਸੰਭਾਰਹਿ। ਤਰੇ ਜੰਘ ਦਿਸ਼ਿ ਜਬਿ ਬਿਰਮਾਯੋ[8]। ਕਰਿ ਬਲ ਕੋ ਗੁਰੁ ਖੜਗ ਚਲਾਯੋ ॥੧੯॥ ਤਰੇ ਬਚਾਵਤਿ ਮੂਰਖ ਰਹਜੋ। ਚੰਦ੍ਰਹਾਸ ਗ੍ਰੀਵਾ ਪਰ ਬਹਜੋ। ਤਤਛਿਨ ਧਰ ਤੇ ਸੀਸ ਉਤਾਰਾ। ਬਹੀ ਸਾਫ ਬਹੁ ਤੀਖਨ ਧਾਰਾ ॥ ੨੦ ॥ ਚਕ ਪਰ ਬਾਸਨ ਕਰਿ ਜਿਮ ਤਯਾਰੂ। ਤੂਰਨ ਲੇਤਿ ਕੁਲਾਲ ਉਤਾਰੂ[9]।ਗਨ ਸਾਬਨ ਮਹਿਂ ਅਯ ਕੀ ਤਾਰੇ[10]। ਜਿਮ ਪ੍ਰਹਾਰ ਕਰਿ ਕੁਛਕ ਉਤਾਰੇ ॥ ੨੧ ॥ ਸਾਖਾ[11]ਮਨੋ ਪਾਕ ਫਲ ਰਹਜੋ। ਗਿਰਜੋ ਸਬੇਗ ਬਾਯੁ ਕੇ ਬਹਜੋ।ਤਿਮ ਸਿਰ ਗਿਰਿਗਾ ਅਬਦੁਲ ਖਾਨ। ਲੋਚਨ ਪਸਰੇ ਰਹੇ ਮਹਾਨ ॥ ੨੨ ॥ ਮਨਹੁੰ ਗਾਜ ਨੇ ਮੰਡਪ ਡਾਰਾ[12]। ਕੈ ਭੁਚਾਲ ਤੇ ਗਿਰਜੋ ਮਨਾਰਾ। ਸ਼੍ਰੀ ਹਰਿਗੋਵਿੰਦ

---

[1]ਮੁਖੀਏ ਹਨ। [2]ਪ੍ਰਬੀਨ [ਸਿਸ:,ਭਰਤ:=ਨਾਟਕ ਕਰਤਾ] (ਅ) ਮਾਲਕ ਹਨ। [ਸੰਸ:,ਭ੍ਰਤ੍ਰੀ=ਮਾਲਕ]।[3]ਮਰਨ ਯਾ ਮਾਰਨ ਲਈ। [4]ਵਧਣਾ ਤੇ ਹਟਣਾ।[5]ਵੈਰੀ ਨੂੰ ਡਾਂਟਿਆਂ। [6](ਮਾਨੋਂ ਖਾਨ ਦੀਆਂ) ਜੰਘਾਂ ਕੱਟਣ ਲਈ (ਗੁਰੂ ਜੀ ਨੇ) ਹੇਠਾਂ ਨੂੰ ਤੱਕਿਆ। [7]ਹੇਠੋਂ ਹੀ ਮਾਰਨਗੇ। [8]ਹੇਠਾਂ ਲੱਤਾਂ ਵਾਲੇ ਪਾਸੇ (ਦੇ ਬਚਾਉ ਵਿਚ) ਜਦ (ਨਬਾਬ) ਪਰਚ ਗਿਆ ਭਾਵ ਲਗ ਗਿਆ। [9]ਘੁਮਿਆਰ ਜਿਵੇਂ ਚੱਕ ਤੇ ਭਾਂਡਾ ਤਿਆਰ ਕਰਕੇ ਤੁਰਤ (ਤਾਰੇ ਨਾਲ ਕੱਟਕੇ) ਉਤਾਰ ਲੈਂਦਾ ਹੈ। [10]ਸਾਬਨ ਦੇ ਚੱਕੇ ਵਿਚ ਲੋਹੇ ਦੀ ਤਾਰ। [11]ਟਾਹਣੀ ਨਾਲ। [12]ਗੁੰਬਦ ਡੇਗਿਆ ਹੈ।

ਸ਼ੱਤ੍ਰ ਬਿਲੋਕਾ। ਪਰਯੋ ਪ੍ਰਿਥੀ ਪਰ ਪ੍ਰਾਨਨਿ ਫੋਕਾ[1]॥ ੨੩ ॥ ਭਾ ਪ੍ਰਬ੍ਰਿਤ ਤਮ ਤੋਮ ਕਰਾਲਾ[2]। ਮ੍ਰਿਤਕ ਖਾਨ ਢਿਗ ਗੁਰੁ ਤਿਸ ਕਾਲਾ। [3]“ਪਰਯੋ ਦੁਸ਼ਟ ਹਮ ਪਰ ਚਢਿ ਆਯੋ[4]। ਤੁਰਕ ਮੂਢ ਮਤਿ ਚਿਤ ਗਰਬਾਯੋ ॥੨੪॥ ਜੈ ਸਤਿ-ਗੁਰ ਕੀ ਸਦਾ ਅਨੰਦ”। ਕਹਯੋ ਜਬਹਿ ਸ੍ਰੀ ਹਰਿ ਗੋਵਿੰਦ। ਕਰਮਚੰਦ ਕੋ ਸੁਧਿ ਤਬਿ ਆਈ। ਜਬਿ ਗੁਰੁ ਗਿਰਾ ਸ਼੍ਰਵਨ ਸੁਨਿ ਪਾਈ॥੨੫॥ [5]ਚਿਤਵਤਿ —ਮ੍ਰਿਤੁ ਨਬਾਬ ਕੀ ਕਹੀਯਤਿ। ਰਤਨ ਚੰਦ ਕੀ ਸੁਧਿ ਨਹਿਂ ਲਹੀਯਤਿ*। ਮੈਂ ਢਿਗ ਪਰਯੋ, ਆਇੰ ਸਿਖ ਇਸਕੇ”। ਹੇਰਤਿ ਹਤਹਿ ਸ਼ੱਤ੍ਰ ਲਖਿ, ਰਿਸਕੇ ॥ ੨੬ ॥ ਅਬਿ ਇਹ ਏਕਲ ਹੈ ਮਮ ਤੀਰ। ਲਰਤਿ ਰਹਯੋ ਬਹੁ ਸ਼੍ਰਮਤਿ ਸ-ਰੀਰ[6]। ਉਠਿ ਮੈਂ ਹਤੋ ਮਹਾਂ ਜਸ ਪਾਊਂ। ਸ਼ਾਹ ਸਮੀਪ ਸੁ ਜਾਇ ਸੁਨਾਊਂ— ॥ ੨੭ ॥ ਇਮ ਬਿਚਾਰਿ ਕਰਿ ਉਠਿ ਲਲਕਾਰਾ। ‘ਠਾਂਢੇ ਰਹੁ! ਨਬਾਬ ਤੈਂ ਮਾਰਾ। ਨਿਜ ਕਰਤੂਤਨਿ ਕੋ ਫਲ ਲੀਜੈ। ਜਮ ਸਥਾਨ ਕੋ ਦੇਖਨਿ ਕੀਜੈ’॥ ੨੮ ॥ ਨੰਦਨ ਚੰਦੂ ਸ਼ਾਹੀ ਕੇਰਾ। ਮਹਾਂ ਕ੍ਰੋਧ ਤੇ ਸ੍ਰੀ ਗੁਰੁ ਹੇਰਾ। ‘ਅਬਿ ਲੌ ਜੀਵਤਿ ਹੈਂ ਰਣ ਮਾਂਹੀ? ਨਿਜ ਸੰਗਨਿ ਸੰਗ ਗਮਨਯੋ, ਨਾਂਹੀ? ॥ ੨੯ ॥ ਤੋਹਿ ਉਡੀਕਤਿ ਹੋਹਿ ਅਗਾਰੀ। ਕਿਮ ਬਿਲੰਬ ਤਿਨ ਪੀਛੈ ਧਾਰੀ?। ਨਿਕਟਿ ਆਉ ਤਿਨ ਸਾਥ ਮਿਲਾਵੈਂ। [7]ਬਹੁਰ ਇਕਾਕੀ ਜਮ ਪੁਰਿ ਜਾਵੈਂ” ॥੩੦॥ ਇਮ ਕਹਿਤੇ ਗੁਰੁ ਊਪਰ ਆਯੋ। ਨਾਂਗੋ ਚੰਦ੍ਰਹਾਸ ਚਮਕਾਯੋ। ਜਿਮ ਦੀਪਕ ਪਰ ਜਾਇ ਪਤੰਗ। ਕਰਹਿ ਬਿਨਾਸ਼ਨ ਅਪਨੇ ਅੰਗ ॥ ੩੧ ॥ ਮੂਰਖ ਜਾਇ ਨੇਰ ਤਬਿ ਠਾਨਾ। ਸਤਿਗੁਰੁ ਬੋਲੇ ‘ਬਨ ਸਵਧਾਨਾ। ਕਰਿਲਿਹੁ ਵਾਰ ਪ੍ਰਥਮ ਬਲ ਧਰਿਕੈ। ਨਤੁ ਪਛੁਤੈ ਹੈਂ ਪੀਛੈ ਮਰਿਕੈ’॥੩੨॥ ਸੁਨਤਿ

[1]ਪ੍ਰਾਣਾਂ ਤੋਂ ਖਾਲੀ। [2]ਬੜਾ ਭਿਆਨਕ ਤੇ ਡੂੰਘਾ ਅੰਨ੍ਹੇਰਾ ਹੋ ਗਿਆ। [ਸੰਸ:—ਸ੍ਤੋਮ=ਸਮੂਹ, ਬਹੁਤ। ਹਿੰਦੀ, ਤੋਮ]। [3]ਗੁਰੂ ਜੀ ਬੋਲੇ। [4]ਜੋ ਚੜ੍ਹ ਆਇਆ ਸੀ। [5](ਕਰਮ ਚੰਦ) ਚਿਤਵਦਾ ਹੈ ਕਿ ਨਬਾਬ ਦੀ ਮੌਤ ਕਹੀਜਾ ਰਹੀ ਹੈ,(ਭਾਵ ਇਹ ਕਿ ਗੁਰੂ ਜੀਦੀ ਕਥਨੀ ਤੋਂ ਕਰਮਚੰਦ ਨੇ ਨਵਾਬ ਮਰ ਗਿਆ ਸਮਝ ਲਿਆ ਤੇ ਸੋਚਦਾ ਹੈ ਕਿ) ਰਤਨ ਚੰਦ ਦਾ ਪਤਾ ਕੋਈ ਨਹੀਂ ਤੇ ਮੈਂ (ਨਵਾਬ ਦੇ) ਕੋਲ ਪਿਆ ਹਾਂ, ਇਸ ਗੁਰੂ ਦੇ ਸਿੱਖ ਆਉਣਗੇ..। [6]ਬੜਾ ਥੱਕਿਆ (ਹੈ ਗੁਰੂ ਦਾ) ਸਰੀਰ। [7]ਪਿਛੋਂ ਇਕੱਲਾ ਜਾਏਂਗਾ ਜਮਪੁਰੀ ਨੂੰ। *ਪਾ:—ਚਿਤਵਤਿ ਮ੍ਰਿਤੁ ਨਿਵਾਬ ਮਰਿ ਗਯੋ—। ਕਰਮ ਚੰਦ ਚਿੰਤਾਤੁਰ ਹਯੋ—ਭਾਵ ਇਹ ਹੈ ਕਿ ਕਰਮ ਚੰਦ ਨੇ ਗੁਰੂ ਜੀ ਨੂੰ ਇਹ ਵਾਕ ਕਹਿੰਦੇ ਸੁਣਿਆਂ ਕਿ ‘ਨਵਾਬ ਸਾਡੀ ਮੌਤ ਚਿਤਵਦਾ ਆਇਆ ਸੀ ਤੇ ਆਪ ਹੀ ਮਰ ਗਿਆ ਹੈ’, ਇਸ ਤੋਂ ਇਹ ਜਾਣ ਕੇ ਕਿ ਨਬਾਬ ਮਰ ਗਿਆ ਹੈ, ਉਸਨੂੰ ਚਿੰਤਾ ਹੋਈ।

ਵਾਰ ਕੀਨਸਿ ਤਬਿ ਆਇ। ਸਿਰ ਕੌ ਕਿਧੌਂ ਸਿਕੰਧ ਤਕਾਇ। ਖੜਗ ਚਲਾਯਹੁ ਗੁਰੁ ਅਵਿਲੋਕਾ। ਅਪਨ ਖੜਗ ਪਰ ਤਿਸ ਕੋ ਰੋਕਾ ॥ ੩੩ ॥ ਰਿਸਤੇ ਬਲ ਤੇ ਤਿਨਹਿਪ੍ਰਹਾਰਾ। ਬਜਨੇ ਖੜਗ ਪਰ ਖੜਗ ਕਰਾਰਾ।ਦੋਨਹੁ ਟੂਟ ਧਰਾ ਪਰ ਪਰੇ। ਦੋਨਹੁਂ ਮੁਸ਼ਟ ਰਹੇ ਕਰ ਧਰੇ[1] ॥ ੩੪ ॥ ਪਿਖਿ ਸ੍ਰੀ ਹਰਿਗੋਵਿੰਦ ਬਿਚਾਰੇ।–ਅਬਿ ਜਮਧਰ ਸੋਂ ਜੇ ਇਸ ਮਾਰੇਂ। ਸ਼ਸਤ੍ਰ ਮੌਤ ਤੇ ਦੁਸ਼ਟਿ ਮਰੈ ਹੈ। ਯਾਂਤੇ ਹਾਥਨ ਸਾਥ ਹਤੈ ਹੈਂ ॥ ੩੫॥ ਇਹ ਭੀ ਖਰਯੋ ਨਿਰਾਯੁਧ[2] ਰਹਯੋ। ਹਤਨਿ ਸ਼ਸਤ੍ਰ ਨਹਿਂ ਆਛੇ–ਲਹਯੋ। ਬਲ ਕਰਿ ਗਹੀ ਬਾਂਹੁ ਗੁਰੁ ਤਬੈ। ਜਤਨ ਛੁਟਨਿ ਹਿਤ ਠਾਨਤਿ ਸਬੈ ॥ ੩੬ ॥ ਜਿਮ ਗਜ ਸੁੰਡ ਬਿਖੈ ਗਹਿਵਾਵੈ। ਬਹੁਰ ਅੰਗ ਨਿਜ ਸਸਾ ਛੁਡਾਵੈ[3]। ਜੋਰ ਮਰੋਰ ਤੋਰ ਕਰਿ ਰਹਯੋ। ਮੋਚਨਿ ਹਾਥ ਨ ਕਯੋਂਹੂ ਲਹਯੋ[4] ॥ ੩੭॥ ਦੁਤਿਯ ਹਾਥ ਤੇ ਓਜ ਦਿਖਾਵਤਿ। ਸ਼ੇਰ ਅੰਕ ਜਯੋਂ ਮ੍ਰਿਗ ਉਤਲਾਵਤਿ[5]। ਤਬਿ ਸਤਿਗੁਰੁ ਗਹਿ ਕੈ ਕਰ ਦਾਏਂ। ਅਲਪ ਭਾਰ ਲਖਿ ਲੀਨਿ ਉਠਾਇ ॥ ੩੮ ॥ ਕਰਯੋ ਭ੍ਰਮਾਵਨਿ ਕੇਤਿਕ ਫੇਰੇ। ਛਿਤ ਪਛਾਰ ਕਰਿ ਦੀਨਸਿ ਗੇਰੇ। ਫੂਟਿ ਗਯੋ ਸਿਰ, ਚੂਰਨ ਅੰਗ। ਤਨ ਕੀ ਸੰਧਿ ਛੁਟੀ ਸਰਬੰਗ[6] ॥ ੩੯ ॥ ਇਮ ਬਿਨਾਸ ਗਨ ਸ਼ੱਤ੍ਰ ਕਰਿਕੈ। ਪੁਨ ਚਹੁੰਦਿਸ਼ਿ ਮਹਿ ਭਲੇ ਨਿਹਰਿਕੈ।ਰਹਯੋ ਨ ਕੋਈ ਲਰਿਬੇ ਜੋਗ। ਹੁਤੇ ਜਿਯਤਿ ਕੁਛ, ਭਾਗੇ ਲੋਗ ॥ ੪੦ ॥ ਭਯੋ ਅੰਧੇਰਾ ਦ੍ਰਿਸ਼ਟਿਨ ਪਰੈ।ਜਹਿਂ ਕਹਿਂ ਤੁਰਕ ਤ੍ਰਾਸ ਕੋ ਧਰੈਂ। ਸੂਬਾ ਮਰਯੋ ਜਾਨਿ ਸਭਿ ਲੀਨੋ।ਜਿਯਤਿ ਸ਼ੇਖ਼ ਭਾਗੇ ਡਰ ਚੀਨੋ॥੪੧॥ ਸਨੈ ਸਨੈ ਕਾਇਰ ਜਬਿ ਭਾਗੇ। ਬਿਧੀਆ ਦੇਖਤਿ ਨਹਿਂ ਰਿਪੁ ਆਗੇ। ਗੁਰੁ ਸੁਧਿ ਹਿਤ ਪਾਛੇ ਕਹੁ ਮੁਰਯੋ। ਸਨੈ ਸਨੈ ਆਵਤਿ ਹੈ ਤੁਰਯੋ ॥੪੨॥ ਇਤ ਸਤਿਗੁਰੂ ਸ਼੍ਰਮ ਕੋ ਕੁਛ ਠਾਨਿ। ਬੈਠਿ ਗਏ ਤਿਸ ਹੀ ਰਣ ਥਾਨ। ਤੀਨਹੁਂ ਮਰੇ ਨਿਕਟਿ ਹੀ ਪਰੇ। ਤਿਨ ਕੇ ਬੀਚ ਸਤਿਗੁਰੂ ਥਿਰੇ ॥ ੪੩ ॥ ਅਵਨਿ ਗਗਨ ਮਹਿ ਤਮ ਬਿਸਤਾਰਾ[7]। ਨਹੀਂ ਨਿਕਟਿ ਹੀ ਪਰਹਿ ਨਿਹਾਰਾ। ਚਲਨਿ ਤੁਰੰਗ ਸਕਲ ਹਟਿ ਰਹੀ। ਤੁਰਕ ਤ੍ਰਾਸ ਕਰਿ ਬੋਲਤਿ ਨਹੀਂ ॥ ੪੪ ॥ ਹਟੇ ਸਕਲ ਨਿਜ ਨਿਜ ਪਸਚਾਤ[8]। ਰੌਰਾ ਮਚਤਿ, ਭਯੋ ਸਭਿ ਸ਼ਾਂਤਿ। ਜਾਨਯੋ ਪਰੈ ਨਹੀਂ

[1]ਦੋਵੇਂ ਮੁਠਾਂ ਹੱਥ ਵਿਚ ਫੜੀਆਂ ਰਹਿ ਗਈਆਂ। [2]ਬੇਹਥਿਆਰਾ। [3]ਸਹਿਆ ਛੁਡਾਉਣਾ (ਚਾਹੇ)। [4]ਹੱਥਾਂ ਤੋਂ ਛੁੱਟਣਾ ਕਿਵੇਂ ਨਾ ਮਿਲਿਆ, ਭਾਵ ਛੁੱਟ ਨਾ ਸਕਿਆ। [5]ਸ਼ੇਰ ਦੀ ਜੱਫੀ ਵਿਚ ਜਿਵੇਂ ਮਿਰਗ ਕਾਹਲਾ ਪੈਂਦਾ ਹੈ। [6]ਸਰੀਰ ਦੇ ਸਾਰੇ ਅੰਗਾਂ ਦੇ ਜੋੜ ਛੁੱਟ ਗਏ। [7]ਫੈਲ ਗਿਆ। [8]ਆਪੋ ਆਪਣੇ ਪਿੱਛੇ ਵੱਲ।

ਕਿਤ ਕੋਇ। ਦੂਰਿ ਦੂਰਿ ਲੌ ਹਟਿ ਥਿਰ ਹੋਇ ॥੪੫॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਅਬਦੁਲਖਾਨ ਰਤਨ ਚੰਦ ਕਰਮ ਚੰਦ ਬੱਧ' ਪ੍ਰਸੰਗ ਬਰਨਨ ਨਾਮ ਤ੍ਰੀਨ ਚੱਤਵਾਰਿੰਸਤੀ ਅੰਸੂ ॥ ੪੩ ॥

੪੪. [ਜੁੱਧ ਫਤਹ। ਲੋਥ ਦੀ ਮਿਸ਼ਾਲ]।

ਦੋਹਰਾ ॥ ਬਿਧੀਚੰਦ ਤੇ ਪਰੇ ਸਿਖ ਫਤੇ ਗੁਰੂ ਕੀ ਜਾਨਿ[1]। ਤਿਮਰ ਬਿਖੈ ਕਰਿ ਹੇਲ ਕੋ ਮੇਲਿ ਦਿਯੋ ਘਮਸਾਨ ॥ ੧ ॥ ਚੌਪਈ ॥ ਇਕਦਿਸ਼ਿ ਤੇ ਜਨੋਂ ਬਾਢਨਿ ਲਾਗੇ। ਤਮ ਮਹਿਂ ਤੁਰਕ ਤ੍ਰਾਸ ਕਰਿ ਭਾਗੇ। ਜਿਨ ਕੇ ਰਣ ਮਾਹਿਂ ਤੁਰੰਗ ਮਰੇ ਹੈਂ। ਇਤ ਉਤ ਬਿਥਰੇ ਜਾਇ ਦੁਰੇ ਹੈਂ ॥ ੨ ॥ ਅਰਤਿ ਜਾਤਿ ਕੋ* ਭਾਗਤਿ ਜਾਤਿ। ਪੀਛੇ ਸਿੱਖ ਖੜਗ ਕਰਿ ਘਾਤਿ। ਜਾਤਿ ਪਿਛਾਰੀ ਕਾਟਤਿ ਜਬੈ। ਗੁਰੂ ਦੁਹਾਈ ਬੋਲੇ ਤਬੈ ॥ ੩ ॥ ਸੁਨਤਿ ਸਿੱਖ ਪੀਛੇ ਹਟਿ ਆਏ। ਨਹਿਂ ਮਾਰਨਿ ਹਿਤ ਹਾਥ ਉਠਾਏ†। ਜਹਿਂ ਸਤਿਗੁਰੂ ਡੇਰੋ ਨਿਜ ਡਾਰਾ। ਤਜੇ ਦਾਸ ਤਹਿਂ ਰਾਖਿ ਸੁਧਾਰਾ ॥੪॥ ਤਿਨਹੁੰ ਬਿਚਾਰ ਕੀਨਿ ਮਨ ਮਾਂਹੀ।–ਤਿਮਰ ਭਯੋ ਗੁਰੁ ਆਗਮ ਨਾਂਹੀ–। ਸੈਧਨਾ ਪਰੀ ਜਾਨਿ ਤਿਸ ਕਾਲਾ। ਦ੍ਵੈ ਮਸ਼ਾਲਚੀ ਜਾਰਿ ਮਸਾਲਾਂ ॥੫॥ ਤੁਰਣ ਹੀ ਰਣ ਕੀ ਦਿਸ਼ ਆਏ। ਖੋਜਨਿ ਲਗੇ ਨਹੀਂ ਗੁਰੁ ਪਾਏ। ਬਿਧੀਚੰਦ ਜੁਗ ਦੇਖਿ ਮਸਾਲ। ਹਯ ਧਵਾਇ ਆਯਸਿ ਤਤਕਾਲ ॥ ੬ ॥ ਗੁਰੁ ਸੁਧਿ ਬੂਝਤਿ ਆਪਸ ਮਾਂਹੀ। ਸਕਲ ਕਹਤਿ 'ਦੇਖੇ ਹਮ ਨਾਂਹੀ'। ਚਿੰਤਾ ਅਧਿਕ ਸਭਿਨਿ ਕੋ ਹੋਈ। ਖੋਜਨ ਲਗੇ ਖੇਤ ਸਭਿ ਕੋਈ ॥੭॥ ਇਤ ਉਤ ਮਹਿਂ ਬਿਚਰਤਿ ਅਸੁਵਾਰ। 'ਕਹਾਂ ਗੁਰੁ ਜੀ' ਕਰਤਿ ਪੁਕਾਰ। ਸਭਿ ਕੈ ਮਨ ਸੰਦੇਹ ਵਧੇਰਾ। ਗੁਰੂ ਨਹੀਂ ਹੇਰੇ ਇਸ ਬੇਰਾ ॥ ੮ ॥ ਖੋਜਤਿ ਪਰੀ ਲੋਥ ਸਮੁਦਾਏ। ਪਸਰਯੋ ਸ਼੍ਰੋਣਤਿ ਪਗ ਫਿਸਲਾਏ। ਦਾਰੁਣ ਜੰਗ ਭੂਮਕਾ ਭਾਰੀ। ਮਰੇ ਪਰੇ ਭਟ ਹਯਨਿ ਹਜ਼ਾਰੀ ॥ ੯ ॥ ਰਲ ਮਿਲੇ ਸਿਖ ਤੁਰਕ ਘਨੇਰੇ। ਇਤ ਉਤ ਬਿਚਰਤਿ ਭੇ ਸਭਿ ਹੇਰੇ। ਕਰਹਿਂ ਮਸਾਲਨਿ ਕੇਰ ਪ੍ਰਕਾਸ਼। ਇਸ ਬਿਧਿ ਗਏ ਗੁਰੂ ਕੇ ਪਾਸ ॥ ੧੦ ॥ ਅਬਦੁਲਖਾਨ ਮਾਰਿ ਢਿਗ ਥਿਰੇ। ਨਿਕਟਿ ਅਪਰ ਮਾਰੇ ਬਹੁ ਪਰੇ‡। ਮਿਘਰ ਘਾਇ ਘਨੇ ਲਗਿ ਘੋਰਾ[2]। ਸੋ ਭੀ ਮਰਯੋ ਖੇਤ ਰਣ ਘੋਰੇ[3] ॥ ੧੧ ॥ ਥਿਰ ਇਕਾਕੀ ਬੀਰ ਬਿਸਾਲਾ। ਕਰੇ ਬਿਲੋਕਨਿ ਗੁਰੁ ਜਿਸ ਕਾਲਾ। ਭਏ ਪ੍ਰਫੁੱਲਤ ਪਾਇਨ ਪਰੇ। ਹੇਰਿ ਹੇਰਿ ਸਭਿ ਧੀਰਜ ਧਰੇ ॥੧੨॥ ਬਿਧੀਚੰਦ

[1]ਬਿਧੀਚੰਦ ਤੋਂ ਪਰੇ (ਖਲੋਤੇ) ਸਿੱਖਾਂ ਨੇ ਗੁਰੂ ਜੀ ਦੀ ਫਤੇ (ਹੋਈ) ਜਾਣਕੇ। [2]ਜੁੱਧ ਵਿੱਚ (ਗੁਰੂ ਜੀ ਦੇ) ਘੋੜੇ ਨੂੰ ਬਹੁਤ ਜ਼ਖਮ ਲੱਗੇ ਸਨ। [3]ਭਿਆਨਕ ਜੁੱਧ ਭੂਮੀ ਵਿਚ।

*ਪਾ:–ਆਰਤਿ ਹ੍ਵੈ ਕਰਿ। †ਇਹ ਸੂਰਮਗਤੀ ਤੇ ਦਇਆ ਦੀ ਅਵਧੀ ਹੈ ਕਿ ਭਜਦਿਆਂ ਨੂੰ ਮਾਰਿਆ ਨਹੀਂ। ‡ਪਾ:–ਨਿਕਟਿ ਅਪਾਰ ਪਰੇ ਬਹੁ ਮਰੇ।

ਕਰ ਜੋਰਿ ਬਖਾਨਾ। 'ਕਿਮ ਥਿਰ ਰਹੇ, ਪ੍ਰਭੁ! ਰਣ ਠਾਨਾ[1]?*। ਦਾਸ ਨ ਪਾਸ[2],ਇਕਾਕੀ ਅਹੋ।ਕਹੋ ਪ੍ਰਭੁ ਅਬਿ ਕਸ ਚਿਤ ਚਹੋ?' ॥੧੩॥ਸੁਨਿ ਸ੍ਰੀ ਹਰਿਗੋਵਿੰਦ ਉਚਾਰਾ। 'ਜੋ ਚਿਤ ਚਹੈਂ ਕਰਨਿ ਹਮ ਕਾਰਾ। ਸੋ ਭੁਨਸਾਰ ਭਏ ਤੇ ਹੋਇ। ਅਬਿ ਡੇਰੇ ਗਮਨਹੁ ਸਭਿ ਕੋਇ ॥੧੪॥ ਕੋ ਸਿਖ ਘਾਇਲ ਹੋ ਰਣ ਬਿਸੈ[3]। ਕਰਹੁ ਸੰਭਾਰਨਿ ਆਨਹੁੰ ਤਿਸੈ†'। ਅਸ ਕਹਿ ਸਤਿਗੁਰ ਨੈਂ ਹਯ ਲੀਨਿ। ਭਏ ਅਰੂਢਨਿ ਪਯਾਨੋ ਕੀਨਿ ॥ ੧੫ ॥ ਨਿਜ ਡੇਰੇ ਕਹੁ ਚਲਿ ਕਰਿ ਆਏ।ਬਿਧੀਏ ਘਾਇਲ ਸਿਖ ਉਠਵਾਏ।ਸਭਿ ਰਣ ਖੇਤ ਖੋਜਿ ਕਰਿ ਆਛੇ। ਸਨੈ ਸਨੈ ਆਵਤਿ ਭਾ ਪਾਛੇ ॥ ੧੬ ॥ ਆਇ ਸਿਵਰ ਮਹਿ ਅਨੰਦ ਵਧਾਇ।ਦੁੰਦਭਿ ਫਤੇ ਕੇਰ ਬਜਵਾਇ।ਸਭਿ ਕੀ ਕਰੀ ਸੰਭਾਰਨਿ ਡੇਰੇ।ਖਾਨ ਪਾਨ ਕੋ ਦੀਨਿ ਘਨੇਰੇ॥੧੭॥ਭਏ ਨਚਿੰਤ[4]ਸ਼ੱਤ੍ਰੁਗਨ ਮਾਰੇ।ਸੁਪਤਿ ਜਥਾ ਸੁਖ ਭੇ ਤਬਿ ਸਾਰੇ। ਪਾਛਲਿ ਨਿਸਾ ਉਠੇ ਗੁਨ ਖਾਨੀ।ਨਿਤ ਕੀ ਸੌਚ ਸਕਲ ਤਬਿ ਠਾਨੀ॥੧੮॥ਕਰਿ ਮੱਜਨ,ਸੁਖ[5]ਧ੍ਯਾਨ ਲਗਾਯੋ।ਪ੍ਰਾਚੀ ਦਿਸ਼[6] ਪ੍ਰਕਾਸ਼ ਹੁਇ ਆਯੋ। ਸਭਿਨਿ ਸ਼ਨਾਨ ਕੀਨਿ ਜਿਸ ਕਾਲ।ਭਏ ਅਰੂਢਨਿ ਗੁਰੂ ਕ੍ਰਿਪਾਲ ॥੧੯॥ ਬਿਧੀ ਚੰਦ ਕੋ ਲੇ ਕਰਿ ਸੰਗ। ਦੇਖੀ ਜਾਇ ਭੂਮਿਕਾ ਜੰਗ। ਤੁਰਕ ਸਹੱਸ੍ਰ ਚਤੁਰਦਸ[7] ਮਰੇ। ਕੇਤਿਕ ਸਿੱਖ ਬੀਰ ਤਿਨ ਪਰੇ॥ ੨੦ ॥ ਕਹਿ ਸਤਿਗੁਰੁ ਨੇ ਗਰਤ ਖਨਾਵਾ। ਅਬਦੁਲ ਖਾਨ ਉਠਾਇ ਪੁਵਾਵਾ। ਪੁਨ ਤਿਸ ਕੇ ਸੁਤ ਖੋਜਿ ਉਠਾਏ। ਤਿਸੀ ਗਰਤ ਮਹਿਂ ਆਨਿ ਸੁ ਪਾਏ ॥ ੨੧ ॥ ਪੁਨ ਪੰਚਹੁੰ ਸਰਦਾਰ ਅਨਾਏ। ਪਾਇ ਗਰਤ ਮਹਿਂ ਸਭਿ ਦਫਨਾਏ‡। ਊਪਰ ਰਚਯੋ ਦਮਦਮਾ ਤੁੰਗ[8]। ਤਿਸ ਪਰ ਬੈਠੇ ਗੁਰੂ ਅਭਿੰਗ ॥ ੨੨ ॥ ਬਿਧੀ ਚੰਦ ਸੋਂ ਕਹਿ ਮੁਸਕਾਵਤਿ। 'ਜਿਸ ਬਿੱਦਯਾ ਕੋ ਸਦਾ ਕਮਾਵਤਿ।ਸੋ ਅਬਿ ਆਈ ਕਾਮ ਹਮਾਰੇ।ਅਰੇ ਰਿਪੁਨਿ ਗਨ ਕੋ ਰਣ ਮਾਰੇ ॥ ੨੩ ॥ ਅਬਦੁਲ ਖਾਨ ਅਰਯੋ ਬਹੁ ਲਰਯੋ। ਖੜਗ ਜੰਗ ਕੋ ਕਰਿ ਕਰਿ ਮਰਯੋ। ਘਨੇ ਘਾਇ ਘਾਲੇ ਅਰੁ ਖਾਏ। ਦੋਨਹੁੰ ਖੱਤ੍ਰੀ ਮਾਰਿ ਗਿਰਾਏ॥ ੨੪॥ ਪਿਤ ਪਲਟਾ ਚਾਹਤਿ ਨਿਤ ਰਹੇ। ਅਬਿ ਸਭਿ ਹੀ ਪੂਰੇ ਕਰਿ ਦਹੇ। ਸੰਘਰ ਘੋਰ ਘਨੋ ਘਮਸਾਨ[9]। ਤੁਰਕ ਹਜ਼ਾਰਨਿ ਕੋ ਅਵਸਾਨ[10]' ॥੨੫॥

[1]ਰਣ ਕਰਕੇ। [2]ਦਾਸ ਪਾਸ ਨਹੀਂ। [3]ਵਿਚ। [4]ਬੇਫਿਕਰ। [5]ਸੁਖ ਸਰੂਪ ਵਿਚ। [6]ਪੂਰਬ ਦਿਸ਼ਾ ਵੱਲ। [7]ਚੌਦਾਂ ਹਜ਼ਾਰ। [8]ਉੱਚਾ। [9]ਘਮਸਾਨ ਹੋਯਾ। [10]ਅੰਤ ਹੋਇਆ। *ਪਾ:-ਨਿਰ-ਬਾਨਾ। †ਅਪਣਿਆਂ ਨਾਲ ਪਿਆਰ ਦਾ ਨਮੂਨਾ ਹੈ। ‡ਵੈਰੀ ਦੇ ਧਾਰਮਿਕ ਨਿਸ਼ਚੇ ਅਨੁਸਾਰ ਕੀਤਾ ਹੈ ਜੋ ਉਨ੍ਹਾਂ ਦੇ ਸਰਦਾਰ ਦਫਨ ਕੀਤੇ ਹਨ ਸਾੜੇ ਨਹੀਂ।

ਸੁਨਿ ਸਾਦਰ ਬਿਧੀਏ ਤਬਿ ਕਹਯੋ । 'ਜਿਨਹੁਂ ਪ੍ਰਤਾਪ ਨ ਰਾਵਰਿ ਲਹਯੋ। ਸੋ ਮਤਿਮੰਦ ਹਾਨ ਹੀ ਪਾਵੈਂ । ਤੁਮ ਤੇ ਕਵਨਿ ਜੀਵਤੋ ਜਾਵੈ ॥੨੬॥ ਤੀਨ ਲੋਕ ਮੈਂ ਬਲੀ ਨ ਕੋਈ । ਅਰਹਿ ਆਪ ਕੇ ਸਨਮੁਖ ਹੋਈ । ਤੁਰਕ ਬਾਪੁਰੇ ਕਹਾਂ ਅਗਾਰੀ । ਸਮਤਾ ਚਹਤਿ ਮਰੇ ਰਣ ਹਾਰੀ' ॥ ੨੭ ॥ ਪੁਨ ਸਤਿਗੁਰੁ ਨੇ ਹੁਕਮ ਬਖਾਨਾ । 'ਨਰ ਇਕਠੇ ਕੀਜਹਿ ਇਸ ਥਾਨ॥ਜੇਤਿਕ ਅਹੈਂ ਗ੍ਰਾਮ ਕੇ ਆਨਹੁ । ਸਕਲ ਮਿਹਨਤੀ ਸਾਥ ਬਖਾਨਹੁ ॥ ੨੮ ।ਸੋ। ਨਾ ਕੇ ਨਰ ਇਕਠੇ ਹੋਇ । ਕਰਹੁ ਕਾਰ ਮਿਲਿ ਕੈ ਸਭਿ ਕੋਇ । ਪਰੇ ਮ੍ਰਿਤਕ ਜੇਤਿਕ ਦਰਸਾਹੀਂ । ਡਾਰਹੁ ਸਕਲ ਬਿਪਾਸਾ ਮਾਂਹੀ ॥ ੨੯॥ ਪ੍ਰਥਮ ਆਪਨੇ ਸਿੱਖ ਉਠਾਵਹੁ।ਹਮਹਿ ਨਾਮ ਤਿਨ ਕੇਰ ਸੁਨਾਵਹੁ।ਬੀਚ ਬਿਪਾਸਾ ਦੇਹੁ ਪ੍ਰਵਾਹਾ।ਹਮ ਬੈਠਹਿਂ ਚਲਿ ਕਰਿ ਤਟ ਪਾਹਾ*'॥੩੦॥ਇਮ ਕਹਿ ਸ੍ਰੀ ਹਰਿਗੋਵਿੰਦ ਚੰਦ । ਉਠਿ ਕਰਿ ਚਲੇ ਸੰਗ ਸਿਖ ਬ੍ਰਿੰਦ । ਦੇ ਕਰਿ ਹੁਕਮ ਆਇ ਤਿਸ ਕਾਲਾ । ਥਿਰੇ ਬਿਪਾਸਾ ਪਾਸ ਕ੍ਰਿਪਾਲਾ ॥ ੩੧ ॥ ਬਿਜਨਾ ਚਮਰ ਹੋਇ ਫਿਰ† ਫੇਰੇ[1] । ਬੈਠੇ ਪੂਰ ਬਿਪਾਸਾ[2] ਹੇਰੇ । ਥੀਨ ਬੀਨ ਸਿੱਖਨਿ ਕੇ ਦੇਹਿ । ਆਨਹਿਂ, ਨਾਮ ਸੁਨਾਇ ਸੁ ਦੇਹਿਂ ॥ ੩੨ ॥ ਪੁਨ ਸਰਿਤਾ ਮਹਿਂ ਕਰਹਿਂ ਪ੍ਰਵਾਹੂ । ਬਹੇ ਅਧਿਕ ਹੀ ਜਲ ਕੇ ਮਾਂਹੂ।ਸਿੱਖਨਿ ਕੋ ਪ੍ਰਵਾਹ ਕਰਿ ਸਾਰੇ । ਬੈਠੇ ਸ੍ਰੀ ਗੁਰੁ ਪਿਖਹਿਂ ਕਿਨਾਰੇ ॥ ੩੩ ॥ ਸਹਿਕਾਮੀ ਨਿਸ਼ਕਾਮੀ ਜਾਨੇ । ਭੋਗ ਮੋਖ ਬਖਸ਼ੀ ਤਿਸ ਥਾਨੇ । ਸਹਿਕਾਮੀ ਕੋ ਪ੍ਰਿਥਵੀ ਰਾਜ।ਬਖ਼-ਸ਼ਯੋ ਸੰਗ ਹੀ ਸਕਲ ਸਮਾਜ ॥ ੩੪ ॥ ਨਿਸ਼ਕਾਮੀ ਕੇ ਬੰਧ ਨਿਵਾਰੇ।ਦਈ ਮੁਕਤਿ ਜਾਨੈ ਅਤਿ ਪਯਾਰੇ । ਸਕਲ ਸਿਖ ਜਬਿ ਦਿਏ ਬਹਾਏ । ਪੁਨ ਤੁਰ-ਕਨਿ ਕੀ ਲੋਥਨਿ ਲਯਾਏ ॥ ੩੫ ॥ ਹੁਤੇ ਸਹੰਸ੍ਰ ਪੰਚ ਦਸ ਜੋਈ । ਬਚੇ ਹਜ਼ਾਰ ਪਲਾਇ ਸੁ ਤੇਈ।ਅਪਰ ਮਰੇ ਸਭਿ ਲੇਲੇ ਆਵੈਂ । ਬਹੁਰ ਟਾਂਗ ਕੋ ਗਹੈਂ ਬਗਾਵੈਂ ॥ ੩੬ ॥ ਜਲ ਕੇ ਜੰਤੁ ਹਜ਼ਾਰਹੁਂ ਆਏ । ਆਮਿਖ ਕਾਟਿ ਕਾਟਿ ਸ਼ਵ[3] ਖਾਏ । ਬ੍ਰਿੰਦ ਮਨੁਜ ਲਾਗੇ ਤਹਿਂ ਲਯਾਵਨਿ । ਤੁਰਨਿ ਕਰਹਿਂ ਨਦੀ ਮਹਿਂ ਪਾਵਨਿ ॥ ੩੭ ॥ ਸਕਲ ਖੇਤ ਰਣ ਕੇ ਜੋ ਮਰੇ । ਨਰ ਗਨ ਆਨਿ ਆਨਿ ਬਲ ਕਰੇ[4] । ਕੇਊ ਸਗਾਲ[5] ਕੇ ਹੈਂ ਅਧ ਖਾਏ । ਅੰਗ ਭੰਗ

---

[1]ਪੱਖਾ (ਫਿਰ—) ਝੱਲਿਆ ਜਾ ਰਿਹਾ ਹੈ, ਚੌਰ ਫੇਰਿਆ ਜਾ ਰਿਹਾ ਹੈ। (ਅ) ਪੱਖਾ ਤੇ ਚੌਰ ਫਿਰ ਫਿਰ (ਲਗਾਤਾਰ) ਹੋ ਰਿਹਾ ਹੈ । [2]ਬਿਆਸਾ ਦਾ ਜਲ ਪ੍ਰਵਾਹ। [3]ਮੁਰਦਿਆਂ ਦੇ। [4]ਕਰਕੇ। [5]ਗਿਦੜਾਂ ਦੇ। *ਜਲ ਦਾਹ ਦੇਣ ਲਗੇ ਹਨ ਤੇ ਬਿਰਦਪਾਲ ਜੀ ਬਹਾਦਰਾਂ ਨੂੰ ਆਪਣੀ ਮਿਹਰਾਂ ਦੀ ਨਜ਼ਰ ਨਾਲ ਮੁਕਤ ਮੁਕਤ ਦੇਣ ਲਗੇ ਹਨ। †ਪਾ:—ਦਾਸ ਕਰ ।

ਕਰਵਾਰਨਿ ਘਾਇ॥੩੮॥ਧਰਿ ਧਰਿ ਸਭਿ ਕੌ ਬੀਚ ਬਗਾਵੈਂ।ਉਛਰਹਿ ਨੀਰ ਲੀਨਿ ਹੁਇ ਜਾਵੈਂ। ਸਭਿ ਉਚਵਾਇ ਨਦੀ ਗਿਰਵਾਏ। ਸਕਲ ਸਥਾਨ ਭਲੋ ਕਰਿਵਾਏ* ॥ ੩੯ ॥ ਉਠੇ ਗੁਰੂ ਪੁਨ ਗਮਨੋ ਡੇਰੇ। ਸੰਗ ਸਿੱਖ ਪਰ-ਮੁਦਿਤਿ[1] ਘਨੇਰੇ। ਰਣ ਕੀ ਬਾਤ ਅਨੇਕ ਕਰੰਤੇ। ਕਹਤਿ ਸੁਨਾਵੈਂ ਗੁਰੁ ਭਗਵੰਤੇ ॥ ੪੦ ॥ 'ਬਡੀ ਮਾਰ ਤੁਰਕਨਿ ਕੋ ਹੋਈ। ਬਿਦਤਹਿ ਜਗਤ ਲਖਹਿਂ ਸਭਿ ਕੋਈ। ਸ਼ਾਹੁ ਜਹਾਂ ਭੀ ਜਾਨਹਿਂ ਨੀਕੇ। ਲਗੇ ਹਾਥ ਗੁਰੁ ਸਿੱਖਨਿ ਹੀਕੇ' ॥੪੧॥ ਆਨਿ ਆਪਨੇ ਸਿਵਰ ਬਿਰਾਜੇ।ਜਿਨ ਕੇ ਨਾਮ ਜਪੇ ਜਮ ਭਾਜੇ। ਦੇਸ਼ ਦੁਆਬੇ ਮਾਝੇ ਸਾਰੇ।ਸਤਿਗੁਰ ਕੋ ਜਸ ਕਰਤਿ ਉਚਾਰੇ॥ ੪੨॥ਜਹਿਂ ਕਹਿਂ ਫੈਲਯੋ ਜੁੱਧ ਬ੍ਰਿਤਾਂਤ। 'ਭਯੋ ਮਹਿਦ ਤੁਰਕਨਿ ਕੋ ਘਾਤ। ਆਯੁਧ ਧਰਿਬੋ ਗੁਰੁ ਸਫਲਾਏ। ਅਨ ਗਨ ਦੋਖੀ ਦੁਸ਼ਟ ਖਪਾਏ ॥ ੪੩ ॥ ਪ੍ਰਥਮ ਹੁਤੀ ਗੁਰੁ ਘਰ ਮਹਿਂ ਪੀਰੀ। ਲਖੀ ਪਰਤਿ, ਲੈ ਹੈਂ ਅਬਿ ਮੀਰੀ। ਪਤਿਸ਼ਾਹਿਤ ਕੋ ਗਰਦ ਮਿਲਾਵੈਂ। ਨਿਜ ਸਿੱਖਨਿ ਤੇ ਰਾਜ ਕਰਾਵੈਂ॥੪੪॥ ਇਮ ਜੇ ਕਰਿ ਨਿਤ ਰਖਹਿਂ ਲਰਾਈ। ਸਭਿ ਤੁਰਕਾਨੋ ਦੇਹਿਂ ਖਪਾਈ'। ਸੱਜਨ ਸੁਨਿ ਸੁਨਿ ਅਨੰਦ ਧਰੰਤੇ। ਦੁਰਜਨ ਜਰਹਿਂ, ਨ ਰਿਦੇ ਜਰੰਤੇ[2]। ॥੪੫॥ ਪੂਰਬ, ਦੱਛਨ, ਪੱਛਮ,ਉੱਤਰ।ਫੈਲਯੋ ਜਹਿਂ ਕਹਿਂ ਸੁਜਸ ਪਵਿੱਤ੍ਰ। 'ਧੰਨ ਧੰਨ ਸ਼੍ਰੀ ਸਤਿਗੁਰੁ ਪੂਰਨ।ਜੋਧਾ,ਮਹਦ ਬਲੀ,ਅਰਿ ਚੂਰਨ' ॥ ੪੬॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਲੋਚਨ ਨਦੀ ਉਲੰਘਨਿ' ਪ੍ਰਸੰਗ ਬਰਨਨੰ ਨਾਮ ਚਤੁਰਚੱਤ੍ਵਾਰਿੰਸਤੀ ਅੰਸੂ ॥ ੪੪ ॥

## ੪੫. [ਭਾਈ ਸੁਭਾਗਾ ਪੰਜ ਘੋੜੇ ਭੇਟ ਲਿਆਇਆ] ।

ਦੋਹਰਾ॥ਸੁਨਹੁ ਸਿੰਘ ਸਿਖ ਗਨ ਸਕਲ[3] ਸਤਿਗੁਰੁ ਕਥਾ ਰਸਾਲ।ਭਯੋ ਯੁੱਧ ਇਸ ਭਾਂਤਿ ਇਹ ਬਰਨਯੋ ਸੁਜਸ ਕ੍ਰਿਪਾਲ ॥ ੧ ॥ ਚੌਪਈ ॥ ਬੈਠਯੋ ਸ਼੍ਰੀ ਹਰਿ ਗੋਵਿੰਦ ਜੋਧਾ। ਮਨਹੁਂ ਰੂਪ ਇਹ ਧਰਯੋ ਪ੍ਰਬੋਧਾ[4]। ਹੁਕਮ ਮਸੰਦਨਿ ਸੰਗ ਬਖਾਨਾ। 'ਕਰੋ ਕੋਟ ਚੌਗਿਰਦ ਮਹਾਨਾ॥੨॥ ਬਸਹਿ ਨਗਰ ਸੁੰਦਰ ਜਿਸ ਬੀਚਿ। ਪਰਹਿਂ ਮਹਲ ਗਨ ਊਚ ਰੁ ਨੀਚਿ। ਰਾਖਹੁ ਪੰਚ ਪੌਰ ਪੁਰਿ ਕੇਰੇ। ਕਾਰੀਗਰਨਿ ਲਗਾਇ ਘਨੇਰੇ ॥੩॥ ਕਰਹੁ ਸ਼ੀਘ੍ਰਤਾ ਲੇਹੁ ਬਨਾਇ। ਦਿਹੁ ਧਨ ਮਿਹਨਤਿ ਬ੍ਰਿੰਦ ਲਗਾਇ'। ਸੁਨਤਿ ਮਸੰਦਨਿ ਕੀਨਸਿ

[1] ਅਨੰਦ ਪ੍ਰਸੰਨ। [2] ਦੁਰਜਨ ਸੜਦੇ ਹਨ ਚਿਤ ਵਿੱਚ ਸਹਾਰ ਨਹੀਂ ਸਕਦੇ। [3] ਸਮੂਹ ਸਿੰਘੋ ਤੇ ਸਾਰੇ ਸਿੱਖੋ ਸੁਣੋ। [4] ਮਾਨੋ ਗਿਆਨ ਨੇ ਇਹ ਰੂਪ ਧਾਰਿਆ ਹੈ।

*ਮੁਰਦੇ ਸੜਦੇ ਰਹਿਣ ਤੋਂ ਬੀਮਾਰੀ ਪੈਣ ਦਾ ਡਰ ਹੁੰਦਾ ਹੈ, ਸੋ ਸਭ ਤੋਂ ਸੌਖਾ ਰਸਤਾ ਪ੍ਰਵਾਹ ਦਾ ਸੀ ਆਪਣੇ ਤੇ ਵੈਰੀ ਦੇ ਸਾਰੇ ਇਕੋ ਤਰ੍ਹਾਂ ਨਦੀ ਵਿਚ ਤੋਰ ਦਿੱਤੇ।

ਤੈਸੇ। ਸ੍ਰੀ ਮੁਖ ਤੇ ਫਰਮਾਯਹੁ ਜੈਸੇ ॥ ੪ ॥ ਦਿਯੋ ਦਰਬ ਸਭਿ ਕੋ ਮਨ ਭਾਏ। ਬ੍ਰਿੰਦ ਪਚਾਵੇਂ[1] ਕਹਿ ਚਵਿਵਾਏ। ਪਾਕੀ ਈਂਟਨਿ ਤਯਾਰੀ ਕਰੈਂ। ਆਇੰ ਮਿਹਨਤੀ ਜਿਹ ਸੁਨਿ ਪਰੈਂ ॥੫॥ ਕਾਰੀਗਰ ਸਮੂਹ ਮੰਗਵਾਏ।ਦੇ ਦੇ ਦਰਬ ਸੁ ਸਰਬ ਲਗਾਏ। ਚਿਨਿਬੇ ਲਗੇ ਸ਼ੀਘ੍ਰਤਾ ਧਾਰੀ। ਪਾਕੀ ਈਂਟ ਕਰੀ ਬਹੁ ਤਯਾਰੀ ॥ ੬ ॥ ਹਰਖਤਿ ਹੋਇ ਕਾਰ ਕੋ ਕਰਿ ਹੀਂ। ਧਨ ਗਨ ਲੀਨ ਭਾਉ ਪੁਨ ਧਰਿਹੀਂ।ਅੰਦਰ ਮੰਦਿਰ ਲਗੇ ਉਸਾਰਨਿ।ਗ਼ਨੀ ਗਰੀਬ[2] ਬਾਸਿਬੇ ਕਾਰਨ ॥੭॥ਬਹੁ ਰਉਨਕ ਤਬਿ ਹੋਵਤਿ ਭਈ।ਮਿਲੇ ਲੋਕ ਲਖਿ ਨਗਰੀ ਨਈ। ਤਬਿ ਸਤਿਗੁਰ ਨੇ ਰਿਦੇ ਬਿਚਾਰਾ। ਘਰ ਧੀਰਜ਼ ਕੋ ਜਹਾਂ ਨਿਹਾਰਾ ॥੮॥ ਚਹਤਿ ਉਖਾਰਯੋ ਰਿਪੁ ਕੋ ਮੂਲ।ਗਰਬਤਿ ਜੋ ਹੋਯਸਿ ਪ੍ਰਤਿ-ਕੂਲ।–ਨੀਵ ਨ ਉਖਰਹਿ*ਜੇ ਇਸ ਕੇਰੀ।ਤਊ ਮਾਲਿਕੀ ਕਰਿ ਹੈ ਫੇਰੀ ॥ ੯ ॥ ਪੁਰ ਮਹਿਂ ਅਵਿਨੀ ਅਪਨੀ ਜਾਨਿ। ਧੀਰਜ਼ ਕੇਰਿ ਸੰਬੰਧੀ ਆਨਿ। ਤੁਰਕਨਿ ਕੀ ਸਹਾਇਕੋ ਪਾਇ।ਬਹੁਰ ਲੇਹਿੰਗੇ ਸੋ ਅਪਨਾਇ–॥੧੦॥ਇਮ ਲਖਿ ਕਰਿ ਗੁਰੂ ਹੁਕਮ ਬਖਾਨਾ। 'ਘਰ ਧੀਰਜ਼ ਕੋ ਹੈ ਜਿਸ ਥਾਨਾ। ਦੂਰ ਕਰਹੁ ਤਿਸ ਕੀ ਬੁਨਿਆਦ[3]।ਨੀਵ ਉਖੇਰਹੁ ਹੋਇ ਨ ਬਾਦ[4]॥੧੧॥ਕਰਿਬੇ ਉਚਿਤ ਹੁਤੀ ਧ੍ਰਮਸਾਲਾ। ਤੁਰਕਨਿ ਕੋ ਬਲ ਹੁਇ ਜਿਸ ਕਾਲਾ। ਕਰਹਿ ਬਾਦ ਮਤਿਮੰਦ ਫਹਾਵਹਿਂ। ਘਰ ਧੀਰਜ਼ ਕੋ ਬਹੁਰ ਬਨਾਵਹਿ ॥੧੨॥ ਹਮ ਨੇ ਕਰੀ ਬਾਦ[5] ਬੁਨਿਯਾਦ। ਹ੍ਵੈ ਨ ਬਿਬਾਦ ਤਿ ਜਯੋਂ ਅਹਿਲਾਦਿ[6]।ਯਾਤੇ ਇਹਾਂ ਮਸੀਤ ਬਨਾਵਹੁ। ਸੁੰਦਰ ਦਰ ਤਿਮ ਹੀ ਰਖਵਾਵਹੁ॥੧੩॥ ਧਰਹਿ ਪ੍ਰੀਤਿ ਗਨ ਤੁਰਕ ਮਸੀਤ। ਕਬਿ ਨਹਿ ਕਰਿ ਹੈਂ ਪੁਨ ਬਿਪਰੀਤਿ†'। ਸੁਨਤਿ ਮਸੰਦਨਿ ਤਥਾ ਬਨਾਈ। ਅਬਿ ਲੌ ਬਿਦਤਿ ਅਹੈ ਤਿਸ ਥਾਈਂ॥ ੧੪ ॥ ਸਤਿਗੁਰ ਤਹਾਂ ਬਿਰਾਜਤਿ ਰਹੇ। ਰੁਤਿ ਬਰਖਾ ਕੇ ਆਨੰਦ ਲਹੇ। ਬਿਦਤੇ ਜਲਧਰ[7] ਗਗਨ ਮਝਾਰੀ। ਜਯੋਂ ਤਨ ਧਰਹਿ ਸੰਤ ਉਪਕਾਰੀ ॥ ੧੫॥ਕੱਲਰ,ਖੇਤ,ਸਕਲ ਥਲ ਬਰਖੈਂ।ਦੇਖਿ ਦੇਖਿ ਕਰਿ ਜਨ ਗਨ ਹਰਖੈਂ। ਜਿਮ ਗੁਰੁ ਗਿਰਾ ਸੁਨਹਿ ਸਭਿ ਕੋਈ। ਪ੍ਰੇਮ ਬੀਜ ਕਹੂੰ ਉਤਪਤਿ ਹੋਈ।

---

[1]ਆਵੇ। [2]ਅਮੀਰ ਗ਼ਰੀਬ ਦੇ। [3]ਨੀਂਹ। [4]ਝਗੜਾ ਨਾ ਹੋਵੇ । (ਅ) ਬਅ਼ਦ=ਪਿਛੋਂ। [5]ਭਾਵ ਨਾਸ਼। [6]ਜਿਵੇਂ ਝਗੜਾ ਨ ਹੋਵੇ ਤੇ ਸੁਖ ਰਹੇ। [7]ਬੱਦਲ।

*ਪਾ:–ਨੀਵ ਉਖੇਰਹਿ । †ਇਤਿਹਾਸ ਗੁਰੂ ਖਾਲਸਾ (ਹਿੰਦੀ) ਨੇ ਇਹ ਮਸੀਤ ਪੈਂਦੇ ਖਾਂ ਦੀ ਇੱਛਾ ਅਨੁਸਾਰ ਬਣਵਾਈ ਗਈ ਲਿਖੀ ਹੈ।

॥੧੬॥ ਮਧੁਰ ਮਧੁਰ ਧੁਨਿ ਸੁਨਿ ਸੁਨਿ ਮੋਰ। ਠੌਰ ਠੌਰ ਬੋਲਤਿ ਕਰਿ ਸ਼ੋਰ। ਜਥਾ ਕੀਰਤਨ ਸੁਨਿ ਜੱਗ੍ਯਾਸੀ। ਬਸਹਿ ਰਿਦੇ ਪੁਨ ਗਾਇ* ਪ੍ਰਕਾਸ਼ੀ॥ ੧੭॥ ਦਾਦਰ ਟੇਰਤਿ ਹੈਂ ਚਹੁੰ ਓਰ। ਜਿਮ ਸਿਖ ਪਢਹਿਂ ਗਿਰਾ ਗੁਰ ਜੋਰ। ਬਹੁ ਜਲ ਪਾਇ ਮੁਦਤਿ ਭੇ ਮੀਨ। ਜਥਾ ਸਿੱਖ ਗੁਰੁ ਪ੍ਰੇਮ ਪ੍ਰਬੀਨ॥੧੮॥ ਜਰਯੋ ਜਵਾਸਾ,ਜਰਯੋ ਨ ਜਲ ਕੋਂ[1]। ਸੁਨਿ ਨਿੰਦਕ ਜਸੁ ਗੁਰੂ ਬਿਮਲ ਕੋ। ਹਰਿਆਵਲਿ ਸਗਰੋ ਜਗ ਹੋਈ।ਗੁਰੁ ਸਿੱਖੀ ਜਿਮ ਸਭਿ ਬਲ ਜੋਈ॥੧੯॥ ਸਰਿਤਾ ਕੋ ਪ੍ਰਵਾਹ ਬਹੁ ਬਾਢਾ। ਜਗ ਕੰਠਨਿ ਤੇ[2]ਜਲ ਕਹੁ ਕਾਢਾ॥ਜਿਮ ਭਗਤਨਿ ਕੈ ਪ੍ਰੇਮ ਪ੍ਰਵਾਹੂ।ਰਸ ਕੋ ਲੈਬੇ ਵਧਹਿ ਉਮਾਹੂ॥੨੦॥ਪਾਵਸ[3]ਪਾਇ ਬੀਜ ਬਹੁ ਉਪਜੈਂ। ਜਿਮ ਸਿੱਖੀ ਤੇ ਗੁਨ ਗਨ ਨਿਪਜੈਂ। ਸਤਿਗੁਰੁ ਸਲਿਤਾ ਕੇ ਤਟਿ ਜਾਇ।ਬੈਠਿ ਬਿਲੋਕਹਿਂ ਜਲ ਸਮੁਦਾਇ॥੨੧॥ਬਡੇ ਬੇਗ ਤੇ ਬਗਹਿ ਪ੍ਰਵਾਹੂ। ਕਾਸ਼ਟ ਬਹੇ ਜਾਇਂ ਗਨ ਮਾਂਹੂ। ਨੀਰ ਨਵੀਨ ਮਲੀਨ ਸੁ ਪੀਨ[4]।ਭਿਰੁ ਜੁਤਿ ਤਟ ਕੋ ਢਾਹਨਿ ਕੀਨਿ॥੨੨॥ਸਹਤ ਅਨੇਕ ਬਿਕਾਰ ਅਸ਼ੇਖੂ। ਹਤਹਿ ਗ੍ਯਾਨ ਜਿਮ ਰਾਗ ਰੁ ਦ੍ਵੈਖੂ। ਕਬਿ ਕਬਿ ਲਾਗਹਿ ਤਹਾਂ ਦਿਵਾਨ। ਕਰਹਿਂ ਰਬਾਬੀ ਸ਼ਬਦ ਸੁ ਗਾਨਿ ॥੨੩॥ ਦੇ ਦੇ ਲੋਕ ਮਿਲਹਿਂ ਉਪਹਾਰ। ਜਾਨਹਿਂ ਗੁਰੂ ਪ੍ਰਤਾਪ ਉਦਾਰ†। ਗ੍ਰਾਮ ਗ੍ਰਾਮ ਘਰ ਘਰ ਤਿਸ ਦੇਸ਼। ਵਧਯੋ ਨਿਤਾਪ੍ਰਤਿ ਤੇਜ ਵਿਸ਼ੇਸ਼ ॥੨੪॥ ਬਹੁਤ ਘਾਵ ਬਿਧੀਏ ਕੇ ਘੋਰੇ[5]। ਮ੍ਰਿਤਕ ਭਯੋ ਸੋ ਭੀ ਤਿਸ ਠੌਰੇ‡। ਅਪਰ ਸੁਭਟ ਕੇ ਮਰੇ ਤੁਰੰਗ।ਕੇਤਿਕ ਜੋਧਾ ਘਾਇਲ ਅੰਗ ॥੨੫॥ ਸਭਿ ਕੀ ਖਾਨ ਪਾਨ ਸੁਧਿ ਸਾਰੀ।ਲੇਤਿ ਸਦਾ ਗੁਰੁ ਕਰੁਨਾ ਧਾਰੀ।ਲਗੇ ਖਰੀਦਨਿ ਹਯ ਬਡਿ ਮੋਲ। ਧਾਇਂ ਅਧਿਕ,ਬਲ ਜੁਤਿ ਅਰੁ ਲੋਲ[6]॥ ੨੬ ॥ ਦੇਤਿ ਭਏ ਸਿੱਖਨ ਕੇ ਤਰੇ। ਲੈ ਲੈ ਸੁਭਟ ਸਰਾਹਤਿ ਚਰੈਂ। ਬਹੁ ਕੀਮਤਿ ਕੇ ਹਯ ਨਹਿ ਪਾਵੈਂ।ਜਿਸ ਪਰ ਗੁਰੂ ਚਢੈਂ ਹਰਖਾਵੈਂ॥੨੭॥ਬਡੋ ਚਲਾਕ ਬਲੀ ਤਨ ਹੋਇ।ਸਤਿਗੁਰੁ ਭਾਰ ਉਚਾਵਹਿ ਸੋਇ। ਇਕ ਤੌ ਬਲ ਜੁਤਿ ਡੀਲ ਬਿਸਾਲਾ[7]। ਦੁਤਿਯ ਅਰੂਢਨਿ ਤੇਜ ਕ੍ਰਿਪਾਲਾ[8]॥੨੮॥ ਨਹਿਂ ਪਸੰਦ ਮਹਿਂ ਕੋ ਹਯ ਆਵੈ। ਗੁਰੁ ਅਸਵਾਰੀ

[1]ਸੜ ਗਿਆ ਜਵਾਹਾਂ ਪਾਣੀ ਨੂੰ ਨਾ ਸਹਾਰ ਕੇ। [2]ਕੰਢਿਆਂ ਤੋਂ। [3]ਬਰਸਾਤ। [4]ਮੈਲਾ ਤੇ ਗਾੜ੍ਹਾ। [5]ਘੋੜੇ ਨੂੰ (ਲਗੇ ਸਨ)। [6]ਤੇਜ਼ ਦੌੜਨ ਵਾਲੇ ਬੜੇ ਬਲੀ ਤੇ ਚੰਚਲ। [7](ਸਤਿਗੁਰੂ ਜੀ ਦੀ) ਬਲਵਾਨ ਤੇ ਵਡੀ ਡੀਲ ਹੈ। [8]ਦੂਜੇ ਕ੍ਰਿਪਾਲ ਜੀ ਤੇਜ਼ (ਘੋੜੇ ਤੇ ਹੀ) ਚੜ੍ਹਦੇ ਹਨ। (ਅ) ਦੂਜੇ ਕ੍ਰਿਪਾਲੂ ਦਾ ਚੜ੍ਹਨਾ (ਬੜਾ) ਤੇਜ਼ਵਾਲਾ ਹੈ। *ਪਾ:-ਪੀਤਿ।

†ਪਾ:-ਲਿ ਉਪਦੇਸ਼ ਹੋਤ ਨਿਸਤਾਰਾ। ‡ਪਾ:-ਸ਼ੋਰੇ।

ਜੋ ਨਿਬਹਾਵੈ। ਸਿਮਰਤਿ ਹੌਂ ਨਿਤ ਪ੍ਰਥਮ ਤਰੰਗ। ਗੁਨ ਗਨ ਸਰਬ ਹੁਤੇ ਜਿਸ ਅੰਗ ॥੨੯॥ 'ਲਵਪੁਰਿ ਤੇ ਬਹੁ ਕਰੇ ਉਪਾਯ।ਤਬਿ ਕੇ ਹਮ ਲਨਾਏ ਹਰਖਾਯ। ਚਿਰੰਕਾਲ ਦੀਨਸਿ ਅਸਵਾਰੀ। ਲਗੇ ਘਾਵ ਗਨ ਮ੍ਰਿਤੁ ਕੋ ਧਾਰੀ' ॥ ੩੦ ॥ ਸਭਿ ਮਹਿਂ ਕਹਿ ਕਹਿ ਬਾਕ ਸੁਨਾਵੈਂ। 'ਬਲੀ ਤੁਰੰਗ ਕਹੂੰ ਜੇ ਪਾਵੈਂ। ਮੁਖ ਮਾਂਗ੍ਯੋ ਧਨ ਦੇਵਨਿ ਕਰੌਂ। ਅਪਰ ਖੁਸ਼ੀ ਹਮ ਤਿਸ ਪਰ ਧਰੈਂ ॥ ੩੧ ॥ ਨਿਕਟਿ ਨ ਪੱਯਤਿ ਹੈ ਇਸ ਦੇਸ਼।ਕਹਾਂ ਬਤਾਵਹਿ ਕੋ ਅਸ ਬੇਸ[1]।ਅਪਰ ਸੁਭਟਿ ਸਿਖ ਰਹਨਿ ਜੁ ਐ ਹੈਂ[2]। ਤਿਨ ਕੋ ਸਤਿਗੁਰੂ ਰਾਖਤਿ ਜੈ ਹੈਂ ॥ ੩੨ ॥ ਇਮ ਹੀ ਕਿਤਿਕ ਕਾਲ ਜਬਿ ਬੀਤਾ। ਹਯ ਕੋ ਚਾਹਤਿ ਚੀਤ ਸੁ ਨੀਤਾ।ਪਸ਼ਚਮ ਦਿਸ਼ਿ ਸੰਗਤਿ ਸਮੁਦਾਈ।ਗੁਰੁ ਦਰਸ਼ਨ ਹਿਤ ਭੀ ਇਕ ਠਾਈ ॥ ੩੩ ॥ ਤਿਸ ਸੰਗਤਿ ਮਹਿਂ ਸਿੱਖ ਸਭਾਗਾ[3]।ਧਨੀ ਬਡੋ ਅਰੁ ਨਾਮ ਸਭਾਗਾ। ਗੁਰੁ ਕੀ ਕਾਰ ਸਕੇਲਨਿ ਕਰਿਕੈ। ਹਯ ਲੀਨੇ ਗੁਰੁ ਖੁਸ਼ੀ ਬਿਚਰਿਕੈ ॥੩੪॥ ਲਾਖ ਲਾਖ ਕੀ ਕੀਮਤ ਭਾਰੇ। ਪੰਚ ਤੁਰੰਗ ਲਿਯੇ ਬਲ ਭਾਰੇ। ਲੋਕ ਹਜ਼ਾਰਹੁਂ ਸੰਗਤਿ ਜਾਨਿ।ਮਿਲ ਤਿਨ ਮਹਿਂ ਤਬਿ ਕੀਨਿ ਪਯਾਨ ॥੩੫॥ ਬਹੁ ਬਿਧਿ ਤੇ ਕਰਿ ਕਰਿ ਚਤੁਰਾਈ। ਤੁਰਕਨਿ ਤੇ ਨਿਤ ਲੇਤਿ ਛਪਾਈ। ਸੇਵਾ ਕਰਤਿ ਅਨਿਕ ਪਰਕਾਰ।ਆਇ ਪਹੂਚੇ ਗੁਰ ਦਰਬਾਰ ॥ ੩੬ ॥ ਨਿਸਾ ਭਈ ਲਖਿ, ਦਰਸੇ ਨਾਂਹੀ। ਡੇਰਾ ਕਰਤਿ ਭਏ ਪੁਰਿ ਮਾਂਹੀ। ਭਈ ਪ੍ਰਭਾਤਿ ਲਗ੍ਯੋ ਦੀਵਾਨ। ਦਈ ਮੇਵੜੇ ਤਬਿ ਸੁਧਿ ਆਨਿ ॥੩੭॥ 'ਅਬਿ ਦਰਸ਼ਨ ਕੋ ਸਮੋ ਜਨੀਜੈ।ਸ਼੍ਰੀ ਸਤਿਗੁਰ ਤੇ ਖੁਸ਼ੀ ਸੁ ਲੀਜੈ'।ਲੈ ਲੈ ਸੰਗਤਿ ਸਭਿ ਉਪਹਾਰ।ਭੂਖਨ ਬਸਤ੍ਰ ਅਨੇਕ ਪ੍ਰਕਾਰ॥੩੮॥ ਸ਼ਸਤ੍ਰ ਤੁਰੰਗ ਦਰਬ ਸਮੁਦਾਈ। ਧਰਿ ਧਰਿ ਭਾਉ ਰਿਦੈ ਅਧਿਕਾਈ। ਜਾਇ ਗੁਰੂ ਕੋ ਦਰਸ਼ਨ ਕੀਨਿ। ਬੈਠੇ ਤਖ਼ਤ ਸ਼ੁਭਤਿ ਬਲ ਪੀਨ ॥੩੯॥ ਬਾਰਿ ਬਾਰਿ ਸਿਰ ਚਾਮਰ ਢੁਰੈ।ਢਿਗ ਅਰਦਾਸ ਮੇਵਰੋ ਕਰੈ।ਆਗੈ ਸਕਲ ਉਪਾਇਨ ਧਰਿ ਧਰਿ। ਬਾਰਿ ਬਾਰਿ ਪਦ ਬੰਦਨ ਕਰਿ ਕਰਿ ॥ ੪੦ ॥ ਸੰਗਤਿ ਮਹਾਂ ਮੋਦ ਮਨ ਪਾਯੋ । ਜਗ ਗੁਰ ਪਾਵਨਿ ਕੋ ਦਰਸਾਯੋ। ਸ਼੍ਰੀ ਹਰਿਗੋਵਿੰਦ ਸ਼ਸਤ੍ਰ ਨਿਹਾਰੇ। ਪੁਨ ਘੋਰੇ ਆਏ ਬਲਿ ਭਾਰੇ॥੪੧॥ਰੂਪ ਰੰਗ ਤਿਨ ਕੋ ਸਭਿ ਹੇਰੇ।ਸੁੰਦਰ ਆਕ੍ਰਿਤ[4] ਬਲੀ ਬਡੇਰੇ।ਖੁਸ਼ੀ ਅਧਿਕ ਹੀ ਸਿਖ ਪਰ ਕੀਨਿ। ਜਨਮ ਮਰਨ ਬੰਧਨ ਕਟਿ ਦੀਨ ॥ ੪੨ ॥ ਅਪਰ ਸਿੱਖ

[1]ਕਿਧਰੋਂ (ਕੋਈ) ਪਤਾ ਹੀ ਦੇਵੇ ਐਸੇ ਸਰੂਪ ਵਾਲੇ (ਘੋੜੇ) ਦਾ। [2]ਆਂਵਦੇ ਹਨ । [3]ਭਾਗਾਂ ਵਾਲਾ। [4]ਸੁੰਦਰ ਸਰੀਰ ਵਾਲੇ। [ਸੰਸ:, ਆਕ੍ਰਿਤਿ]।

ਸੰਗਤ ਗਨ ਸਾਰੇ। ਜਸ ਇੱਛਾ ਧਾਰਿ ਗੁਰੂ ਨਿਹਾਰੇ। ਸਭਿ ਕੀ ਤਬਿ ਪੂਰਨ ਕਰਿ ਦਈ। ਅਧਿਕ ਪ੍ਰੀਤਿ ਆਗੇ ਉਪਜਈ ॥ ੪੩ ॥ ਸੁੰਦਰ ਬਦਨ ਚੰਦ ਮਾਨਿੰਦ। ਮੁਦਤਿ ਦੇਖਿ ਸ੍ਰੀ ਹਰਿ ਗੋਵਿੰਦ। ਹਰਖੇ ਮਨ ਬਾਂਛਤਿ ਕੋ ਪਾਇ। ਨਰ ਤਨ ਅਪਨੇ ਕੋ ਸਫਲਾਇ ॥ ੪੪ ॥ ਕੇਤਿਕ ਦਿਨ ਦਰਸ਼ਨ ਕੋ ਕਰਿਕੈ। ਸੰਗਤਿ ਗਮਨੀ ਮੁਦ ਉਰ ਧਰਿਕੈ। ਅਨਿਕ ਪ੍ਰਕਾਰ ਗੁਰੂ ਜਸ ਕਹਿਤੇ। ਦਿਨ ਮਹਿੰ ਚਲਤਿ,ਨਿਸਾ ਮਹਿੰ ਰਹਿਤੇ॥੪੫॥'ਤੁਰਕ ਬਿਨਾਸ਼ਕ ਗੁਰੁਅਵਤਾਰੀ।ਚਹੁੰ ਦਿਸ਼ਿ ਕੀ ਸੰਗਤਿ ਸੁਖਕਾਰੀ[1]'।ਇੱਤਸਾਦਿਕ ਕੀਰਤਿ ਕੋ ਭਾਖਤਿ। ਸੁਨਹਿ ਅਪਰ ਸੋ ਦਰਸ਼ਨ ਕਾਂਖਤਿ ॥੪੬॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਤੁਰੰਗ ਸੰਗਤ ਲਜਾਵਨ' ਪ੍ਰਸੰਗ ਬਰਨਨੰ ਨਾਮ ਪੰਚ ਚੱਤਵਾਰਿੰਸਤੀ ਅੰਸੂ ॥ ੪੫ ॥

੪੬. [ਘੋੜਿਆਂ ਦੀ ਬਖਸ਼ਿਸ਼। ਸ਼ੁਧ ਜਪੁਜੀ ਪਾਠ]।

ਦੋਹਰਾ ॥ ਸ੍ਰੀ ਗੁਰੂ ਹਰਿ ਗੋਬਿੰਦ ਜੀ ਪ੍ਰਭੁ ਜੋਧਾ ਬਲਵਾਨ। ਸ਼ੌਕ ਬਿਲੰਦ ਤੁਰੰਗ ਕੋ ਚਢਹਿ ਪ੍ਰੀਤਿ ਕੇ ਠਾਨਿ ॥ ੧ ॥ ਚੌਪਈ ॥ ਪੰਚ ਪਵੰਗਮ ਲਗੇ ਤਬੇਲੇ। ਸੇਵਕ ਲਾਗੇ ਕਰਨਿ ਸੁਹੇਲੇ[2]। ਪੁਨ ਸਤਿ ਗੁਰੂ ਇਕ ਇਕਿ ਫਿਰਵਾਯੋ।ਫਾਂਧਨਿ ਚੰਚਲ ਬੇਗ ਧਵਾਯੋ॥੨॥ਤਿਨ ਪੰਚਹੁੰ ਮੈਂ ਏਕ ਭਲੇਰੋ। ਚੰਚਲ ਬਲ ਮੈਂ ਬੇਗ ਬਡੇਰੋ। ਸ੍ਰੀ ਹਰਿ ਗੋਵਿੰਦ ਆਪ ਚਰ੍ਹਨਿ ਕੋ। ਰਖਵਾਯਹੁ ਕਹਿ,ਸੁਸ਼ਟ ਬਰਨ ਕੋ[3]*॥੩॥ ਜ਼ੀਨ ਜਰਾਊ ਜਰੇ ਜਵਾਹਰਿ। ਜ਼ਬਰ ਜ਼ੇਬ ਜਗਮਗ ਜਿਸ ਜ਼ਾਹਰ।ਸੁੰਦਰ ਕੋਰਦਾਰ ਬਰ ਹੀਰੇ।ਜੋਗ ਥਾਨ ਕੇ ਜਾਨਤਿ ਚੀਰੇ[4] ॥੪॥ ਅਪਰ ਅਜਾਇਬ ਜੁਕਤਿ ਬਨਨੋ ਹੈ। ਸੁ ਵਰਨ ਸ਼ੋਭਤਿ ਸੂਰਨ ਸਨਨੋ ਹੈ[5]। ਐਸੋ ਤੁਰੰਗ ਸੁਗਮ ਨਹਿੰ ਆਵੈ†। ਜੋ ਸਤਿਗੁਰ ਕੇ ਮਨ ਮਹਿੰ ਭਾਵੈ† ॥੫॥ ਕਰਨੋ ਹੁਕਮ 'ਆਨਹੁ ਕਰਿ ਤਯਾਰ'। ਦਾਸਨ ਤਤਛਿਨ ਮਾਂਹਿ ਸ਼ਿੰਗਾਰ। ਰੇਸ਼ਮ ਡੋਰ ਗਹੇ ਕਰ ਆਨਯੋ। ਧੰਨਭਾਗ ਜੁਤਿ ਸਭਿ ਨੇ ਜਾਨਯੋ ॥ ੬ ॥ ਤਨ ਕੋ ਬਰਨ ਦਿਪਤਿ ਇਸ ਭਾਂਤੀ। ਮਨਹੁੰ ਤਾਫਤਾ ਸੁੰਦਰ ਕਾਂਤੀ[6]। ਜੁਗਮ ਸ੍ਰੋਨ ਲਘੁ ਸੁੰਦਰ ਖਰੇ[7]। ਆਧੂਤ ਫਾਤੀ

[1]ਸੰਗਤ ਨੂੰ ਸੁਖ ਦਾਤੇ ਹਨ। [2]ਸੁਖੀ ਕਰਨ ਲਗੇ, ਭਾਵ ਸੇਵਾ ਕਰਨ ਲਗੇ ਘੋੜਿਆਂ ਦੀ। [3]ਸ੍ਰੇਸ਼ਟ ਰੰਗ ਦਾ। [4]ਭਾਵ ਸੁਹਣੇ ਸ੍ਰੇਸ਼੍ਰ ਹੀਰੇ ਜਿਸ ਜਿਸ ਥਾਂ ਤੇ ਜੜੇ ਹੋਏ ਹਨ ਉਸੇ ਉਸੇ ਥਾਂ ਦੇ ਮੁਤਾਬਕ ਜਾਣਕੇ ਚੀਰੇ ਗਏ ਸਨ। [5]ਸੋਨੇ ਸਮੇਤ ਸ੍ਰੇਸ਼ਟ ਰੰਗ ਦਾ ਸ਼ੋਭਦਾ ਹੈ। [6]ਸੁਹਣੀ ਦਮਕ ਦਾ ਤਾਫਤਾ ਹੈ [ਫਾ:, ਤਾਫਤਾ=ਇਕ ਪ੍ਰਕਾਰ ਦਾ ਰੇਸ਼ਮੀ ਕਪੜਾ, ਯਾ ਬਢੀਆ ਪਸ਼ਮੀਨੇ ਦਾ ਕਪੜਾ ਜੋ ਨਰਮੀ ਨਾਲ ਲੁਸ ਲੁਸ ਕਰਦਾ ਹੈ ਤੇ ਚਮਕਦਾ ਹੈ]। [7]ਖੜੇ। *ਪਾ:-ਕਹਿ ਸੁਭਟ ਬਰਨ ਕੋ। †ਇਹ ਦੋਵੇਂ ਤੁਕਾਂ ਕਈ ਲਿਖਤੀ ਤੇ ਇਕ ਛਾਪੇ ਦੇ ਨੁਸਖੇ ਵਿਚ ਨਹੀਂ ਹਨ, ਤੇ ਚੌਪਈ ਦੋਦੋ ਹੀ ਬਰਨ ਹਨ।

ਲੋਚਨ ਖਰੇ[1] ॥੭॥ ਅਲਪ ਗਾਮਚੀ[2], ਸੁੰਮ ਬਡੇਰੇ। ਬੰਕੀ[3] ਗ੍ਰੀਵ ਚਲਹਿ ਜਿਸ ਬੇਰੇ। ਸਿਮਰਿ ਗੁਰੂ ਸ੍ਰੀਨਾਨਕ ਆਂਦਾ। ਚਢੇ ਸ਼ਸਤ੍ਰ ਧਾਰੀ ਅਹਿਲਾਦੇ ॥ ੮ ॥ ਸੁੰਦਰ ਚਾਲ ਪਾਇ ਕਰਿ ਫੇਰਾ। ਰੋਕਤਿ ਚਾਹਤਿ ਬੇਗ ਬਡੇਰਾ। ਬਹੁਰੋ ਲਾਰਾ[4] ਫੇਰਨਿ ਕੀਨਿ। ਕਰਤਿ ਓਜ ਗੁਰੁ ਧੀਰਜ ਦੀਨਿ ॥ ੯ ॥ ਛੋਟੀ ਛਾਲ ਉਛਾਲਨਿ ਕਰੇ। ਗਿਨ ਗਿਨ ਚਰਨ ਮਨਹੁੰ ਧਰਿ ਧਰੇ। ਬਹੁਰ ਧਵਾਇ ਬੇਗ ਕੋ ਹੇਰਾ। ਭਾਖਤਿ ਕਵਿ ਤਿਹ ਸੁਜਸ ਬਡੇਰਾ ॥੧੦॥ ਜਨੁ ਬਾਜੀ ਮੇਲੀ ਬਡ ਬਾਜੀ। ਨਟ ਬਾਜੀ ਜਿਸ ਦੇਖਤਿ ਲਾਜੀ[5]। ਪੌਨ ਗੌਨ ਕੋ ਕੀਨਿ ਪਿਛੇਰੇ[6]। ਬਪੁਰੇ ਮ੍ਰਿਗ ਕਹਾਂ ਸਮ ਦੌਰੇਂ ॥੧੧॥ ਮਨ ਕੇ ਸਾਥ ਸਖਾਪਨ ਧਾਰੇ*। ਜਨੁ ਚਪਲਾ ਕੋ ਚਪਲ ਸਿਖਾਰੇ[7]। ਨਯਨ ਨਾਗਰੀ ਤੇ ਹੁਇ ਆਗਰ[8]। ਕਿਧੌਂ ਜੂਪ ਕੋ ਦਾਵ ਉਜਾਗਰ ॥੧੨॥ ਛਾਤੀ ਛੁਵੈਂ ਛਾਲ ਪਗ ਦੌਨ[9]। ਫਿਰ ਲਗਿ ਪਾਛਲਿ ਪਾਇ ਸੁ ਔਨ[10]। ਥਰਕਤਿ ਮਨਹੁੰ ਥਾਰ ਮਹਿਂ ਮੋਤੀ[11]। ਜਨੁ ਜਲ ਮਛਲੀ ਇਤਉਤ ਹੋਤੀ ॥੧੩॥ ਸਭਿਬਿਧਿ ਪਿਖਿ ਸ੍ਰੀ ਹਰਿ ਗੋਵਿੰਦ। ਚਢਿ ਕਰਿ ਭਏ ਅਨੰਦ ਬਿਲੰਦ। ਕਰਿ ਪਸੰਦ ਇਕ ਰਾਖ੍ਯੋ ਆਪ। ਜਿਹ ਆਰੂਢਿ ਪਾਪੀ ਨਰ ਖਾਪਿ ॥ ੧੪ ॥ ਅਪਰ ਪਿਖ੍ਯੋ ਸੁੰਦਰ ਬਲ ਪੀਨ। ਬਿਧੀ ਚੰਦ ਕੋ ਬਾਜੀ ਦੀਨਿ। ਹੁਇ ਆਰੂਢ ਤਿਨ ਫੇਰਿ ਦਿਖਾਯੋ। ਮਨਹੁੰ ਪੌਨ ਕੋ ਪੂਤ ਸੁਹਾਯੋ ॥ ੧੫ ॥ ਲੇ ਕਰਿ ਭਯੋ ਅਨੰਦਤਿ ਭਾਈ। ਸ੍ਰੀ ਗੁਰੁ ਪਾਇਨ ਸੀਸ ਝੁਕਾਈ। ਪੁਨ ਤ੍ਰਿਤੀਆ ਘੋਰਾ ਮੰਗਵਾਇ। ਊਪਰ ਸੁੰਦਰ ਜ਼ੀਨ ਸੁਹਾਇ ॥ ੧੬ ॥ ਸ੍ਰੀ ਗੁਰੁ ਦਿੱਤੇ ਹੇਤੁ ਪੁਚਾਯੋ। ਲੇ ਕਰਿ ਸੇਵਕ ਤਤਛਿਨ ਆਯੋ। ਗੋਇੰਦਵਾਲ ਪਹੂਚ੍ਯੋ ਜਾਇ। ਦੇ ਕਰਿ ਗੁਰੁ ਸੁਧਿ ਸਕਲ ਸੁਨਾਇ ॥ ੧੭ ॥ ਚੌਥੋ ਤੁਰੰਗ ਹਜ਼ੂਰ ਹਕਾਰਾ। ਜ਼ੀਨ ਬਿਭੂਖਨ ਜੁਕਤਿ ਸ਼ਿੰਗਾਰਾ। ਪੈਂਦੇਖਾਨ ਸਮੀਪ ਪਠਾਯੋ। ਸੋ ਲੈ ਕਰਿ ਉਰ ਮਹਿਂ ਹਰਖਾਯੋ ॥ ੧੮ ॥ ਏਕ ਤੁਰੰਗ ਸ਼ੇਖ ਰਹਿ ਗਯੋ। ਖਾਸ ਤਬੇਲੀ ਮਹਿਂ ਰਖਿ ਲਯੋ। ਇਕ ਦਿਨ ਬੈਠਿ ਦਿਵਾਨ ਮਝਾਰਾ। ਸੁਭਟ ਸਿੱਖ ਭਹਿ

[1] ਸੁੰਦਰ। [2] ਸੁੰਮ ਦੇ ਉੱਪਰ ਤੇ ਗਿੱਟੇ ਦੇ ਹੇਠ, ਦੋਹਾਂ ਦੇ ਵਿਚਕਾਰਲਾ ਥਾਂ। [3] ਬਾਂਕੀ। [4] ਦੁਲਕੀ ਚਾਲ ਜੋ ਬਹੁਤ ਹੀ ਖੁੱਲ੍ਹੀ ਪਵੇ। [5] ਘੋੜੇ ਨੇ ਮਾਨੋਂ ਬਾਜ਼ੀ ਪਾਈ ਹੈ ਜਿਸਨੂੰ ਵੇਖਕੇ ਨਟ ਦੀ ਬਾਜ਼ੀ ਲੱਜਿਤ ਹੁੰਦੀ ਹੈ। [6] ਪਿੱਛੇ। [7] ਮਾਨੋ ਬਿਜਲੀ ਨੂੰ ਵੀ ਚੰਚਲਤਾਈ ਸਿਖਾਲਦਾ ਹੈ। [8] ਨੈਨ ਇਸਤ੍ਰੀ (ਦੇ ਨੇਤ੍ਰਾਂ) ਤੋਂ ਬੀ ਵਧਕੇ ਹਨ [ਸੰਸ:, ਆਕਰ=ਸ਼੍ਰੇਸ਼ਟ, ਵਧਕੇ, ਉੱਤਮ]। [9] ਛਾਲ ਸਮੇਂ ਦੋਵੇਂ (ਅਗਲੇ) ਪੈਰ ਛਾਤੀ ਨੂੰ ਛੁਹੰਦੇ ਹਨ। [10] ਪਿਛਲੇ ਪੈਰ (ਸਿਰਫ ਛੁਹਣ ਮਾਤ੍ਰ ਹੀ) ਧਰਤੀ ਨੂੰ ਲਗਦੇ ਆਉਂਦੇ ਹਨ। [11] ਜਿਵੇਂ ਥਾਲ ਵਿਚ ਮੋਤੀ। *ਕਵਿਤਾ ਦਾ ਕਮਾਲ ਹੈ।

ਸ਼ੁਭਤਿ ਹਜ਼ਾਰਾ ॥ ੧੯ ॥ ਸਭਿਨਿ ਸੁਨਾਇ ਮੁਕੰਦ ਬਖਾਨੀ। 'ਕੋ ਸਿਖ ਸੁੱਧ ਪਠਹਿ ਗੁਰੁ ਬਾਨੀ। ਜਥਾ ਜੋਗ ਮਾਤ੍ਰਾ ਅਰੁ ਬਰਣ[1]।ਪਠਹਿ ਸੰਭਾਰਿ ਸੁਨਾਵਹਿ ਕਰਣ[2]' ॥ ੨੦ ॥ ਸੁਨਿ ਗਨ ਸਿੱਖ ਹਾਥ ਕੋ ਜੋਰਿ।ਕਹੈਂ 'ਗੁਰੂ ਹਮ ਤੁਮਰੇ ਜੋਰ। ਨਿਤ ਹੀ ਪਾਠ ਕਰਹਿਂ ਗੁਰ ਬਾਨੀ। ਕੰਠ ਹਮਾਰੇ ਅਹੈ ਮਹਾਨੀ ॥ ੨੧ ॥ ਛੇਮ ਹੇਤੁ, ਹਮ ਨੇਮ ਸਮੇਤਾ। ਰਟਹਿਂ ਪ੍ਰੇਮ ਤੇ, ਕਟਹਿਂ ਕੁਹੇਤਾ[3]'। ਸੁਨਿ ਪੁਨ ਗੁਰੂ ਭਨ੍ਯੋ 'ਹੈ ਨੀਕੀ।ਗੁਰੁਬਾਨੀ ਸੰਗਿ ਪ੍ਰੀਤੀ ਹੀ ਕੀ॥੨੨॥ਤਊ ਸਿੱਖ ਜੋ ਹੁਇ ਬੁਧਿਵੰਤਾ। ਕਰਤਿ ਪ੍ਰੇਮ ਲਖਿ ਸ਼ੁੱਧ ਪਠੰਤਾ। ਸੋ ਅਬਿ ਸਨਮੁਖ ਥਿਰਹਿ ਹਮਾਰੇ। ਜਪੁਜੀ ਪਾਠ ਕਰਹਿ ਨਿਰਧਾਰੇ ॥ ੨੩ ॥ ਸ਼ੁੱਧ ਸੁਨਾਇ ਰਿਝਾਵਹਿ ਮੋਹੀ। ਮਨ ਬਾਂਛਤਿ ਫਲ ਪ੍ਰਾਪਤਿ ਹੋਹੀ। ਨਹਿਂ ਅਦੇਯ ਵਸਤੁ ਪੁਨ ਕੌਨ। ਜਿਮ ਜਾਚਹਿ ਹਮ ਦੈ ਹੈਂ ਤੌਨ' ॥੨੪॥ ਇਸ ਬਿਧਿ ਪੁਨ ਜਬਿ ਸਤਿਗੁਰੁ ਕਹ੍ਯੋ। ਸਭਿਨਿ ਬਿਚਾਰਿ ਗੁਰੂ ਰੁਖ ਲਹ੍ਯੋ। ਇਕ ਸਿਖ ਗੁਰੁਮੁਖ ਨਾਮ–ਗੁਪਾਲਾ–। ਹਾਥ ਜੋਰਿ ਕਹਿ 'ਸੁਨਹੁ ਕ੍ਰਿਪਾਲਾ! ॥੨੫॥ ਜੋ ਸੇਵਕ ਪ੍ਰਤਿ ਆਇਸੁ ਕਰੀਯਹਿ। ਅਪਨਿ ਕ੍ਰਿਪਾ ਬਲ ਮੋ ਪਰ ਧਰੀਯਹਿ। ਕਰੌਂ ਸੁਨਾਵਨਿ ਮੈਂ ਥਿਰ ਹੋਇ। ਸ਼ੁਧ ਪਾਠ ਜਿਮ ਜਪੁ ਕੋ ਜੋਇ' ॥ ੨੬ ॥ ਸੁਨਤਿ ਗਰੀਬ ਨਿਵਾਜ ਬਖਾਨਾ । 'ਆਛੀ ਬਾਤਿ, ਥਿਰਹੁ ਇਸ ਥਾਨਾ'। ਨਿਜ ਸਨਮੁਖ ਆਸਨ ਡਸਿਵਾਵਾ। ਕਰਿ ਆਇਸੁ ਤਿਸ ਪਰ ਬੈਠਾਵਾ॥੨੭॥'ਕਰਹੁ ਸੁਨਾਵਨਿ ਸ਼ੁਧ ਜਪੁ ਮੋਹੀ।ਜਾਚਹਿਂ ਕਹੈਂ ਜੁ, ਦੇਵੋਂ ਤੋਹੀ'। ਬੈਠ੍ਯੋ ਸਨਮੁਖ ਲਗ੍ਯੋ ਉਚਾਰਨਿ। ਸਿਮਰ੍ਯੋ ਸ੍ਰੀ ਨਾਨਕ ਸੁਖ ਕਾਰਨਿ ॥ ੨੮ ॥ ਪੂਰਬ ਕਹਿ 'ਇਕਿ ਓਅੰਕਾਰਾ'। 'ਸਤਿਨਾਮ' ਕੋ ਬਹੁਰ ਉਚਾਰਾ। ਸ੍ਰੀ ਹਰਿਗੋਵਿੰਦ ਸੁਨਿ ਕਰ ਜੋਰਿ।ਨਮਸਕਾਰ ਕੀਨੀ ਸਿਖ ਓਰਿ ॥ ੨੯ ॥ ਪਠ੍ਯੋ ਮੰਗਲਾਚਰਨ ਬਹੋਰੀ। ਬਰਨਨਿ ਕੀਨਸਿ ਜੋ ਖਟ ਪੌਰੀ। 'ਜੇ ਜੁਗ ਚਾਰੇ' ਜੁਤਿ ਅਨੁਰਾਗ। ਪਠੀ[4], ਕਹ੍ਯੋ ਜਿਸ ਮਹਿਂ ਬੈਰਾਗ ॥ ੩੦ ॥ ਬਹੁਰ ਚਤੁਰ ਪਠਿ[5] 'ਸ੍ਰਵਣ' ਮਹਾਤਮ। ਕਰਿਬੇ ਸ੍ਰਵਣ ਬ੍ਰਹਮ ਅਨੰਦਾਤਮ।ਬਹੁਰ 'ਮਨਨ' ਕੀ ਪਵਰੀ ਚਾਰ। ਕਰੀ ਸੁਨਾਵਨਿ ਸ਼ੁੱਧ ਉਚਾਰਿ ॥੩੧॥ਪੁਨਹ ਪਠਤਿ ਭਾ 'ਪੰਚ ਪ੍ਰਵਾਨ'।ਨਿੱਧਨਾ-

---

[1]ਲਗਾਂ ਤੇ ਅੱਖਰ । [2]ਮਨ ਨੂੰ ਸੰਭਾਲ ਕੇ ਪੜ੍ਹ ਸੁਨਾਵੇ [ਸਿ:, ਕਰਣ=ਦੇਹ, ਇੰਦ੍ਰੇ, ਮਨ ਆਦਿ] (ਅ) ਕੰਨਾਂ ਨੂੰ । [3]ਭਾਵ ਛੇਮ ਦੇ ਕੁਹੇਤਾ=ਮੁਕਤੀ ਦੇ (ਕੁਹਿਤੂ ਭਾਵ) ਪ੍ਰਤਿਬੰਧਕ ਸਮਾਨਾਂ ਨੂੰ । [4]ਪ੍ਰੇਮ ਨਾਲ ਪੜ੍ਹੀ। [5]ਚਾਰ (ਪੌੜੀਆਂ) ਪੜ੍ਹੀਆਂ ।

ਸਨ ਜਹਿਂ ਕੀਨਿ ਬਖਾਨ। 'ਤੂ ਸਦਾ ਸਲਾਮਤਿ ਨਿਰੰਕਾਰ'। ਸਖਰਾਤ-ਕਾਰ ਪਰ ਤੁਕ ਇਹ ਚਾਰ ॥ ੩੨ ॥ ਪਠੀ ਅਸੰਖਨ ਪਵਰੀ ਫੇਰ।ਸ਼ਕਤਿ ਸ਼ਾਂਤਕੀ ਪ੍ਰਥਮ ਸੁ ਹੇਰਿ। ਬਹੁਰ ਤਾਮਸੀ ਸ਼ਕਤਿ ਬਖਾਨੀ। ਜਿਨ ਕੋ ਅੰਤ ਨ ਕਿਨਹੂੰ ਜਾਨੀ ॥੩੩॥ ਚਾਰ ਪ੍ਰਕਾਰਨਿ ਬ੍ਰਹਮ ਜੁ ਗਯਾਨ। ਸਕਲ ਸੁਨਾਵਨ ਕੀਨਿ ਬਖਾਨ। ਪੁਨ ਬਿਅੰਤਤਾ ਕਹੀ ਬ੍ਰਹਮ ਕੀ। ਜੀਵ ਈਸ਼ ਇਕਤਾ ਕਰਿ ਸਮ ਕੀ[1] ॥ ੩੪ ॥ ਸਨੈ ਸਨੈ ਸਭਿ ਕੀਨਿ ਸੰਭਾਰ। ਮਾਤ੍ਰਾ ਬਰਣ ਭਲੇ ਨਿਰਧਾਰਿ। ਸੁਨਿ ਸਤਿਗੁਰੂ ਤਬਿ ਰਿਦੇ ਬਿਚਾਰੀ।–ਜਪੁ ਕੇ ਸਮ ਕਯਾ ਵਸਤੁ ਉਦਾਰੀ॥ ੩੫ ॥ਜੋ ਇਸ ਕੋ ਅਬਿ ਦੈਬੋ ਕਰੌਂ।ਕੋਇ ਨ ਸਮਤਾ ਕਯੋਂ ਹੂੰ ਧਰੈ।ਜੋ ਸਗਰੇ ਜਗ ਕੀ ਗੁਰਿਆਈ।ਇਹ ਦੈਹੋਂ–,ਨਿਸ਼ਚੈ ਠਹਿਰਾਈ ॥੩੬॥ 'ਨਾਨਕ ਨਦਰੀ ਨਦਰਿ ਨਿਹਾਲ'। ਇਹ ਤੁਕ ਪਠੀ ਪ੍ਰੀਤਿ ਕੇ ਨਾਲ। ਤਬਿ ਸਤਿਗੁਰ ਮਨ ਮੋਦ ਉਪਾਯੋ। ਜਾਨੂੰ[2] ਉਠਿਬੇ ਹੇਤ ਉਠਾਯੋ॥੩੭॥ਤਿਲਕਿ ਦੇਨਿ ਕੋ ਚਾਹਯੋ।ਰਿਦੈ।ਸਿਖਨੇ ਕਰਯੋ ਮਨੋਰਥ ਤਬੈ[3]।–ਰਹਯੋ ਪੰਚਮੋਂ ਹਯ ਬਡ ਮੋਲ।ਸੋ ਮੈਂ ਲੇਉਂ ਗੁਰੂ ਤੇ ਬੋਲ॥੩੮॥ਜ਼ੀਨ ਸਮੇਤ ਪਾਇ ਕਰਿ ਸੋਊ।ਚਢੌਂ ਤਿਸੀ ਪਰ ਮਨ ਮੁਦ ਹੋਊ।ਅਸ ਅਸ੍ਵ ਪਰ ਹੋਵਨਿ ਅਸੁਵਾਰ[4]।ਪਾਇ ਪ੍ਰਿਥੀ ਪਰ ਸੁਰਗ ਬਹਾਰ[5]॥੩੯॥ਜਿਸ ਕੋ ਦੇਖਿ ਸਿਹਾਵਤਿ ਨੈਨ[6]। ਸੋ ਮੋਕਹੁ ਗੁਰੁ ਕਰਿ ਹੈਂ ਦੈਨਿ।'ਮੁਖ ਮਾਂਗਯੋ ਦੈ ਹੈਂ' ਕਹਿ ਲੀਨਿ –। ਏਵ ਮਨੋਰਥ ਕੋ ਮਨ ਕੀਨਿ॥੪੦॥ਜਬਹਿ ਪਿਖਯੋ ਗੁਰੁ ਚਰਨ ਉਠਾਯੋ। ਪ੍ਰਭੁ ਮਾਯਾ ਨੇ ਤਬਿ ਬਿਚਲਾਯੋ।ਸਮਝਯੋ ਰਿਦੇ–ਗੁਰੂ ਅਬਿ ਚਲੈਂ।ਸੁਨਹਿਂ ਸਲੋਕ ਨ ਸਭਿ ਫਲ ਫਲੈ'–॥੪੧॥ ਬਿਫਲ ਮਨੋਰਥ ਹੋਵਤਿ ਦੀਖਾ।– ਰਹਯੋ ਛੂਛ ਮੈਂ ਪ੍ਰਥਮ ਸਰੀਖਾ–। ਲਖਿ ਉਰ ਕੀ ਗੁਰੁ ਅੰਤਰਜਾਮੀ। 'ਬੋਲੇ ਕਹਾਂ ਕੀਨ ਤੈਂ ਕਾਮੀ?॥੪੨॥ਬਿਨਾ ਮਨੋਰਥ[8] ਜਪੁਜੀ ਸਾਰੋ।ਪੂਰਬ ਸਮ ਜੇ ਸਕਲ ਉਚਾਰੋ। ਸ੍ਰੀ ਨਾਨਕ ਗਾਦੀ ਬਡਿਆਈ।ਸਗਰੇ ਜਗ ਕੀ ਬਰ ਗੁਰਿਆਈ ॥ ੪੩ ॥ ਸੋ ਹਮ ਦੇਨਿ ਉਠਤਿ ਇਸ ਸਮੇਂ।ਜਿਸ ਕੇ ਅੱਗ੍ਰ ਤ੍ਰਿਲੋਕੀ ਨਮੇ। ਕਹਾਂ ਕਰਹਿਂ, ਬਸ ਤੋਹਿ ਨ ਕੋਈ। ਜਹਾਂ ਉਚਿਤ ਹੁਇ

[1]ਜੀਵ ਈਸ਼੍ਵਰ ਦੀ ਸਮਤਾ ਕਰ ਏਕਤਾ ਕਹੀ। [2]ਗੋਡਾ। [3]ਭਾਵ ਇਕ ਮਨ ਪਾਠ ਕਰਦੇ ਨੂੰ ਫੁਰਨਾ ਫੁਰ ਪਿਆ। [4]ਐਸੇ ਘੋੜੇ ਪਰ ਅਸਵਾਰ ਹੋਣਾ। [5]ਧਰਤੀ ਉੱਤੇ ਸੁਰਗਾਂ (ਦਾ) ਅਨੰਦ ਪਾਉਣਾ ਹੈ। [6]ਨੈਨ ਲਲਚਦੇ ਹਨ, ਠਰਦੇ ਹਨ, ਪ੍ਰਸੰਨ ਹੁੰਦੇ ਹਨ। [7]ਸਲੋਕ (ਉਨ੍ਹਾਂ ਨੇ) ਸੁਣਨਾ ਨਹੀਂ ਤੇ (ਮੇਰੀ) ਸਾਰੀ (ਘਾਲ ਦਾ) ਫਲ ਫਲਨਾ ਨਹੀਂ, ਭਾਵ ਮੈਨੂੰ ਘੋੜਾ ਮਿਲਣਾ ਨਹੀਂ। [8]ਸੁਾਰਥ ਰਹਿਤ ਰਹਿਕੇ। (ਅ) ਅਫੁਰ ਰਹਿਕੇ।

ਪਹੁੰਚੇ ਸੋਈ॥੪੪॥ ਅਬਿ ਭੀ ਧੰਨ ਜਨਮ ਤੁਵ ਭਯੋ। ਜਨਮ ਮਰਨ ਦੁਖ ਸਭਿ ਮਿਟਿ ਗਯੋ।ਕਰਨੋ ਮਨੋਰਥ ਜੋ ਅਬਿ ਜੈਸੇ।ਸੋਲੀਜਹੁ ਨਹਿੰ ਬਿਲਮਹੁ ਜੈਸੇ'[1] ॥ ੪੫॥ ਕਹਿ ਕਰਿ ਸੋ ਘੋਰਾ ਮੰਗਵਾਯੋ। ਸੁੰਦਰ ਜਿਸ ਪਰ ਜ਼ੀਨ ਸੁਹਾਯੋ। ਸਵਾ ਲਾਖ ਕੀ ਕੀਮਤ ਜਾਂਹੀ। ਹੁਇ ਪ੍ਰਸੰਨ ਬਖ਼ਸ਼ਤਿ ਭੇ ਤਾਂਹੀ ॥੪੬॥ ਬਸਤ੍ਰ ਬਿਭੁਖਨ ਧਨ ਕੁਛ ਔਰ।ਦੇਤਿ ਭਏ ਸੋਢੀ ਸਿਰ-ਮੌਰ। ਲਏ ਗੁਪਾਲੇ ਅਨੰਦ ਉਪਾਯੋ। ਸ੍ਰੀ ਗੁਰੁ ਤੇ ਸੁਨਿ ਕਰਿ ਪਛੁਤਾਯੋ॥ ੪੭॥ ਮਾਤ੍ਰਾ ਬਰਨ ਸੰਭਾਰਹਿ ਸਾਰੇ। ਸ੍ਰੀ ਗੁਰੁ ਬਾਨੀ ਸਿੱਖ ਉਚਾਰੇਂ। ਮਹਾਂ ਮਹਾਤਮ ਕਰਿ ਦਿਖਰਾਯੋ। 'ਨਹਿੰ ਤ੍ਰਿਲੋਕ ਮੈਂ ਸਮ ਕੁਛ ਪਾਯੋ'' ॥ ੪੮ ॥ ਇਮ ਸਤਿਗੁਰੁ ਬਹੁ ਕਰੇ ਬਿਲਾਸਾ। ਘਨੇ ਸੁਭਟ ਰਾਖਹਿੰ ਨਿਜ ਪਾਸਾ। ਤੁਰੰਗ ਬਿਕਨਿ ਆਵੈਂ ਸੋ ਲੇਤਿ। ਸੈਨਾਂ ਮਹਿੰ ਬਰਤਾਇ ਸੁ ਦੇਤਿ ॥ ੪੯ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਤੁਰੰਗਨ' ਪ੍ਰਸੰਗ ਬਰਨਨੰ ਨਾਮ ਖਸ਼ਟ ਚੱਤਵਾਰਿੰਸਤੀ ਅੰਸੂ ॥੪੬॥

## ੪੭. [ਨਵੇਂ ਨਗਰ ਦਾ ਨਾਮ 'ਸ੍ਰੀ ਹਰਿ ਗੁਵਿੰਦ ਪੁਰ' ਧਰਿਆ]।

ਦੋਹਰਾ ॥ ਹਯ ਅਕੋਰ ਗਨ ਦੇਯ ਕਰਿ ਸੰਗਤਿ ਗਈ ਬਿਸਾਲ। ਜਾਇ ਸ਼ਨਾਨੇ ਸੁਧਾਸਰ ਦੇਖਤਿ ਭਏ ਨਿਹਾਲ ॥ ੧ ॥ ਚੌਪਈ ॥ ਤੀਰਥ ਤਰਨ ਤਾਰਨ ਪੁਨ ਗਏ। ਤਹਾਂ ਸ਼ਨਾਨ ਕਰਤਿ ਸਭਿ ਭਏ । ਤਹਿੰ ਸੰਗਤਿ ਨੇ ਰਿਦੇ ਬਿਚਾਰਾ। 'ਬਿ੍ਧਸਾਹਿਬ ਗੁਰੁ ਸਿੱਖ ਉਦਾਰਾ॥ ੨॥ ਜਿਸ ਕੋ ਬਚਨ ਪਾਇ ਗੁਰੁ ਜਨਮੇ। ਸ੍ਰੀ ਹਰਿਗੋਵਿੰਦ ਬਿਦਤਿ ਸਭਿਨਿ ਮੇਂ।ਇਹਾਂ ਨਿਕਟਿ ਤਿਸ ਦਰਸ਼ਨ ਕਰੋ।ਜਾਨਹੁ ਤਿਸੈ ਗੁਰੂ ਸਮਸਰੋ'[2]' ॥ ੩ ॥ ਇਮ ਮਸਲਤ ਕਰਿ ਸੰਗਤਿ ਗਈ। ਬੀੜ ਗੁਰੂ ਕੇ ਜਹਿੰ ਸੁਧਿ ਲਈ। ਆਗੈ ਬਿ੍ਧ ਭਾਈ ਗੁਰੁਦਾਸਿ। ਦੋਨਹੁ ਬੈਠੇ ਗਯਾਨ ਪ੍ਰਕਾਸ਼[3] ॥ ੪ ॥ ਸਭਿਨਿ ਉਪਾਇਨ ਧਰਿ ਧਰਿ ਬੰਦੇ।ਦਰਸ਼ਨ ਲੇ ਕਰਿ ਰਿਦੇ ਅਨੰਦੇ।ਦਈ ਪ੍ਰਦਛ-ਨਾ ਸਨਮੁਖ ਬੈਸੇ। ਤਬਿ ਭਾਈ ਬੂਝੇ ਸਭਿ ਐਸੇ ॥ ੫॥ 'ਕਹਿੰ ਤੇ ਆਏ? ਕਹਾਂ ਪਯਾਨੇ?'। ਸੁਨਿ ਸੰਗਤਿ ਸ਼ੁਭ ਵਾਕ ਬਖਾਨੇ।'ਤੀਰ ਬਿਪਾਸਾ ਗ੍ਰਾਮ ਰੁਹੇਲਾ। ਸ੍ਰੀ ਹਰਿ ਗੋਬਿੰਦ ਗੁਰੂ ਸੁਹੇਲਾ॥ ੬ ॥ ਤਿਹ ਠਾਂ ਮਚਨੋ ਅਧਿਕ ਸੰਗ੍ਰਾਮੂ। ਤੁਰਕ ਹਜ਼ਾਰੋਂ ਗੇ ਜਮ ਧਾਮੂ । ਤਿਨ ਦਰਸ਼ਨ ਕਰਿ ਇਤਿ ਦਿਸ਼ਿ ਆਏ। ਰਾਵਰ ਕੇ ਦਰਸ਼ਨ ਅਬਿ ਪਾਏ' ॥੭॥ ਸਰਬ ਪ੍ਰਸੰਗ ਸੁਨਨੋ

---

[1](ਭਿ) ਤਿੰਨਾਂ ਲੋਕਾਂ ਵਿਚ ਹੀ ਕੋਈ ਚੀਜ਼ (ਸ਼ੁਧ ਜਪੁਜੀ ਪਾਠ ਦੇ) ਤੁੱਲ ਪਾਈ ਦੀ ਨਹੀਂ।
[2]ਬਰਾਬਰ। [3]ਗਯਾਨ ਕਥਨ ਕਰਦੇ ਸਨ।

ਹਰਖਾਇ।ਸੰਗਤਿ ਕੋ ਬਰ ਦੇ ਤ੍ਰਿਪਤਾਇ।ਪੁਨ ਸੰਗਤਿ ਨਿਜ ਥਾਨ ਪਯਾਨੀ
। ਬ੍ਰਿਧ ਨੇ ਬਹੁਰੋ ਗਿਰਾ ਬਖਾਨੀ ॥ ੮ ॥ 'ਸੁਨਿ ਗੁਰੁਦਾਸ ! ਬਿਤੀ ਬਹੁ*
ਬੇਰੇ। ਸ੍ਰੀ ਹਰਿ ਗੋਵਿੰਦ ਦਰਸ਼ਨ ਹੇਰੇ। ਕਰਨੋ ਸੁਧਾਸਰ ਰਣ ਰਿਪੁ ਮਾਰੇ।
ਤਹਾਂ ਜਾਇ ਪੁਨ[1] ਅਧਿਕ ਸੰਘਾਰੇ॥੯॥ਅਬਿ ਦਰਸ਼ਨ ਕਰਨੋ ਬਨਿ ਆਵੈ।
ਮਿਲਿ ਕਰਿ ਸੁਧਿ ਸਗਰੀ ਕੋ ਪਾਵੈਂ'।ਸੁਨਿ ਗੁਰੁਦਾਸ ਰਿਦੇ ਬਹੁ ਭਾਈ[2] ।
ਪੰਥ ਚਲੇ ਸਭਿ ਬਿਲਮ ਬਿਹਾਈ ॥ ੧੦ ॥ ਪ੍ਰਿਥਮ ਸੁਧਾਸਰ ਆਨਿ
ਸ਼ਨਾਨੇ। ਸ੍ਰੀ ਹਰਿਮੰਦਰ ਦਰਸ਼ਨ ਠਾਨੇ। ਤੀਨ ਸਿੱਖ ਤਹਿ ਅਪਰ ਮਿਲੇ
ਹੈਂ। ਸੁਨਿ ਸੁਧਿ ਗੁਰੁ ਕੇ ਦਰਸ ਚਲੇ ਹੈਂ ॥ ੧੧ ॥ ਜੋਧ, ਅਜਿੱਤਾ,ਤੀਸਰ
ਜੀਵਾ। ਪੰਚਹੁ ਚਲੇ ਪ੍ਰੇਮ ਕੀ ਸੀਵਾ। ਤੀਰ ਬਿਪਾਸਾ ਕੇ ਚਲਿ ਆਏ।
ਸਤਿਗੁਰੁ ਜਸੁ ਘਰ ਘਰ ਸੁਨਿ ਪਾਇ॥੧੨॥'ਮੁਗ਼ਲਮਾਰ ਗੁਰੁ ਭਯੋ ਬਡੇਰਾ।
ਰਣ ਘਾਲਯੋ ਘਮਸਾਨ ਘਨੇਰਾ'। ਗ੍ਰਾਮ ਗ੍ਰਾਮ ਮੈਂ ਕਹਹਿ ਸੁਨਾਵੈਂ।ਸੁਨਿ
ਸੁਨਿ ਸਿੱਖ ਮੋਦ ਉਪਜਾਵੈਂ ॥ ੧੩ ॥ ਆਗੈ ਸਤਿਗੁਰ ਕਥਾ ਸੁਨੀਜੈ।ਜਿਸ
ਤੇ ਸਕਲ ਕਾਮਨਾ ਲੀਜੈ।ਸੁੰਦਰ ਸਗਰੋ ਕੋਟ ਚਿਨਾਵਾ।ਨਗਰ ਬਸਾਵਨਿ
ਮਨ ਲਲਚਾਵਾ ॥ ੧੪ ॥ ਤਬਿ ਬਿਸ਼ੁਕਰਮਾ ਨਰ ਤਨ ਧਰਿ ਕੈ। ਗੁਰੁ
ਕਾਰਜ ਕੋ ਚਿਤਵਨ ਕਰਿ ਕੈ। ਹਾਥ ਜੋਰਿ ਕਰਿ ਦਰਸ਼ਨ ਲੀਨਾ। ਪਦ
ਅਰਿਬਿੰਦਨ ਬੰਦਨ ਕੀਨਾ ॥ ੧੫॥ 'ਮੇਧਾਵੀ' ਨਿਜ ਨਾਮ ਧਰਾਯੋ।ਗੁਰੁ
ਸਨਮੁਖ ਹੁਇ ਬਾਕ ਅਲਾਯੋ।'ਅਪਨਿ ਸਫਲਤਾ ਕਰਿਬੇ ਕਾਰਨਿ। ਆਯੋ
ਤੁਮ ਹਿਤ ਨਗਰ ਉਸਾਰਨਿ ॥ ੧੬ ॥ ਇਸ ਵਿੱਦਯਾ ਮਹਿ ਮਹਾਂ ਪ੍ਰਬੀਨਾ।
ਆਇਸੁ ਦੀਜਹਿ ਰਚੌਂ ਨਵੀਨਾ'। ਤਬਿ ਸਤਿਗੁਰ ਸਗਰੀ ਬਿਧਿ ਜਾਨਿ।
ਕਹਯੋ ਭਲੇ ਨਿਜ ਕਰੁਨਾ ਠਾਨਿ॥੧੭॥'ਸਭਿ ਕਾਰੀਗਰ ਮੈਂ ਮੁਖਿ ਹੋਵਹੁ।
ਰਚਹੁ ਨਗਰ ਨੀਕੀ ਬਿਧਿ ਜੋਵਹੁ। ਸਭਿ ਕੋ ਨਿਜ ਕਰ ਦੇਹੁ ਮਜੂਰੀ।
ਤੂਰਨ ਕਰਹੁ ਸੰਪੂਰਨ ਰੂਰੀ' ॥ ੧੮ ॥ ਆਇਸੁ ਪਾਇ ਕਰੀ ਸਭਿ ਕਾਰ।
ਰਚਯੋ ਨਗਰ ਬੀਥੀ ਰੁ ਬਜਾਰ[3]।ਆਦਿ ਮਸੀਤ ਸਦਨ ਤਬਿ ਸਾਰੇ।ਕਰਿ-
ਵਾਵਨਿ ਲਾਗਸਿ ਤਬਿ ਤਯਾਰੇ ॥ ੧੯ ॥ ਬੈਠੇ ਸਤਿਗੁਰੁ ਲਾਇ ਦਿਵਾਨ।
ਗਾਵਤਿ ਸ਼ਬਦ ਰਬਾਬੀ ਗਯਾਨ। ਆਇ ਸਿੱਖ ਨੇ ਤਬਹਿ ਸੁਨਾਯੋ।'ਬ੍ਰਿਧ
ਸਾਹਿਬ ਗੁਰਦਾਸਹਿ ਆਯੌ' ॥ ੨੦ ॥ ਸੁਨਤਿ ਮੁਦਤਿ ਸ੍ਰੀ ਹਰਿਗੋਵਿੰਦ।
ਨਿਕਟਿ ਹਕਾਰਯੋ ਬਿਧੀਆ ਚੰਦ। 'ਲੇ ਕਰਿ ਬ੍ਰਿੰਦ ਸਿੱਖ ਚਲਿ ਜਾਵਹੁ।

[1](ਤੇ ਹੁਣ) ਫਿਰ ਤਿਥੇ (ਰੁਹੇਲੇ) ਜਾਕੇ। [2]ਚੰਗੀ ਲਗੀ। [3]ਗਲੀਆਂ ਤੇ ਬਜ਼ਾਰ। *ਪਾ:-ਚਿਰ

ਸਾਦਰ ਬੰਦਨ ਕਰਿ ਇਤ ਲਯਾਵਹੁ' ॥ ੨੧ ॥ ਸੁਨਿ ਬਿਧੀਆ ਸਿਖ ਗਨ ਲੇ ਗਯੋ। ਜਾਇ ਬ੍ਰਿੱਧ ਕੋ ਦਰਸਤਿ ਭਯੋ। ਨਮੋ ਕਰੀ ਸਭਿ ਨੇ ਸਨਮਾਨ। ਆਏ ਗੁਰੁ ਢਿਗ ਕਰਿ ਅਗਵਾਨ[1] ॥ ੨੨ ॥ ਦੇਖਿ ਦੂਰ ਤੇ ਹਰਿਗੋਵਿੰਦ। ਉਠੇ ਤੁਰਤ ਹੀ ਜੁਤਿ ਸਿਖ ਬ੍ਰਿੰਦ। ਦਰਸ਼ਨ ਕਰਤਿ ਅਨੰਦ ਬਿਲੰਦੇ।ਪਦ ਬੰਦਤਿ ਦੁਹਦਿਸ਼ਿ ਕਰ ਬੰਦੇ ॥ ੨੩ ॥ ਬੁੱਢੇ ਚਰਨ ਗੁਰੂ ਕੇ ਗਹੇ। ਗੁਰੂ ਬ੍ਰਿਧ ਪਦ ਪਰ ਕਰ ਧਰਿ ਰਹੇ। 'ਸ੍ਰੀ ਨਾਨਕ ਸਮ ਜਾਨਹਿਂ ਤੁਮ ਕੋ।ਲਖਹੁ ਆਪਨੋ ਸੇਵਕ ਹਮ ਕੋ' ॥ ੨੪ ॥ ਤਿਮ ਗੁਰਦਾਸ ਸੰਗ ਗੁਰ ਮਿਲੋ।ਕੁਸ਼ਲ ਪ੍ਰਸ਼ਨ ਕਰਿ ਹਿਤ ਸੋਂ ਭਲੇ। ਤੀਨਹੁਂ ਸਿੱਖਨਿ ਗੁਰੁ ਪਦ ਬੰਦੇ।ਖੁਸ਼ੀ ਕਰੀ ਸਭਿ ਬੈਠਿ ਅਨੰਦੇ॥੨੫॥ਸ੍ਰੀ ਗੁਰੁ ਬ੍ਰਿਧ ਕੋ ਗਹਿ ਕਰਿ ਹਾਥ।ਇਕ ਆਸਨ ਬੈਠੇ ਲੇ ਸਾਥ । ਮਨੋ ਦੇਵ ਗੁਰੁ[2] ਬਿਸ਼ਨੁ ਮਿਲੇ ਹੈਂ। ਉੱਗ੍ਰਸੈਨ ਜਿਮ ਕ੍ਰਿਸ਼ਨ ਰਲੇ ਹੈਂ ॥੨੬॥ ਬਚਨ ਬਿਲਾਸ ਮੁਦਤਿ ਹੁਇ ਕਰੇ। 'ਰਣ ਮਹਿਂ ਤੁਰਕ ਬ੍ਰਿੰਦ ਹੀ ਮਰੇ'। ਬੈਠੇ ਜਬਹਿ ਤਿਮਰ ਹੁਇ ਆਯੋ।ਘਰ ਨਵੀਨ ਜੋ ਗੁਰੂ ਬਨਵਾਯੋ ॥ ੨੭ ॥ ਤਿਸ ਮਹਿਂ ਡੇਰਾ ਬ੍ਰਿੱਧ ਉਤਾਰਾ। ਸਾਦਰ ਜੁਤਿ ਗੁਰੁਦਾਸ ਉਦਾਰਾ। ਦਾਸਨਿ ਪ੍ਰਤਿ ਆਇਸੁ ਫੁਰਮਾਈ। 'ਸੇਵਾ ਕਰਹੁ ਸਕਲ ਮਨ ਭਾਈ'॥੨੮॥ਸੁੰਦਰ ਪਲੰਘ ਪਠੇ ਤਤਕਾਲਾ।ਖਾਨ ਪਾਨ ਹਿਤ ਅਸਨ ਰਸਾਲਾ। ਹਾਥ ਜੋਰਿ ਸੇਵਕ ਭੇ ਠਾਂਢੇ। ਜਿਮ ਜਿਮ ਕਹਯੋ ਕਰਯੋ ਹਿਤ ਗਾਢੇ[3] ॥ ੨੯ ॥ ਸਾਦਰ ਸਭਿ ਸੇਵਾ ਕਰਿਵਾਈ। ਸੁਪਤਿ ਜਥਾ ਸੁਖ ਨਿਸਾ ਬਿਤਾਈ।ਪ੍ਰਾਤਿ ਭਏ ਸਲਿਤਾ ਕੇ ਤੀਰ।ਜਾਇ ਸ਼ਨਾਨੇ ਸੌਚ ਸਰੀਰ ॥ ੩੦ ॥ ਜਪੁ ਆਦਿਕ ਨਿਤ ਨੇਮ ਜੁ ਬਾਨੀ।ਪਢਿ ਕਰਿ ਨਦੀ ਕੂਲ ਮਨ ਭਾਨੀ[4] । ਆਏ ਬਹੁਰ ਗੁਰੂ ਗੁਨ ਗਾਵਤਿ। ਅਦਭੁਤਿ ਲੀਲਾ ਜਗ ਦਿਖਰਾਵਤਿ ॥ ੩੧ ॥ ਸਨੇ ਸਨੇ ਚਲਿ ਆਏ ਤਹਾਂ। ਲਗਯੋ ਦਿਵਾਨ ਬਿਰਾਜਤਿ ਜਹਾਂ।ਗਹਿ ਕਰ ਕੋ ਗੁਰੁ[5]ਨਿਕਟਿ ਬਿਠਾਏ।ਸ਼ਬਦ ਬਿਲਾਵਲ ਆਦਿ ਜਿ ਗਾਏ ॥ ੩੨ ॥ ਸੁਨਹਿਂ ਰਬਾਬੀ ਤੇ ਆਨੰਦਹਿਂ। ਆਦਿ ਅਨਿਕ ਨਰ ਗੁਰੁ ਪਗ ਬੰਦਹਿਂ। ਕਿਤਿਕ ਸਮਾਂ ਜਬਿ ਬੈਠਿ ਬਿਤਾਵਾ। ਮੋਧਾਵੀ ਕਾਰੀਗਰ ਆਵਾ॥੩੩॥ਹਾਥ ਜੋਰਿ ਕਰਿ ਬਾਕ ਉਚਾਰਾ।'ਮਹਾਰਾਜ ! ਬਹੁ

[1]ਅੱਗੇ ਕਰਕੇ (ਬਾਬੇ ਬੁੱਢੇ ਜੀ ਨੂੰ)। [2]ਬ੍ਰਿਹਸਪਤਿ। [3]ਬੜੇ ਪ੍ਰੇਮ ਨਾਲ। [4]ਮਨ ਨੂੰ ਭਾਉਣ ਵਾਲੇ ਨਦੀ ਦੇ ਕੰਢੇ (ਨਿਤਨੇਮ ਦੀ ਬਾਣੀ) ਪੜ੍ਹਕੇ। [5]ਗੁਰਾਂ ਨੇ (ਬਾਬਾ ਜੀ ਦਾ) ਹੱਥ ਫੜਕੇ।

ਕਾਰ ਸੁਧਾਰਾ। ਫਿਰਹੁ ਨਗਰ ਅਵਿਲੋਕਨਿ ਕੀਜੈ। ਸਿੱਖਨਿ ਕੀ ਸੇਵਾ ਸਫਲੀਜੈ' ॥ ੩੪ ॥ ਬ੍ਰਿਧ ਗੁਰਦਾਸ ਲਿਏ ਨਿਜ ਸਾਥ। ਗਮਨੇ ਅਪਰ ਸੰਗ ਸਭਿ ਨਾਥ। ਪੁਰਿ ਪ੍ਰਵੇਸ਼ ਹੁਇ ਹੇਰਨਿ ਲਾਗੇ। ਸਤਿਗੁਰੁ ਜਾਤਿ ਬਤਾਵਤਿ ਆਗੇ[1]॥ ੩੫ ॥ ਲਘੁ ਦੀਰਘ ਬੀਥੀ ਜਿ ਬਨਾਈ।ਮੇਧਾਵੀ ਤਬਿ ਸਰਬ ਦਿਖਾਈ। ਮੰਦਰ ਜਿਸ ਬਿਧਿ ਕੇ ਸ਼ੁਭ ਕੀਨਿ। ਸਨੈ ਸਨੈ ਗਮਨੇ ਸਭਿ ਚੀਨ ॥ ੩੬ ॥ ਸਕਲ ਬੀਥਿਕਾ ਮਹਿਂ ਫਿਰਿ ਆਏ। ਖਰੇ ਮਸੀਤ ਭਈ ਜਿਸ ਥਾਏਂ। ਤਬਿ ਗੁਰੁਦਾਸ ਪ੍ਰਸ਼ਨ ਕਰਨੇ। 'ਇਹ ਤੌ ਅਦਭੁਤ ਕਰਮ ਨਿਹਰਨੇ ॥ ੩੭ ॥ ਰਾਵਰ ਨੇ ਮਸੀਤ ਚਿਨਵਾਈ। ਇਹ ਕਹਾ ਕਾਰਨ ਦੇਹੁ ਬੁਝਾਈ?'।ਤਬਿ ਘੇਰੜ ਕੋ ਸਕਲ ਪ੍ਰਸੰਗ।ਕਹਨੇ ਸੁਨਾਵਨਿ ਸੋ ਸਰਬੰਗ ॥੩੮॥ ਬ੍ਰਿਧ ਆਦਿਕ ਹਰਖੇ ਸਭਿ ਸੁਨਿ ਕਰਿ। ਬਹੁ ਚਾਤੁ-ਰਤਾ ਗੁਰੁ ਕੀ ਉਰ ਧਰਿ। ਕਾਰਣ ਰਣ ਕੋ ਇਸ ਤੇ ਭਯੋ। ਜਿਸ ਤੇ ਬ੍ਰਿੰਦ ਤੁਰਕ ਰਿਪੁ ਛਯੋ ॥ ੩੯ ॥ ਸਕਲ ਨਗਰ ਕੋ ਫਿਰੇ ਨਿਹਾਰਾ। ਬਹੁ ਜਸੁ ਤਬਿ ਗੁਰੁਦਾਸ ਉਚਾਰਾ। ਬ੍ਰਿਧ ਆਦਿਕ ਪੁਰਿ ਅਧਿਕ ਸਰਾਹਾ। 'ਰਚਨੇ ਰੁਚਿਰ ਸ਼ੁਭ ਸਲਿਤਾ ਪਾਹਾ ॥ ੪੦॥ ਊਚੇ ਥਲ ਬਡ ਸੈਲ ਹੁਵੰਤੀ[2]। ਬਸਹਿ ਪ੍ਰਜਾ ਬਹੁ ਮੋਦ ਭਵੰਤੀ[3]'। ਕਰਤਿ ਸਰਾਹਨਿ ਕੋ ਚਲਿ ਆਏ।ਬੈਠੇ ਸਤਿਗੁਰੁ ਹਰਖ ਉਪਾਏ ॥੪੧॥ ਬਿਧੀ ਚੰਦ ਬੋਲਯੋ ਤਿਸ ਕਾਲਾ। 'ਇਹ ਗੁਰੁ ਪੁਰਿ ਨਿਤ ਬਸਹਿ ਬਿਸਾਲਾ। ਅਬਿ ਲੌ ਨਾਮ ਨਹੀਂ ਕੁਛ ਧਰਯੋ। ਪ੍ਰਥਮ ਨਾਮ ਕੋ ਨਾਸ਼ਨ ਕਰਯੋ' ॥ ੪੨ ॥ ਬਾਤ ਸਮੈਂ ਸਿਰ ਭਾਖਨਿ ਕਰੀ। ਗੁਰੁ ਖੁਸ਼ੀ ਬਹੁ ਤਿਸਿ ਪਰ ਧਰੀ। ਮੁਸ਼ਕਾਵਤਿ ਮੁਖ ਬਾਕ ਬਖਾਨਾ। 'ਬ੍ਰਿਧ ਸਾਹਿਬ ਜੀ ਬਡੇ ਸੁਜਾਨਾ ॥ ੪੩ ॥ ਪੁਰਿ ਕੋ ਨਾਮ ਧਰਹਿੰਗੇ ਏਹੀ। ਜਗ ਮਹਿਂ ਬਿਥਰਹਿ ਸਦਾ ਰਹੇਹੀ[4]'। ਸੁਨਿ ਬ੍ਰਿਧ ਨੇ ਸਭਿ ਬਿਖੈ ਸੁਨਾਯੋ। 'ਸ੍ਰੀ ਅੰਮ੍ਰਿਤਸਰ ਪ੍ਰਥਮ ਬਸਾਯੋ ॥ ੪੪ ॥ ਰਾਵਰ ਕੇਰ ਪਿਤਾਮਾ ਜੋਈ। ਜਿਸ ਕੋ ਜਸੁ ਗਾਵਤਿ ਸਭਿ ਕੋਈ। ਸ੍ਰੀ ਅਰਜਨ ਤੁਮ ਪਿਤਾ ਸੁਜਾਨਾ। ਤਿਨਹੁ ਨਾਮ[5] ਪਰ ਨਾਮ ਬਖਾਨਾ ॥ ੪੫॥ ਰਾਮਦਾਸ ਪੁਰਿ ਨਾਮ ਧਰਯੋ ਹੈ। ਗੁਰੂ ਗ੍ਰੰਥ ਮਹਿਂ ਲਿਖਨ ਕਰਯੋ ਹੈ। ਬਿਦਤਿ ਜਗਤ ਮਹਿਂ ਜਾਨਹਿਂ ਸਾਰੇ। ਕਰਯੋ ਆਪ ਨੇ ਤਿਸੀ ਪ੍ਰਕਾਰੇ ॥ ੪੬॥ ਤਿਸੀ ਰੀਤਿ ਹੀ

[1]ਸਤਿਗੁਰੂ ਨੂੰ ਅੱਗੋਂ ਹੋਕੇ ਦੱਸੀ ਜਾਂਦਾ ਹੈ (ਮੇਧਾਵੀ)। [2]ਸੈਰ ਹੁੰਦੀ ਹੈ। [3]ਬੜੀ ਅਨੰਦ ਹੋਕੇ। [4]ਫੈਲੇਗਾ ਤੇ ਸਦਾ ਰਹੇਗਾ। [5]ਭਾਵ ਸ੍ਰੀ ਗੁਰੂ ਰਾਮ ਦਾਸ ਜੀ ਦੇ।

ਹੁਇ ਅਭਿਰਾਮੂ ।-ਸ਼੍ਰੀ ਹਰਿਗੋਵਿੰਦ ਪੁਰਿ-ਸ਼ੁਭ ਨਾਮੂ । ਸ਼੍ਰੀ ਨਾਨਕ ਰਚਿ ਪੁਰਿ ਕਰਤਾਰਾ । ਥਿਬ ਗੁਰੁ[1] ਕਰੀ ਖਡੂਰ ਉਦਾਰਾ ॥ ੪੭ ॥ ਗੋਇੰਦਵਾਲ ਬਸਾਯਹੁ ਤੀਜੇ । ਰਾਮਦਾਸ ਪੁਰਿ ਚਤੁਰਥ ਥੀਜੇ।ਸ਼੍ਰੀ ਕਰਤਾਰਪੁਰਾ ਵਿਚ ਦ੍ਵਾਬੇ । ਸ਼੍ਰੀ ਗੁਰੁ ਅਰਜਨ ਕੀਨਿ ਅਜਾਬੇ[2] ॥ ੪੮॥ ਸ਼੍ਰੀ ਹਰਿ ਗੋਵਿੰਦ ਪੁਰਿ ਤੁਮ ਕੀਨੋ । ਮੈਂ ਨਿਜ ਮਨ ਮਹਿੰ ਇਸ ਬਿਧਿ ਚੀਨੋ' । ਸੁਨਿ ਗੁਰੁ ਆਦਿ ਸਭਾ ਜੋ ਸਾਰੀ । ਬ੍ਰਿਧ ਕੋ 'ਧੰਨਹਿ ਧੰਨ' ਉਚਾਰੀ ॥ ੪੯ ॥ ਸਭਿ ਮਹਿੰ ਪ੍ਰਗਟ ਨਾਮ ਤਬਿ ਹੋਵਾ । ਸਗਰੇ ਅਨੰਦ ਧਾਰਿ ਕਰਿ ਜੋਵਾ।ਇਮ ਸਤਿਗੁਰੁ ਪੁਰਿ ਨਾਮ ਧਰਾਯੋ।ਅਬਿ ਲੌ ਸਗਰੇ ਜਗ ਪ੍ਰਗਟਾਯੋ ॥ ੫੦ ॥ ਖਾਸ ਮਹਿਲ ਗੁਰੁ ਕੇ ਬਰ ਚਿਨੇ । ਬ੍ਰਿੰਦ ਖਚੇ ਨਗ ਕੰਚਨ ਸਨ । ਰੁਚਿਰ ਰੀਤਿ ਕੇ ਦਰ ਰਖਵਾਏ । ਜਿਸ ਕੋ ਦੇਖਤਿ ਦੇਵ ਲੁਭਾਏ॥੫੧॥ਇਮ ਕੌਤਿਕ ਦਿਨ ਕਰੇ ਗੁਜ਼ਾਰਨਿ । ਸਿੱਖ ਅਨੇਕੋਂ ਕਰਤਿ ਉਧਾਰਨਿ । ਜਹਿੰ ਕਹਿੰ ਜਗ ਮਹਿੰ ਜਸੁ ਬਹੁ ਫੈਲਾ । ਜਿਸ ਆਗੈਂ ਨਿਸਪਤਿ ਲਗਿ ਮੈਲਾ[3] ॥ ੫੨ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਭਾਈ ਬ੍ਰਿਧ' ਪ੍ਰਸੰਗ ਬਰਨਨੰ ਨਾਮ ਸਪਤ ਚੱਤ੍ਵਾਰਿੰਸਤੀ ਅੰਸੂ ॥ ੪੭ ॥

## ੪੮ [ਖ੍ਵਾਜਾ ਤੇ ਜਾਨੀ ਸੱਯਦ, ਨੰਦ ਲਾਲ 'ਸੋਹਣਾ'] ।

ਦੋਹਰਾ ॥ ਸ਼੍ਰੀ ਗੁਰੁ ਹਰਿਗੋਵਿੰਦ ਜੀ ਬੀਰ ਧੀਰ ਗੰਭੀਰ । ਦਾਸਨ ਕਰਹਿੰ ਨਿਹਾਲ ਗਨ ਜੋ ਸੇਵਤਿ ਹੁਇ ਤੀਰ ॥ ੧ ॥ ਚੌਪਈ ॥ ਇਕ ਕਸ਼ਮੀਰੀ ਖ੍ਵਾਜਾ ਨਾਮ । ਪੂਰਬ ਭਾਗ ਜਗੇ ਅਭਿਰਾਮ । ਨਿਤ ਸਤਿਗੁਰ ਕੀ ਸੇਵਾ ਗਹੀ । ਸਾਵਧਾਨ ਸਦ ਆਲਸ ਨਹੀਂ ॥੨॥ ਸ਼੍ਰੀ ਹਰਿਗੋਵਿੰਦ ਕੇਰਿ ਤੁਰੰਗ। ਮਲਹਿ ਸੁਧਾਰਹਿ ਸਗਰੇ ਅੰਗ । ਜਬਿ ਅਰੂਢ ਕਰਿ ਪੰਥ ਪਧਾਰਹਿਂ।ਆਗੈ ਅਸੁ ਕੇ ਸਦਾ ਸਿਧਾਰਹਿ ॥ ੩ ॥ ਇਕ ਸਰੂਪ ਸੋਂ ਚਿਤ ਬਿਰਮਾਯੋ।ਕਹਨਿ ਸੁਨਨਿ ਕਿਹ ਸੰਗ ਨ ਭਾਯੋ । ਰਹੇ ਇਕਾਂਕੀ ਮੇਲਿ ਨ ਠਾਨਿ[4] । ਗੁਰੁ ਸੇਵਾ ਮਹਿੰ ਰਹਿ ਸਵਧਾਨ ॥੪॥ ਕ੍ਰਿਪਾ ਦ੍ਰਿਸ਼ਟਿ ਇਕ ਦਿਨ ਪਿਖਿ ਧਾਰੀ। ਦੌਰਤੋ ਗਮਨਤਿ ਤੁਰੰਗ ਅਗਾਰੀ । ਸ੍ਵੇਦ[5] ਅੰਗ ਤੇ ਚਲਹਿ ਬਿਸਾਲ।ਤਨ ਕੋ ਸ਼੍ਰਮ[6] ਨ ਪਿਖਹਿ ਤਿਸ ਕਾਲਾ ॥ ੫ ॥ ਇਕ ਸੇਵਾ ਕੇ ਤਤਪਰ ਹੋਵਾ । ਸੁਖ ਦੁਖ ਆਦਿ ਦ੍ਵੰਦ[7] ਸਮ[8] ਜੋਵਾ।ਉਤਰਿ ਗੁਰੁ ਨੇ ਨਿਕਟਿ ਹਕਾਰਾ।'ਕਹੁ ਕਹਾ ਇੱਛਾ ਰਿਦੇ ਮਝਾਰਾ ?' ॥ ੬ ॥ ਸੁਨਿ ਕਰਿ ਹਾਥ ਜੋਰਿ ਬਚ ਭਾਖਾ।

[1]ਦੂਜੇ ਗੁਰੂ ਜੀ ਨੇ। [2]ਅਣੋਖਾ । [3]ਚੰਦ੍ਰਮਾ ਬੀ ਮੈਲਾ ਲਗਦਾ ਹੈ। [4]ਇਕੱਲਾ ਰਹਿੰਦਾ ਤੇ (ਕਿਸੇ ਨਾਲ) ਮੇਲ ਨਹੀਂ ਰੱਖਦਾ ਸੀ । [5]ਮੁੜ੍ਹਕਾ। [6]ਥਕਾਨ । [7]ਭਾਵ ਦ੍ਵੰਦਾਂ ਦੇ ਜੋੜੇ-ਯਥਾ, ਹਰਖ ਸ਼ੋਕ, ਦੁਖ ਸੁਖ । [8]ਇਕ ਬਰੋਬਰ ।

'ਇਕ ਰਾਵਰਿ ਦਰਸ਼ਨ ਅਭਿਲਾਖਾ। ਅਪਰ ਚਾਹਿ ਨਹਿਂ ਮੇਰੇ ਕੋਈ। ਸਦਾ ਸਮੀਪੀ ਤੁਮਰੇ ਹੋਈ ॥ ੭ ॥ ਸੇਵਾ ਕਰਤਿ ਰਹੋਂ ਨਿਸ਼ਕਾਮਾ। ਪਿਖੌਂ ਬਦਨ ਰਾਵਰਿ ਸੁਖ ਧਾਮਾ'। ਸੁਨਤਿ ਪ੍ਰਸੀਦੇ ਕ੍ਰਿਪਾ ਨਿਧਾਨਾ। 'ਭਯੋ ਨਿਹਾਲ' ਸੁ ਬਾਕ ਬਖਾਨਾ॥ ੮ ॥ਤਿਸ ਦਿਨ ਤੇ ਪ੍ਰਸੰਨ ਮਨ ਰਹੈ।ਕਿਹ ਸੰਕੈਸੇ ਕਬਹੁਂ ਨ ਕਹੈ। ਇਕ ਸੱਯਦ ਜਾਨੀ ਜਿਸ ਨਾਮ੍ਹ।ਭੇਖ ਫਕੀਰ ਭਯੋ ਤਜਿ ਧਾਮੂ[1]॥੯॥ਖੋਜਹਿ ਮਗ ਜਿਮ ਹੁਇ ਕੱਲਯਾਨ। ਨਿਸ ਦਿਨ ਚਹਤਿ ਵਿਰਜੈ ਬਹੁ ਥਾਨ।ਹਿੰਦੂ ਤੁਰਕ ਬਹੁ ਬਿਧਿ ਸੋਂ ਖੋਜੇ। ਪੰਚ ਨਿਵਾਜ ਕਰਹਿ ਸਭਿ ਰੋਜੇ ॥੧੦॥ ਜ਼ੁਹਦ ਕਰਤਿ[2], ਖੋਜਤਿ ਬਹੁ ਥਾਈਂ। ਕਛੂ ਨ ਮੌਲਾ ਕੀ ਸੁਧਿ ਪਾਈ। ਕਿਤੇ ਫਕੀਰ ਤੁਰਕ ਕੀ ਸੇਵਾ। ਹਿੰਦੂ ਸਾਧਨਿ ਤੇ ਚਹਿ ਭੇਵਾ॥੧੧॥ਕਹੂੰ ਨ ਹੋਈ ਪੂਰਨ ਆਸ਼ਾ।ਖੋਜਤਿ ਵਿਚਰਤਿ ਮਨੋ ਮ੍ਰਿਗ ਪਯਾਸਾ। ਪੂਰਨ ਸੰਤ ਮਿਲਯੋ ਨਹਿਂ ਕੋਈ। ਪ੍ਰਭੁ ਕੋ ਪੰਥੁ ਦਿਖਾਵਹਿ ਜੋਈ॥੧੨॥ ਅਤਿ ਬਯਾਕੁਲ ਚਿਤ ਬਹੁ ਦੁਖ ਪਾਵਾ। ਕਿਸ ਕਰੁਨਾ ਕਰਿ ਤਾਂਹਿ ਬਤਾਵਾ। 'ਸ਼੍ਰੀਨਾਨਕ ਕੀ ਗਾਦੀ ਮਹਾਂ। ਸਿੱਖੀ ਪਸਰੀ ਜਗ ਜਹਿਂ ਕਹਾਂ॥ ੧੩ ॥ ਤਿਨ ਕੇ ਸੇਵਕ ਸਭਿ ਕਿਛੁ ਪਾਯੋ। ਪ੍ਰਭੁ ਮਿਲਿਬੇ ਕੋ ਪੰਥ ਬਤਾਯੋ। ਸਿੱਧਾਂ ਜਿਨਹੁਂ ਅਗਾਰੀ ਖਰੀ। ਅੰਗੀਕਾਰ ਨ ਤਿਨ ਜਨ ਕਰੀ[3] ॥ ੧੪ ॥ ਅਬਿ ਸ੍ਰੀ ਹਰਿ ਗੋਵਿੰਦ-ਬਡ ਜੋਧਾ। ਬਧਯੋ ਸ਼ਾਹੁ ਘਰ ਸੰਗ ਬਿਰੋਧਾ। ਸੋ ਅੰਤਰਜਾਮੀ ਗੁਰ ਪੂਰਾ। ਮਿਲਿ ਸੇਵਹਿ ਪ੍ਰਾਪਤਿ ਮਗ ਰੂਰਾ ॥ ੧੫ ॥ ਮਹਾਂ ਕ੍ਰਿਪਾਲ ਮਨਿੰਦ ਖੁਦਾਇ। ਜਿਮ ਚਾਹਤਿ ਤਿਮ ਲੇਤਿ ਬਨਾਇ। ਦਾਸ ਨਿਹਾਲ ਕਰਹਿ ਤਤਕਾਲੂ। ਸ਼ਰਧਾ ਪ੍ਰੇਮ ਬਿਲੋਕਿ ਬਿਸਾਲੂ' ॥੧੬॥ ਸੁਨਿ ਜਸੁ ਕੋ ਮਨ ਮਹਿਂ ਹਰਖਾਯੋ। ਖੋਜਤਿ ਪਾਰਸ ਮਨਹੁਂ ਬਤਾਯੋ। ਚਲਿ ਆਯਹੁ ਉਤਲਾਵਤਿ ਸੋਊ। ਚਿਤ ਮਹਿ ਚਿਤਵਤਿ-ਕਿਸ ਬਿਧਿ ਜੋਊ[4]-॥ ੧੭ ॥ ਸੰਕਤਿ[5] ਆਇ ਸੁ ਖ੍ਵਾਜੇ ਮਿਲਯੋ।ਜੋ ਗੁਰੁ ਪ੍ਰੇਮ ਬਿਖੈ ਢੁਲਿ ਰਲਯੋ[6]। ਸਗਰੀ ਅਪਨੀ ਬ੍ਰਿਥਾ ਸੁਨਾਈ। 'ਮੈਂ ਖੋਜਤਿ ਨੇ ਬੈਸ ਬਿਤਾਈ॥ ੧੮ ॥ ਤੂੰ ਮਮ ਮੇਲੀ ਤੁਰਕ ਸਰੀਰ। ਗੁਰੁ ਕੋ ਭੇਵ ਬਤਾਵਹੁ, ਬੀਰ[7]!। ਕਿਮ ਪ੍ਰਸੰਨ ਹੁਇ ਕਰੁਨਾ ਧਾਰੈਂ। ਮੋਹਿ ਦੀਨ ਕੋ ਪੰਥ ਦਿਖਾਰੈਂ' ॥ ੧੯ ॥ ਤਬਿ ਖ੍ਵਾਜ ਨੇ ਸਭਿ ਬਿਧਿ ਕਹੀ। 'ਇਨ ਸਮ ਅਪਰ ਨਹੀਂ ਮਹਿ ਮਹੀ[8]। ਗੁਰੁ

[1]ਘਰ ਛਡ ਫਕੀਰੀ ਵੇਸ ਵਿੱਚ ਹੋ ਗਿਆ। [2]ਤਪ ਕਰਦਾ। [3]ਤਿਨ੍ਹਾਂ ਦੇ ਦਾਸਾਂ ਨੇ ਵੀ ਅੰਗੀ-ਕਾਰ ਨਹੀਂ ਕੀਤੀਆਂ। [4]ਕਿਵੇਂ ਦਰਸ਼ਨ ਕਰਾਂ। [5]ਸੰਕੁਚਦਾ। [6]ਪਸੀਜ ਕੇ ਇਕ ਮਿਕ ਹੋ ਰਹਾ ਸੀ। [7]ਹੇ ਭਾਈ। [8]ਪ੍ਰਿਥਵੀ ਵਿਖੇ।

ਸਮਰਥ ਸਭਿ ਅੰਤਰਜਾਮੀ। ਪ੍ਰੇਮ ਪਿਖਹਿਂ ਦਾਸਨਿ ਕੋ ਸ੍ਵਾਮੀ ॥ ੨੦ ॥
ਕਰਹਿਂ ਉਧਾਰਨਿ ਬਿਲਮ ਨ ਲਾਵੈਂ। ਜਿਸ ਦਿਨ ਕਰੁਨਾਰਸ ਢਲਿ ਆਵੈਂ।
ਸ੍ਰੀ ਸਤਿਗੁਰੁ ਕੇ ਦ੍ਵਾਰੇ ਬਹੋ। ਕਿਸ ਤੇ ਸੁਨਹੁਂ ਨ ਕਿਹ ਸੋਂ ਕਹੋ ॥ ੨੧॥
ਰਿਦੇ ਅਰਾਧਹੁ ਤੂਸ਼ਨਿ ਠਾਨੋ। ਨਿਜ ਪ੍ਰਸੰਗ ਕਿਹ ਸੋਂ ਨ ਬਖਾਨੋ। ਜਬਿ
ਜਾਨਹਿਂ ਤੇਰੋ ਅਹਿਵਾਲ। ਕਸਹਿਂ ਕਸੌਟੀ, ਰਹੋ ਸੰਭਾਲ ॥ ੨੨ ॥ ਦਏ
ਤਾਉ ਤੇ ਉਤਰਹਿਂ ਪੂਰਾ। ਕ੍ਰਿਪਾ ਕਰਹਿਂ ਹੁਇ ਤਵ ਉਰ ਰੂਰਾ। ਜਿਮ
ਕੰਚਨ ਕੋ ਆਗਾਂ ਦੇਤਾ[1]*। ਖੋਟ ਨਿਕਾਰਿ ਸੁੱਧ ਕਰਿ ਲੇਤਾ* ॥੨੩॥ ਭਲੀ
ਪ੍ਰਕਾਰ ਲੇਹਿਂ ਜਬਿ ਸੋਧੇ। ਤਬਿ ਖੁਦਾਇ ਮਗ ਤੋਹਿ ਪ੍ਰਬੋਧੇਂ। ਸਫਲਹਿ
ਕਹਨਿ ਇਨਹੁ ਤਤਕਾਲੂ। ਸੁਨਹਿਂ ਪੀਰ ਜੀ! ਹੋਹਿਂ ਨਿਹਾਲੂ' ॥ ੨੪ ॥
ਸੁਨਿ ਜਾਨੀ ਸੱਯਦ ਅਸ ਗਾਥਾ। ਮਨ ਕਰਿ ਤਹੀਂ ਨਿਵਾਇਸਿ ਮਾਥਾ।
ਤਯੋ ਸਥਿਰ ਗੁਰਦ੍ਵਾਰ ਅਗਾਰੀ। ਭੁਖ ਪਿਪਾਸਾ ਸਹਿ ਦੁਖ ਭਾਰੀ ॥ ੨੫॥
ਸ੍ਰੀ ਗੁਰੁ ਕੋ ਹੇਰਹਿ ਜਿਹ ਸਮੋ। ਮਹਾਂ ਦੀਨ ਹੁਇ ਧਾਰਤਿ ਨਮੋ। ਅਪਰ
ਕਹੂ ਕਿਮ ਸੁਨਹਿ ਨ ਕਹੈ। ਆਤਪ ਛਾਂਵ ਦਿਵਸ ਨਿਸ ਸਹੈ ॥ ੨੬ ॥
ਨੀਚ ਗ੍ਰੀਵ ਬੈਠਯੋ ਇਕ ਥਾਨ। ਮਨ ਮਹਿਂ ਰਾਖਹਿ ਸਤਿਗੁਰੁ ਧ੍ਯਾਨ।
ਕਿਤਿਕ ਦਿਵਸ ਮਹਿਂ ਕਹਯੋ ਗੁਸਾਈਂ। 'ਇਹ ਕੋ ਬੈਠਯੋ? ਬੂਝਹੁ ਜਾਈ'
॥ ੨੭ ॥ ਪਠਯੋ ਸਿੱਖ, ਇਮ ਪੂਛ ਪਠਾਯਹੁ[2]। '—ਕੌਨ ਅਰਥ ਧੂੰਆ ਤੁਮ
ਪਾਯਹੁ[3]? ਬਸਤੂ ਦਰਬ ਤੇ ਆਦਿਕ ਆਨ[4]। ਸੋ ਮੁਖ ਤੇ ਪ੍ਰਾਰਥਨਾ ਠਾਨਿ
॥ ੨੮ ॥ ਕਹਿ ਗੁਰੁ ਘਰ ਤੇ ਲੀਜਹਿ ਪਾਇ। ਕਰਿ ਕਾਰਜ ਕੋ ਸਦਨ
ਸਿਧਾਇ—'। ਗਯੋ ਸਿੱਖ ਨੇ ਸਰਬ ਸੁਨਾਈ। 'ਨਿਜ ਅਭਿਲਾਖਾ ਦੇਹੁ
ਜਨਾਈ ॥੨੯॥ ਸਤਿਗੁਰੁ ਕੇ ਪਰਵਾਹ ਨ ਕੋਈ। ਤੋਹਿ ਭਾਗ ਮਹਿਂ ਪ੍ਰਾਪਤਿ
ਸੋਈ'। ਸੁਨੀ ਸਿੱਖ ਤੇ ਸੱਯਦ ਜਾਨੀ[5]। ਹੋਇ ਨੰਮ੍ਰਿ ਕਰ ਜੋਰਿ ਬਖਾਨੀ ॥
੩੦ ॥ 'ਨੱਸ੍ਵਰ[6] ਅਹੈਂ ਪਦਾਰਥ ਸਾਰੇ। ਤਿਨ ਕੋ ਲੋਭ ਨ ਰਿਦੇ ਹਮਾਰੇ।
ਮੈਂ ਤਾਲਿਬ ਮੌਲਾ[7] ਕੋ ਏਕ। ਦੇਹਿਂ ਕ੍ਰਿਪਾ ਕਰਿ ਜਲਧਿ ਬਿਬੇਕ' ॥ ੩੧॥

[1]ਜਿਵੇਂ (ਸੁਨਿਆਰਾ) ਸੋਨੇ ਨੂੰ ਅੱਗਾਂ ਦੇਂਦਾ ਹੈ। [2]ਸਿੱਖ ਨੂੰ ਭੇਜਿਆ (ਤੇ ਉਸ ਹੱਥੀਂ) ਇਉਂ ਪੁਛ ਭੇਜਿਆ। [3]ਕਿਸ ਮਤਲਬ ਲਈ ਧੂੰਆਂ ਪਾ ਬੈਠਾ ਹੈਂ, ਭਾਵ ਦ੍ਰਿੜ ਹੋਕੇ ਬੈਠਾ ਹੈਂ। [4]ਹੋਰ। [5]'ਜਾਨੀ' ਨਾਮ ਹੈ ਸੱਯਦ ਦਾ। [6]ਨਾਸ਼ ਹੋਣ ਵਾਲੇ। [7]ਰੱਬ ਦਾ ਜੱਗਯਾਸੂ।

*ਦੋ ਲਿਖਤੀ ਨੁਸਖਿਆਂ ਵਿਚ ਇਹ ਦੋ ਤੁਕਾਂ ਨਹੀਂ ਹਨ ਤੇ ਚੌਪਈ ਦੇ ਦੋ ਹੀ ਚਰਨ ਦਿੱਤੇ ਹਨ। ਇਕ ਲਿਖਤੀ ਨੁਸਖੇ ਵਿਚ ਇਸਦੀ ਥਾਵੇਂ ਇਸ ਪਾਠ ਹੈ:—
ਅੰਤਰਜਾਮੀ ਲਖਿ ਮਨ ਮਾਂਹੀ। ਕਰਹੁ ਸੇਵ ਮਨ ਅਹੈ ਤਹਾਂਹੀ।

ਸਿੱਖਨਿ ਸੁਨਿ ਕੈ ਜਾਇ ਸੁਨਾਈ।ਕਰੀ ਮੌਨ ਤਬਿ ਗੁਰ ਗੋਸਾਈਂ।ਕਿਤਿਕ ਕਾਲ ਮਹਿਂ ਆਗਯਾ ਦੀਨਿ। 'ਕਰਹੁ ਓਟ ਇਸ ਦਿਸ਼ਿ ਤੇ ਚੀਨ ॥੩੨॥ ਭੀਤ[1] ਉਚੇਰੀ ਦਿਹੁ ਚਿਨਵਾਈ। ਆਵਤਿ ਜਾਤਿ ਨਹੀਂ ਦਰਸਾਈ[2]'। ਤਬਿ ਸੁਨਿ ਸਿੱਖਨਿ ਤੈਸੇ ਕੀਨਸਿ। ਤਿਸ ਕੇ ਅੱਗ੍ਰ ਚਿਨਾਇ ਸੁ ਦੀਨਸਿ॥ ੩੩॥ ਜਾਨੀ[3] ਬੈਠਿ ਰਹਯੋ ਗਹਿ ਸੇਵਾ। ਦਰਸ ਨਹੀਂ ਹ੍ਵੈ ਤਬਿ ਗੁਰੁਦੇਵਾ। ਨਿਸ ਦਿਨ ਨਾਮ ਗੁਰੂ ਕੋ ਜਪੈ। ਆਤਪ, ਛੁਧਾ ਆਦਿ ਤੇ ਤਪੈ॥ ੩੪॥ ਮਨ ਮਹਿਂ ਪ੍ਰੇਮ ਦ੍ਰਿਢਾਇ ਬਿਸਾਲਾ।ਧਰਹਿ ਧ੍ਯਾਨ ਇਸਥਿਰ ਸਭਿ ਕਾਲਾ॥ ਗੁਰ ਕੋ ਸੇਵਕ ਖ੍ਵਾਜਾ ਜੋਈ। ਕੁਛ ਸੁਧਿ ਖਾਨ ਪਾਨ ਲੇ ਸੋਈ॥ ੩੫॥ ਜਾਨੀ[3] ਕੋ ਇਕ ਜਾਨਾ ਬਿਨਾ[4]। ਕਛੁ ਨ ਸੁਹਾਵਤਿ ਉਰ ਇਕ ਛਿਨਾ[5]। ਭਯੋ ਪ੍ਰੇਮ ਤੇ ਚਿਤ ਮਸਤਾਨਾ। ਦਿਨ ਪ੍ਰਤਿ ਬ੍ਰਿਧਤੋ ਜਾਤਿ ਮਹਾਨਾ॥੩੬॥ ਗੁਰੁ ਪ੍ਯਾਰੇ ਕੀ ਲਾਗੀ ਲਗਨ। ਸਕਲ ਕਾਲ ਮਹਿਂ ਪ੍ਰੀਤਿ ਨਿਮਗਨ[6]। ਦਰਸ਼ਨ ਬਿਨਾ ਦਰਸ ਕਰਿ ਨੀਤ[7]। ਬਿਨਾਂ ਸੁਨਾਇ ਸੁ ਸੁਨਤੋ ਚੀਤ॥ ੩੭॥ ਬਿਨ ਅਹਾਰ ਤੇ ਤ੍ਰਿਪਤਯੋ ਰਹੈ।ਮਨ ਮਹਿਂ ਮਸਤ ਮੌਨ ਸੁਖ ਲਹੈ। ਇਸ ਪ੍ਰਕਾਰ ਬੀਤਯੋ ਚਿਰ ਕਾਲ। ਸ਼੍ਰੀ ਸਤਿਗੁਰ ਨਹਿ ਕਰੀ ਸੰਭਾਲ॥ ੩੮॥ ਤਿਸ ਉਰ ਪ੍ਰੀਤਿ ਘਟੀ ਨਹਿ ਕਯੋਂ ਹੂੰ। ਦਿਨ ਪ੍ਰਤਿ ਵਧਤਿ ਜਾਤਿ ਸੁਖ[8] ਤਯੋਂ ਹੂੰ। ਦਰਸ਼ਨ ਕੀ ਅਭਿਲਾਖ ਬਿਸਾਲਾ।—ਕਰਹਿਂ ਕ੍ਰਿਪਾ ਸਤਿਗੁਰੁ ਕਿਸ ਕਾਲਾ?॥੩੯॥ਇਕ ਦਿਨ ਬੈਠੇ ਸਭਾ ਮਝਾਰਾ।ਤਬਿ ਸਿੱਖਨਿ ਕਰ ਜੋਰਿ ਉਚਾਰਾ। 'ਬਡ ਸੇਵਾ ਮਹਿ ਸੱਯਦ ਜਾਨੀ। ਗੁਰ ਦਰਸ਼ਨ ਮਨ ਪ੍ਰੀਤੀ ਠਾਨੀ'॥੪੦॥ਸਹਜ ਸੁਭਾਇਕ ਸੁਨਿ ਗੁਰ ਕਹਯੋ।'—ਜੇ ਕਰਿ ਦਿਢ ਹਠ ਐਸੇ ਗਹਯੋ।ਤੌ ਅਬਿ ਜਾਇ ਡੂਬਹੁ ਦਰਿਆਉ—।ਹਮ ਢਿਗ ਤੇ ਤਿਹ ਦੇਹੁ ਸੁਨਾਉ' ॥੪੧॥ ਇਕ ਸਿਖ ਨੇ ਤਿਹ ਜਾਇ ਸੁਨਾਵਾ। 'ਹੁਕਮ ਗੁਰੂ ਨੇ ਇਮ ਫੁਰਮਾਵਾ'। ਜਾਨੀ ਸੁਨਿ ਹਰਖਯੋ ਅਸ ਬਚ ਕੋ। 'ਕਹਿਓ ਅਹੋ ਮੋਹਿ ਪ੍ਰਤਿ ਸਚੁਕੋ'॥੪੨॥ਦੌਰਯੋ ਜਾਇ ਨਦੀਮਹਿਂ ਪਰਯੋ।ਡੂਬਨ ਸਿਖਗੁਰੁ ਪਠਵਾਨਿ ਕਰਯੋ। ਡੂਬਤਿ ਜਾਨੀ ਵਹਿਰ ਨਿਕਾਸਾ।ਆਨਿ ਬਿਠਾਇ ਦੀਨਿ ਥਲ ਤਾਸਾ[9] ॥ ੪੩ ॥ ਬਹੁਰ ਸਿੱਖਨ ਬਹੁ ਕਰਹਿਂ ਸਪਾਰਸ਼। 'ਤੁਮਰੀ

[1]ਕੰਧ। [2](ਕੋਈ) ਆਉਂਦਾ ਜਾਂਦਾ ਨਾ ਦਿੱਸੇ ਸੁ। [3]ਨਾਮ ਹੈ ਸੱਯਦ ਦਾ। [4]ਪਿਆਰ ਬਿਨਾ [ਫਾ:, ਜਾਨਾਂ=ਪਿਆਰਾ।]। [5]ਛਿਨ ਮਾਤ੍ਰ। [6]ਮਸਤ। [7](ਬਾਹਰਲੇ) ਦਰਸ਼ਨ ਬਿਨਾਂ (ਅੰਦਰ ਆਤਮੇ) ਦਰਸ਼ਨ ਕਰਦਾ ਹੈ ਹਮੇਸ਼ਾਂ। [8]ਅੰਦਰ ਦਾ ਸੁਖ। [9]ਤਿਸੇ ਹੀ ਥਾਂ।

ਆਗਜਾ ਮਹਿਂ ਬਿਨ ਆਰਸ[1] । ਉਠੈ ਨਹੀਂ ਤਿਸ ਥਲ ਮਹਿਂ ਜੈ ਹੈ।ਨਾਤੁਰ ਰਾਵਰਿ ਦਰਸ਼ਨ ਪੈ ਹੈ' ॥ ੪੪ ॥ ਕਸਨੋ ਕਸੌਟੀ ਸ੍ਰੀ ਗੁਰ ਦੇਖਾ । ਜਾਨੀ ਜਾਨਾ ਪ੍ਰੇਮ ਵਿਸ਼ੇਖਾ[2] । ਪੁਨ ਕਹਿ ਪਠਜੋ 'ਰਿੱਧ ਸਿੱਧ ਲੇਹੁ । ਜਿਮ ਚਾਹਹੁ ਤਿਮ ਕਿਸ ਕਰਿ ਦੇਹੁ[3]' ॥ ੪੫ ॥ ਕਹਿ ਜਾਨੀ 'ਇਕ ਜਾਨਾਂ[4] ਬਿਨਾਂ । ਅਪਰ ਨ ਜਾਨੋਂ ਕੁਛ ਹੁਇ ਘਨਾ' । ਜਬਿ ਇਨ ਕੋ ਭੀ ਤਯਾਗ ਬਖਾਨਾ। ਦਰਸ਼ਨਲਾਗੀ ਪ੍ਰੀਤਿ ਮਹਾਨਾ॥੪੬॥ਤਬਿ ਜਾਨੀ ਕੋ ਨਿਕਟਿ ਬੁਲਾਇਵ। ਦੇ ਦਰਸ਼ਨ ਪ੍ਰਭੁ ਪੰਥ ਬਤਾਇਵ । ਸੁਨਤਿ ਸਮਾਯਹੁ ਪਰਮਾਨੰਦ । ਪਰਜੋ ਚਰਨ ਪਰ ਕਰ ਜੁਗ ਬੰਦਿ॥੪੭॥ਤਬਿ ਅੰਤਰ ਗਤਿ ਲਗੀ ਸਮਾਧਿ। ਮਿਟ ਗਈ ਬਯਾਧ ਰੁ ਆਧਿ ਉਪਾਧਿ । ਤਬਿ ਖ੍ਵਾਜਾ ਸਤਿਗੁਰੁ ਬੁਲਵਾਯੋ। ਦੋਨਹੁ ਪ੍ਰਤਿ ਅਸ ਹੁਕਮ ਅਲਾਯੋ ॥ ੪੮ ॥ 'ਪੂਰੀ ਪਰੀ ਤੁਮਾਰੀ ਸੇਵਾ। ਕਰੇ ਪ੍ਰਸੰਨ ਭਲੇ ਗੁਰਦੇਵਾ । ਅਬਿ ਕਿਸ ਥਲ ਹੁਇ ਰਹੋ ਇਕੰਤ। ਜਿਸ ਰਹਿਨੀ ਮਹਿਂ ਸੰਤ ਮਹੰਤ'॥੪੯॥ਮਾਨਜੋ ਬਾਕ 'ਕਰਹਿਂ ਹਮ ਐਸੇ'। ਰਹੇ ਕਿਤਿਕ ਦਿਨ ਪੂਰਬ ਜੈਸੇ । ਟਹਿਲ ਕਰਹਿਂ ਨਿਜ ਹਾਥਨਿ ਸਾਥ। ਚਰਨ ਸਪਰਸਹਿਂ ਸ੍ਰੀ ਗੁਰੁ ਨਾਥ ॥ ੫੦ ॥ ਬੇਪਰਵਾਹ ਮਗਨ ਮਨ ਰਹੈਂ। ਗੁਰੁ ਸ਼ਰਧਾ ਕੋ ਉਰ ਨਿਰਬਹੈਂ।ਮਨ ਸੰਕਲਪ ਸੁ ਜਥਾ ਉਠਾਇ। ਨੰਦ-ਲਾਲ ਤਿਨ ਕੇ ਢਿਗ ਆਇ[5] ॥ ੫੧ ॥ ਦੋਇਨ ਅਪਨਾ ਚੇਲਾ ਕੀਨਸਿ । ਪ੍ਰਭੁ ਕੋ ਪੰਥ ਤਾਂਹਿ ਕੋ ਦੀਨਸਿ । ਕਰਿ ਉਪਦੇਸ਼ ਕਹਜੋ ਤਿਸ ਤਾਈਂ । 'ਸੇਵਾ ਕੀਜਹਿ ਗੁਰੁ ਗੋਸਾਈਂ'॥੫੨॥ਨਿਜ ਬਦਲੇ ਮਹਿਂ ਸੇਵਾ ਹੇਤੁ । ਛੋਰਜੋ ਸੋ ਸਤਿਗੁਰੂ ਨਿਕੇਤ । ਨੰਦ ਲਾਲ ਕੈ ਪ੍ਰੇਮ ਬਿਸਾਲਾ । ਗੁਰੁ ਢਿਗ ਕਰਹਿ ਘਾਲਨਾ ਘਾਲਾ ॥ ੫੩ ॥ ਸੁੰਦਰ ਤਿਹ ਸਰੂਪ ਗੁਰੁ ਹੇਰਾ । ਜਿਸ ਕੈ ਮਨ ਅਨੁਰਾਗ ਘਨੇਰਾ । ਹੋਇ ਪ੍ਰਸੰਨ 'ਸੋਹਿਣਾ' ਨਾਮ।ਤਿਸ ਕੋ ਭਾਖਤਿ ਭੇ ਸੁਖ ਧਾਮ ॥ ੫੪ ॥ ਤਿਸ ਦਿਨ ਤੇ ਪ੍ਰਸਿੱਧ ਸਭਿ ਮਹੀਆ । ਨਾਮ ਸੋਹਿਣਾ ਜਿਸ ਕਿਸ ਕਹੀਆ । ਸਤਿਗੁਰੁ ਕੋ ਸੇਵੇ ਨਿਸ਼ਕਾਮ।ਮਨ ਧਾਵਤਿ ਪਾਯਹੁ ਬਿਸਰਾਮ ॥ ੫੫ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਖ੍ਵਾਜੇ ਅਤੇ ਜਾਨੀ ਸੰਵਾਦ ਕੋ' ਪ੍ਰਸੰਗ ਬਰਨਨੰ ਨਾਮ ਅਸ਼ਟ ਚੱਤਵਾਰਿੰਸਤੀ ਅੰਸੂ ॥ ੪੮ ॥

[1]ਬਿਨਾਂ ਆਲਸ । [2]ਜਾਨੀ ਦਾ ਜਾਣਿਆਂ ਬਹੁਤਾ ਪ੍ਰੇਮ । [3]ਰਿਧਿ ਸਿੱਧਿ ਲੈ ਲੋ (ਜਿਨ੍ਹਾਂ ਨਾਲ) ਜੋ ਜਿਸਨੂੰ ਚਾਹੋਂ ਸੋ ਕਰ ਦੇਵੇਂਗਾ । [4]ਪਿਆਰੇ । [5]ਜਦੋਂ ਹੀ ਕਿ ਮਨ ਵਿਚ ਸੰਕਲਪ ਉਠਾਇਆ, (ਕਿ ਕੋਈ ਅਪਣੇ ਥਾਂ ਗੁਰੂ ਸੇਵਾ ਵਿਚ ਛੋੜ ਕੇ ਤੁਰੀਏ, ਤਦੋਂ ਹੀ ਇਕ) ਨੰਦ ਲਾਲ ਨਾਮੇ ਉਨ੍ਹਾਂ ਪਾਸ ਆ ਗਿਆ ।

੪੯. [ਬਾਬਾ ਬੁੱਢਾ ਜੀ ਤੋਂ ਆਦਿ ਸਤਿਗੁਰਾਂ ਦੀ ਮਹਿਮਾਂ ਸੁਣੀ]।

ਦੋਹਰਾ ॥ ਸ੍ਰੀ ਗੁਰੁ ਹਰਿ ਗੋਬਿੰਦ ਜੀ ਕਰਤਿ ਦਾਸ ਕੱਲਯਾਨ। ਇਕ ਦਿਨ ਬੈਠੇ ਸਭਾ ਮਹਿ, ਉਡਗਨ ਚੰਦ ਸਮਾਨ ॥੧॥ ਚੌਪਈ ॥ ਦਰਸ਼ਨ ਕਰਹਿ ਸਿੱਖ ਸੁਖ ਪਾਵਹਿ। ਮਹਾਂ ਪ੍ਰੇਮ ਤੇ ਬਲਿ ਬਲਿ ਜਾਵਹਿ। ਸ੍ਰੀ ਹਰਿ ਗੋਵਿੰਦ ਆਨੰਦ ਧਾਰਾ। ਸਾਹਿਬ ਬੁੱਢੇ ਸਮੁਖ ਨਿਹਾਰਾ ॥ ੨ ॥ ਸੁੰਦਰ ਬਾਕ ਬਿਲਾਸ ਬਖਾਨਾ। 'ਹੇ ਭਾਈ! ਤੁਮ ਬੈਸ ਮਹਾਨਾ। ਸ੍ਰੀ ਨਾਨਕ ਕੀ ਕੀਨੀ ਸੇਵਾ।ਸੇਵੇ ਸ੍ਰੀ ਅੰਗਦ ਗੁਰਦੇਵਾ ॥ ੩ ॥ ਤਿਨ ਕੀ ਜੁਗਤਿ ਅਪਰ ਸ਼ੁਭ ਕਰਨੀ। ਕਰੀ ਨਿਹਾਰਨਿ ਦੁਰਮਤਿ ਦਰਨੀ[1]। ਜਥਾ ਚਰਿੱਤ੍ਰ ਕੀਏ ਸ੍ਰੀ ਨਾਨਕ। ਬਾਕ ਅਮੋਲ ਮਨੋ ਮਨਿ ਮਾਨਕ[2] ॥ ੪ ॥ ਭੁਕਤਿ ਮੁਕਤਿ ਸਭਿ ਹਾਜ਼ਰ ਜਿਨ ਕੇ। ਕਰੇ ਕਰਮ ਹੇਰੇ ਤੁਮ ਤਿਨ ਕੇ। ਸ੍ਰੀ ਅੰਗਦ ਗੁਰ ਅਮਰ ਗੁਸਾਈਂ। ਸਭਿ ਲੀਲਾ ਜਿਮ ਕੀਨਿ ਸੁਹਾਈ ॥ ੫ ॥ ਸੁਖਦ ਕਰੀ ਜਸ ਤੀਨਹੁ[3] ਕਰਨੀ। ਹਮਹਿ ਸੁਨਾਵਹੁ ਤਿਮ ਦੁਖ ਹਰਨੀ। ਸੁਨੀ ਅਪਰ ਨੇ ਕਿਸ ਤੇ ਕਾਨ[4]। ਤੁਮ ਬਿਦਮਾਨ ਬਿਲੋਕਨਿ ਠਾਨਿ[5] ॥੬॥ ਅਹੋ ਪੁਰਾਤਨ ਪਰਮ ਪ੍ਰਬੀਨਾ। ਗੁਰ ਸਿੱਖੀ ਸ਼ਰਧਾ ਮਨ ਭੀਨਾ'। ਸ੍ਰੀ ਹਰਿ ਗੋਵਿੰਦ ਕੇ ਬਚ ਸੁਨੇ। ਮੁਸਕਾਵਤਿ ਬੁੱਢਾ ਬਚ ਭਨੇ ॥ ੭ ॥ 'ਅੰਤਰਜਾਮੀ ਤੁਮ ਸਭਿ ਜਾਨੋ। ਭੂਤ ਭਵਿੱਖਤ ਨਾਹਿ ਨ ਛਾਨੋ[6]। ਤੁਮ ਸੂਰਜ ਮੈਂ ਦੀਪ ਸਮਾਨੋ। ਕਸ ਮੈਂ ਕਰੌਂ ਪ੍ਰਕਾਸ਼ ਬਖਾਨੋ ॥ ੮ ॥ ਸਤਿਗੁਰ ਕੇ ਗੁਨ ਮਹਦ ਮਹਾਨੋ। ਮਮ ਮਤਿ ਲਘੁ ਕੈਸੇ ਤਿਸ ਜਾਨੋ। ਕਿਮ ਸੁਕਤਾ ਤੇ ਸਿੰਧ ਉਲੀਚੌਂ[7]। ਕਿਮ ਕਰਿ ਛਾਦੌਂ ਭਾਨੁ ਮਰੀਚੌਂ[8] ॥ ੯ ॥ ਸੁਨਿ ਸਤਿਗੁਰ ਬੋਲੇ 'ਹਮ ਜਾਨੈਂ।ਜਿਮ ਤੁਮ ਭਾਖਹੁ ਤਥਾ ਪਛਾਨੈਂ। ਸਭਿ ਕਿਛ ਹਮਰੇ ਗਜਾਤ ਜਦਾਪੀ[9]।ਸੁਨਨੈ ਚਹੈਂ ਤੁਵ ਬਦਨ[10] ਤਦਾਪੀ ॥ ੧੦ ॥ ਸਤਿਗੁਰ ਕੇ ਨਿਤ ਸਨਮੁਖ ਰਹਯੋ।ਕਰਨੀ ਜੁਗਤਿ ਸੁਭਾਵ ਸੁ ਲਹਯੋ।ਧਾਂ ਤੇ ਸਭਿ ਹੂ ਬਰਨਨ ਕਰੀਐ। ਹਮਰੇ ਉਰ ਪ੍ਰਸੰਨਤਾ ਧਰੀਐ' ॥ ੧੧ ॥ ਸੁਨਿ ਭਾਈ ਬ੍ਰਿਧ ਪਰਮ ਸਿਆਨਾ। ਲਗਯੋ ਬਿਚਾਰਨਿ ਕਰਿ ਕਰਿ ਧਯਾਨਾ।–ਕੌ ਕੌ ਜੁਗਤਿ ਗੁਰੂ ਕੀ ਕਹੌਂ। ਮੈਂ ਅਜਾਨ ਗਤਿ ਸਭਿ ਕਿਮ ਲਹੌਂ–॥ ੧੨ ॥ ਇਮ

[1]ਦੁਰਮਤ ਨਾਸ਼ ਕਰਨੇ ਵਾਲਾ। [2]ਮਨ ਦੇ ਰਤਨ। (ਅ) ਮਣੀ ਤੇ ਮਾਣਕ। [3]ਜਿਵੇਂ ਤਿੰਨਾਂ ਹੀ (ਸਤਿਗੁਰਾਂ) ਨੇ। [4]ਹੋਰ ਤਾਂ (ਕਿਸੇ ਨੇ) ਕਿਸੇ ਤੋਂ ਕੰਨੀਂ ਸੁਣੀ ਹੀ ਹੋਵੇਗੀ। [5]ਤੇ ਤੁਸਾਂ ਨੇ ਪ੍ਰਤੱਖ ਦੇਖੀ ਹੈ। [6]ਛਿਪੀ ਹੋਈ ਨਹੀਂ ਹੈ। [7]ਸਿਪੀ ਨਾਲ ਸਮੁੰਦ੍ਰ ਕੀਕੂੰ ਚੌਟਿਆ ਜਾਵੇ। [ਉਲੀਚਨ=ਚੱਟਣਾ]। [8]ਸੂਰਜ ਦੀਆਂ ਕਿਰਨਾਂ ਕਿਵੇਂ ਢੱਕੀਆਂ ਜਾਣ। [9]ਛਾਵੇਂ। [10]ਮੂੰਹ ਤੋਂ।

ਚਿਤਵਨ ਕਰਿ ਕਰਿ ਮਤਿ ਮਥਾ[1]। ਰਿਦੇ ਪ੍ਰਕਾਸ਼ੀ ਅਦਭੁਤ ਕਥਾ। ਸ਼੍ਰੀ ਹਰਿਗੋਵਿੰਦ ਦਿਸ਼ਾ ਨਿਹਾਰਾ। 'ਸੁਨਹੁ ਗੁਰੂ!' ਇਮ ਬਾਕ ਉਚਾਰਾ ॥੧੩॥ 'ਸ਼੍ਰੀ ਬਾਬਾ ਨਾਨਕ ਅਵਤਾਰ। ਸੁਤਹਿ ਪ੍ਰਕਾਸ਼ੀ ਕਰਨੀ ਸਾਰ। ਜਨਮਤਿ ਹੀ ਅਜ਼ਮਤ ਬਿਦਤਾਈ। ਸਗਰੇ ਜਗ ਮਹਿਂ ਮਹਿਮਾ ਛਾਈ ॥ ੧੪ ॥ ਮਤਿਮੰਦਨਿ ਕੋ ਪੰਥ ਬਤਾਯੋ। ਸੰਤਨ ਕੋ ਉਪਦੇਸ਼ ਦ੍ਰਿੜਾਯੋ। ਮੀਰ,ਪੀਰ ਤੁਰਕਨ ਕੇ ਸਾਰੇ।ਪਰੇ ਸ਼ਰਨ ਉਰ ਸ਼ਰਧਾ ਧਾਰੇ॥੧੫॥ਜੋਗੀ,ਸਿੱਧ,ਨਾਥ, ਬ੍ਰਹਮਚਾਰੀ। ਤਪੀ, ਦਿਗੰਬਰ[2], ਜੇ ਪਟਧਾਰੀ[3]। ਸੰਨਯਾਸੀ ਆਦਿਕ ਕੋ ਗਨੈ। ਸਾਧ ਬੇਖ ਬਡ ਲਘੁ ਜੇ ਘਨੇ ॥ ੧੬ ॥ ਕਲਜੁਗ ਮਹਿਂ ਤਿਨ ਕੋ ਬਡ ਮਾਨੇ। ਗੁਰੂ ਸਕਲ ਜਗ ਨੇ ਕਰਿ ਜਾਨੇ। ਤੀਨ ਲੋਕ ਮਹਿਂ ਬਧਯੋ ਪ੍ਰਤਾਪੇ। ਸੁਰ ਨਰ ਅਸੁਰ ਸਿੱਖ ਨਿਜ ਥਾਪੇ ॥ ੧੭ ॥ ਅਧਿਕ ਦਰਬ ਸਤਿ-ਨਾਮ ਬਟੋਰਾ। ਜਿਸਹਿ ਅਹੇ ਮਮ ਲਗੈ ਨ ਚੋਰਾ[4]। ਪ੍ਰੇਮ ਭਗਤਿ ਕੇ ਭਰੇ ਭੰਡਾਰੇ। ਭਰਿ ਸਤਿਨਾਮ ਖਜ਼ਾਨੇ ਸਾਰੇ ॥ ੧੮ ॥ ਸ਼੍ਰੀ ਅੰਗਦ ਕੋ ਸੌਂਪਨਿ ਕਰੇ।ਨਿਖੁਟਹਿ ਜੇ ਨ[5], ਰਹੈਂ ਸਦ ਭਰੇ।ਨਿਤਪ੍ਰਤਿ ਖਰਚੇ ਬ੍ਰਿਧਤਾ ਲਹੈ[6]। ਦਾਰਿਦ ਜਨਮ ਮਰਨ ਕੋ ਦਹੈਂ ॥ ੧੯ ॥ ਦੁਤੀਏ ਪਾਤਿਸ਼ਾਹ ਨੇ ਲੀਨਸਿ। ਰਾਖੇ ਗੁਹਜ ਬਿਦਤਿ ਨਹਿਂ ਕੀਨਸਿ। ਕਿਸ ਕੋ ਹਿਤ ਕਰਿ ਨਹਿਂ ਦਿਖਰਾਏ*। ਮੁਖ ਤੇ ਕਹਿ ਨਹਿਂ ਕਾਹੁੰ ਸੁਨਾਏ ॥੨੦॥ ਪਲ ਪਲ ਬਧਹਿ ਅਧਿਕ ਅਧਿਕਾਈ। ਅਤਿ ਅਪਾਰ ਗਤਿ ਲਖੀ ਨ ਜਾਈ।ਭਾਉ ਦਿਖਾਇ ਪਰਮ ਅਵਧੂਤ। ਨਿਰਵਿਕਲਪ[7] ਨਿਰਲੰਬ[8], ਸ ਪ੍ਰਭੁ[9] ॥੨੧॥ ਸਿੱਧਿ, ਸ਼ਕਤਿ ਨਹਿਂ ਬਿਦਤਨਿ ਪਾਵੈ। ਪਰਮਾਨੰਦ ਨਿਮਗਨ ਬਿਹਾਵੈ। ਅੰਤਰ ਗਤੀ ਅਖੰਡ ਸਮਾਧਿ। ਇਕ ਰਸ ਪੁੰਨ ਨ ਪਾਪ ਬਧਾਧਿ ॥ ੨੨ ॥ ਅਜਰ ਜਰਨ ਗਤਿ ਅਸ ਦਿਖਰਾਈ। ਭੂਤ ਭਵਿੱਖ ਨ ਕਿਸ ਹੂੰ ਪਾਈ। ਸਤਿਗੁਰ ਕੇ ਘਰ ਬ੍ਰਿਨਾ ਨ ਆਨ[10]।ਸੁਨੀ ਨ ਹੇਰੀ ਕਿਤਹੁੰ ਜਹਾਨ ॥ ੨੩ ॥ ਅਮਰ-ਦਾਸ ਸਤਿਗੁਰੂ ਪ੍ਰਬੀਨ। ਸਕਲ ਖਜ਼ਾਨੋ ਤਿਨਕੋ ਦੀਨਿ। ਲੇ ਕਰਿ ਨਾਮ ਭਗਤਿ ਭੰਡਾਰ। ਜਿਨ ਗੁਨ ਅੰਤ ਨ ਪਾਰਾਵਾਰ ॥ ੨੪ ॥ ਤਿਨਹੁੰ ਨਵੀਨ ਜੁਗਤਿ ਬਿਦਤਾਈ। ਆਇ ਸ਼ਰਨ ਜਿ ਨਰ ਸਮੁਦਾਈ। ਬਖ਼ਸ਼ਯੋ ਸਭਿ ਕੋ ਨਾਮ ਖਜ਼ਾਨਾ। ਨੌਂ ਨਿਧਿ, ਰਿਧਿ, ਸਿਧਿ ਦੀਨਿ ਮਹਾਨਾ ॥ ੨੫ ॥ ਸੋ

[1]ਬੁੱਧਿ ਵਿੱਚ ਵਿਚਾਰ ਕੀਤੀ। [2]ਨਾਂਗੇ ਜੈਨੀ। [3]ਕੱਪੜੇ ਪਹਿਨਣ ਵਾਲੇ। [4]ਹੰਕਾਰ ਮਮਤਾ ਆਦਿ ਚੋਰ। [5]ਮੁੱਕਦੇ ਨਹੀਂ। [6]ਖਰਚਣ ਨਾਲ ਵੱਧਦੇ ਹਨ। [7]ਕਲਪਨਾ ਰਹਿਤ। [8]ਆਸਰਾ ਰਹਿਤ। [9]ਸਹਿਤ ਪਵਿੱਤ੍ਰਤਾ। [10]ਹੋਰ ਥਾਂ। *ਪਾ:-ਕਰਿ ਕਰਿ ਦਿਖਰਾਏ।

ਹਰਿ ਧਨ ਦੁਹੂੰ ਹਾਥ ਲੁਟਾਯੋ।ਜੋ ਸ਼ਰਨਾਗਤ ਸਭਿ ਨੇ ਪਾਯੋ। ਚਹੁੰ ਦਿਸ਼ਿ
ਬਿਦਿਸ਼ਨਿ ਮਹਿਂ ਪਸਰਾਯੋ।ਜਹਿਂ ਕਹਿਂ ਜਗ ਮਹਿਂ ਨਾਮ ਜਪਾਯੋ ॥੨੬॥
ਗੁਰ ਸਮ ਦਾਤਾ ਕਹੂੰ ਨ ਅਹੇ। ਬਡਭਾਗੀ ਸਭਿਹਿਨਿ ਤਬਿ ਲਹੇ। ਜਿਨ
ਸੇਵੇ ਹ੍ਵੈ ਕਰਿ ਨਿਹਕਾਮ। ਤਿਸ ਨੇ ਲਯੋ ਨਕਦ ਹਰਿਨਾਮ ॥ ੨੭ ॥ ਜਿਨ
ਸਕਾਮ ਗੁਰ ਸੇਵਨਿ ਕੀਨਾ। ਰਿਧਿ ਸਿਧਿ ਸਹਤ ਨਾਮ ਪ੍ਰਭੁ ਦੀਨਾ।[1]ਇਕ
ਕਰ ਭਯੋ 'ਭਗਤਿ'ਗੁਰ ਸੇਵਾ। ਦੁਤਿਯ ਹਾਥ'ਕਰੁਨਾ'ਗੁਰਦੇਵਾ[1]॥ ੨੮ ॥
ਇਨ ਦੁਊ ਹਾਥਨਿ[2] ਨਾਮ ਖਜਾਨਾ।ਪ੍ਰਗਟ ਲੁਟਾਯਹੁ ਸਭਿ ਜਗ ਜਾਨਾ।
ਦਿਨ ਪ੍ਰਤਿ ਕਰਤਿ ਰਹੇ ਅਸ ਲੀਲਾ। ਬਖ਼ਸ਼ਤਿ ਬਖ਼ਸ਼ਿਸ਼ ਅਧਿਕ
ਸੁਸ਼ੀਲਾ ॥ ੨੯ ॥ ਤਬਿ ਮੈਂ ਦੇਖੇ ਧਰਿ ਕਰਿ ਧ੍ਯਾਨ।।ਕਿਸ ਪ੍ਰਕਾਰ ਹੈ ਨਾਮ
ਖਜ਼ਾਨਾ। ਰੰਚਕ ਹਰਿ ਧਨ ਘਟਨੈ ਨ ਕੋਈ। ਅਦਭੁਤ ਗਤਿ ਅਵਿਲੋਕੀ
ਸੋਈ ॥ ੩੦ ॥ ਬਧਤੋ ਅਨੰਤ ਗੁਨਾ ਭੰਡਾਰਾ। ਜਿਸ ਨਿਸਤਾਰੇ ਲੋਕ
ਹਜ਼ਾਰਾਂ। ਪਿਖਿ ਚਰਿੱਤ੍ਰ ਮੈਂ ਬਹੁ ਬਿਸਮਾਯੋ। ਨਿਜ ਮਤਿ ਕਰਿ ਕੁਛ ਜਾਇ
ਨ ਪਾਯੋ ॥ ੩੧ ॥ ਤਬਿ ਮੈਂ ਤਿਨ ਕੇ ਹੋਇ ਅਗਾਰੀ। ਬਹੁਤ ਭਾਂਤਿ ਕੀ
ਸਤੁਤਿ ਉਚਾਰੀ। ਸ਼੍ਰੀ ਗੁਰੂ ਅਮਰਦਾਸ ਬੱਖਯਾਤਾ।ਧੰਨ ਧੰਨ ਸਭਿ ਤੇ ਬਡ
ਦਾਤਾ ॥ ੩੨ ॥ ਸਮ ਪਾਰਸ ਕੀ ਪਰਸਤਿ ਰਹੇ। ਨਰ ਲੋਹਾ ਕੰਚਨਤਾ
ਗਹੇ[3]।ਬਾਵਨ ਚੰਦਨ ਸਮ ਜਗ ਥਿਰੇ।ਨਰ ਤਰੁਵਰ ਸ੍ਰੀ ਖੰਡ[4] ਸਭਿ ਕਰੇ॥
੩੩ ॥ ਗੰਗਾ ਜਲ ਪਾਵਨ ਸਮ ਹੋਇ। ਆਇ ਅਪਾਵਨ ਭੀ ਮਿਲਿ ਕੋਇ[5]।
ਇਕ ਸਮ ਸੋ ਸਗਰੇ ਕਰਿ ਦਏ। ਮੋਖ ਉਚਿਤ ਸੇਵਕ ਸਭਿ ਕਿਏ॥੩੪॥
ਜਿਮ ਸਮੁੰਦ੍ਰ ਮਹਿਂ ਜਲ ਚਲਿ ਆਯੋ। ਤਿਨ ਸਰੂਪ ਸੋ ਅਪਨਿ ਬਨਾਯੋ।
ਇਸ ਪ੍ਰਕਾਰ ਕੇ ਚਲਿਤ ਤੁਮਾਰੇ। ਅਨ ਗਨ ਅਪਨੇ ਦਾਸ ਉਧਾਰੇ'॥੩੫॥
ਕਹਤਿ ਬ੍ਰਿੱਧ'ਮੈਂ ਐਸੇ ਦੇਖੇ। ਤੀਨ ਗੁਰਨਿ ਕੇ ਕਰਮ ਵਿਸ਼ੇਖੇ। ਅਪਰ
ਬਾਤ ਕਤਾ ਬਰਨਨ ਕਰੌਂ। ਸਭਿ ਕਹਿਬੇ ਕੀ ਸ਼ਕਤਿ ਨ ਧਰੌਂ ॥੩੬॥ ਤੁਮ
ਸੂਬੱਗ ਕੁਛ ਨਾਹਿਨ ਛਾਨੋ[6]। ਜੋ ਜੋ ਕੀਨਿ ਆਪ ਹੀ ਜਾਨੋ'। ਸੁਨਿ

[1]ਭਾਵ—ਗੁਰੂ ਜੀ ਨੇ ਜੋ ਸੇਵਾ ਤੇ ਭਗਤੀ ਕੀਤੀ ਹੈ ਦੂਸਟੇ ਸਤਿਗੁਰਾਂ ਦੀ, ਸੋ ਇਕ ਹੱਥ ਤਾਂ ਗੁਰਸੇਵਾ 'ਭਗਤੀ' ਰੂਪ ਹੋ ਗਿਆ ਹੈ, ਜਿਸ ਕਰਕੇ ਇਹ ਹੱਥ ਨਾਮ ਆਦਿ ਸੱਚੇ ਧਨਾਂ ਨਾਲ ਭਰਪੂਰ ਹੈ, ਦੂਸਰਾ ਹੱਥ ਗੁਰਦੇਵ ਜੀ ਦਾ ਅਪਣੇ ਮ੍ਰਿਦੁਲ ਸੁਭਾਵ ਤੋਂ ਬਖਸ਼ਿਸ਼ ਰੂਪ ਹੋਰਿਹਾ ਹੈ। [2]ਇਨ੍ਹਾਂ ਦੁਹਾਂ ਹਥਾਂ ਨਾਲ......। [3]ਭਾਵ—(ਗੁਰੂ ਜੀ) ਨਰਾਂ ਰੂਪੀ ਲੋਹੇ ਨੂੰ ਪਾਰਸ ਸਮ ਛੁਹਦੇ ਰਹੇ (ਉਹ ਨਰ) ਸੋਨਾ ਹੁੰਦੇ ਗਏ। [4]ਚੰਦਨ। [5]ਭਾਵ ਇਹ ਹੈ ਕਿ ਨਦੀ ਨਾਲੇ ਮੈਲੇ ਕਚੈਲੇ ਗੰਗਾ ਨੂੰ ਮਿਲਕੇ ਗੰਗਾ ਹੀ ਕਹਾਉਂਦੇ ਤੇ ਉਹੋ ਸਤਿਕਾਰ ਪਾਉਂਦੇ ਹਨ। [6]ਕੁਛ ਲੁਕਿਆ ਨਹੀਂ ਹੈ (ਤੁਸਾਂ ਤੋਂ)।

ਬ੍ਰਿਧ ਤੇ ਸ੍ਰੀ ਹਰਿ ਗੋਵਿੰਦ। ਨਿਜ ਸਮਾਧਿ ਮਹਿ ਥਿਰੇ ਬਿਲੰਦ ॥ ੩੭ ॥ ਅਚਲ ਸਰੀਰ ਸਕਲ ਹੁਇ ਗਯੋ। ਕੋ ਨ ਸਭਾ ਮਹਿਂ ਬੋਲਤਿ ਭਯੋ। ਰਹੇ ਨਿਮਗਨ ਜਾਮ, ਪੁਨ ਜਾਗੇ। ਬਹੁਰ ਬ੍ਰਿਧ ਦਿਸ਼ਿ ਦੇਖਨਿ ਲਾਗੇ ॥ ੩੮ ॥ 'ਵਾਹੁ ਵਾਹੁ' ਸ੍ਰੀ ਮੁਖਹੁਂ ਉਚਾਰਾ। 'ਹੇ ਭਾਈ! ਤੁਮ ਸਿੱਖ ਉਦਾਰਾ। ਸਭਿ ਸਤਿਗੁਰ ਕੋ ਨਿਤ ਬਹੁ ਪਜਾਰੇ। ਤੋ ਸਮ ਸਿੱਖੀ ਅਪਰ ਨ ਧਾਰੇ[1] ॥੩੯॥ ਅਦਭੁਤ ਕਥਾ ਸੁਨਾਵਨਿ ਕੀਨਿ। ਹਮਰੇ ਮਨ ਆਨੰਦ ਬਡ ਦੀਨਿ। ਐਸੀ ਗਾਥਾ ਤੁਮ ਸਭਿ ਜਾਨੋ। ਸਤਿਗੁਰ ਘਰ ਕੋ ਭੇਵ ਪਛਾਨੋਂ ॥ ੪੦ ॥ ਯਾਂਹੀ ਤੇ ਹਮ ਬੂਝ ਸੁ ਲੀਨੋ।ਜਥਾ ਜੋਗ ਤੁਮ ਭਾਖਨਿ ਕੀਨੋ'। ਸੁਨਿ ਕਰਿ ਸਰਬ ਸਿੱਖ ਹਰਖਾਏ। 'ਧੰਨ ਧੰਨ' ਬ੍ਰਿਧ ਕੋ ਪ੍ਰਤਿ ਗਾਏ॥ ੪੧ ॥ ਮਹਿਮਾ ਮਹਾਂ ਜਾਨਿ ਸਭਿ ਲੀਨਿ। ਸਿਰ ਨਿਵਾਇ ਕਰਿ ਬੰਦਨ ਕੀਨਿ। ਇਸ ਪ੍ਰਕਾਰ ਗੁਰ ਕਰੇ ਬਿਲਾਸਾ। ਸੰਤ ਉਧਾਰਤਿ ਦੁਸ਼ਟ ਬਿਨਾਸਾ ॥ ੪੨ ॥ ਬੀਰ, ਅਰਿੰਦਮ[2], ਧੀਰਜ ਧਾਰੀ। ਰਣ ਮਹਿਂ ਅਚਲ ਬਲੀ, ਭੁਜ ਭਾਰੀ। ਮਹਾਂ ਧਨੁਖ ਨਿਸ਼ਠੁਰ ਧਰਿ ਹਾਥ। ਸਰਪ ਸਮਾਨ ਬਾਨ ਖਰ ਸਾਥ॥੪੩॥ ਹਤਹਿਂ ਸ਼ੱਤ੍ਰ ਗਨ ਅਰਹਿ ਨ ਕੋਈ। ਬਚੈ ਸੁ ਰਣ ਤਜਿ ਭਾਜਹਿ ਜੋਈ। ਕਰਾਮਾਤ ਕੋ ਰਾਖਹਿਂ ਗੋਈ[3]।ਕਰਹਿਂ ਕ੍ਰਿੱਤ ਨਰ ਅਨੁਹਰ[4] ਹੋਈ ॥੪੪॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸਿ 'ਭਾਈ ਬ੍ਰਿਧ' ਪ੍ਰਸੰਗ ਬਰਨਨੰ ਨਾਮ ਏਕਉਨ ਪੰਚਾਸਮੀ ਅੰਸੂ ॥ ੪੯ ॥

## ੫੦. [ਬਾਬਾ ਵਿਦਾ। ਕਾਂਸ਼ੀ ਸਿੰਗਤ। ਬਾਜ ਬਟੇਰ]।

ਦੋਹਰਾ ॥ ਰਹੇ ਕਿਤਿਕ ਦਿਨ ਗੁਰੂ ਢਿਗ ਬ੍ਰਿਧ ਸਾਹਿਬ ਬਡ ਧੀਰ। ਬ੍ਰਿੱਧ ਅਵਸਥਾ ਪਰਮ ਭੀ[5] ਨਿਰਬਲ ਭਯੋ ਸਰੀਰ ॥ ੧ ॥ ਚੌਪਈ ॥ ਲਖ੍ਯੋ ਚਲਨਿ ਚਿਤ ਅਪਨਿ ਸਥਾਨੀ। ਤਜਨਿ ਸਰੀਰ ਦਸ਼ਾ ਨਿਧਰਾਨੀ।ਸ੍ਰੀ ਨਾਨਕ ਗੁਰ ਤੇ ਸਿਖ ਹੋਯੋ।ਖਸ਼ਟਮ ਹਰਿਗੋਵਿੰਦ ਗੁਰ ਜੋਯੋ ॥੨॥ ਖਸ਼ਟ ਗੁਰਨਿ ਕੋ ਚਲਿਤ ਨਿਹਾਰੇ। ਰਹਯੋ ਸਮੀਪੀ ਗਯਾਨ ਉਦਾਰੇ । ਜਿਸ ਕੇ ਕਰ ਤੇ ਨਿਕਸਹਿ ਟੀਕਾ[6]। ਸੋ ਗੁਰ ਬਨਹਿ ਸਭਿਨਿ ਸੋ ਟੀਕਾ[7] ॥ ੩ ॥ ਗੁਰ ਘਰ ਮਹਿਂ ਜਿਸ ਕੇ ਸਮ ਆਨ ਨ[8]। ਵੁਰਾਹ ਬਾਕ ਜਿਮ ਨਿਕਸਹਿ ਆਨਨ[9]। ਇਕ ਦਿਨ ਬੈਠੇ ਬਿਨੈ ਬਖਾਨੀ। 'ਬਿਨਾਂ ਭਨੇ ਸਭਿ ਕੀ ਤੁਮ ਜਾਨੀ ॥ ੪ ॥ ਅਬਿ ਮੈਂ ਗਮਨ ਚਹੋਂ ਨਿਜ ਨਗਰੀ। ਬੀਤ ਗਈ ਆਵਰਦਾ[10] ਸਗਰੀ।ਕ੍ਰਿਪਾ ਸਿੰਧੁ!ਇਕ ਬਰ ਅਬਿ ਦੀਜੈ।ਮੋਹਿ ਮਨੋਰਥ ਕੋ

[1] ਹੋਰ ਕਿਸੇ ਨਹੀਂ ਧਾਰੀ। [2] ਵੈਰੀ ਨਾਸ਼ਕ (ਤੇ)। [3] ਗੁਪਤ। [4] ਮਨੁਖ ਸਮਾਨ। [5] ਬਹੁਤੀ ਹੋਈ। [6] ਤਿਲਕ। [7] ਸਾਰਿਆਂ ਦਾ ਸ਼ਿਰੋਮਣ। [8] ਹੋਰ ਨਹੀਂ। [9] ਮੁਖੋਂ ਜਿਵੇਂ ਨਿਕਲੇ। [10] ਆਯੂ।

ਸਵਲੀਜੈ' ॥ ੫ ॥ ਸੁਨਿ ਸ੍ਰੀ ਹਰਿਗੋਬਿੰਦ ਬਖਾਨਾ। 'ਤੁਮ ਤੇ ਨਹਿਂ ਅਦੇਯ ਹਮ ਜਾਨਾ।ਤਨ ਮਨ ਧਨ ਜੇਤਿਕ ਹੈ ਮੇਰੋ।ਕ੍ਰਿਪਾ ਆਪ ਕੀ ਤੇ ਨਿਤ ਹੇਰੋ॥ ੬ ॥ ਮੋਕਹੁ ਸੇਵਕ ਅਪਨਿ ਪਛਾਨਹੁ । ਜਿਮ ਚਾਹਤਿ ਤਿਮ ਹੁਕਮ ਬਖਾਨਹੁ'। ਸੁਨਤਿ ਬ੍ਰਿੱਧ ਨੇ ਕਿਯ ਬਡਿਆਈ। 'ਇਹੀ ਰੀਤਿ ਰਾਵਰਿ ਬਨਿ ਆਈ ॥੭॥ ਅਬਿ ਕੁਛ ਨਹੀਂ, ਸਨਾਤਨ ਅਹੈ[1]। ਬੇਦ ਪੁਰਾਨ ਸੰਤ ਸਭਿ ਕਹੈਂ। ਜਨ ਕੀ ਅਪਨੇ ਤੇ ਅਧਿਕਾਈ[2]। ਕਰਤਿ ਕ੍ਰਿਪਾ ਕਰਿ,ਸਭਿ ਲਖਿ ਪਾਈ ॥ ੮ ॥ ਅਪਨੋ ਪ੍ਰਣ ਰਣ ਮਹਿਂ ਕਰਿ ਕਾਚਾ। ਭੀਖਮ ਕੋ ਨਿਰਬਾਹਯੋ ਸਾਚਾ[3]*। ਇੱਤ੍ਯਾਦਿਕ ਕੇਤਿਕ ਥਲ ਭਨੀਯਹਿ। ਅੰਤ ਨ ਪਾਇ ਸਕਹਿ ਜੇ ਗਨੀਅਹਿ॥ ੯ ॥ ਮਨ ਮੇਰੇ ਮਹਿ ਬਸਹੁ ਗੁਸਾਈਂ। ਸਥਿਰ ਸੁਮੇਰ ਸਮਾਨ ਸਦਾਈ। ਜਬਿ ਮੇਰੋ ਕਬਿ ਆਇ ਸੰਦੇਸਾ। ਸੁਨਹੁ ਗਰੀਬ ਨਿਵਾਜ ਅਸ਼ੇਸ਼॥੧੦॥ਤਬਿ ਜਯੋਂ ਕਯੋਂ ਕਰਿ ਦਰਸ਼ਨ ਦੀਜੈ।ਇਹ ਬਿਨਤੀ ਮੇਰੀ ਸੁਨਿ ਲੀਜੈ'। 'ਇਮ ਹੀ ਹੋਇ' ਕਹਯੋ ਗੁਰ ਜਬੈ। ਦੁਹੂੰ ਦਿਸ਼ਿ ਪਦ ਬੰਦਨ ਕਰਿ ਤਬੈ॥੧੧॥ਜੋਧ,ਅਜਿੱਤਾ,ਜੀਵਾ ਤੀਨ। ਤਿਨਹੂੰ ਗੁਰੂ ਕੋ ਬੰਦਨ ਕੀਨਿ। ਚਾਰੋਂ ਚਲੇ ਖੁਸ਼ੀ ਕੋ ਪਾਇ। ਸਿਮਰਤਿ ਸ੍ਰੀ ਨਾਨਕ ਸੁਖਦਾਇ॥ ੧੨ ॥ ਲਖਿ ਕੈ ਰੁਖ ਗੁਰ ਕੋ ਗੁਰਦਾਸ।ਕਰਯੋ ਬਾਸ ਸੁਖਰਾਸਹਿ ਪਾਸ। ਬ੍ਰਿਧ ਕੋ ਬਿਦਾ ਕਰਨਿ ਤਿਸ ਬੇਰੇ। ਚਲੇ ਗੁਰੂ ਸੰਗ ਸਿੱਖ ਘਨੇਰੇ ॥ ੧੩ ॥ ਗਏ ਦੂਰ ਲਗਿ ਬ੍ਰਿਧ ਥਿਰ ਹੋਯੋ। ਸਤਿਗੁਰ ਪਾਇਨ ਆਵਤਿ ਜੋਯੋ। ਕਰਤਿ ਪਰਸਪਰ ਬੰਦਨ ਭਲੇ। ਗੁਰ ਕੋ ਮੋਰਿ ਅਗਾਰੀ ਚਲੇ ॥ ੧੪ ॥ ਦੋਹਰਾ ॥ ਗ੍ਰਾਮ ਨਾਮ ਰਮਦਾਸ ਕੇ ਬ੍ਰਿਧ ਕੇ ਸਦਨ ਸਦਾਇ। ਤਹਿਂ ਕੋ ਪਹੁੰਚੇ ਜਾਇ ਕਰਿ ਗੁਰ ਗੁਨ ਭਨਿ ਸਮੁਦਾਇ॥੧੫॥ ਚੌਪਈ॥ਸ੍ਰੀ ਹਰਿਗੋਬਿੰਦ ਸਭਿ ਸੁਖ ਸਾਜੈਂ।ਸ੍ਰੀ ਹਰਿਗੋਬਿੰਦ ਪੁਰੇ ਬਿਰਾਜੈਂ। ਸੰਗਤਿ ਦੇਸ਼ ਬਿਦੇਸ਼ਨਿ ਆਵੈ। ਅਨਿਕ ਅਕੋਰਨ ਕੋ ਅਰਪਾਵੈ ॥ ੧੬ ॥ ਮਨੋ ਕਾਮਨਾ ਪਾਇ ਸਿਧਾਰੈ। ਜਹਿਂ ਕਹਿਂ ਸਤਿਗੁਰ ਸੁਜਸ ਉਚਾਰੈ।

[1]ਹਣ ਕੋਈ (ਨਵਾਂ) ਨਹੀਂ, ਪੁਰਾਤਨ (ਰੀਤ) ਹੈ। [2]ਦਾਸ ਦੀ ਆਪਣੇ ਆਪ ਤੋਂ ਅਧਿਕਤਾ। [3]ਭੀਸ਼ਮ ਪਿਤਾਮੇ ਦਾ (ਵਾਕ) ਸੱਚਾ ਨਿਬਾਹ ਦਿੱਤਾ।

*ਕ੍ਰਿਸ਼ਨ ਜੀ ਦਾ ਪ੍ਰਣ ਕਿ ਮੈਂ ਜੁੱਧ ਵਿਚ ਸ਼ਸਤ੍ਰ ਨਹੀਂ ਪਕੜਾਂਗਾ, ਭੀਸ਼ਮ ਦਾ ਕਹਿਣਾ ਕਿ ਮੈਂ ਪਕੜਾਵਾਂਗਾ ਉਸ ਵਲ ਇਸ਼ਾਰਾ ਹੈ। ਜੁੱਧ ਵਿਚ ਅੰਤ ਅਰਜਨ ਦੀ ਰੱਖਿਆ ਹਿਤ ਪਹੀਆ ਚੁੱਕ ਕੇ ਕ੍ਰਿਸ਼ਨ ਜੀ ਨੇ ਮਾਰਿਆ ਸੀ।

ਇਕ ਆਵਤਿ ਇਕ ਜਾਤਿ ਸਦਨ ਕੋ।ਪਿਖਿ ਗੁਰ ਸਾਰਦ ਚੰਦ ਬਦਨ ਕੋ[1]॥
੧੭॥ਇਕ ਦਿਨ ਚੜ੍ਹੇ ਅਖੇਰ ਕਰਨਿ ਕੋ। ਲੇਕਰਿ ਜੁਰਰੇ ਬਾਜ ਨਰਨਿ
ਕੋ। ਚੀਤੇ ਸ੍ਵਾਨ ਸੰਗ ਬਹੁ ਲੀਨਿ। ਕਾਨਨ ਮਹਿਂ ਬਡ ਬਿਚਰਨ ਕੀਨਿ॥
੧੮॥ ਸੁਭਟ ਸੰਗ ਗਨ ਚੜੇ ਤੁਰੰਗ। ਹਤੇ ਬ੍ਰਿੰਦ ਹੀ ਛੋਰਿ ਭੁਜੰਗ।
ਮ੍ਰਿਗਨਿ ਬਿਹੰਗਨਿ ਸੂਕਰ ਘਨੇ। ਖੋਜਿ ਖੋਜਿ ਕਰਿ ਜਿਤ ਕਿਤ ਹਨੇ॥੧੯॥
ਪੁਨ ਊਚੇ ਥਲ ਆਨਿ ਸੁਹਾਏ। ਨਾਮ ਦਮਦਮਾ ਜਹਾਂ ਸੁਹਾਏ। ਕਾਂਸ਼ੀ ਤੇ
ਚਲਿ ਸੰਗਤਿ ਆਈ। ਦਰਸ਼ਨ ਕਰਿਬੇ ਚਾਹ ਵਧਾਈ ॥੨੦॥ ਏਕ ਸਿੱਖ
ਤਿਨ ਮਹਿਂ ਮਤਿਵੰਤਾ। ਦਰਸ਼ਨ ਕੋ ਤੁਰਨ ਲਲਚੰਤਾ। ਸੰਗਤਿ ਛੋਰਿ
ਬਿਪਾਸਾ ਪਾਸੀ। ਸੁਨਿ ਸੁਧਿ ਗਯੋ ਜਹਾਂ ਸੁਖਰਾਸੀ ॥ ੨੧ ॥ ਆਮਿਖ ਮਦ[2]
ਨਹਿਂ ਅੰਗੀਕਾਰੇ। ਧਰਹਿ ਸੁਮਤਿ ਪਰਲੋਕ ਸੁਧਾਰਹਿ। ਸ਼ੀਘ੍ਰ ਪਹੂੰਚਨੋ ਧਰੀ
ਉਪਾਯਨ।ਬੰਦਨ ਕੀਨਿ ਕਮਲ ਸੇ ਪਾਇਨ॥੨੨॥ਤਬਿ ਗੁਰ ਕੇ ਕਰ ਬਾਜ
ਬਡੇਰਾ। ਦੁਤਿਯ ਹਾਥ ਸੋਂ ਗਹੇ ਬਟੇਰਾ। ਆਮਿਖ ਤਹਾਂ ਖੁਵਾਵਨਿ ਕਰੇ।
ਦੋਨਹੁਂ ਕਰ ਸ਼੍ਰੋਣਤ ਸੋਂ ਭਰੇ ॥੨੩॥ ਹੇਰਤਿ ਸਿਖ ਨੇ ਤਰਕ ਬਿਚਾਰੀ।
–ਗਾਦੀ ਸ੍ਰੀ ਨਾਨਕ ਕੀ ਭਾਰੀ। ਦਯਾ ਬਿਹੀਨ ਕਰਤਿ ਇਹ ਕਾਜਾ। ਜਿਨ
ਕੋ ਨਾਮ ਗਰੀਬ ਨਿਵਾਜਾ ॥੨੪॥ ਕਾਸ਼ੀ ਤਜਿ ਕਰਿ ਦੂਰ ਘਨੇਰੇ। ਆਏ
ਇਹਾਂ ਰੀਤਿ ਅਸ ਹੇਰੇ–। ਇਮ ਗਿਨਤੀ ਮਨ ਗਿਨਤਿ ਮਹਾਨੀ। ਸ੍ਰੀ ਗੁਰ
ਹਰਿਗੋਵਿੰਦ ਸਭਿ ਜਾਨੀ॥ ੨੫ ॥ 'ਕਸ਼ਾ ਚਿਤਵਤਿ ਚਿਤ ਮਹਿਂ ਬਹੁ
ਤਰਕਾ। ਭੇਵ ਨ ਜਾਨ ਸਕਹਿ ਤੂੰ ਧੁਰਕਾ[3]'। ਸੁਨਤਿ ਸਿੱਖ ਗੁਰ ਤੇ ਬਿਸ-
ਮਾਯਹੁ। ਹੋਇ ਦੀਨ ਕਰਿ ਬਿਨੈ ਅਲਾਯਹੁ ॥ ੨੬ ॥ 'ਕ੍ਰਿਪਾ ਨਿਧਾਨ!
ਆਪ ਸਭਿ ਜਾਨਹੁ। ਘਟ ਘਟ ਕੇ ਬ੍ਰਿਤਾਂਤ ਨਹਿਂ ਛਾਨਹੁ। ਮੈਂ ਕਸ਼ਾ ਕਹੌਂ
ਨ ਸਮਰਥ ਕੋਈ। ਵਹਿਰ ਕ੍ਰਿਆ ਪਿਖਿ ਸ਼ੰਕਾ ਹੋਈ'॥ ੨੭ ॥ ਤਬਿ ਸਤਿ-
ਗੁਰ ਤਿਨ ਖਗ ਕੀ ਗਾਥਾ। ਪ੍ਰਥਮ ਜਨਮ ਕੀ ਕਹਿ ਸਿਖ ਸਾਥਾ। 'ਹੁਤੋ
ਬਟੇਰਾ ਕੇਵਟ ਸਰਿਤਾ[4]। ਲੇਤਿ ਮਜੂਰੀ ਪਾਰ ਉਤਰਿਤਾ ॥੨੮॥ ਚਤੁਰਥ
ਸ੍ਰੀ ਸਤਿਗੁਰ ਕੇ ਤੀਰ[5]। ਹੁਤੋ ਬਾਜ ਇਹ ਸਿੱਖ ਸਰੀਰ। ਕਿਸ ਕਾਰਜ
ਕੋ ਜਬਹਿ ਪਠਾਯੋ। ਚਲਿ ਮਾਰਗ ਇਸਕੇ ਢਿਗ ਆਯੋ॥ ੨੯ ॥ ਕਹਨੋ

---

[1]ਗੁਰੂ ਜੀ ਦੇ ਸਰਦ ਰੁੱਤ ਦੇ ਚੰਦ੍ਰਮਾਂ ਵਰਗੀ ਮੁੱਖ ਦੇ ਦਰਸ਼ਨ ਕਰਕੇ। [2]ਮਾਸ ਤੇ ਸ਼ਰਾਬ। [3]ਆਦਿ ਦਾ, ਪਿਛਲਾ। [4]ਨਦੀ ਤੇ ਮਲਾਹ ਸੀ। [5]ਸ੍ਰੀ ਗੁਰੂ ਰਾਮਦਾਸ ਜੀ ਦੇ ਪਾਸ।

ਕਿ–ਮੋ ਕੋ ਪਾਰ ਉਤਾਰ। ਗੁਰ ਕੇ ਕਾਜ ਕਰਨ ਬਿਨ ਬਾਰ[1]–। ਚਢਿ ਬੈਠਯੋ ਤਰਨੀ[2] ਪਰ ਜਬੈ। ਸਰਿਤਾ ਬੀਚ ਚਲੀ ਤੌਰ ਤਬੈ ॥੩੦॥ ਸਭਿ ਤੇ ਲਈ ਮਜੂਰੀ ਜਾਚਿ। ਸਿਖ ਕੇ ਪਾਸ ਸੁ ਪੈਸੇ ਪਾਂਚ। ਸੋ ਸਭਿ ਦੇਇ ਰਹਯੋ ਨਹਿ ਲੀਨਿ। ਰਿਸ ਧਰਿ ਅਧਿਕ ਤਾੜਨਾ ਕੀਨਿ ॥੩੧॥ –ਤੁਰਕ ਜੇਜੀਆ ਅਧਿਕ ਲਗਾਯਹੁ। ਇਨ ਤੇ ਚੌਗੁਨ ਦੇਹਿ ਤ ਜਾਯਹੁ–। ਸੁਨਿ ਸਿਖ, ਬਿਨਤੀ ਕਰਿ ਬਹੁ ਕਹਯੋ।–ਅਬਿ ਮਮ ਪਾਸ ਨਹੀਂ ਕੁਛ ਰਹਯੋ ॥ ੩੨ ॥ ਕਾਰਜ ਗੁਰ ਕੇ ਉਲੰਘਨ ਪਾਰ। ਲੀਜੈ ਇਹ, ਨ ਕਰਹੁ ਤਕਰਾਰ। ਕਹਿ ਬਹੁ ਰਹਯੋ ਨ ਮੂਰਖ ਮਾਨੀ। ਲੀਨਿ ਉਠਾਇ ਗਹਯੋ ਦ੍ਵਿ ਪਾਨੀ[3] ॥੩੩ ॥ ਬਲ ਤੇ ਸਿਖ ਕੋ ਦੀਨਿ ਧਕੇਲਾ। ਹੁਇ ਨਿਰਦੈ ਸਲਿਤਾ ਮਹਿਂ ਮੇਲਾ[4]। ਸਹਤ ਕ੍ਰੋਧ ਸਿਖ ਚਾਹਤਿ ਐਸੇ।–ਆਮਿਖ ਕਾਟ ਖਾਉਂ ਇਸ ਜੈਸੇ ॥ ੩੪ ॥ ਗੁਰ ਕੋ ਅਦਬ ਨ ਕਰੁਨਾ[5] ਕੀਨਿ–। ਇਮ ਚਿਤਵਤਿ ਪ੍ਰਾਨਨ ਤਜਿ ਦੀਨਿ। ਸਿਖ ਨੇ ਦੇਹਿ ਬਾਜ ਕੋ ਪਾਯੋ। ਦੈਵ ਜੋਗ ਤੇ ਹਮ ਕਰ ਆਯੋ ॥ ੩੫ ॥ ਮਰਿ ਕੇਵਟ ਇਹ ਭਯੋ ਬਟੇਰਾ। ਲੇ ਪਲਟਾ ਅਬਿ ਪੂਰਬ ਕੇਰਾ। ਤ੍ਯਾਗ ਦੇਹਿੰਗੇ ਤਨ ਕੋ ਦੋਊ। ਜਨਮ ਧਰਨਿ ਅਨ ਕਾਜ ਨ ਕੋਊ' ॥ ੩੬ ॥ ਇਮ ਕਹਿਤੇ ਦੋਨਹੁਂ ਤਨ ਤ੍ਯਾਗਾ। ਨਭ ਪ੍ਰਕਾਸ਼ ਕੁਛ ਦੀਖਨਿ ਲਾਗਾ। ਗੁਰ ਕਰ ਲਗੇ ਸੁ ਆਇ ਬਿਮਾਨ। ਗਏ ਸੁਰਗ ਕੋ ਬਹੁ ਸੁਖ ਠਾਨਿ ॥੩੭॥ ਤਬਿ ਸਿਖ ਨੇ ਬੂਝੇ ਕਰ ਜੋਰਿ। 'ਕਸ ਪ੍ਰਕਾਸ਼ ਭਾ ਨਭ ਕੀ ਓਰ ?। ਇਨ ਕੇ ਮਰਤਿ ਤੁਰਤ ਹੀ ਭਯੋ। ਪਲਕ ਫੁਰਨ ਮਹਿਂ ਹਟਿ ਸਭਿ ਗਯੋ' ॥ ੩੮ ॥ ਸਤਿਗੁਰ ਕਹਯੋ 'ਸੁਰਗ ਇਹ ਗਏ। ਬਿਦਤਿ ਪ੍ਰਕਾਸ਼ ਬਿਮਾਨਨ ਕਿਏ'। ਸੁਨਿ ਕਰ ਜੋਰਿ ਬੰਦਨਾ ਕਰਿ ਕੈ। ਗਯੋ ਸਿੱਖ ਸਭਿ ਚਲਿਤ ਨਿਹਰਿਕੈ ॥ ੩੯ ॥ ਸੰਗਤਿ ਸੰਗ ਮਿਲਯੋ ਤਬਿ ਜਾਇ। ਸਭਿ ਪ੍ਰਸੰਗ ਕੋ ਦਯੋ ਸੁਨਾਇ। ਧਰਿ ਸ਼ਰਧਾ ਕੋ ਤਬਿ ਹਰਖਾਏ। ਸਗਰੇ ਸਿਖ ਦਰਸ਼ਨ ਕੋ ਆਏ ॥੪੦॥ ਇਤ ਸਤਿਗੁਰ ਅਪਨੇ ਥਲ ਆਏ। ਬੈਠੇ ਬਡੋ ਦਿਵਾਨ ਲਗਾਏ। ਸ਼ਬਦ ਰਬਾਬੀ ਗਾਵਨਿ ਲਾਗੇ। ਸੁਨਹਿਂ ਸਿੱਖ ਗੁਰ ਪਗ ਅਨੁਰਾਗੇ ॥੪੧॥ ਜੋ ਜੋ ਸੰਗਤਿ ਲ੍ਯਾਇ ਅਕੋਰ। ਸੋ ਲੇ ਕਰਿ ਆਏ ਗੁਰ ਓਰ। ਆਗੈ ਧਰਿ ਧਰਿ ਕਰਿ ਕਰਿ ਨਮੋ। ਪਿਖਿ ਪਿਖਿ ਦਰਸ਼ਨ ਮੁਦ ਤਿਹ ਸਮੋ ॥ ੪੨ ॥ ਸਤਿਗੁਰ ਦਯਾ ਦ੍ਰਿਸ਼ਟਿ ਸੋਂ ਹੇਰੈਂ। ਕੀਨਿ ਕਾਮਨਾ ਪੂਰ

[1]ਬਿਨਾ ਦੇਰੀ ਦੇ ਕਰਨਾ ਹੈ। [2]ਬੇੜੀ। [3]ਦੂਹ ਹੱਥ ਨਾਲ। [4]ਨਦੀ ਵਿੱਚ ਸੁੱਟ ਦਿੱਤਾ। [5]ਨਾ ਹੀ ਮੇਰੇ ਤੇ ਤਰਸ।

ਘਨੇਰੈਂ । ਸਭਿ ਕੋ ਕੁਸ਼ਲ ਬੂਝ ਸਨਮਾਨੇ । ਬੈਠੇ ਅਤਿ ਅਨੰਦ ਕੋ ਠਾਨੇ ॥ ੪੩ ॥ ਜੋ ਜੋ ਤਿਸੀ ਦੇਸ਼ ਕੀ ਗਾਥਾ । ਬੂਝਨ ਕਰੀ ਕਹੀ ਗੁਰ ਸਾਥਾ । ਸੰਧਯਾ ਲਗਿ ਬੈਠੇ ਤਿਸ ਥਾਨ । ਸੋਦਰ ਭੋਗ ਪਰਯੋ ਸੁਨਿ ਕਾਨ ॥ ੪੪ ॥ ਗਏ ਗੁਰੂ ਨਿਜ ਮੰਦਿਰ ਵੇਰੇ । ਸੰਗਤਿ ਸਭਿ ਗਮਨੀ ਨਿਜ ਡੇਰੇ । ਕੇਤਿਕ ਦਯੋਸ ਬਸੇ ਗੁਰ ਦਰਸ਼ੈਂ । ਬਾਕ ਸੁਨਹਿ ਸਭਿ ਹੀ ਉਰ ਹਰਸ਼ੈਂ[1] ॥ ੪੫ ॥ ਬਹੁਰੋ ਬਿਦਾ ਹੋਇ ਕਰਿ ਗਏ । ਜਾਇ ਸੁਧਾਸਰ ਮੱਜਨ ਕਿਏ । ਅਪਰ ਤੀਰਥਨਿ ਕੇ ਇਸ਼ਨਾਨੇ । ਮਨ ਭਾਵਤ ਕਰਿ ਸਦਨ ਪਯਾਨੇ ॥ ੪੬ ॥ ਇਮ ਸਤਿਗੁਰ ਤਹਿਂ ਕਰਤਿ ਬਿਲਾਸ । ਰਹੈਂ ਹਜ਼ਾਰੋਂ ਸੇਵਕ ਪਾਸ।ਭੁਗਤਿ ਮੁਕਤਿ ਕੀ ਬਖਸ਼ਿਸ਼ ਹੋਤਿ । ਨਿਤ ਪ੍ਰਤਿ ਸਿੱਖੀ ਅਧਿਕ ਉਦੋਤਿ ॥ ੪੭॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਸੰਗਤਿ' ਪ੍ਰਸੰਗ ਬਰਨਨੰ ਨਾਮ ਪੰਚਾਸਤੀ ਅੰਸੂ ॥ ੫੦ ॥

## ੫੧. [ਭਾਈ ਗੜ੍ਹੀਆ । ਮੀਆਂ ਦੌਲਾ] ।

ਦੋਹਰਾ ॥ ਸਿੱਖ ਹੁਤੋ ਗੜ੍ਹੀਆ ਮਹਾਂ ਰਹਿ ਹਜ਼ੂਰ ਲਹਿ ਗਯਾਨ । ਚਰਨ ਕਮਲ ਸੇਵਤਿ ਸਦਾ ਕਰਿ ਕਰਿ ਪ੍ਰੇਮ ਮਹਾਨ ॥ ੧ ॥ ਚੌਪਈ ॥ ਸ੍ਰੀ ਹਰਿ-ਗੋਵਿੰਦ ਬਲੀ ਬਿਲੰਦ । ਸਿੱਖਯ ਚਕੋਰਨਿ ਕੋ ਨਿਤ ਚੰਦ । ਗੜ੍ਹੀਏ ਪ੍ਰਤਿ ਆਗਯਾ ਫੁਰਮਾਈ।'ਅਬਿ ਕਸ਼ਮੀਰ ਪੁਰੀ ਕਹੁ ਜਾਈ'॥੨॥ਤਹਿਂ ਕੀ ਕਾਰ ਸਕੇਲਿ ਬਿਸਾਲਾ । ਲੇ ਆਵਹੁ ਇਤ, ਰਹਿ ਕਿਤ ਕਾਲਾ' । ਸੁਨਿ ਗੜ੍ਹੀਏ ਕਰਿ ਰਿਦੇ ਅਨੰਦ । ਮਾਨੀ ਆਗਯਾ ਦ੍ਵੈ ਕਰ ਬੰਦਿ ॥ ੩ ॥ ਬੰਦਨ ਕਰਿ ਕੈ ਪਦ ਅਰਬਿੰਦ । ਗਮਨਯੋ ਮਾਰਗ ਪ੍ਰੇਮ ਬਿਲੰਦ । ਨਿਤ ਪ੍ਰਤਿ ਚਿਤ ਮੂਰਤਿ ਗੁਰ ਰਾਖੇ । ਰਸਨਾ ਸੱਤਯਨਾਮ ਕੋ ਭਾਖੇ ॥੪॥ ਸਨੈ ਸਨੈਂ ਚਲਿ ਕੈ ਗੁਜਰਾਤ।ਪਹੁੰਚਤਿ ਭਯੋ ਹੁਤੋ ਬੱਖਯਾਤ।ਬਸਹਿਂ ਗੁਰੂ ਕੇ ਸਿਖ ਸਮੁਦਾਇ। ਤਿਨਹੁਂ ਸੁਨੀ 'ਗੜ੍ਹੀਆ ਪੁਰਿ ਆਇ' ॥ ੫ ॥ ਸਭਿ ਸੰਗਤਿ ਇਕਠੀ ਹੁਇ ਕਰਿਕੈ । ਹਿਤ ਸਨਮਾਨ ਭਾਉ ਬਹੁ ਧਰਿ ਕੈ । ਮਿਲੇ ਜਾਇ ਕਰਿ ਨਿੰਮ੍ਰੀ ਹੋਇ।ਮਨਹੁਂ ਗੁਰੂ ਕੇ ਦਰਸ਼ਨ ਜੋਇ॥੬॥ਅਪਨੇ ਗ੍ਰਿਹ ਮਹਿਂ ਆਨਿ ਉਤਾਰੇ । ਤਾਤੇ ਜਲ ਤੇ ਚਰਨ ਪਖਾਰੇ । ਸੁੰਦਰ ਸਿਹਜਾ ਤਬੈ ਡਸਾਇ । ਅਧਿਕ ਭਾਉ ਕਰਿ ਦਿਏ ਬਿਠਾਇ ॥ ੭ ॥ ਸਭਿ ਸਿੱਖਨਿ ਚਰਨਾਂਮ੍ਰਿਤ ਲੀਨਾ । ਅਪਰ ਸੇਵ ਸਭਿ ਹੀ ਬਿਧਿ ਕੀਨਾ । ਸ੍ਵਾਦਲ ਬਹੁ ਅਹਾਰ ਕਰਿ-ਵਾਏ । ਬਿਨਤੀ ਕਰਿ ਆਛੇ ਤ੍ਰਿਪਤਾਏ ॥ ੮ ॥ ਇਕ ਮੀਆਂ ਦੌਲਾ ਤਿਸ ਥਾਨ । ਸਹਿਬ ਕੋ[3] ਪ੍ਰੇਮੀ ਸੁ ਮਹਾਨ । ਸੰਤ ਸੰਗ ਕੀ ਨਿਤ ਅਭਿਲਾਖਾ ।

[1]ਖੁਸ਼ ਹੁੰਦੇ ਹਨ । [2]ਜਾਕੇ । [3]ਰੱਬ ਦਾ ।

ਮੌਲਾ ਕੇ ਦਰਸ਼ਨ ਕੀ ਕਾਂਖਾ ॥੯॥ ਗੜ੍ਹੀਏ ਕੌ ਆਵਨਿ ਸੁਨਿ ਪਾਯੋ। ਪ੍ਰੇਮ ਧਾਰਿ ਬਹੁ ਮਿਲਿਬੇ ਆਯੋ। ਜਿਸ ਮਹਿਂ ਮਹਾਂ ਸੰਤ ਕੇ ਲੱਛਨ। ਪਰ-ਉਪਕਾਰੀ ਸਦਾ ਬਿਚੱਛਨ ॥੧੦॥ ਦੇਖਯੋ ਜਾਇ ਨ ਦੁਖੀਆ ਕਬੈ। ਕਰਿ ਅਤਿ ਜਤਨ ਹਰੈ ਦੁਖ ਸਬੈ। ਮਨ ਤੇ, ਤਨ ਤੇ, ਧਨ ਤੇ ਸਦਾ॥ ਦੁਖ ਕੋ ਹਰਹਿ ਦੁਖੀ ਪਿਖਿ ਜਦਾ॥ ੧੧ ॥ ਰੰਕ ਬ੍ਰਿੰਦ ਕੌ ਜਬਿਹੂੰ ਲਹੈ। ਛੁਧਿਤ ਰੁ ਬਸਨ ਰਹਤਿ ਜੋ ਰਹੈ। ਤਿਨ ਸਭਿ ਕੋ ਮਿਹਨਤੀ ਲਗਾਵੈ। ਢਹੇ ਕੂਪ ਕੇ ਪੁਲ ਬਨਵਾਵੈ ॥ ੧੨ ॥ ਬਿਖਮ ਪੰਥ ਕੋ ਸਮ ਕਰਵਾਵੈਂ[1]। ਮਾਰਗ ਪਰ ਤਰੁਵਰ ਲਗਵਾਵੈ। ਜਬਹਿ ਮਜੂਰੀ ਬਹੁ ਚਢਿ ਜਾਇ। ਜਾਚਹਿਂ ਨਿਕਟਿ ਰੰਕ ਸਮੁਦਾਇ ॥ ੧੩ ॥ ਅਵਿਨੀ ਕੋ ਖਨਿਕੈ ਤਤਕਾਲਾ। ਦਰਬ ਨਿਕਾਸਹਿ ਤਹਾਂ ਬਿਸਾਲਾ। ਜਥਾਜੋਗ ਸਭਿ ਹੀ ਕੋ ਦੇ ਕੈ। ਪ੍ਰਤਿ-ਪਾਲਤਿ ਇਮ ਰੰਕ ਦਿਖੈਕੈ ॥ ੧੪ ॥ ਹਿੰਦੂ ਤੁਰਕ ਕੋਇ ਦੁਖ ਮਾਂਹਿ। ਸਭਿ ਮੀਆਂ ਦੌਲੇ ਢਿਗ ਜਾਹਿਂ। ਅਰਜ਼ ਗੁਜ਼ਾਰਹਿਂ ਹੋਇ ਹਜ਼ੂਰੀ। ਕਰਹਿ ਮੁਰਾਦ ਸਭਿਨਿ ਕੀ ਪੂਰੀ॥੧੫॥ ਸਹਿਜ ਸੁਭਾਇ ਹੁਤੋ ਇਮ ਰੀਤਿ। ਸੰਤ ਪ੍ਰੀਤ ਨਿਤ ਚੀਤ ਸੁ, ਮੀਤ[2]। ਭਾਈ ਗੜ੍ਹੀਏ ਕੋ ਲਖਿ ਸੰਤ। ਆਯੋ ਮਿਲਨਿ ਹੇਤੁ ਹਿਤਵੰਤਿ ॥ ੧੬ ॥ ਨਿਕਟਿ ਹੋਇ ਜਬਿ ਦਿਖੇ ਪਰਸਪਰ। ਕਰਿ ਬਹੁ ਭਾਉ ਸੁ ਰਹੇ ਹਰਖਿ ਭਰਿ। ਖਰੇ ਹੋਇ ਭਰਿ ਅੰਕ ਮਿਲੇ ਹੈਂ। ਬੂਝਿ ਕੁਸ਼ਲ ਕੋ ਪ੍ਰੀਤਿ ਢੁਲੇ ਹੈਂ ॥੧੭॥ ਪੁਨ ਸਤਿਗੁਰੂ ਮਹਾਤਮ ਕਹੈਂ। ਦੋਨੋ ਮਹਿਮਾ ਮਹਾਂ ਸੁ ਲਹੈਂ*। 'ਲਾਖਹੁੰ ਸੇਵਕ ਕਰੇ ਨਿਹਾਲ। ਜਿਹ ਬਡ ਭਾਗ ਸੁ ਮਿਲਹਿ ਕ੍ਰਿਪਾਲ' ॥ ੧੮ ॥ ਤਬਿ ਮੀਆਂ ਦੌਲਾ ਹਰਖਾਏ। ਸਹਤ ਬੇਨਤੀ ਬੈਨ ਅਲਾਏ। 'ਗੁਰ ਅਰਜਨ ਜੀ ਕੀਨਿ ਜੁ ਬਾਨੀ। ਸੁਨਨਿ ਸੁਖਮਨੀ ਚਾਹਿ ਮਹਾਨੀ ॥੧੯॥ ਕ੍ਰਿਪਾ ਧਾਰਿ ਅਬਿ ਮੋਹਿ ਸੁਨਾਵੋ। ਕਹਿ ਗੁਰ ਬਾਕ ਰਿਦਾ ਹਰਖਾਵੋ। ਜਿਸ ਕੇ ਬਿਖੈ ਸਿਫਤ ਬਹੁ ਮੌਲਾ'। ਇਮ ਜਬਿ ਪ੍ਰੇਮ ਧਾਰਿ ਕਹਿ ਦੌਲਾ॥੨੦॥ ਸੁਨਿ ਗੜ੍ਹੀਆ ਤਬਿ ਲਗਯੋ ਸੁਨਾਵਨਿ। ਮੀਆਂ ਭਯੋ ਮਗਨ ਰਸ ਪਾਵਨ। ਇਕ ਸ਼ਲੋਕ ਪੌਰੀ ਜੁਤਿ ਗਾਯੋ। ਪੁਨ ਰਹਾਉ ਕੋ ਪਾਠ ਸੁਨਾਯੋ ॥ ੨੧ ॥ 'ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ। ਭਗਤ ਜਨਾ ਕੈ ਮਨਿ ਬਿਸ੍ਰਾਮ'। ਸੁਨਿ ਦੌਲਾ ਮਨ ਭਯੋ ਅਨੰਦ। ਲਗਯੋ

---

[1] ਉੱਚੇ ਨੀਵੇਂ ਰਾਹ ਨੂੰ ਇਕੋ ਜਿਹਾ ਕਰਵਾ ਦੇਵੇ। [2] ਹੇ ਮਿਤ੍ਰ! ਉਸਦੇ ਚਿੱਤ ਵਿਚ ਸੰਤਾਂ ਦੀ ਸਦਾ ਪ੍ਰੀਤ ਸੀ।

*ਪਾ:-ਮਹਿਮਾਂ ਸਤਿਗੁਰ ਕੀ ਬਹੁ ਲਹੈਂ।

ਬਿਚਾਰਨਿ ਅਰਥ ਬਿਲੰਦ ॥ ੨੨ ॥ ਉਰ ਪ੍ਰਸੰਨ ਹੁਇ ਬਾਕ ਉਚਾਰਾ। 'ਹਾਸਲ ਭਾ ਮਖ਼ਸੂਦ[1]' ਹਮਾਰਾ। ਇਹ ਗੁਰ ਬਾਕ ਰਿਦੈ ਲਖਿ ਲੀਨਿ। ਮੈਂ ਜਾਨੀ ਮਹਿਮਾ ਇਸ ਪੀਨ[2] ॥ ੨੩ ॥ ਸੁਖ ਬਿਲੰਦ ਹੈ ਸ੍ਰੀ ਪ੍ਰਭੁ ਨਾਮੁ। ਬਿਨਾ ਸੰਤ ਨਹਿ ਪੂਰਨ ਕਾਮੁ। ਇਸ ਤ ਖ਼ਾਤਰ ਜਮਾ[3] ਹਮਾਰੀ। ਅਪਰ ਸੁਨਨਿ ਕੀ ਚਾਹਿ ਨਿਵਾਰੀ ॥ ੨੪ ॥ ਗੁਰਬਾਨੀ ਸਮ ਅਪਰ ਨ ਬਾਨੀ। ਇਕ ਤੁਕ ਸੁਨੇ ਪਰਮ ਗਤਿ ਜਾਨੀ। ਤੁਕ ਰਹਾਉ ਕੀ ਦੋਇਨ ਮਾਂਹਿ। ਜੋਗ ਭੋਗ ਸਭਿ ਪਾਯੋ ਜਾਹਿ' ॥ ੨੫ ॥ ਸੁਨਿ ਕਰਿ ਗੜ੍ਹੀਆ ਭਯੋ ਪ੍ਰਸੰਨ। ਕਹ੍ਯੋ ਬਿਹਸਿ 'ਦੌਲਾ! ਤੁਮ ਧੰਨ'। ਇਮ ਚਰਚਾ ਕਰਿ ਹਰਖੇ ਦੋਊ। ਸਤਿਗੁਰ ਪ੍ਰੇਮ ਮਹਾਂ ਮਨ ਸੋਊ॥੨੬॥ਦਿਨ ਦੋਇਕ ਰਹਿ ਗੜ੍ਹੀਆ ਚਲ੍ਯੋ। ਤਬਹਿ ਆਨਿ ਪੁਨ ਦੌਲਾ ਮਿਲ੍ਯੋ। ਸਭਿ ਸੋਂ ਬਿਦਾ ਹੋਇ ਚਲਿ ਪਰ੍ਯੋ। ਮੀਆਂ ਨੇ ਧਾ ਕੋ ਸੰਗ ਕਰ੍ਯੋ[4] ॥੨੭॥ ਨਗਰ ਵਹਿਰ ਪਹੁੰਚਾਵਨਿ ਗਯੋ। ਗੁਰ ਜਸੁ ਬੂਝਤਿ ਸੁਨਤੋ ਭਯੋ। ਵਹਿਰ ਨਗਰ ਤੇ ਕੇਤਿਕ ਚਾਲਾ।ਦੇਖ੍ਯੋ ਸਿਕਤਾ[5], ਆਇ ਬਿਸਾਲਾ ॥ ੨੮ ॥ ਟੂਟੀ ਪਨਹੀ[6] ਗੜ੍ਹੀਏ ਚਰਨ। ਬਾਰੂ ਪਰਹਿ ਧਰਹਿ ਜਬਿ ਧਰਨਿ[7]। ਜਬਹਿ ਉਠਾਵਹਿ ਉਡਹਿ ਬਿਸਾਲੇ। ਜਾਨੂ ਲਗਿ[8] ਜੰਘਨ ਕੇ ਨਾਲੇ ॥ ੨੯ ॥ ਦੇਖਤਿ ਦੌਲੇ ਮਨ ਠਹਿਰਾਈ। -ਪਨਹੀ ਅਪਰ ਨ ਕਿਤਹੂੰ ਪਾਈ-। ਰਿਦੇ ਬਿਚਾਰਤਿ ਸੰਗ ਸੁ ਜਾਇ। -ਬਿਨ ਧਨ ਤੇ ਇਹ ਅਸ ਦੁਖ ਪਾਇ ॥ ੩੦ ॥ ਕੋ ਨਿਧਿ ਸਿਧਿ ਗੜ੍ਹੀਏ ਕੋ ਦੇਵੌਂ। ਦੇ ਸੁਖ ਸੰਤ ਪੁੰਨ ਮੈਂ ਲੇਵੌਂ-। ਜੋ ਦੌਲੇ ਚਿਤ ਚਿਤਵਨ ਠਾਨੀ। ਸਭਿ ਗੜ੍ਹੀਏ ਤਤਛਿਨ ਪਹਿਚਾਨੀ॥੩੧॥-ਮੁਝ ਗੁਰ ਸਿਖ ਕੋ ਨਿਰਧਨ ਜਾਨਾ। ਸ਼ਕਤਿ ਹੀਨ ਮਨ ਮਹਿਂ ਪਹਿਚਾਨਾ। ਅਪਨੀ ਕਲਾ ਕੁਛਕ ਦਿਖਰਾਵੌਂ। ਤਬਿ ਇਸ ਕੀ ਸਭਿ ਸ਼ੰਕ ਮਿਟਾਵੌਂ-॥੩੨॥ ਤਬਿ ਠਾਂਢੋ ਹੁਇ ਦ੍ਰਿਸ਼ਟਿ ਨਿਹਾਰੀ। ਚਹੁੰਦਿਸ਼ਿ ਬਿਖੈ ਹੇਮ ਛਿਤ ਸਾਰੀ। ਸਭਿ ਸਿਕਤਾ ਭੀ ਕੰਚਨ ਕਿਨਕੇ। ਬਡੇ ਰੋਰ ਸਮ ਦਿਪਹਿ ਰਤਨ ਕੇ ॥ ੩੩ ॥ ਦੌਲੇ ਪੀਰ ਹੇਰਿ ਕਰਿ ਸਿਧਿ ਕੋ। ਜਾਨਤਿ ਭਾ-ਪੂਰਨ ਸਭਿ ਬਿਧਿ ਕੋ। ਲਛਮੀ ਕੀ ਪ੍ਰਵਾਹ ਇਸ ਨਾਂਹੀ। ਸ਼ਾਹਨਸ਼ਾਹ, ਸ਼ਕਤਿ ਸਭਿ ਪਾਹੀ ॥ ੩੪ ॥ ਅਜਰ ਜਰਨ ਉਰ ਧੀਰਜ ਧਾਰੀ। ਅਤਿ ਤ੍ਯਾਗੀ,ਨਾਂਹਿਨ ਹਿਤਕਾਰੀ[9]-। ਹਾਥ

[1]ਪ੍ਰਯੋਜਨ। [2]ਭਾਰੀ। [3]ਤਸੱਲੀ। [4]ਭਾਵ ਗੜ੍ਹੀਏ ਦੇ ਨਾਲ ਗਿਆ। [5]ਰੇਤ। [6]ਜੁੱਤੀ। [7]ਰੇਤਾ (ਜੁੱਤੀ ਵਿਚ) ਪੈ ਜਾਂਦਾ ਹੈ ਜਦੋਂ (ਪੈਰ ਧਰਤੀ ਤੇ) ਧਰਦਾ ਹੈ। [8]ਗੋਡੇ ਤੱਕ। [9](ਮਾਇਆ ਦਾ) ਹਿਤ ਕਰਨ ਵਾਲਾ ਨਹੀਂ।

ਜੋਰਿ ਕਦਮਨਿ ਪਰ ਪਰਯੋ। ਰਹਿਨੀ ਦੇਖਿ ਸੁਜਸੁ ਬਹੁ ਕਰਯੋ॥੩੫॥'ਧੰਨ ਤੁਮਹਿ ਗੁਰ ਧੰਨ ਤੁਮਾਰੋ। ਇਤੀ ਸ਼ਕਤਿ ਸਭਿ ਰਿਦੇ ਸਹਾਰੋ'। ਗੜ੍ਹੀਏ ਕਹਯੋ 'ਨ ਗੁਰ ਘਰ ਕਮੀ[1]। ਬਲ ਦੀਰਘ ਤੇ ਹੋਵਤਿ ਛਮੀ[2]'॥੩੬॥ਇਮ ਕਹਿ ਦੌਲੇ ਤੇ ਹੁਇ ਬਿਦਾ। ਮਗ ਕਸ਼ਮੀਰ ਪਯਾਨਯੋ ਤਦਾ। ਜਬਿ ਪਹੁੰਚਯੋ ਸੰਗਤਿ ਸਭਿ ਆਈ। ਕਰੇ ਭਾਉ ਕੋ ਸੀਸ ਨਿਵਾਈ॥ ੩੭॥ ਪਦ ਰਜ ਸੋਂ ਮਖ ਪਰ ਕਰ ਫਿਰਯੋ[3]।ਲਯੋ ਹੁਕਮ ਨਾਮਾ ਸਿਰ ਧਰਯੋ।ਪਢਿ ਕਰਿ ਸਭਿ ਉਰ ਆਨੰਦ ਭਰਯੋ। ਗੁਰੂ ਪੁਰਬ ਸੰਗਤਿ ਨੇ ਕਰਯੋ॥ ੩੮॥ ਕਰਿ ਇਕਠੀ ਗੁਰ ਕਾਰ ਤਗੀਦ। ਦੇ ਕੈ ਸਰਬ ਲਿਖਾਇ ਰਸੀਦ। ਗੜ੍ਹੀਏ ਦਰਬ ਪਾਇ ਗਰ ਕੇਰੋ।ਨਾਨਾ ਭੋਜਨ ਕੀਨਿ ਘਨੇਰੋ॥੩੯॥ਸਤਿ-ਸੰਗਤਿ ਕੋ ਕਰਿ ਭੋਗਾਏ। ਦਿਯੋ ਰੰਕ ਜੋ ਮਾਂਗਨਿ ਆਏ। ਕਰਯੋ ਖਰਚ ਜੇਤਿਕ ਗੁਰ ਦਰਬਾ। ਪੁਰਿ ਕਸ਼ਮੀਰ ਬਿਖੈ ਸੋ ਸਰਬਾ॥ ੪੦॥ ਹਟਿ ਆਯਹੁ ਗੁਰ ਦਰਸ਼ਨ ਕੀਨਾ। ਪਰਯੋ ਚਰਨ ਪਰ ਪ੍ਰੇਮ ਪ੍ਰਬੀਨਾ। ਬੂਝਯੋ ਸਤਿਗੁਰ 'ਕਹੁ ਕਯਾ ਲਯਾਯਹੁ। ਕਯਾ ਸੰਗਤਿ ਨੇ ਤੁਵ ਅਰਪਾਯਹੁ[4]'। ॥ ੪੧॥ ਕਹਤਿ ਭਯੋ 'ਸੁਨਿ ਸ਼੍ਰੀ ਗੁਰ ਸੁਾਮੀ। ਸਭਿ ਜਾਨਤਿ ਤੁਵ ਅੰਤਰ-ਜਾਮੀ। ਗੁਰ ਪੂਜਾ ਜੋ ਸਿੱਖਨਿ ਦੀਨੀ। ਸੋ ਮੈਂ ਤੁਮ ਕੋ ਅਰਪਨ ਕੀਨੀ ॥ ੪੨॥ ਕਰਿ ਗੁਰਪੁਰਬ ਸਿੱਖ ਤ੍ਰਿਪਤਾਏ। ਤੁਮ ਸਭਿ ਘਟ ਭੋਗੀ ਸੁਖ ਪਾਏ'। ਸੁਨਿ ਕਰਿ ਸਤਿਗੁਰ ਬਿਗਸਨ ਕੀਨਾ। 'ਭਲੀ ਕਰੀ ਤੈਂ, ਸਿੱਖ ਪ੍ਰਬੀਨਾ!' ॥੪੩॥ ਸਰਬ ਮਸੰਦ ਜਿ ਗੁਰ ਅਗੁਵਾਈ। ਸਭਿਹਿਨਿ ਸੋਂ ਕਹਿ ਕੈ ਸਮੁਝਾਈ। 'ਜੋ ਕਸ਼ਮੀਰ ਕਾਰ ਧਨ ਭਾਰੀ। ਹਮ ਗੜ੍ਹੀਏ ਤੇ ਲੀਨਿ ਸੰਭਾਰੀ'॥ ੪੪॥ ਭਏ ਪ੍ਰਸੰਨ ਬਿਸਾਲ ਕ੍ਰਿਪਾਲਾ। ਅਸ ਆਇਸੁ ਦੀਨੀ ਤਿਸ ਕਾਲਾ। 'ਅਬਿ ਤੁਮ ਗ੍ਰਿਹ ਬੈਠਹੁ ਸੁਖ ਪਾਵਹੁ। ਸਿੱਖੀ ਜਗਤ ਬਿਖੈ ਬਿਦਤਾਵਹੁ॥ ੪੫॥ ਪਰੀ ਥਾਇੰ ਸਭਿ ਘਾਲ ਤੁਮਾਰੀ। ਗ੍ਰਿਹ ਮਹਿੰ ਸਿਮਰਹੁ ਨਾਮ ਮੁਰਾਰੀ'। ਗੁਰ ਤੇ ਬਿਦਾ ਹੋਇ ਗ੍ਰਿਹ ਆਇਵ।ਚਰਨ ਪ੍ਰੇਮ ਕਰਿ ਤੈਸੇ ਧਯਾਇਵ॥ ੪੬॥ ਜੋ ਜਾਚਕ ਜਾਵਹਿ ਤਿਸ ਪਾਸੁ। ਦੇ ਤਤ-ਕਾਲ ਨਿਕਾਸਿ ਅਵਾਸ[5]।ਜਬਿ ਖਰਚੀ ਤਿਸ ਤੇ ਬਰਿ ਜਾਇ। ਜਾਚਨਹਾਰ ਆਇੰ ਸਮੁਦਾਇ॥ ੪੭॥ ਤਬਿ ਇਹ ਬਾਤ ਪੁਕਾਰ ਕਹੰਤਾ। 'ਜੋ ਸੁਤ

[1]ਘਾਟਾ। [2]ਭਾਰੀ ਬਲ ਦੇ ਹੁੰਦਿਆਂ ਸਹਨ ਸ਼ੀਲ ਹੁੰਦੇ ਹਨ। [3]ਫੇਰਿਆ। [4]ਭੇਟਾ ਦਿੱਤੀ ਹੈ। [5]ਘਰੋਂ (ਧਨ) ਕੱਢਕੇ ਦੇ ਦੇਵੇ।

ਜਾਹੈਂ ਬਿਨ ਸੁਤਦੇਤਾ। ਪੰਚ ਰਜਤਪਣ ਆਨਿ ਚਢਾਵਹਿ। ਸੋ ਤਤਕਾਲ ਪੁੱਤ੍ਰ ਕੋ ਪਾਵਹਿ' ॥ ੪੮ ॥ ਇਮ ਲੇ ਕਰਿ ਭੂਖੇ ਕਉ ਦੇਵਹਿ। ਸਿਮਰ ਨਾਮ ਸਤਿਗੁਰ ਕੋ ਸੇਵਹਿ। ਸਦਾ ਰਹੈ ਮਨ ਤੇ ਉਪਕਾਰੀ।ਕਰੁਨਾ ਕਰਹਿ ਹੇਰਿ ਨਰ ਨਾਰੀ ॥ ੪੯ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਭਾਈ ਗੜ੍ਹੀਏ' ਪ੍ਰਸੰਗ ਬਰਨਨੰ ਨਾਮ ਏਕ ਪੰਚਾਸਤਿ ਅੰਸੂ ॥ ੫੧ ॥

## ੫੨. [ਪੰਡਿਤ ਨਿਤਾਨੰਦ ਦੀ ਕਥਾ]।

ਦੋਹਰਾ ॥ ਇਕ ਦਿਨ ਸ਼੍ਰੀ ਸਤਿਗੁਰ ਕਹਯੋ 'ਕਥਾ ਸੁਨਹਿਂ ਅਬਿ ਕੋਇ'। ਪਠਯੋ ਵਟਾਲੇ ਨਗਰ ਕੋ ਏਕ ਸਿੱਖ ਛਿਨ ਸੋਇ[1] ॥ ੧ ॥ ਚੌਪਈ ॥'ਨਿਤਾ-ਨੰਦ ਦਿਜ ਪੰਡਤਿ ਮਹਾਂ। ਆਨ ਹਕਾਰਿ, ਬੰਸਹਿ ਪੁਰਿ ਤਹਾਂ'। ਸੁਨਤਿ ਸਿੱਖ ਤੁਰਨ ਚਲਿ ਗਯੋ। ਪੰਡਤ ਸੰਗ ਕਹਤਿ ਇਮ ਭਯੋ ॥ ੨ ॥ 'ਤੁਮ ਤੇ ਕਥਾ ਸੁਨੀ ਗੁਰ ਚਾਹੈਂ। ਪੁਸਤਕ ਲੇਹੁ ਚਲਹੁ ਤਿਨ ਪਾਹੈਂ'।ਸੁਨਿ ਮੁਦ ਧਰਿ ਦਿਜ ਹੋਯਹੁ ਤਯਾਰੀ। ਪਰਯੋ ਪੰਥ ਹੁਇ ਸਿੱਖ ਸੰਗਾਰੀ ॥ ੩ ॥ ਆਇ ਮਿਲਯੋ ਸਤਿਗੁਰ ਕੇ ਸੰਗ। ਸਨਮਾਨਯੋ ਬਹੁ ਲਖਿ ਦਿਜ ਅੰਗ। ਅਗਲੇ ਦਿਵਸ ਕਥਾ ਕਰਿਵਾਈ। ਬਹੁ ਰਾਜਨਿ ਕੀ ਗਾਥ ਸੁਨਾਈ ॥੪॥ ਲਗਹਿ ਦਿਵਾਨ ਆਨਿ ਕਰਿ ਭਾਰਾ। ਸੁਨਹਿਂ ਗੁਰੂ ਜੁਤਿ ਸਿੱਖ ਹਜ਼ਾਰਾ। ਚਿਰ ਲੌ ਬੈਠਹਿਂ ਕਥਾ ਸੁਨੰਤੇ। ਅਨਿਕ ਪ੍ਰਸੰਗਨ ਕੋ ਬਰਨੰਤੇ ॥ ੫॥ ਕੇਤਿਕ ਦਿਵਸ ਕਥਾ ਮਨ ਲਾਯੋ। ਇਕ ਪ੍ਰਸੰਗ ਤਬਿ ਐਸੋ ਆਯੋ।—ਜਮ ਕੀ ਪੁਰੀ ਦੂਰ ਮਗ ਜਾਇ। ਏਕ ਬਰਖ ਮਾਂਹਿ ਨਰ ਪਹੁੰਚਾਇ—॥ ੬ ॥ ਇਹ ਸੁਨਿ ਸਿੱਖਨਿ ਮਨ ਮਹਿਂ ਧਰਯੋ। ਕਥਾ ਕਹਨਿ ਤ ਜਬਿ ਹਟਿ ਪਰਯੋ।ਚਾਰ ਸਿੱਖ ਤਬਿ ਆਪਸ ਮਹੀਆ। ਤਿਸ ਪ੍ਰਸੰਗ ਪਰ ਐਸੇ ਕਹੀਆ ॥ ੭ ॥ ਸੁੰਦਰ ਨਾਮ ਸਿੱਖ ਤਬਿ ਲਹਯੋ। 'ਪੰਥ ਬਰਖ ਕੋ ਪੰਡਿਤ ਕਹਯੋ।ਮੈਂ ਗੁਰ ਕਰੁਨਾ ਤੇ ਚਲਿ ਜੈ ਹੌਂ। ਚਾਰ ਪਹਿਰ ਕੇ ਬਿਖੈ ਸਿਧੈ ਹੌਂ' ॥੮॥ਸੁਨਿ ਲਾਲਾ ਸਿਖ ਬੋਲਯੋ ਤਬੈ। 'ਗੁਰੂ ਦਯਾ ਤੇ ਉਲੰਘੌਂ ਸਬੈ।ਦੋਇ ਪਹਿਰ ਕੋ ਮਾਰਗ ਮੇਰੋ। ਪਹੁੰਚੌਂ, ਅਪਰ ਬਿਲਮ ਨਹਿਂ ਹੇਰੋਂ' ॥ ੯ ॥ ਪੁਨ ਮੱਧਾ ਸਿਖ ਬਾਕ ਬਖਾਨੋ। 'ਉਲੰਘੌਂ ਜਾਮ[2]ਦਯਾ ਗੁਰ ਠਾਨੋ'।ਬਹੁਰ ਨਿਹਾਲੋ ਬਾਕ ਉਚਾਰੇ। 'ਗੁਰ ਕਰੁਨਾ ਤੇ ਨਿਮਖ ਮਝਾਰੇ[3]*॥੧੦॥ਜਾਉਂ ਪ੍ਰਲੋਕ ਜੁ ਪੰਡਿਤ ਭਨਿਓ†'। ਇਮ ਆਪਸ ਮਹਿਂ ਕਹਿਓ ਸੁਨਿਓ†। ਇਨ ਰੀਤਨ ਕੇ ਕਹੇ ਵਾਕ ਜਬਿ‡।

[1] ਓਸੇ ਛਿਨ। [2] ਇਕ ਪਹਿਰ ਵਿਚ। [3] ਪਲ ਵਿਚ ਹੀ। *ਪਾਃ ਨਿਹਾਰੇ। †ਕਈ ਨੁਸਖਿਆਂ ਵਿੱਚ ਇਹ ਦੋ ਤੁਕਾਂ ਨਹੀਂ ਹਨ। ‡ਪਾਃ—ਇਮ ਆਪਸ ਮਹਿਂ ਕਹਯੋ ਸੁਨਯੋ ਜਬ।

ਪੰਡਿਤ ਇਨ ਕੀ ਦਿਸ਼ਾ ਦੇਖਿ ਤਬਿ॥੧੧॥ਬਿਸਮਨੋ ਮਨ ਮਹਿਂ ਗੁਰ ਸੰਗ ਬੂਝਾ। 'ਸਿਖਿ ਕਿਮ ਕਹਤਿ ? ਕਹਾਂ ਇਨ ਸੁਝਾ ?। ਬੇਦ ਬਨਾਸ ਕੇ ਕਰੇ ਪੁਰਾਨਾ। ਤੁਮ ਹੀ ਜਾਨਹੁ ਕ੍ਰਿਪਾ ਨਿਧਾਨਾ ॥੧੨॥ ਲਿਖ੍ਯੋ ਪੁਰਾਨ ਬਿਖੈ ਕੇ ਕੂਰ। ਕੈ ਸਿਖ ਬੋਲਤਿ ਕੂਰ ਹਜ਼ੂਰ। ਚਾਰਿ ਜਾਮ ਕੈ ਨਿਮਖ ਮਝਾਰਾ। ਪੰਥ ਬਡੋ ਕਿਮ ਉਲੰਘਹਿਂ ਸਾਰਾ' ॥ ੧੩ ॥ ਤਬਿ ਸਤਿਗੁਰ ਗੁਰਦਾਸ ਨਿਹਾਰਾ। 'ਦਿਹੁ ਪੰਡਿਤ ਕੋ ਸੰਸੈ ਟਾਰਾ। ਜਥਾ ਜੋਗ ਉੱਤਰ ਕੋ ਦੀਜੈ। ਦਿਜਬਰ ਕੋ ਸ਼ਾਂਤੀ ਉਰ ਕੀਜੈ' ॥੧੪॥ ਗੁਰ ਰੁਖ਼ ਪਾਇ ਕਹ੍ਯੋ ਗੁਰਦਾਸ। 'ਸੁਨਹੁ ਬਿੱਪ੍ਰ ਸਚ ਕਹਿਂ ਤੁਮ ਪਾਸ। ਕਹੇ ਬਨਾਸ ਕੇ ਸਕਲ ਪੁਰਾਨ। ਹੈਂ ਸਾਚੇ ਸਭਿ ਸੁਨਹਿ ਜਹਾਨ ॥੧੫॥ ਸਤਿਗੁਰ ਕੇ ਸਿਖ ਸੋ ਭੀ ਸਾਚੇ। ਸਦਾ ਉਪਾਸਨ ਗੁਰ ਕੀ ਰਾਚੇ[1]। ਕਰਮ ਕਾਂਡ ਮੈਂ ਜੋ ਜਗ ਜੀਵਾ[2]। ਕਰਹਿਂ ਸ਼ੁਭਾਸ਼ੁਭ ਸਰਬ ਸਦੀਵਾ ॥ ੧੬ ॥ ਤਿਨ ਕੋ[3] ਪੰਥ ਤਥਾ ਹੀ ਜਾਨਿ। ਪੁੰਨੀ ਕੋ ਅਸਵਾਰੀ ਨਾਨਾ। ਤਊ ਬਰਖ ਦਿਨ ਮਹਿਂ ਤਹਿਂ ਜਾਇ। ਲੇਖਾ ਧਰਮ ਰਾਇ ਢਿਗ ਪਾਇ ॥ ੧੭ ॥ ਜੇ ਪਾਪੀ ਤਿਨ ਮਾਰਤਿ ਜਾਤੇ। ਦੁਖ ਕੋ ਪਾਇ ਸੁ ਪਾਇ ਪ੍ਯਾਤੇ[4]। ਸੋ ਭੀ ਜਾਹਿਂ ਬਰਖ ਦਿਨ ਮਾਂਹੀ। ਲਹੈਂ ਸਜ਼ਾਇਨਿ ਅੰਤਕ ਪਾਹੀ[5] ॥ ੧੮ ॥ ਤਿਨ ਕੋ ਜਾਨੈ ਭਨਹਿ ਪੁਰਾਨ[6]। ਗੁਰ ਸਿੱਖਨਿ ਕੋ ਨਹਿਨ ਬਖਾਨ[7]। ਇਨ ਕੇ ਨਿਕਟਿ ਨਹੀਂ ਜਮ ਆਵੈ। ਰਹੈ ਦੂਰ ਦੀਰਘ ਡਰ ਪਾਵੈ ॥ ੧੯ ॥ ਧਰਮਰਾਇ ਆਦਰ ਕਰਿ ਮਿਲੈ। ਸਾਧ ਸਾਧ ਸਭਿ ਕਹਿਂ ਜਬਿ ਚਲੈਂ। ਸ੍ਰੀ ਨਾਨਕ ਕੀ ਸਿੱਖੀ ਮਹਾਂ। ਮਹਾਂ ਮਹਾਤਮ ਹੈ* ਜਹਿਂ ਕਹਾਂ ॥ ੨੦ ॥ ਜੇਤਿਕ ਬਲ ਜਿਸ ਮਹਿਂ ਹੁਇ ਆਵੈ। ਤੇਤਿਕ ਕਹੈ ਨ ਕੂਰ ਅਲਾਵੈ। ਇਨ ਸਿੱਖਨ ਮਹਿਂ ਸ਼ਕਤੀ* ਐਸੇ। ਦਈ ਗੁਰੂ ਕੀ ਭਾਖਤਿ ਜੈਸੇ॥੨੧॥ਜੋ ਸ੍ਰੀ ਗੁਰ ਕਰੁਨਾ* ਵਲ ਪੈ ਹੈਂ।ਨਿਮਖ ਨ ਲਾਗਹਿ

[1]ਰਚੇ ਹੋਏ। [2]ਜਗਤ ਦੇ ਜੀਅ ਜੋ ਕਰਮ ਕਾਂਡ ਵਿਚ (ਲਗੇ ਹਨ)। [3]ਭਾਵ ਕਰਮ ਕਾਂਡੀਆਂ ਦਾ। [4]ਪੈਰੀਂ ਤੁਰਦੇ ਹਨ। [5]ਸਜ਼ਾਵਾਂ ਜਮ ਪਾਸੋਂ। [6]ਪੁਰਾਨ ਤਿਨ੍ਹਾਂ ਬਾਬਤ ਹੀ ਜਾਣਕੇ ਕਹਿੰਦਾ ਹੈ। [7]ਗੁਰਸਿੱਖਾਂ ਬਾਬਤ ਨਹੀਂ ਕਹਿੰਦਾ।

*ਇਸ ਪ੍ਰਸੰਗ ਵਿੱਚ ਗੁਰਸਿੱਖੀ ਦੀ ਮਹਿਮਾ ਦੱਸੀ ਹੈ । ਗੁਰੂ ਦੇ ਸਿੱਖ ਨਾਮ ਜਪਦੇ ਹਨ, ਨਾਮ ਜਪਣਾ ਵਾਹਿਗੁਰੂ ਪ੍ਰੇਮ ਹੈ, ਉਨ੍ਹਾਂ ਦੀ ਡੋਰ ਹਰਿਚਰਨਾਂ ਵਿਚ ਲਗੀ ਹੁੰਦੀ ਹੈ, ਸੋ ਸਾਂਈ ਦਰ ਜਾਂਦੇ ਹਨ, ਉਨ੍ਹਾਂ ਨੂੰ ਕੌਣ ਰੋਕਣ ਵਾਲਾ ਹੈ। ਓਹ ਲੱਗੇ ਹਨ ਪਿਆਰੇ ਨਾਲ ਤੇ ਮਿਲ ਰਹੇ ਹਨ ਪਿਆਰੇ ਨਾਲ, ਜਾਣਾ ਆਉਣਾ ਉਨ੍ਹਾਂ ਦਾ ਕਿੱਥੇ ਹੈ ਜੋ ਜੀਉਂਦੇ ਜੀ ਅੰਤ੍ਰਾਤਮੇ ਮੇਲ ਵਿਚ ਰਹਿੰਦੇ ਹਨ । ਕਰਮਕਾਂਡੀ ਕਰਮਾਂ ਤੇ ਸੰਕਲਪਾਂ ਦੇ ਬੰਧਨ ਵਿਚ ਹੋਨ, ਭਰਮ ਤੇ ਸੰਕਲਪ ਹੀ ਅਪਨੇ ਅਗਜਾਨ ਦੇ ਬੰਧਨ ਹੋਨ ।

ਭਹਿਂ ਪਹੁੰਚੇ ਹੈਂ। ਸ੍ਰੀ ਗ੍ਰੰਥ ਮਹਿਂ ਬਹੁ ਥਲ ਕਹਯੋ*। ਜਮ ਨਹਿਂ ਪਿਖਹਿ ਗੁਰੂ ਜਿਨ ਲਹਯੋ*॥੨੨॥ ਯਾਂਤੇ ਗੁਰ ਮਹਿਮਾ ਬਹੁ ਭਾਰੀ। ਨਹੀਂ ਮਹਾਤਮ ਜਾਇ ਉਚਾਰੀ'। ਸੁਨਿ ਪੰਡਿਤ ਚਿਤਵਤਿ ਚਿਤਮਾਂਹੀ॥-ਕਹਾਂ ਕਥਾ ਉਚਰੌਂ ਗੁਰ ਪਾਹੀ॥ ੨੩ ॥ ਭੂਤ ਭਵਿੱਖਤਿ ਕੋ ਇਹ ਗਯਾਤਾ। ਸਗਰੇ ਜਗਤ ਪੂਜ ਬੱਖਯਾਤਾ॥ਦੇਸ਼ ਬਿਦੇਸ਼ਨ ਸਿੱਖ ਕਰੋਰ। ਜੋ ਸਿਮਰਹਿਂ ਹਾਜ਼ਰ ਤਿਸ ਓਰ॥ ੨੪ ॥ ਕਾਰਜ ਪੂਰਹਿਂ ਹੋਹਿਂ ਸਹਾਇ। ਇਹ ਸਭਿ ਮਹਿਂ ਅਬਿ ਜਾਨੀ ਜਾਇ। ਤਥਾ ਸਹਾਇਕ ਬਨਹਿਂ ਅਗਾਰੀ। ਜਾਨੀ ਪਰਹਿ ਭਲੇ ਨਿਰਧਾਰੀ॥ ੨੫ ॥ ਕਰਤਾ ਹਰਤਾ ਸਭਿ ਜਗ ਕੇਰਾ। ਗਹੌਂ ਸ਼ਰਨ ਕਾਟਹਿਂ ਦੁਖ ਮੇਰਾ-। ਇਮ ਬਿਚਾਰਿ ਕਰਿ ਪਾਇਨ ਪਰਯੋ। 'ਛਿਮਹੁ ਜਾਤਿ ਕੋ ਮਦ ਮੈਂ ਕਰਯੋ॥ ੨੬ ॥ ਲਗਯੋ ਸੁਨਾਵਨਿ ਕਥਾ ਅਗਾਰੀ। ਸਰਬ ਕਲਾ ਸਮਰਥ ਗੁਨਕਾਰੀ। ਮਹਿਮਾ ਜਾਨੀ ਨਹੀਂ ਤੁਮਾਰੀ। ਪਰਯੋ ਸ਼ਰਨ ਦਿਹੁ ਕੁਮਤਿ ਬਿਦਾਰੀ॥੨੭॥ ਨਹੀਂ ਜਾਤਿ ਕੋ ਅਬਿ ਕੁਛ ਮਾਨ। ਕਰਹੁ ਸਿੱਖ ਸਭਿ ਬੰਧਨ ਹਾਨਿ'। ਸੁਨਿ ਬਿਨਤੀ ਸਤਿਗੁਰ ਮੁਸਕਾਏ। ਦਿਜ ਕੇ ਜਾਗੇ ਭਾਗ ਸੁਹਾਏ॥ ੨੮ ॥ ਕਰਯੋ ਸਿੱਖ ਚਰਨਾਂਮ੍ਰਿਤ ਲੀਨਾ। ਭਯੋ ਮਾਨ ਤੇ ਬਿੱਪ੍ਰ ਬਿਹੀਨਾ। ਕ੍ਰਿਪਾ ਦ੍ਰਿਸ਼ਟਿ ਗੁਰ ਐਸੀ ਕਰੀ। ਸਰਬ ਬਾਤ ਕੀ ਸੋਝੀ ਪਰੀ॥ ੨੯ ॥ ਪੰਥ ਬਰਖ ਦਿਨ ਕੋ ਜੋ ਕਹਯੋ। ਨਿਮਖ ਮਾਤ੍ਰ ਕੋ ਦਿਜਬਰ ਲਹਯੋ। ਭਯੋ ਅਨੰਦ ਬਿਲੋਕੇ ਦੀਖ੍ਯ¹। ਦੇਨਿ ਜੁ ਅਯੋ ਆਪ ਲੀ ਸੀਖ੍ਯ²॥ ੩੦ ॥ ਪੁਨ ਗੁਰ ਆਇਸੁ ਕਹਿ ਬਹੁ ਬਾਰੀ। ਸਭਿ ਪੁਰਾਨ ਕੀ ਕਥਾ ਉਚਾਰੀ। ਸਿੱਖ ਸੁਭਟ ਸਭਿ ਸੁਨਹਿ ਬਿਚਾਰਹਿਂ†।ਸਤਿਗੁਰ ਮਹਿਮਾਂ ਮਹਾਂ ਉਚਾਰਹਿਂ॥ ੩੧ ॥ ਪਰਯੋ ਭੋਗ ਧਨ ਦੀਨਿ ਬਿਸਾਲਾ। ਹਲਤਿ ਪਲਤਿ ਦਿਜ ਕੀਨਿ ਨਿਹਾਲਾ। ਪੁਨ ਸਭਿ ਸੰਗਤਿ ਦਰਬ ਚਢਾਯੋ। ਅਤਿ ਅਨੰਦ ਕੋ ਰਿਦੇ ਉਪਾਯੋ॥੩੨॥ ਰਹਨਿ ਲਗਯੋ ਸਤਿਗੁਰ ਕੇ ਪਾਸ। ਧਨ ਕੋ ਭੇਜਯੋ ਅਪਨਿ ਅਵਾਸ। ਨਿਤ ਸ੍ਰੀ ਹਰਿਗੋਵਿੰਦ ਨਿਹਾਰੈ। ਚਲਿਤ ਅਨਿਕ ਅਸਚਰਜ ਬਿਚਾਰੈ॥੩੩॥ ਸੰਗਤਿ ਦੂਰ ਦੂਰ ਤੇ ਆਵੈ। ਮਨ ਬਾਂਛਤਿ ਸਗਲੇ ਬਰ ਪਾਵੈਂ।ਅਨ ਗਨ ਧਨ ਨਿਤ ਆਦਿ ਉਪਾਇਨ। ਜਗ

¹ਦੇਖਕੇ। ²ਸਿੱਖਿਆ ਲੀਤੀਓਸੁ। *ਯਥਾ:-ਗੁਰ ਸੇਵਾ ਜਮ ਤੇ ਛੁਟਕਾਰਿ॥ ਪੁਨ:-ਨਾ ਹਉ ਨਾ ਤੂੰ ਨਹ ਛੁਟਹਿ ਨਿਕਟਿ ਨ ਜਾਈਅਹੁ ਦੂਤ॥ ਪੁਨ:-ਦੂਰਿ ਰਹੀ ਉਹ ਜਮ ਤੇ ਬਾਟ॥ †ਸੂਰਮਿਆਂ ਨੂੰ ਰਣਜੁੱਧ ਦੇ ਇਤਿਹਾਸ ਸੁਣਵਾਦੇ ਹੋਸਨ ਜੋ ਬੀਰਰਸ ਵਧੇ। ਦੇਖੋ ਅੱਗੇ ਅੰਕ ੩੭।

ਪੂਜਹਿ ਕਮਲਨ ਸੇ ਪਾਇਨ ॥ ੩੪ ॥ ਕਰਹਿਂ ਅਖੇਰ ਬ੍ਰਿੱਤ ਮਨ ਭਾਈ।
ਬਿਚਰਹਿਂ ਕਾਨਨ ਮਹਿ ਸੁਖਦਾਈ। ਨਿਤ ਹੀ ਨਵੇਂ ਬਿਲਾਸ ਹੁਵੰਤੇ।
ਅਨਗਨ ਨਰਨ ਉਧਾਰ ਕਰੰਤੇ ॥੩੫॥ ਸ਼ਸਤ੍ਰਨ ਬਿੱਦ੍ਯਾ ਕੇ ਅੱਭ੍ਯਾਸ।
ਕਰਹਿਂ ਆਪ ਅਰੁ ਸੁਭਟ ਜਿ ਪਾਸ । ਅਧਿਕ ਤੁਰੰਗਨ ਮਿਲਹਿਂ
ਚਲਾਵਹਿਂ।ਹਤਹਿਂ ਨਿਸ਼ਾਨੇ ਤੁਰੰਗ ਧਵਾਵਹਿਂ॥੩੬॥ ਤੀਰਨਿ ਕੀ ਬਿੱਦ੍ਯਾ
ਬਡ ਹੋਇ। ਕਰਹਿਂ ਪ੍ਰਹਾਰਨਿ ਧਾਰਤਿ ਜੋਇ। ਰਣ ਪ੍ਰਸੰਗ ਨਿਤ ਸੁਨਹਿਂ
ਸੁਨਾਵਹਿਂ। ਬਖਸ਼ਹਿਂ ਮੌਜ[1] ਅਨੰਦ ਉਪਾਵਹਿਂ ॥ ੩੭॥ ਤੁਰਕਨ ਮਾਰਨਿ
ਕੀ ਰਨ ਗਾਥਾ। ਕਰਹਿਂ ਆਪਨੇ ਸੁਭਟਨ ਸਾਥਾ। 'ਇਸ ਪ੍ਰਕਾਰ ਮਾਰੇ
ਮਤਿ ਹੀਨੇ। ਆਏ ਬ੍ਰਿੰਦ ਰਾਜ ਮਦ ਕੀਨੇ'॥੩੮॥ ਰਣ ਬ੍ਰਿਤਾਂਤ ਜੈਸਿਕ[2]
ਤਬਿ* ਭਯੋ। ਸਗਰੇ ਜਗਤ ਬਿਖੈ ਪ੍ਰਗਟਯੋ। ਸਭਿਹਿਨਿ ਕੋ ਭਾ ਇਸ
ਬਿਧ ਬੋਧਾ[3]।'ਗੁਰ ਸਮਾਨ ਜਗ ਅਪਰ ਨ ਜੋਧਾ॥੩੯॥ਅਤਿ ਦੀਰਘ†ਪਰ
ਸੈਨ[4] ਨ ਗਿਨੈ। ਇਕਲ ਹੋਇ ਤ ਇਕ ਹੀ ਹਨੈ। ਬਹੁ ਥੋਰਨਿ ਕੀ
ਨਹੀਂ ਬਿਚਾਰ। ਜੁਟਹਿਂ ਜੰਗ ਮੇ ਲੀਨਸਿ ਮਾਰਿ ॥ ੪੦ ॥ ਤੀਰਨਿ ਕੀ
ਬਿੱਦ੍ਯਾ ਬਡ ਠਾਨੈ। ਬਹੁਤਨ ਕੇ ਬਿਚ ਪਾਰ ਸੁ ਹਾਨੈ[5] ।ਜਿਨਕੋ ਧਨੁਖ
ਕਠੋਰ ਬਿਸਾਲਾ। ਕੋ ਨਹਿ ਐਂਚ ਸਕਹਿ ਇਸ ਕਾਲਾ॥੪੧॥ ਜੋ ਸਨਮੁਖ
ਭਾ ਤਤਛਿਨ ਮਾਰਨੇ। ਜੀਵਤਿ ਰਹਨੇ ਭਾਜਿ ਸੋ ਹਾਰਨੇ'। ਇੱਤ੍ਯਾਦਿਕ
ਜਸੁ ਜਗ ਮਹਿਂ ਜ਼ਾਹਿਰ। ਕਹਤਿ ਮਿਲੈਂ ਨਰ ਘਰ ਕੈ ਬਾਹਰਿ ॥ ੪੨ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਬਿੱਧ' ਪ੍ਰਸੰਗ ਬਰਨਨੰ ਨਾਮ ਦੋਇ ਪੰਚਾਸਤੀ ਅੰਸੂ ॥ ੫੨ ॥

## ੫੩. [ਬਾਬਾ ਬੁੱਢਾ ਪ੍ਰਲੋਕ ਗਮਨ]।

ਦੋਹਰਾ ॥ ਗ੍ਰਾਮ ਨਾਮ ਰਮਦਾਸ ਕੇ ਤਹਾਂ ਬ੍ਰਿੱਧ ਕੇ ਧਾਮ। ਕਰੇ ਬਿਤਾਵਨ
ਦਿਨ ਕਿਤਿਕ ਬ੍ਰਹਮਾਨੰਦ ਬਿੱਸ੍ਰਾਮ[6] ॥ ੧ ॥ ਚੌਪਈ ॥ ਤਜਨਿ ਸਰੀਰ
ਸਮਾ ਨਿਯਰਾਵਾ। ਸਕਲ ਭੇਵ ਬੁੱਢੇ ਲਖਿ ਪਾਵਾ। ਰਿਦੇ ਮਨੋਰਥ ਐਸੇ
ਕੀਨਿ। ਅੰਤ ਸਮੇ ਅਪਨੇ ਢਿਗ ਚੀਨਿ ॥ ੨ ॥–ਸ੍ਰੀ ਹਰਿ ਗੋਵਿੰਦੁ ਹੋਵਹਿਂ
ਤੀਰ। ਜਬਿ ਮੈਂ ਤ੍ਯਾਗਨਿ ਲਗੋਂ ਸਰੀਰ।ਦੇਖਤਿ ਆਗੈ ਰੂਪ ਮੁਕੰਦਾ।ਜਿਸ
ਕੋ ਚਾਹਤਿ ਮੁਨਿਜਨ ਬ੍ਰਿੰਦਾ॥ ੩ ॥ ਅਪਰ ਕਾਜ ਇਕ ਔਰ ਲਖਾਊਂ।
ਨਿਜ ਸੁਤ ਕੋ ਅਬਿ‡ਕਰ ਪਕਰਾਊਂ।ਉਚਿਤ ਅਹੈ ਮੋਕਹੁ ਇਹੁ ਕਰਨੀ॥

[1]ਦੌਲਤ। ਬਖਸ਼ੀਸ਼ । (ਦੇਖੋ ਰਾਸ ੫, ਅੰਸੂ ੧੫, ਅੰਕ ੯)। [2]ਜਿਹੋ ਜਿਹਾ। [3]ਗਿਆਨ।
[4]ਪਰਾਈ ਸੈਨਾਂ। [5]ਪਾਰ ਕਰਕੇ ਮਾਰ ਦਿੰਦੇ ਹਨ। [6]ਬ੍ਰਹਮਾਨੰਦ ਵਿਚ ਟਿਕ ਕੇ ।

*ਪਾ:–ਜਬ। †ਪਾ:–ਜਥਾ ਕ੍ਰਿਸ਼ਨ। ‡ਪਾ:–ਤਿਨ।

ਹਮ ਸਗਰੇ ਸਤਿਗੁਰੁ ਕੀ ਸ਼ਰਨੀ ॥ ੪ ॥ ਲੋਕ ਪ੍ਰਲੋਕ ਆਦਿ ਅਰੁ ਅੰਤ। ਹਮਰੋਨਹਿਂ ਕੋ ਬਿਨ ਭਗਵੰਤੁ-।ਇਮ ਬਿਚਾਰਿ ਕਰਿ ਸਿੱਖ ਹਕਾਰਾ।ਭਾਉ ਸੁਮਤਿ ਜਿਸ ਬਹੁ ਉਰ ਧਾਰਾ ॥ ੫ ॥ ਨਿਕਟਿ ਬਿਠਾਇ ਸਕਲ ਸਮੁਝਾਈ। 'ਗੁਰ ਢਿਗ ਗਮਨਹੁ ਬਿਮਲ ਬਿਹਾਈ । ਮਮ ਦਿਸ਼ਿ ਤੇ ਇਹ ਬਿਨੈ ਸੁਨਾਵਹੁ ।-ਦਾਸ ਕਦੀਮੀ ਲਖਿ ਕਰਿ ਆਵਹੁ ॥ ੬ ॥ ਜਿਮ ਕੁਰਖੇਤ੍ਰ ਬਿਖੈ ਰਣ ਠਾਨੋ । ਕ੍ਰਿਸ਼ਨ ਹਸਤਨਾਪੁਰੀ ਪਯਾਨੋ। ਸਭਿ ਪਾਂਡਵ ਕੋ ਲੇ ਕਰਿ ਸਾਥ । ਅਭਿਸੇਂਚਯੋ[1] ਧਰਮਜ ਨਰਨਾਥ ॥੭॥ ਸਰ[2] ਸਿਹਜਾ ਪਰ ਭੀਸ਼ਮ ਪਰਯੋ । ਧਰਮ ਨਿਬਾਹ ਆਪਨੋ ਕਰਯੋ । ਅੰਤ ਸਮੇਂ ਅਪਨੋ ਤਿਨ ਜਾਨਾ । ਕ੍ਰਿਸ਼ਨ ਹਕਾਰੇ ਧਰਿ ਕਰਿ ਧਯਾਨਾ ॥ ੮ ॥ ਤਤਛਿਨ ਅਪਨੋ ਸਿਮਰਨ ਚੀਨਾ[3] । ਸਭਿ ਕੁਛ ਤਜਿ ਪ੍ਰਸਥਾਨੋ ਕੀਨਾ । ਅੰਤ ਸਮੇਂ ਮਹਿਂ ਦਰਸ਼ਨ ਦਯੋ । ਤੈਸੇ ਸਮੋਂ ਆਨਿ ਅਬਿ ਭਯੋ* ॥ ੯ ॥ ਕ੍ਰਿਪਾ ਕਰਹੁ ਆਵਹੁ ਹਿਤ ਧਾਰੇ । ਜਿਮ ਜਟਾਯੁ ਤਨ ਤਜਤਿ ਨਿਹਾਰੇ । ਸੀਤਾ ਖੋਜਤਿ ਇਤ ਉਤ ਧਾਏ । ਨਿਜ ਜਨ ਜਾਨਿ ਤੁਰਤ ਹੀ ਆਏ ॥੧੦॥ ਤਿਮ ਅਬਿ ਬਿਰਦ ਸੰਭਾਰਤਿ ਆਵਹੁ । ਅਘ ਹਾਨੀ ਨਿਜ ਦਰਸ ਦਿਖਾਵਹੁ-' । ਬ੍ਰਿਧ ਕੋ ਨਮੋ ਕਰਤਿ ਸਿਖ ਚਲਯੋ । ਤੂਰਨ ਆਇ ਗੁਰੂ ਸੰਗ ਮਿਲਯੋ ॥ ੧੧ ॥ ਨਮਸਕਾਰ ਕਰਿ ਬ੍ਰਿੱਧ ਸੰਦੇਸਾ । ਬੈਠਯੋ ਭਾਖਿ ਸੁਨਾਇ ਅਸ਼ੇਸ਼ਾ । ਸੁਨਿ ਸਤਿਗੁਰ ਨਿਜ ਪ੍ਰਿਯ ਕੀ ਬਾਤ । ਤਯਾਰੀ ਕਰੀ ਸ਼ੀਘ੍ਰ ਸਭਿ ਭਾਂਤਿ॥ ੧੨॥ ਬਿਧੀਆ ਅਰੁ ਭਾਈ ਗੁਰਦਾਸ।'ਬ੍ਰਿਧ ਤਨ ਅੰਤ'ਕਹਯੋ ਸਭਿ ਪਾਸ। ਪੁਰਿ ਮਹਿ ਜਥੇਦਾਰ ਇਕ ਛੋਰਾ।ਕਿਤਿਕ ਸੈਨ ਦੇ ਕਰਿ ਤਿਸ ਠੌਰਾ॥੧੩॥ ਪੁਰਿ ਜਨ ਸਭਿ ਕੋ ਧੀਰਜ ਦੀਨਿ। ਚਢਿਬੇ ਤੁਰੰਗ ਹਕਾਰਨਿ ਕੀਨਿ । ਚਮੂੰ ਸਕਲ ਹ੍ਵੈ ਕਰਿ ਤਬਿ ਤਯਾਰ । ਚਢੇ ਸੰਗ ਗੁਰ ਭੇ ਅਸਵਾਰ ॥ ੧੪ ॥ ਕੁਛਕ ਸੈਨ ਦੇ ਸੰਗ ਨਿਹਾਲੇ । ਸੌਂਪਯੋ ਪੁਰਿ ਕੋ ਰਾਖਿ ਸੰਭਾਲੇ । ਚਢਿ ਸਤਿਗੁਰ ਤਬਿ ਪੰਥ ਪਯਾਨੇ । ਕਰੀ ਸ਼ੀਘ੍ਰਤਾ ਨਹਿਂ ਠਹਿਰਾਨੇ॥੧੫॥ ਖਡੇ ਬੇਗ ਤੇ ਤੁਰੰਗ ਚਲਾਏ । ਤੂਰਨ ਪੰਥ ਸੰਪੂਰਨ ਆਏ । ਨਾਮਦੇਵ ਕੋ ਹੁਤੋ ਸਥਾਨ । ਰੁਚਿਰ ਦੇਹੁਰਾ ਕਰਿਬੋ ਠਾਨਿ[4] ॥ ੧੬ ॥ ਬਿਨਾ ਕਬੀਰ ਭਗਤ

---

[1]ਭਾਵ ਗਦੀ ਦਿੱਤੀ। [2]ਬਾਣਾਂ ਦੀ। [3]ਯਾਦ ਕਰਦਾ ਜਾਣਿਆਂ (ਭੀਸ਼ਮ ਨੂੰ ਕ੍ਰਿਸ਼ਨ ਜੀ ਨੇ)। [4](ਉਸ ਥਾਂ) ਕੀਤਾ ਹੋਇਆ ਸੀ। *ਕਵਿ ਜੀ ਅਪਣੀ ਵਾਕਫੀ ਦੇ ਦਾਇਰੇ ਦੇ ਹੋ ਚੁਕੇ ਪ੍ਰਸੰਗਾਂ ਦਾ ਦ੍ਰਿਸ਼ਟਾਂਤ ਦੇ ਰਹੇ ਹਨ, ਰਚਨਾਂ ਨੂੰ ਅਲੰਕ੍ਰਿਤ ਕਰਨੇ ਲਈ।

ਸੋ ਔਰ।ਸਭਿ ਕੇ ਬਿਖੈ ਲਖ੍ਯੋ ਸਿਰਮੌਰ।ਉਤਰਿ ਤੁਰੰਗ ਤੇ ਬੰਦਨ ਕੀਨਿ।
ਪ੍ਰਭੁ ਕੋ ਭਗਤ ਲਖ੍ਯੋ ਰਸ ਭੀਨ ॥ ੧੭॥ ਜਥਾ ਮਤੰਗ ਮਨੀ ਕੇ ਆਸ਼੍ਰਮ।
ਪਹੁੰਚੇ ਰਘੁਪਤਿ[1] ਧਾਰਿ ਮਹਾਸ਼੍ਰਮ। ਮੁਨਿ ਸਥਾਨ ਕੋ ਬੰਦਨ ਕੀਨੀ।ਤਥਾ
ਰੀਤਿ ਇਹ ਠਾਂ ਸਭਿ ਚੀਨੀ ॥ ੧੮ ॥ ਕਰਤਿ ਸ਼ੀਘ੍ਰਤਾ ਪੰਥ ਮਝਾਰੀ।ਬਸੇ
ਨਿਸਾ ਇਕ ਗਏ ਅਗਾਰੀ। ਗ੍ਰਾਮ ਸਮੀਪ ਜਬੈ ਪਹੁੰਚਯੋ। ਦੇਖਿ ਦੂਰ ਤੇ
ਇਕ ਨਰ ਗਯੋ ॥ ੧੯॥ 'ਬ੍ਰਿਧ ਜੀ ! ਸ੍ਰੀ ਹਰਿਗੋਬਿੰਦ ਆਏ'।ਸੁਨਤਿ ਪ੍ਰੇਮ
ਉਮਗ੍ਯੋ ਅਧਿਕਾਏ। ਸਭਿ ਤਨ ਮਹਿਂ ਰੁਮੰਚ ਹੁਇ ਆਵਾ। ਰੁਚਿਰ
ਬਿਲੋਚਨ ਮਹਿਂ ਜਲ ਛਾਵਾ ॥ ੨੦ ॥ ਗਦਗਦ ਬਾਨੀ ਜਾਇ ਨ ਬੋਲਾ।
ਮਨਹੁਂ ਪ੍ਰੇਮ ਪੂਰਨ ਭਰਿ ਤੋਲਾ[2]। ਉਠਿ ਕਰਿ ਗਮਨ੍ਯੋ ਭਯੋ ਸਥੰਭਾ।
ਚਲਤਿ ਨ ਪਗ ਮਨ ਮਾਨਿ ਅਚੰਭਾ ॥੨੧॥ ਥਕਤਿ ਹੋਇ ਕਰਿ ਤਹਿਂ ਹੀ
ਬੈਸਾ।ਸਕਲ ਸ਼ਰੀਰ ਪਨਸ ਫਲ ਜੈਸਾ[3]।ਮੂੰਦਿ ਬਿਲੋਚਨ ਲੇ ਰਸ ਧ੍ਯਾਨਾ।
ਭਯੋ ਪ੍ਰੇਮ ਤੇ ਬਿਬਸ ਮਹਾਨਾ॥ ੨੨ ॥ ਇਤਨੇ ਮਹਿਂ ਗੁਰ ਗਏ ਅਵਾਸ।
ਸੰਗ ਲਿਏ ਬਿਧੀਆ ਗੁਰਦਾਸ। ਅਚਲ ਸਮਾਧਿ ਮਨਹੁਂ ਚਿਰਕਾਲਾ।
ਬੈਠ੍ਯੋ ਜੋਗੀ ਕੋਇ ਬਿਸਾਲਾ ॥ ੨੩॥ ਦੇਖਤਿ ਰਹਿ ਗਏ ਠਾਂਢੇ ਸ੍ਵਾਮੀ।
ਲਖੀ ਰਿਦੈ ਗਤਿ ਅੰਤਰਜਾਮੀ । ਅਧਿਕ ਪ੍ਰੇਮ ਗੁਰ ਕੇ ਉਰ ਆਵਾ।
ਦੋਨ ਬਿਲੋਚਨ ਜਲ ਭਰਿ ਆਵਾ॥੨੪॥ਨਹਿਂ ਕੁਛ ਕਹ੍ਯੋ ਗਯੋ ਰਹਿਖਰੇ।
ਤਬਿ ਗੁਰਦਾਸ ਬ੍ਰਿੱਧ ਪਗ ਧਰੇ। ਕਰਿ ਬੰਦਨ ਕੋ ਕੁਛਕ ਹਿਲਾਏ।
ਪੰਕਜ ਸੇ ਲੋਚਨ ਬਿਕਸਾਏ ॥ ੨੫ ॥ ਪ੍ਰੇਮ ਬਿਬਸ ਜਬਿ ਸਤਿਗੁਰ ਹੇਰੇ।
ਤੂਰਨ ਗਹੇ ਪਾਇ ਤਿਸ ਬੇਰੇ।ਨੰਮ੍ਰਿ ਭਏ ਸ੍ਰੀ ਹਰਿ ਗੋਵਿੰਦ। ਗਹੇ ਬ੍ਰਿੱਧ ਕੇ
ਪਦ ਅਰਬਿੰਦ ॥ ੨੬ ॥ ਬੈਠਨਿ ਕੌ ਸਥਾਨ ਲੇ ਗਏ। ਸਭਿ ਸਿਖ ਬ੍ਰਿਧ ਕੇ
ਬੰਦਤਿ ਭਏ। ਤਹਿ ਕੇ ਸਿਖ ਗੁਰ ਕੋ ਕਿਯ ਨਮੋ । ਬੈਠਤਿ ਭਏ ਬ੍ਰਿੰਦ
ਤਿਹ ਸਮੋਂ ॥ ੨੭ ॥ ਬ੍ਰਿਧ ਸਾਹਿਬ ਕਰ ਜੋਰਿ ਉਚਾਰੀ।'ਇਹ ਕੁਛ ਰੀਤਿ
ਨਈ ਨ ਤੁਮਾਰੀ। ਦਾਸਨ ਬਸਿ ਹੁਇ ਕਰੁਨਾ ਕਰਿ ਹੌ। ਕਛੂ ਨ ਲੋਕ
ਲਾਜਕੋ ਧਰਿ ਹੌ ॥ ੨੮ ॥ ਬਿਰਦ ਸੰਭਾਰਿ ਆਪਨੋ ਆਏ। ਮੇਰੋ ਅੰਤ ਸਮਾਂ
ਨਿਯਰਾਏ। ਕ੍ਰਿਪਾ ਧਾਰਿ ਦਰਸ਼ਨ ਕੋ ਦੀਨਾ। ਨਿਤ ਸਿੱਖਨਿ ਬਸਿ ਗੁਰੂ

---

[1]ਸ੍ਰੀ ਰਾਮਚੰਦ੍ਰ ਜੀ। [2]ਮਾਨੋ ਪ੍ਰੇਮ ਦਾ ਤੋਲ (ਵਜ਼ਨ) ਪੂਰਨ ਭਰ ਗਿਆ ਹੈ। [3]ਕਟਹਰ ਦੇ ਫਲ ਵਰਗਾ, ਭਾਵ ਕਟਹਰ ਫਲ ਦੇ ਕੰਡਿਆਂ ਵਾਂਙੂ ਰੁਮਾਂਚ ਹੋ ਗਏ।

ਪ੍ਰਬੀਨਾ' ॥ ੨੯ ॥ ਸੁਨਿ ਸ੍ਰੀ ਗੁਰ ਸ਼ੁਭ ਉੱਤਰ ਦੀਨਾ । 'ਤੁਮ ਸਿੱਖੀ
ਮਗ ਉੱਜਲ ਕੀਨਾ । ਰਾਵਰ ਕੋ ਆਚਰਨ ਗਹੈਂਗੇ । ਸੋ ਸਿਖ ਅਘ
ਬੰਨ੍ਹੀ ਨ ਦਹੈਂਗੇ[1] ॥ ੩੦॥ ਤੋਰ ਨਾਮ ਲੈ ਸਿੱਖੀ ਧਰੈਂ । ਕਹੋ ਕਸੋਂ ਨ ਭਵ
ਸਾਗਰ ਤਰੈਂ'।ਇਤਯਾਦਿਕ ਬਹੁ ਆਪਸ ਮਾਂਹੀ।ਕਹੀ ਸੁਨੀ ਮਹਿਮਾ ਬਿਤ
ਪਾਹੀ ॥ ੩੧ ॥ ਸੁੰਦਰ ਮੰਦਿਰ ਅੰਦਰ ਡੇਰਾ । ਕਰਿਵਾਯਹੁ ਸਾਦਰ ਤਿਸ
ਬੇਰਾ । ਜਥਾ ਜੋਗ ਸਭਿ ਕੋ ਸੁਖ ਦਯੋ । ਦੇਗ ਪ੍ਰਸਾਦ ਤਯਾਰ ਤਬਿ ਭਯੋ॥
੩੨ ॥ ਭਾਂਤਿ ਭਾਂਤਿ ਕੇ ਭੋਜਨ ਕਰੇ । ਮਧੁਰ ਤੁਰਸ਼ ਬਹੁ ਸ੍ਵਾਦਨਿ ਭਰੇ ।
ਨਿਕਟਿ ਬੈਠਿ ਗੁਰ ਕੋ ਅਚਵਾਯੋ । ਪੁਨ ਸਭਿ ਸੈਨਾ ਕੌ ਬਰਤਾਯੋ ॥੩੩॥
ਸੁਪਤਨਿ ਸਮੈਂ ਜਾਨਿ ਬ੍ਰਿਧ ਭਾਈ । ਮ੍ਰਿਦੁ ਸਿਹਜਾ ਸੁੰਦਰ ਡਸਿਵਾਈ ।
ਭੂਮਾਸਨ ਅਪਨੋ ਤਬਿ ਕੀਨਿ।ਸ੍ਰੀ ਹਰਿ ਗੋਵਿੰਦ ਸਭਿ ਬਿਧਿ ਚੀਨਿ॥੩੪॥
ਤਜਿ ਸਿਹਜਾ ਭੂਮਾਸਨ ਕਰੇ । ਬ੍ਰਿਧ ਸਾਹਿਬ ਕੇ ਢਿਗ ਗੁਰ ਥਿਰੇ । ਨਿਸ
ਮਹਿ ਬਚਨ ਬਿਲਾਸ ਕਰੰਤਿ । ਭਨਤਿ ਭਏ ਸ੍ਰੀ ਗੁਰ ਭਗਵੰਤ ॥ ੩੫ ॥
'ਸ੍ਰੀ ਨਾਨਕ ਆਦਿਕ ਗੁਰ ਸਾਰੇ । ਰਹੇ ਨਿਕਟਿ ਸਭਿ ਰੀਤਿ ਨਿਹਾਰੇ ।
ਹਾਨ ਲਾਭ ਸਭਿ ਬਿਧਿ ਹੀ ਜਾਨਹੁ। ਮੁਝ ਪ੍ਰਤਿ ਕੁਛ ਉਪਦੇਸ਼ ਬਖਾਨਹੁ ॥
੩੬ ॥ ਸੇਵਕ ਜਾਨਿ ਦਯਾ ਰਸ ਢਰੀਅਹਿ । ਸੀਛਾ ਭਲੀ ਬਤਾਵਨਿ
ਕਰੀਅਹਿ' । ਸੁਨਿ ਬ੍ਰਿਧ ਕਹਤੋ 'ਆਪ ਨਾਰਾਇਨ।ਛਠਮ ਰੂਪ ਤੁਮ ਧਰਨੋ
ਸੁਹਾਇਨ ॥ ੩੭॥ ਗਨ ਸਿੱਖਨਿ ਗੋ ਦਿਜ ਅਰੁ ਧਰਨੀ[2] । ਧਰਨੋ ਦੇਹਿ
ਰੱਛਾ ਇਨ ਕਰਨੀ। ਧਯਾਨ ਬਿਖੈ ਆਰਾਧਤਿ ਜੋਗੀ।ਭੋਗਨ ਹਿਤ ਸੇਵਤਿ
ਸਭਿ ਭੋਗੀ ॥ ੩੮ ॥ ਬ੍ਰਹਮ ਆਤਮਾਨੰਦ ਸਰੂਪੁ । ਠਾਨਤਿ ਅਚਰਜ
ਚਲਿਤ ਅਨੂਪ । ਸਭਿ ਕੋ ਸੀਖਕ[3] ਰਾਵਰ ਅਹੋ । ਕਹਾਂ ਸੀਖ ਮੈਂ ਤੁਮ ਸੋਂ
ਕਹੋਂ ॥ ੩੯ ॥ ਮਮ ਸੁਤ ਕੀ ਅਬਿ ਭੁਜਾ ਗਹੀਜੈ । ਮਮ ਸਮਾਨ ਹੀ ਨਿਤ
ਨਿਬਹੀਜੈ । ਸ੍ਰੀ ਨਾਨਕ ਗੁਰ ਅੰਗਦ ਔਰ । ਪੁਨ ਕੁਲ ਭੱਲਨਨਿ ਕੇ
ਸਿਰਮੌਰ ॥੪੦॥ ਸ੍ਰੀ ਗੁਰ ਰਾਮਦਾਸੁ,ਗੁਰ ਅਰਜਨ । ਕਰੀ ਸੁ ਬਹੁ ਸਿੱਖੀ
ਜਗ ਸਿਰਜਨ । ਮੇਰੀ ਬਾਤ ਜਥਾ ਨਿਰਬਾਹੀ । ਤਿਮ ਮਮ ਸੁਤ ਰਹਿ
ਤੁਮਰੇ ਪਾਹੀ' ॥ ੪੧ ॥ ਇਮ ਕਹਿ ਅਪਨੋ ਸੁਤ ਬੁਲਵਾਯੋ । ਚਰਨ ਪਾਇ
ਗੁਰ ਨਿਕਟਿ ਬਿਠਾਯੋ । ਭਾਨਾ[4] ਹਾਥ ਗਹਯੋ ਨਿਜ ਹਾਥ । ਗਹਿਵਾਈ

[1]ਪਾਪਾਂ ਦੀ ਅੱਗ ਵਿਚ ਨਹੀ ਸੜਨਗੇ । [2]ਸਿੱਖਾਂ, ਗਊਆਂ,ਬ੍ਰਹਮਨਾਂ (ਭਾਵ ਭਲੇ ਪੁਰਖਾਂ, ਮਿਤੀ)
ਤੇ ਪ੍ਰਿਥਵੀ ਲਈ । [3]ਸਿੱਖਿਆ ਦੇਣ ਵਾਲੇ । [4]ਬ੍ਰਿਧ ਜੀ ਦੇ ਸਪੁੱਤ੍ਰ ਜੀ ਦਾ ਨਾਮ ਹੈ ।

ਤਬਿ ਹੀ ਪਿਖਿ ਨਾਥ ॥੪੨॥ ਸ੍ਰੀ ਹਰਿ ਗੋਵਿੰਦ ਗਹਿ ਕਰ ਸਾਥ। ਰਾਖੀ ਬਾਹੁ ਤਾਂਹਿ, ਨਿਜ ਮਾਥੋ।ਕਹਿ ਬਹੁ ਬਿਧਿ ਸੋਂ ਧੀਰਜ ਦੀਨਾ।ਅਪਰ ਕਰੀ ਚਰਚਾ ਰਸ ਭੀਨਾ॥੪੩॥ ਤੀਨ ਪਹਿਰ ਜਾਗਤਿ ਹੀ ਰਹੇ। ਬ੍ਰਿਧ ਕੇ ਬਾਕ ਸੁਨੇ ਅਰੁ ਕਹੇ। ਆਇਸੁ ਗੁਰ ਕੀ ਲੇ ਉਠਿ ਖਰਯੋ। ਜਲ ਸੀਤਲ ਸੋਂ ਮੱਜਨ ਕਰਯੋ ॥ ੪੪ ॥ ਪੁਨ ਸ੍ਰੀ ਹਰਿ ਗੋਵਿੰਦੁ ਢਿਗ ਆਯੋ। ਬੈਠਯੋ ਸਨਮੁਖ ਉਰ ਹਰਖਾਯੋ। ਇਕ ਚਿਤ ਹ੍ਵੈ ਕਰਿ ਜਪੁਜੀ ਸਾਰਾ। ਸਨੇ ਸਨੇ ਸੰਭਾਰਿ ਉਚਾਰਾ ॥ ੪੫ ॥ ਪਠਿ ਕਰਿ ਗੁਰ ਦਿਸ਼ਿ ਬੰਦਨ ਕੀਨਿ। ਨਿਜ ਦਾਸਨਿ ਕੋ ਆਇਸੁ ਦੀਨ।'ਪਾਵਨ ਕੁਸ਼ਾ ਕਰਹੁ ਛਿਤੁ ਪਾਵਨ*। ਬੈਠਿ ਸ਼ਬਦ ਕੋ ਕੀਜੈ ਗਾਵਨ ॥ ੪੬ ॥ ਸਭਿ ਸੁਗੰਧਿਤ ਕਰਿ ਛਿਰਕਾਵਨਿ। ਸੱਤਿਨਾਮ ਸਿਮਰਹੁ ਹਰਿਖਾਵਨ। ਦੀਪਕ ਬ੍ਰਿੰਦ ਬਾਰ ਕਰਿ ਧਰੀਅਹਿ। ਸੰਗਤਿ ਸਗਲ ਇਕੱਤ੍ਰ ਕਰੀਅਹਿ' ॥ ੪੭ ॥ ਸੁਨਿ ਬ੍ਰਿਧ ਹੁਕਮ ਦਾਸ ਗਨ ਆਏ। ਕਹਯੋ ਜਥਾ ਸਭਿ ਕਾਜ ਬਨਾਏ। ਸ੍ਰੀ ਹਰਿ ਗੋਵਿੰਦ ਕੇਰ ਅਗਾਰੀ।ਹਾਥਜੋਰਿ ਬਹੁ ਬਿਨੈ ਉਚਾਰੀ॥੪੮॥'ਆਇਸੁਦੀਜੈਅੱਗ੍ਰਸਿਧਾਊਂ। ਪਦਵੀ ਪਰਮ ਆਪ ਕੀ ਪਾਊਂ"। ਸਤਿਗੁਰ ਕਹਯੋ 'ਬਿਰਾਜਹੁ ਪਯਾਰੇ !। ਗਗਨ ਸਮਾਨ ਬਿਆਪਹੁ ਸਾਰੇ'॥੪੯॥ਸੁਨਿ ਪੌਢਯੋ ਕੁਸ਼ ਆਸਨ ਊਪਰ। ਸੇਤ ਬਸਤ੍ਰ ਕੋ ਲੀਨਿ ਤਨੂਪਰ'। ਖੁਲ੍ਹੇ ਬਿਲੋਚਨ ਸਨਮੁਖ ਹੇਰਤਿ। ਸਤਿਗੁਰ ਕ੍ਰਿਪਾ ਦ੍ਰਿਸ਼ਟਿ ਸੋਂ ਪ੍ਰੇਰਤਿ ॥ ੫੦ ॥ ਤਨ ਕੋ ਤਯਾਗਿ ਪ੍ਰਾਨ ਜਬਿ ਗਯੋ। ਗੁਰੂ ਬਿਖੈ ਲੈ ਹੋਵਤਿ ਭਯੋ। ਤਜੀ ਰਹੀ ਤਹਿਂ ਕਾਂਯਾਂ ਖਾਲੀ। ਜਨੁ ਗਜ ਫੂਲ ਮਾਲ ਕੋ ਡਾਲੀ ॥੫੧॥ ਸੁਗਮ ਦੇਹਿ ਤੇ ਹੋਯੋ ਭਿੰਨ। ਜੋ ਗੁਰ ਸੋਂ ਨਿਤ ਰਹਯੋ ਅਭਿੰਨ। ਧੰਨ ਜਨਮ ਨਿਤ ਪਰਉਪਕਾਰੀ। ਜਨੁ ਸਿੱਖੀ ਕੀ ਨੀਵ ਉਸਾਰੀ ॥ ੫੨ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਭਾਈ ਬੁੱਢੇ ਤਨ ਤਜਨ' ਪ੍ਰਸੰਗ ਬਰਨਨੰ ਨਾਮ ਤੀਨ ਪੰਚਾਸਤਿ ਅੰਸੂ ॥ ੫੩ ॥

੫੪. [ਮਾਈ ਦੇਸਾਂ ਜੱਟੀ ਨੂੰ ਸੱਤ ਪੁੱਤ ਬਖਸ਼ੇ]।

ਦੋਹਰਾ ॥ ਬ੍ਰਿਧ ਸਾਹਿਬ ਜੀ ਮਹਾਂ ਸਿਖ ਜੈਸੇ ਭਗਤ ਕਬੀਰ।ਦੇਹਿ ਅੰਤ ਸੁਰ ਜਾਨਿ ਕੈ ਆਇ ਬਿਮਾਨਨਿ ਭੀਰ ॥ ੧ ॥ ਚੌਪਈ ॥ ਅਰਣ ਬਰਣ ਭਾ

---

'ਤਨ ਉੱਤੇ।

*ਏਹ ਭਰਮ ਸਤਿਗੁਰ ਦੇ ਘਰ ਵਿਚ ਨਹੀਂ ਹੋਸਨ। ਬਾਬੇ ਬੁੱਢੇ ਜੈਸੇ ਪਰਮਪਦ ਦੇ ਮਾਲਕ ਨੂੰ ਕਿਸੇ ਐਸੀ ਰਸਮ ਦੀ ਲੋੜ ਨਹੀ। ਦੀਵਾ ਆਦਿ ਹੋਰ ਕੋਈ ਭਰਮ ਨਹੀਂ ਕੀਤਾ, ਨਿਰਾ ਕੁਸ਼ਾ ਦਾ ਭਰਮ ਵ੍ਰਿਥਾ ਹੈ, ਹਾਂ ਸਫਾਈ, ਖੁਸ਼ਬੋ ਰੋਸ਼ਨੀ ਇਹ ਸੁਹਣੀਆਂ ਗੱਲਾਂ ਹਨ।

ਗਗਨ ਮਝਾਰਾ। ਮਿਲਿ ਸੁਰ ਜੈ ਜੈ ਕਾਰ ਉਚਾਰਾ॥ਬੈਠੇ ਸ੍ਰੀ ਹਰਿ ਗੋਵਿੰਦ ਚੰਦ। ਅਭਿਬੰਦਨ ਕੀਨਸਿ ਕਰ ਬੰਦਿ ॥ ੨ ॥ ਉਤਸਵ ਰਚਿਤਿ ਕੁਲਾਹਲ ਹੋਵਾ। ਨਭ ਅਵਨੀ ਮਹਿ ਅਚਰਜ ਜੋਵਾ। ਆਸਾਵਾਰ ਰਬਾਬੀ ਗਾਵਹਿਂ। ਬਹੁ ਬਿਰਾਗ ਕੇ ਸ਼ਬਦ ਸੁਨਾਵਹਿਂ॥੩॥ ਸ਼ਬਦ ਸੁਨਤਿ ਪ੍ਰਭਾਤਿ ਹੁਇ ਆਈ। ਕਹਿ ਸਤਿਗੁਰ ਤ੍ਯਾਰੀ ਕਰਿਵਾਈ। ਜ਼ਰੀ-ਬਾਦਲਾ ਸਹਤ ਬਿਮਾਨ। ਫੂਲਨ ਮਾਲਾ ਛਾਇ ਮਹਾਨ ॥ ੪ ॥ ਬ੍ਰਿਧ ਕੋ ਤਬਿ ਸ਼ਨਾਨ ਕਰਿਵਾਯੋ। ਨਰਨ ਉਚਾਇ ਬੀਚ ਪੌਢਾਯੋ॥ਊਪਰ ਸੁੰਦਰ ਪਾਇ ਦੁਸ਼ਾਲੇ। ਸਤਿਗੁਰ ਆਪ ਬਿਮਾਨ ਉਠਾਲੇ ॥ ੫ ॥ ਭਾਨਾ, ਬਿਧੀ ਚੰਦ, ਗੁਰਦਾਸ। ਸੰਗਤਿ ਘਨੀ ਲਗੀ ਚਹੁ ਪਾਸ। ਬ੍ਰਿਧ ਪੋਤਾ ਤਬਿ ਚਵਰ ਢੁਰਾਵੈ। ਆਗੈ ਗਮਨ ਸ਼ਬਦ ਕੋ ਗਾਵੈ ॥ ੬ ॥ ਅਤਰ ਗੁਲਾਬ ਮਹਿਕ ਛਿਰਕਾਵਾ। ਲਘੁ ਦੀਰਘ ਬਾਦਤ੍ਰ[1] ਬਜਵਾਵਾ। ਧਨ ਬਰਖਾਵਤਿ ਘਨੋ ਅਗਾਰੀ। ਧਨ,ਘਰ ਕੀ ਨਰ ਪ੍ਰੀਤਿ ਵਿਸਾਰੀ ॥ ੭ ॥ ਸਗਰੇ ਸਿਮਰਤਿ ਮਰਨ ਕਰਾਲਾ॥ਵਿਸ਼ਯ ਵਿਰਾਗੀ ਭਏ ਬਿਸਾਲਾ[2]। ਬ੍ਰਿਧ ਕੋ ਅਸ ਪ੍ਰਤਾਪ ਤਹਿਂ ਛਾਵਾ॥ਸਿੱਖਨਿ ਮਨ ਨਿਰਮਲ ਹੁਇ ਆਵਾ ॥ ੮ ॥ ਚੰਦਨ ਚਿਖਾ ਰਚੀ ਤਿਸ ਕਾਲਾ। ਊਪਰ ਧਰਿ ਜਵ ਤਿਲ ਘ੍ਰਿਤ ਡਾਲਾ॥ਭਾਨਾ ਲੇ ਕਰ ਲਾਬੂ ਲਾਯੋ। ਸ਼ਬਦ ਰੁਦਨ ਕੌ ਤਬਹਿ ਉਠਾਯੋ ॥ ੯ ॥ ਲਖਿ ਪ੍ਰਿਯ ਅਤਿ ਸ੍ਰੀ ਹਰਿਗੋਵਿੰਦ। ਤਜੇ ਬਿਲੋਚਨ ਤੇ ਜਲ ਬੂੰਦ। ਗੁਰ ਕੋ ਪਿਖਿ ਸਭਿ ਕੀਨਿ ਵਿਰਾਗਾ। ਕਰਿ ਕਪਾਲਕ੍ਰਿਆ ਮਨੁ ਰਾਗਾ[3]*॥ ੧੦ ॥ ਕਰਿ ਸ਼ਨਾਨ ਗੁਰ ਜੁਤਿ ਸਮੁਦਾਏ। ਸਨੇ ਸਨੇ ਡੇਰੇ ਕਉ ਆਏ। ਬੈਠਿ ਲਗਾਯੋ ਅਧਿਕ ਦਿਵਾਨ। ਮਿਲੀ ਸਕਲ ਹੀ ਸੰਗਤਿ ਆਨਿ ॥ ੧੧ ॥ ਸਿੱਖ ਅਜਿੱਤੇ ਚਰਿਤ ਨਿਹਾਰਾ[4]। ਬ੍ਰਿਧ ਪ੍ਰਤਾਪ ਜਸੁ ਚਹਤਿ ਬਿਥਾਰਾ। ਹਾਥ ਜੋਰਿ ਸਭਿ ਬਿਧੇ ਬਖਾਨਾ॥'ਸ੍ਰੀ ਗੁਰ ਸੰਸੈ ਵਿਹੁ ਮਮ ਹਾਨਾ ॥ ੧੨ ॥ ਜਬਿ ਸਸਕਾਰਨਿ ਕੋ ਲੇ ਚਾਲੇ। ਪਿਖਯੋ ਸਭਿਨਿ ਸਿਰ ਛਤ੍ਰ ਬਿਸਾਲੇ। ਕਰਿ ਕੈ ਦਾਹੁ ਜਬੈ ਹਟਿ ਆਏ॥ਤੁਮ ਪਰ ਹੀ ਇਕ ਛਤ੍ਰ ਸੁਹਾਏ ॥੧੩॥ ਕਹੋ ਕ੍ਰਿਪਾ ਕਰਿ ਕਸ ਇਹ ਭਯੋ ?' ਸੁਨਿ ਸਤਿਗੁਰ ਤਿਹ ਉੱਤਰ ਦਿਯੋ। 'ਜਬਹਿ ਗਏ ਸਿਮਰਤਿ ਸਭਿ

[1]ਵਾਜੇ। [2]ਭਯਾਨਕ ਮੌਤ ਸਭ ਨੂੰ ਯਾਦ ਹੈ, ਵਿਸ਼ਿਆਂ ਤੋਂ ਬਹੁਤ ਵੈਰਾਗੀ ਹੋ ਰਹੇ ਹਨ। (ਦੇਖੋ ਅੰਕ ੧੪)। [3]ਮਨ ਦਾ ਪ੍ਰੇਮ ਕਰਕੇ। [4]ਅਜਿਤੇ ਨੇ ਕੌਤਕ ਵੇਖਿਆ।

*ਪਾ:-ਅਨੁਰਾਗਾ।

ਮਰਨਾ। ਜਗ ਵਿਰਾਗ ਧਾਰਨੋ ਰਸ ਕਰੁਨਾ[1] ॥੧੪॥ ਤਹਿਂ ਤੇ ਜਬਿ ਪੁਰਿ ਵਿਸ਼ਿ ਹਟਿ ਆਏ। ਸੁਤ ਤ੍ਰਿਯ ਧਨ ਸੰਕਲਪ ਉਠਾਏ। ਫਸੇ ਮੋਹ ਮਨ ਪ੍ਰਥਮ ਸਮਾਨੋ। ਯਾਂਤੇ ਛੁਟੇ ਭਏ ਸਭਿ ਹਾਨੋ[2] ॥੧੫॥ ਪੁਨ ਭਾਨੋ ਸਾਹਿਬ ਕੋ ਧੀਰ। ਦੇਤਿ ਭਏ ਬਹੁ ਬਿਧਿ ਬਰ ਬੀਰ। 'ਹੋਨਹਾਰ ਕੀ ਚਿੰਤ ਨ ਕਰੀਯਹਿ। ਸਭਿ ਜਗ ਕੀ ਇਹ ਰੀਤਿ ਨਿਹਰੀਅਹਿ ॥ ੧੬ ॥ ਜਨਮ ਧਾਰਿ ਜਗ ਕਰਮ ਕਮਾਵੈ। ਆਇ ਕਾਲ ਸਭਿ ਤਨ ਬਿਨਸਾਵੈ। ਸਾਧਿ ਲੀਨਿ ਜਿਨਹੁ ਪਰਲੋਕ। ਜਸ ਬਿਸਤਾਰਹਿ ਪੁਰਿ ਪੁਨਿ ਓਕ[3] ॥੧੭॥ ਸੋ ਨਹਿਂ ਮਰੇ ਜਿਯਤਿ ਸਭਿ ਕਾਲਾ। ਅਪਰ ਮਰੇ ਦੁਖ ਲਹਹਿਂ ਬਿਸਾਲਾ। ਬ੍ਰਿਧ ਜੀ ਆਪ ਤਰੇ ਜਗ ਸਾਗਰ। ਤਾਰੇ ਸਿੱਖ ਸਮੂਹ ਉਜਾਗਰ ॥ ੧੮॥ ਇਨ ਕੀ ਸਮਤਾ ਨਹਿ ਕਿਸ ਮਾਂਹੀ। ਸਦ ਅਟੱਲ ਜਸੁ ਮਿਟਹਿ ਸੁ ਨਾਂਹੀ। ਗੁਰ ਕੇ ਸਿੱਖ ਭਾਉ ਉਰ ਧਾਰੀ। ਇਨ ਕੀ ਕੀਰਤਿ ਕਰਹਿਂ ਉਚਾਰੀ' ॥ ੧੯ ॥ ਇੱਤਯਾਦਿਕ ਸਤਿਗੁਰੂ ਬਖਾਨਾ। ਕਰਿ ਉਪਦੇਸ਼ ਦ੍ਰਿੜ੍ਹਾਇ ਸੁ ਗਯਾਨਾ। ਸੁਨਿ ਗ੍ਰਾਮਨਿ ਤੇ ਸੰਗਤਿ ਆਵੈ। ਸਭਿ ਭਾਨੋ ਕੋ ਆਨਿ ਬੁਲਾਵੈਂ ॥ ੨੦॥ ਸਤਿਗੁਰ ਕਹਿ ਕਰਿ ਦੇਗ ਕਰਾਈ। ਸਭਿ ਸੰਗਤਿ ਕੋ ਦੀਨਿ ਬਰਤਾਈ। ਭਾਨੋ ਸਹਤ ਆਪ ਪੁਨ ਖਾਯੋ। ਜਥਾ ਜੋਗ ਸਭਿ ਕਾਜ ਕਰਾਯੋ ॥ ੨੧ ॥ ਮ੍ਰਿਤਕ ਕ੍ਰਿਆ* ਸਗਰੀ ਕਰਿਵਾਈ। ਦਿਨ ਚੌਥੇ ਮਹਿਂ ਅਸਥਿ ਚੁਨਾਈ। ਕਰੇ ਸੰਗ ਮਾਨਵ ਸਮੁਦਾਇ। ਸ੍ਰੀ ਗੰਗਾ ਮਹਿ ਦੀਨਿ ਪੁਚਾਏ* ॥ ੨੨ ॥ ਪਾਠ ਗ੍ਰਿੰਥ ਕੋ ਸਭਿ ਕਰਿਵਾਯੋ। ਸ੍ਰੀ ਗੁਰਦਾਸ ਪਢਨੋ ਮਨ ਲਾਯੋ। ਨਿਤ ਨਵੀਨ

[1]ਕਰੁਣਾਰਸ। [2]ਭਾਵ ਏਹ ਕਿ ਗੁਰੂ ਜੀ ਪੂਰਨ ਵਿਰਾਗ ਵਿਚ ਸਦਾ ਰਹਿੰਦੇ ਹਨ। [3]ਨਗਰ ਨਗਰ ਤੇ ਫਿਰ ਘਰ ਘਰ ਵਿਚ।

*ਮ੍ਰਿਤਕ ਕ੍ਰਿਆ ਆਦਿ ਪਰ ਅੱਗੇ ਲਿਖ ਆਏ ਹਾਂ ਦੇਖੋ ਰਾਸਿ ੨ ਅੰਸੂ ੨੪ ਅੰਕ ੪੧ ਤੇ ਰਾਸਿ ੪ ਅੰਸੂ ੨੩ ਅੰਕ ੨੭ ਦੀਆਂ ਹੇਠਲੀਆਂ ਟੂਕਾਂ। ਇਸ ਲਈ ਇਹ ਸੰਭਵ ਨਹੀਂ ਕਿ ਭਾਈ ਬੁੱਢੇ ਵਰਗੇ ਪੂਰਨ ਪੁਰਖ ਨੂੰ ਕਿਸੇ ਕ੍ਰਿਆ ਦੀ ਲੋੜ ਹੋਵੇ ਤੇ ਤਾਰਨਹਾਰ ਸਤਿਗੁਰੂ ਜੀ ਆਪ ਐਸੇ ਕਰਮ ਕਰਵਾਉਂਦੇ ਜੋ ਕਿ ਆਦਿ ਪਾਤਸ਼ਾਹੀ ਤੋਂ ਵਿਵਰਜਿਤ ਹੁੰਦੇ ਆਏ ਸਹੀ ਹੁੰਦੇ ਹਨ, ਜੈਸੇ ਕਿ ਕਵਿ ਜੀ ਨੇ ਦੱਸਿਆ ਹੈ ਕਿ ਦੂਜੇ ਸਤਿਗੁਰਾਂ ਨੇ ਹੁਕਮ ਦਿੱਤਾ ਸੀ:-

ਜਗ ਅਰ ਕੁਲ ਕੇ ਜਿਤਕ ਅਚਾਰੇ। ਹਮਰੇ ਹੇਤ ਨਹੀਂ ਕੁਛ ਕਰਨਾ। ਕੀਰਤਿ ਪਠਿ ਸੁਨਿ ਨਾਮ ਸਿਮਰਨਾ। ਕਰਹੁ ਅਨੰਦ ਮੰਗਲਾਚਾਰਾ। ਦੇਹੁ ਸਰੀਰ ਅਗਨਿ ਸਸਕਾਰਾ। [ਰਾ: ੧ ਅੰ: ੨੦-੩]। ਦੂਸਰੇ, ਜੀਵਨ ਚਰਿਤ੍ਰ ਭਾਈ ਬੁੱਢਾ ਸਾਹਿਬ ਜੀ ਵਿਚ ਮ੍ਰਿਤਕ ਕ੍ਰਿਆ ਤੇ ਫੁੱਲ ਗੰਗਾ ਜਾਣੇ ਨਹੀਂ ਲਿਖੇ।

ਸੰਗਤਿ ਬਹੁ ਆਵੈ । ਕਿਤਿਕ ਰਹੈਂ ਢिग ਕਿਤਿਕ ਸਿਧਾਵੈਂ॥੨੩॥ਦਿਵਸ ਤ੍ਰਯੋਦਸ਼ੀ ਕੋ ਜਬਿ ਆਯੋ । ਬੈਠੇ ਗੁਰੂ ਦਿਵਾਨ ਲਗਾਯੋ । ਭੋਗ ਪਵਾਇ ਗ੍ਰੰਥ ਕੋ ਜਬੈ । ਪਗ ਭਾਨੇ ਕੋ ਦੀ ਗੁਰ ਤਬੈ ॥੨੪॥ਸ੍ਰੀ ਬ੍ਰਿਧ* ਕੀ ਗਾਦੀ ਪਰ ਥਿਰਜੋ[1] । ਦੇ ਨਰ ਭੇਟ ਪ੍ਰਨਾਮ ਸੁ ਕਰ੍ਯੋ।ਸ਼ਬਦ ਬਿਲਾਵਲ ਆਨੰਦ ਗਾਯੋ। ਬ੍ਰਿੰਦ ਰਬਾਬੀ ਧਨ ਗਨ ਪਾਯੋ ॥ ੨੫ ॥ ਜਥਾਜੋਗ ਸਭਿ ਕੋ ਧਨ ਦੀਨਾ। ਕੀਨਿ ਮੰਗਲਾਚਾਰ ਨਵੀਨਾ। ਬਹੁ ਸੰਗਤਿ ਲੇ ਪੂੰਜ ਉਪਾਇਨ। ਦੇ ਭਾਨੇ ਕੋ ਬੰਦਹਿੰ ਪਾਇਨ ॥੨੬॥ਜਿਮ ਗੁਰ ਹੁਕਮ ਜਥੋਚਿਤ ਦੀਨਾ। ਤਿਮ ਭਾਨੇ ਅਰੁ ਸੰਗਤਿ ਕੀਨਾ। ਇਕ ਦਿਨ ਮਹਿੰ ਸ੍ਰੀ ਹਰਿਗੋਵਿੰਦ। ਬੈਠੇ ਦਿਪਤਿ ਸੰਗਤਾਂ ਬ੍ਰਿੰਦ ॥ ੨੭ ॥ ਏਕ ਅੰਗਨਾ[2] ਤਿਹ ਛਿਨ ਆਈ। ਊਚੀ ਧੁਨਿ ਸੋਂ ਬਿਨੈ ਸੁਨਾਈ। 'ਸੁਨਹੁ ਗੁਰੂ ! ਹਮ ਬਸਤੇ ਪੱਟੀ। ਦੇਸਾਂ ਨਾਮ ਜਾਤਿ ਕੀ ਜੱਟੀ ॥ ੨੮ ॥ ਕੁਲ ਸਿੱਧੂ ਮਹਿੰ ਮੋ ਕਹੁ ਬਯਾਹੀ। ਸੁਨਿ ਜਸੁ ਬਹੁ ਆਈ ਤੁਮ ਪਾਹੀ। ਆਸਾਵੰਤਨ ਕੀ ਨਿਤ ਆਸਾ। ਪੂਰਵਤਿ ਹੋ, ਰਾਵਰਿ ਭਰਵਾਸਾ॥ ੨੯ ॥ ਪੁੱਤ੍ਰ ਨਹੀਂ ਉਪਜਤਿ ਹੈ ਮੇਰੇ। ਹਾਰੀ ਕਰਿ ਉਪਚਾਰ ਘਨੇਰੇ। ਅਬਿ ਸਮੀਪ ਤੁਮਰੇ ਚਲਿ ਆਈ। ਦਿਹੁ ਸੁਤ ਮੋ ਕਹੁ ਲਖਿ ਸ਼ਰਨਾਈ' ॥ ੩੦ ॥ ਸ੍ਰੀ ਹਰਿ ਗੋਵਿੰਦ ਸੁਨਤਿ ਉਚਾਰਾ। 'ਲਿਖ੍ਯੋ ਨਹੀਂ ਸੁਤ ਤੋਹਿ ਲਿਲਾਰਾ'। ਸੁਨਤਿ ਉਦਾਸ ਭਈ ਸਹਿ ਚਿੰਤਾ। ਲਖ੍ਯੋ –ਭਾਗ ਮਮ ਨਹਿੰ ਸੁਤਵੰਤਾ[3]–॥੩੧॥ਬਹੁਤ ਬਿਸੂਰਤਿ ਕਿਸ ਬਲ ਬੈਸੀ। ਦਿਖੀ ਚਲਤਿ ਗੁਰਦਾਸਹਿੰ ਤੈਸੀ[4]। ਦੁਖੀ ਜਾਨਿ ਬੂਝੀ 'ਕਹਾ ਭਯੋ ?। ਕ੍ਯੋਂ ਸਚਿੰਤ ਮਨ ਅਪਨੋ ਕਿਯੋ'॥੩੨॥ਤਿਯ ਨੇ ਸਗਰੀ ਕਥਾ ਸੁਨਾਈ। 'ਸੁਤ ਹਿਤ ਮਮ ਸਤਿਗੁਰ ਢਿਗ ਆਈ। ਮੁਸਕਾਵਤਿ ਮੁਖ ਤੇ ਫੁਰਮਾਯੋ। –ਲਿਖ੍ਯੋ ਨ ਤਵ ਮਸਤਕ ਦ੍ਰਿਸ਼ਟਾਯੋ†–' ॥ ੩੩॥ ਦੀਨ ਬਾਤ ਸੁਨਿਕੈ ਤਬਿ ਭਾਈ। ਪੁੱਤ੍ਰ ਲੈਨਿ ਕੀ ਸੀਖ ਸਿਖਾਈ। 'ਅਬਿ ਕੇ ਜਾਹੁ ਧਾਰਿ ਸੁਤ ਆਸ। ਲੇਹੁ ਕਲਮ ਰੁਸ਼ਨਾਈ[5] ਪਾਸ ॥ ੩੪ ॥ ਜਬਿ ਗੁਰ ਕਹੈਂ–ਲਿਖ੍ਯੋ ਨਹਿੰ ਤੇਰੈ–। ਤਬਿ ਇਮ ਕਹੁ ਕਰਿ ਕਲਮ ਅਗੇਰੇ।–ਲਿਖਨ ਹਾਰ ਇਤ

[1] ਸ੍ਰੀ ਬਾਬਾ ਬੁੱਢਾ ਜੀ ਦੀ ਗੱਦੀ ਪਰ ਬੈਠਾ। [2] ਇਸਤ੍ਰੀ। [3] ਸਮਝੀ ਕਿ ਮੇਰੇ ਭਾਗ ਪੁੱਤ੍ਰ ਵਾਲੇ ਨਹੀਂ। [4] ਓਵੇਂ ਭਾਵ ਉਦਾਸ ਜਾਂਦੀ ਗੁਰਦਾਸ ਨੇ ਦੇਖੀ। (ਅ) ਗੁਰਦਾਸ ਹਿਤੈਸ਼ੀ=ਪ੍ਰੇਮੀ ਭਾਈ ਗੁਰਦਾਸ ਨੇ ਡਿੱਠੀ ਕੋਲੋਂ ਲੰਘਦਿਆਂ। [5] ਸਿਆਹੀ। *ਆਮ ਪਾਠ 'ਸ੍ਰੀ ਗੁਰੁ' ਮਿਲਦਾ ਹੈ, ਪਰ ਸਾਨੂੰ ਇਕ ਪੁਰਾਤਨ ਨੁਸਖੇ ਵਿਚੋਂ ਐਤਕੀ ਇਹ ਪਾਠ ਮਿਲਿਆ ਹੈ, ਜੋ ਸਹੀ ਹੈ।

†ਇਹ ਚੌਪਈ ਛਾਪੇ ਦੇ ਨੁਸਖੇ ਵਿਚ ਨਹੀਂ ਪਰ ਲਿਖਤੀਆਂ ਵਿਚ ਹੈ।

ਉਤ ਤੁਮ ਸਾਰੇ। ਤਹਿ ਨ ਲਿਖਨੋ ਜੋ ਭਾਗ ਹਮਾਰੇ ॥੩੫॥ ਕ੍ਰਿਪਾ ਕਰਹੁ
ਤਬਿ ਅਬਿ ਲਿਖਿ ਦੀਜੈ।ਸ਼ਰਨਾਗਤਿ ਲਖਿ ਆਸ ਪੁਰੀਜੈ—'।ਸੁਨਿ ਤ੍ਰਿਯ
ਹਿਤ ਕੀ ਸਿੱਖਨਾ ਧਰੀ। ਅਗਲੇ ਦਿਵਸ ਤਥਾ ਬਿਧਿ ਕਰੀ॥੩੬॥ ਬੀਤੀ
ਨਿਸ ਪ੍ਰਭਾਤਿ ਹੁਇ ਆਈ। ਹਿਤ ਅਖੇਰ ਤਯਾਰੀ ਕਰਿਵਾਈ। ਬਸਤ੍ਰ
ਸ਼ਸਤ੍ਰ ਸਤਿਗੁਰ ਸਭਿ ਧਾਰੇ। ਹਯ ਸਜ਼ੀਨ ਕੋ ਲੀਨਿ ਹਕਾਰੇ ॥੩੭॥ਚਢੇ
ਸੁਭਟ ਸ਼ੁਭ ਆਯੁਧ ਧਾਰੀ। ਬਾਜ, ਕੁਹੀ, ਸ੍ਵਾਨਨ ਕਰਿ ਤਯਾਰੀ। ਹਯ
ਅਰੂਢਿ ਸ਼੍ਰੀ ਹਰਿ ਗੋਵਿੰਦ।ਚਲੇ,ਪਿਛਾਰੀ ਜੋਧਾ ਬ੍ਰਿੰਦ॥੩੮॥ਸਨੇ ਸਨੇ ਤਬਿ
ਪ੍ਰੇਰਿ ਤੁਰੰਗ। ਨਿਕਸਨ ਲਗੇ ਗ੍ਰਾਮ ਭਟ ਸੰਗ। ਸੋ ਤ੍ਰਿਯ ਤਬਿ ਪਹੁੰਚੀ
ਉਤਲਾਵਤਿ। ਆਰੀ ਭਈ ਪ੍ਰਭੁ ਜਿਤ ਜਾਵਤਿ ॥ ੩੯ ॥ 'ਗੁਰੂ ਗਰੀਬ
ਨਿਵਾਜ, ਕ੍ਰਿਪਾਲਾ ! ਪੁਰਵਹੁ ਸੁਤ ਕੀ ਆਸ ਬਿਸਾਲਾ। ਜਸ ਸੁਨਿ ਚਲੀ
ਦੂਰ ਤੇ ਆਈ। ਤੁਮ ਸਮਰਥ ਕੀ ਮੈਂ ਸ਼ਰਨਾਈ' ॥ ੪੦ ॥ ਮੁਸਕਾਵਤਿ
ਸਤਿਗੁਰ ਤਬਿ ਪਿਖਯੋ। 'ਤੋਹਿ ਭਾਗ ਮਹਿ ਨਹਿ ਸੁਤ ਲਿਖਯੋ'।ਤਬਿ ਤ੍ਰਿਯ
ਅਵਸਰ ਪਾਯਹੁ ਨੀਕਾ। ਚਲਿ ਆਗੇ ਹੁਇ ਪ੍ਰਭੁ ਨਜੀਕਾ ॥ ੪੧ ॥ ਕਰ
ਮਹਿਂ ਲਿਏ ਕਲਮ ਰੁਸ਼ਨਾਈ'। ਭਨੀ ਬਿਨੈ ਸੋ ਕਰਿ ਅਗਵਾਈ। 'ਇਤ
ਉਤ ਲਿਖਨਹਾਰ ਹੋ ਰਾਵਰ!।ਜੇ ਨ ਲਖਹਿਂ ਇਮ, ਸੋ ਨਰ ਬਾਵਰ॥੪੨॥
ਤਹਿਂ ਨਹਿਂ ਲਿਖਯੋ ਆਪ ਨੇ ਜੋਈ।ਕ੍ਰਿਪਾ ਧਾਰਿ ਅਬਿ ਲਿਖ ਦਿਹੁ ਸੋਈ'।
ਬਿਕਸੇ ਪ੍ਰਭੁ ਜੁਗਤਿ ਕੋ ਜਾਨਾ। 'ਹੁਇ ਸੁਤ ਤੇਰੇ' ਬਾਕ ਬਖਾਨਾ ॥੪੩॥
ਸੁਨਿ ਦੇਸਾਂ*ਕਹਿ'ਦੇਹੁ ਪ੍ਰਤੀਤ।ਲਿਖਹੁ ਗੁਰੂ ਤਬਿ ਹੁਇ ਥਿਰ ਚੀਤ'। ਤੇ

'ਸਿਆਹੀ। *ਇਹ ਪ੍ਰਸੰਗ ਦੇਸਾਂ ਨਾਮੇ ਪੱਟੀ ਦੀ ਜੱਟੀ ਦਾ ਏਥੇ ਹੋਇਆ ਹੈ। ਇਕ ਹੋਰ ਪ੍ਰਸੰਗ ਇਸੇ ਤਰ੍ਹਾਂ ਦਾ ਹੂਬਹੂ ਦਸਮੇਂ ਸਤਿਗੁਰਾਂ ਦੇ ਸਮੇਂ ਹੋਇਆ ਹੈ, ਉਹ ਪ੍ਰਸੰਗ ਸੁਲੱਖਣੀ ਨਾਮੇ ਜੱਟੀ ਜੋ ਚੱਬੇ ਦੀ ਰਹਿਣ ਵਾਲੀ ਸੀ ਦਾ ਹੈ, ਜਿਸ ਦਾ ਜ਼ਿਕਰ ਕਵੀ ਜੀ ਨੇ ਐਨ ੬ ਅੰਸੂ ੨੧ ਵਿਚ ਦਿੱਤਾ ਹੈ। ਚੱਬਾ ਅੰਮ੍ਰਿਤਸਰ ਤੋਂ ਕ੍ਰੋ ਚਾਰ ਮੀਲ ਦੱਖਣ ਨੂੰ ਤਰਨ ਤਾਰਨ ਦੀ ਸੜਕ ਤੇ ਹੈ ਤੇ ਰੇਲ ਦਾ ਸਟੇਸ਼ਨ ਸੰਗ੍ਰਾਣਾ ਸਾਹਿਬ ਗੁਰਦੁਆਰੇ ਦੇ ਪਾਸ ਹੈ। ਇਸ ਚੱਬੇ ਦੀ ਸੁਲੱਖਣੀ ਮਾਲਵੇ ਵਿਚ ਦਸਵੇਂ ਸਾਹਿਬਾਂ ਨੂੰ ਮਿਲੀ ਸੀ।

ਤਵਾ: ਖਾ: ਵਾਲੇ ਦੱਸਦੇ ਹਨ ਕਿ ਇਕ ਚੱਬਾ ਮਾਲਵੇ ਵਿਚ ਹੈ, ਇਕ ਇਹ ਅੰਮ੍ਰਿਤਸਰ ਲਾਗਲਾ ਹੈ, ਦੇਸਾਂ ਦਾ ਪ੍ਰਸੰਗ ਛੇਵੇਂ ਸਤਿਗੁਰਾਂ ਦੇ ਸਮੇਂ ਅੰਮ੍ਰਿਤਸਰ ਵਾਲੇ ਚੱਬੇ ਹੋਇਆ ਦੱਸਿਆ ਨੇ, ਤੇ ਸੁਲੱਖਣੀ ਦਾ ਪ੍ਰਸੰਗ ਦਸਵੇਂ ਸਾਹਿਬਾਂ ਦੇ ਸਮੇਂ ਮਾਲਵੇ ਵਿਚ ਹੋਇਆ ਦੱਸਿਆ ਨੇ। ਦੇਖੋ ਤਵਾ: ਖਾ: ਹਿੱਸਾ ੧ ਨੰ: ੪ ਪੰਨਾ ੮੨੨ ਤੇ ਹਿੱਸਾ ੧ ਨੰ: ੩ ਪੰਨਾ ੨੦੫੯।

ਪ੍ਰਸੰਨ ਗੁਰ ਲਿਖਨਿ ਸੁ ਲਾਗੇ। ਗਹੀ ਕਲਮ ਹਾਥ ਚਾਲਤਿ ਆਗੇ॥੪੪॥
ਕਰਨਿ ਇਕਾਂਗ ਚਹਨੈ, ਕਰ ਹਾਲਾ[1]। ਸਾਤ੍ਰਾ ਲਿਖਯੋ ਗਯੋ ਤਿਸ ਕਾਲਾ॥
ਭਯੋ ਅੰਕ ਸਤਿਗੁਰ ਢਿਗ ਹੇਰਾ। ਬਹੁ ਪ੍ਰਸੰਨ ਬੋਲੇ ਤਿਸ ਬੇਰਾ॥ ੪੫॥
'ਇਕ ਸੁਤ ਹੇਤੁ ਗਹੀ ਸ਼ਰਨਾਈ। ਅੰਕ ਸਪਤ ਕੋ ਭਾ ਬਰਿਆਈ[2]॥ਅਬਿ
ਘਰ ਜਾਹੁ ਸਪਤ ਸੁਤ ਪਾਵਹਿਂ। ਭਈ ਆਸ ਪੂਰੀ ਜਿਤ ਆਵਹਿ'॥੪੬॥
ਸੁਨਿ ਦੋਸਾਂ ਉਰ ਅਨੰਦ ਬਿਲੰਦ। 'ਧੰਨ ਗੁਰੂ' ਕਹਿ ਨਮਹਿਂ ਸੁ ਬੰਦਿ।
ਲੇ ਕਰਿ ਬਰ ਕੋ ਘਰਹਿ ਸਿਧਾਰੀ। ਜਹਿਂ ਕਹਿਂ ਕਹਿ ਕਹਿ ਕਿਤ[3]
ਬਿਸਤਾਰੀ॥ ੪੭॥ ਸ੍ਰੀ ਹਰਿਗੋਵਿੰਦ ਚੰਦ ਬਿਲੰਦੇ। ਗਏ ਅਖੇਰ ਬ੍ਰਿਤੀ
ਆਨੰਦੇ। ਊਬਟ[4] ਜਿਤ ਦਿਸ਼ਿ ਘਨੀ ਨਿਹਾਰੀ। ਗਈ ਤਹਾਂ ਪ੍ਰਭੁ ਕੀ
ਅਸੁਵਾਰੀ॥ ੪੯॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਦੋਸਾਂ ਸੰਟੀ' ਪ੍ਰਸੰਗ ਬਰਨਨੰ ਨਾਮ ਚਤੁਰ ਪੰਚਾਸਤੀ ਅੰਸੂ॥ ੫੪॥

ਪਪ. [ਗਊ ਦੇ ਅਲੰਕਾਰ ਵਿਚ ਧਰਤੀ]।

ਦੋਹਰਾ॥ ਬਹਿ ਸਲਿਤਾ ਐਰਾਵਤੀ ਤਿਸ ਤੇ ਉਰੇ ਕਿਤੇਕ। ਬਿਚਰਤਿ
ਹੇਤ ਸ਼ਿਕਾਰ ਕੇ ਸ੍ਰੀ ਗੁਰੁ ਜਲਧਿ ਬਿਬੇਕ॥ ੧॥ ਚੌਪਈ॥ ਦੇਖੀ ਜਬਿ
ਉਦਯਾਨ ਮਹਾਨ।ਮਿਲਯੋ ਏਕ ਮਾਨਵ ਤਹਿਂ ਆਨਿ।ਹਿੰਦੂ ਹੁਤੋ ਹੇਰਿ ਗੁਰ
ਪੂਰਨ। ਚਰਨ ਕਮਲ ਬੰਦੇ ਤਿਨ ਤੂਰਨ॥੨॥ਪੁਨ ਕਰ ਜੋਰਿ ਬਤਾਇਸਿ
ਬਾਤਿ। 'ਨਿਕਟ ਦੁਸ਼ਟ ਗੋ[5]ਕਰਤੇ ਘਾਤਿ। ਤਿਨ ਕੇ ਬਸ ਨਹਿਂ ਆਵਤਿ
ਸੋਈ। ਕਰਤਿ ਓਜ ਕੋ[6] ਮੈਂ ਤਹਿਂ ਜੋਈ'॥ ੩॥ ਸੁਨਿ ਸਤਿਗੁਰੁ ਸੋ
ਆਗੇ ਕਰਯੋ। ਹਯ ਧਵਾਇ ਚਾਲੇ ਰਿਸਿ ਧਰਯੋ। ਹੁਤੇ ਨਿਕਟ ਹੀ ਜਾਇ
ਨਿਹਾਰੇ। ਖੜਗ ਨਿਕਾਸਯੋ ਤਤਛਿਨ ਮਾਰੇ॥ ੪॥ ਭਾਜ ਚਲੇ ਕੁਛ ਘੋਰਿ
ਪ੍ਰਹਾਰੇ। ਖੰਡ ਖੰਡ ਕਰਿ ਧਰ ਪਰ ਡਾਰੇ। ਗ੍ਰਾਮ ਸਮੀਪਿ ਹੁਤੇ ਤਿਨ ਕੇਰਾ।
ਸੁਨਯੋ ਰੌਰ ਧਾਏ ਤਿਸ ਬੇਰਾ॥ ੫॥ ਚਾਂਪ ਬੰਦੂਕ ਸੰਭਾਰਤਿ ਆਏ। ਮਰੇ
ਦੇਖਿ ਕਰਿ ਸਮੁਖ ਚਲਾਏ।ਸਭਿ ਸੈਨਾ ਗੁਰ ਕੀ ਤਬਿ ਧਾਈ।ਤਜੀ ਤੁਰੰਗ
ਸ਼ਲਖ ਸਮੁਦਾਈ॥੬॥ ਗੁਲਕਾਂ ਲਗੀ ਮਰੇ ਇਕ ਬਾਰੀ। ਭਾਜੇ ਜਿਯਤਿ
ਤ੍ਰਾਸ ਕੋ ਧਾਰੀ। ਗ੍ਰਾਮ ਛਾਪਰੀ ਕੋ ਗਨ ਘਾਲੇ। ਬਸਹਿਂ ਜਮਨ[7] ਜੇ
ਅਘੀ ਬਿਸਾਲੇ॥੭॥ਸੁਭਟ ਪਹੁੰਚਿ ਤਿਨ ਆਗ ਲਗਾਈ। ਜਰ ਕਰਿ ਛਾਰ
ਭਈ ਸਮੁਦਾਈ। ਪਾਪੀ ਤੁਰਕ ਜਿਤਿਕ ਤਹਿਂ ਹੇਰੇ। ਕਾਟੇ ਖੜਗਨਿ ਸੋਂ

[1] ਹੱਥ ਹਿੱਲ ਗਿਆ। [2] ਮੱਲੋਮਲੀ। [3] ਕੀਰਤੀ। [4] ਕਠਨ ਥਾਂ (ਜੰਗਲ ਦੀ) [ਸੰਸ:, ਉਦ੍ਵਟ]। [5] ਗਊ ਦਾ। [6] ਬਲ ਕਰਦੇ ਹਨ (ਉਸਦੇ ਕਾਬੂ ਕਰਨ ਨੂੰ)। [7] ਤੁਰਕ।

ਤਿਸ ਬੇਰੇ ॥ ੮॥ ਧਰਨੀ ਧੇਨੁ ਹੁਤੀ ਤਨ ਔਰ। ਧਰਿ ਸੁਰ ਜੁਤਿ ਆਈ ਤਿਸ ਠੌਰ'*। ਇਕ ਸਤਿਗੁਰ ਕੋ ਪਰਹਿ ਦਿਖਾਈ। ਅਪਰ ਨ ਪਿਖਹਿ ਖਰੇ ਸਮੁਦਾਈ ॥ ੯ ॥ ਸੁਰ ਜੁਤਿ ਅਵਿਨੀ ਬਿਨੈ ਉਚਾਰੀ। 'ਤੁਰਕਨਿ ਮੋਕਹੁ ਕੀਨਿ ਦੁਖਾਰੀ। ਅਨਿਕ ਰੀਤਿ ਕੇ ਪਾਪ ਕਰੰਤਿ। ਮੈਂ ਨਹਿੰ ਤਿਨ ਕੋ ਭਾਰਿ ਸਹੰਤਿ ॥ ੧੦ ॥ ਜਿਸ ਹਿਤ ਆਪ ਲੀਨਿ ਅਵਤਾਰਾ। ਰਾਜ ਮਲੇਛ ਬਿਨਾਸਹੁ ਸਾਰਾ। ਬਿੱਪ੍ਰ, ਧੇਨੁ, ਸੰਤਨਿ ਸੁਖ ਦੀਜੇ। ਤੁਰਕ ਰਾਜ ਕੋ ਦੂਰ ਕਰੀਜੈ' ॥ ੧੧ ॥ ਸੁਨਿ ਸਤਿਗੁਰੁ ਤਬਿ ਦੀਨ ਦਿਲਾਸਾ।'ਕਿਤਿਕ ਕਾਲ ਮਹਿਂ ਹੋਇ ਬਿਨਾਸਾ। ਪੌਤ੍ਰ ਹਮਾਰੋ ਹੁਇ ਜਿਸ ਕਾਲਾ। ਕਰਹਿ ਖਲਨਿ ਸੰਗ ਜੰਗ ਕਰਾਲਾ ॥ ੧੨ ॥ ਉਪਜਾਵੈਂ ਤਬਿ ਪੰਥ ਵਿਸ਼ਾਲਾ। ਅਵਿਨੀ ਰਾਜ ਕਰਹਿ ਚਿਰਕਾਲਾ।ਸਭਿ ਤੁਰਕਨਿ ਕੋ ਰਾਜ ਉਠਾਵੈਂ।ਸਨੈ ਸਨੈ ਇਹ ਸਭਿ ਖਪਿ ਜਾਵੈਂ†' ॥ ੧੩ ॥ ਸੁਨਿ ਗੁਰੁ ਤੇ ਸੁਰ ਧਰਨੀ ਸਾਰੇ। ਕਰਿ ਕਰਿ ਬੰਦਨ ਸਦਨ ਸਿਧਾਰੇ। ਖਲ ਹਤਿ ਗ੍ਰਾਮ ਛਾਰ ਕਰਿਦੀਨਾ। ਫਿਰੇ ਅਖੇਰ ਬ੍ਰਿੱਤ ਕੁਛਕੀਨਾ ॥ ੧੪ ॥ ਨਿਜ ਡੇਰੇ ਕੋ ਪੁਨ ਹਟਿ ਆਏ।

---

'ਧਰਤੀ ਹੋਰਨਾਂ ਦੇਵਤਿਆਂ ਸਮੇਤ ਗਊ ਦਾ ਸਰੀਰ ਧਾਰ ਕੇ ਤਿਸ ਥਾਂ ਤੇ ਆਈ ਸੀ।

*ਕਵਿ ਜੀ ਨੇ ਉੱਪਰ ਜੋ ਤੁਰਕਾਂ ਦੇ ਹੱਥੋਂ ਗਊ ਨੂੰ ਸੁਤੰਤਰ ਕਰਾਉਣ ਤੇ ਦੁਸ਼ਟਾਂ ਨੂੰ ਡੰਡ ਦੇਣ ਦਾ ਪ੍ਰਸੰਗ ਦਿੱਤਾ ਹੈ ਓਹ ਇਥੇ ਦਸਦੇ ਹਨ ਕਿ ਇਕ ਅਲੰਕਾਰ ਹੈ ਜਿਸ ਦਾ ਭਾਵ ਇਹ ਹੈ ਕਿ ਧਰਤੀ ( ਹਿੰਦ ਦੀ ਧਰਤੀ ) ਤੁਰਕਾਂ ਦੇ ਹੱਥ ਆਈ ਹੋਈ ਸੀ, ਰਾਜ ਦੇ ਜ਼ਾਲਮ ਕਰਮਚਾਰੀ ਅਨੀਤੀ ਨਾਲ ਇਸ ਨੂੰ ਤਬਾਹ ਕਰ ਰਹੇ ਸਨ, ਗੁਰੂ ਸਾਹਿਬਜੀ ਨੇ ਜ਼ਾਲਮਾਂ ਨੂੰ ਡੰਡ ਦੇ ਕੇ ਧਰਤੀ ਰੂਪੀ ਧੇਨੂ ਨੂੰ ਛੁਟਕਾਰਾ ਦਿਵਾਇਆ। ਧਰਤੀ ਦੇ ਅਸਲੀ ਵਸਨੀਕ ਜੋ ਹਿੰਦੀ ਸਨ ਉਨ੍ਹਾਂ ਨੂੰ ਬਾਹਰੋਂ ਆਏ ਤੁਰਕ ਦਬੇਲ ਕਰ ਕੇ ਆਪ ਰਾਜ ਕਰਦੇ ਸਨ, ਤੇ ਉਨ੍ਹਾਂ ਨੂੰ ਨੀਵਾਂ ਤੇ ਨਿਰਬਲ ਰਖਦੇ ਤੇ ਸੁਰਤ ਉੱਚੀ ਨਹੀਂ ਸਨ ਉੱਠਣ ਦੇਂਦੇ। ਗੁਰੂ ਜੀ ਇਸ ਦਾ ਉਧਾਰ ਕਰਨ ਲੱਗੇ ਸੇ। ਇਹ ਭਾਵ ਹੈ ਇਸ ਬੁਝਾਰਤ ਰੂਪ ਕਹਾਣੀ ਦਾ।

†ਜੋ ਲੋਕ ਪ੍ਰਸ਼ਨ ਕਰਦੇ ਹਨ ਕਿ ਛੇਵੇਂ ਯਾ ਦਸਵੇਂ ਗੁਰਾਂ ਨੇ ਆਪਣੇ ਜੀਵਨ ਵਿਚ ਜ਼ੁਲਮੀ ਰਾਜ ਸਾਰਾ ਨਹੀਂ ਦੂਰ ਕੀਤਾ ਸੀ, ਓਹ ਨਹੀਂ ਸਮਝਦੇ ਕਿ ਉਨ੍ਹਾਂ ਨੇ ਇਕ ਐਸੀ ਵਿਉਂਤ ਰਚ ਦਿਤੀ ਸੀ ਤੇ ਬੰਦੇ ਪੈਦਾ ਕਰ ਦਿੱਤੇ ਸਨ ਕਿ ਪ੍ਰਜਾ ਵਿਚ ਜਾਗ੍ਰਤ ਆ ਜਾਵੇ ਤੇ ਸੁਰਜੀਤ ਹੋ ਕੇ ਬਲ ਧਾਰੇ ਤੇ ਸੁਤੰਤਰ ਹੋ ਜਾਵੇ। ਇਸ ਲਈ ਕਵੀ ਜੀ ਏਥੇ 'ਸਨੈ ਸਨੈ' ਕਹਿ ਰਹੇ ਹਨ। ਸੋ ਜਿਨ੍ਹਾਂ ਨੇ ਗੁਰਾਂ ਦੀ ਸੱਦ ਸੁਣੀ ਤੇ ਕਿਹਾ ਮੰਨਿਆਂ, ਉਨ੍ਹਾਂ ( ਹਿੰਦੀਆਂ ਭਾਵ ਸਿੱਖਾਂ ਨੇ ) ਆਖ਼ਰ ਤੁਰਕ ਰਾਜ ਮਿਟਾ ਕੇ ਸਿੱਖ ਰਾਜ ਕਾਇਮ ਕਰ ਕੇ ਦਿਖਾ ਦਿੱਤਾ। ਗੁਰੂ ਵਾਕ ਤੇ ਗੁਰੂ ਵਿਉਂਤ ਵਕਤ ਸਿਰ ਆ ਕੇ ਸਫਲ ਤੇ ਸੰਪੂਰਨ ਹੋਏ।

ਕਰਤਿ ਬਾਤਿ ਜਿਮ ਦੁਸ਼ਟ ਖਪਾਏ। ਭਾਨਾ ਸਾਹਿਬ ਜਿਸ ਅਸਥਾਨ।
ਉਤਰੇ ਆਇ ਗੁਰੂ ਭਗਵਾਨ ॥ ੧੫ ॥ ਤਜਿ ਆਸਨ ਤਿਨ ਗੁਰੂ ਬਿਠਾਏ।
ਬੂਝੇ 'ਕਿਤ ਅਖੇਰ ਕਰਿ ਆਏ ?'। ਬਿਧੀ ਚੰਦ ਤਬਿ ਸਰਬ ਉਚਾਰੇ।
'ਆਜ ਸ਼ਿਕਾਰ ਦੁਸ਼ਟ ਬਡ ਮਾਰੇ ॥੧੬॥ ਜਾਰਯੋ ਗ੍ਰਾਮ ਉਜਾਰ ਕਰਯੋ ਹੈ।
ਪਾਪ ਬਿਲੋਕਤਿ ਕੋਪ ਧਰਯੋ ਹੈ'। ਸੁਨਿ ਭਾਨੋ ਜੁਤਿ ਨਰ ਸਮੁਦਾਏ।'ਧੰਨ
ਧੰਨ ਗੁਰ' ਸਭਿਨਿ ਅਲਾਏ ॥ ੧੭ ॥ 'ਸ਼ਸਤ੍ਰ ਧਰਨਿ ਕੋ ਕਾਰਨ ਏਹੀ।
ਜਿਤ ਕਿਤ ਹਤਨ ਮਲੇਛਨਿ ਕੇਹੀ¹'। ਸੁਜਸੁ ਗੁਰੂ ਕੋ ਪਸਰਯੋ ਸਾਰੇ।
ਸੰਤ ਉਧਾਰਤਿ ਦੋਖੀ ਮਾਰੇ ॥੧੮॥ ਇਮ ਸਤਿਗੁਰ ਤਹਿਂ ਦਿਵਸ ਬਿਤਾਏ।
ਬ੍ਰਿਧ ਪ੍ਰਸੰਗ ਗੁਰ ਨਿਕਟਿ ਸੁਨਾਏ। 'ਸ੍ਰੀ ਕਰਤਾਰ ਪੁਰੇ ਸ੍ਰੀ ਨਾਨਕ।ਜਗੇ
ਭਾਗ ਇਹ ਗਏ ਅਚਾਨਕ॥ ੧੯ ॥ ਭਏ ਨਿਹਾਲ ਬਡੋ ਪਦ ਪਾਏ।ਸੰਗ
ਉਧਾਰੇ ਸਿਖ ਸਮੁਦਾਏ'। ਸੁਨਿ ਗੁਰ ਕਹ੍ਯੋ 'ਤਹਾਂ ਹਮ ਜਾਇਂ। ਸ੍ਰੀ
ਕਰਤਾਰ ਪੁਰਾ ਦਰਸਾਇਂ' ॥੨੦॥ ਇਮ ਕਹਿ ਸ੍ਰੀ ਗੁਰ ਕੀਨਿ ਪਯਾਨਾ।
ਅਪਨੇ ਸੰਗ ਲੀਨਿ ਤਬਿ ਭਾਨਾ। ਬਿਧੀ ਚੰਦ ਆਦਿਕ ਭਟ ਜੋਈ। ਨਾਥ
ਸਾਥ ਪ੍ਰਸਥਾਨੇ ਤੇਈ॥੨੧॥ਐਰਾਵਤੀ ਉਲੰਘਤਿ ਗਏ।ਸ੍ਰੀ ਕਰਤਾਰ ਪੁਰਾ
ਦਰਸਏ। ਜਹਿਂ ਸ੍ਰੀ ਨਾਨਕ ਕੋ ਅਸਥਾਨ। ਹਯ ਤੇ ਉਤਰਿ ਨਮੋ ਤਿਹ
ਠਾਨਿ ॥੨੨॥ ਕਰੀ ਪ੍ਰਕਰਮਾ ਫਿਰ ਕਰਿ ਚਾਰ। ਪੰਚਾਂਮ੍ਰਿਤ ਕਰਿਵਾਇਸਿ
ਤਯਾਰ। ਸ੍ਰੀ ਨਾਨਕ ਸਿਮਰੇ ਅਰਦਾਸ। ਕਰਯੋ ਬ੍ਰਿਤਾਵਨਿ ਸਭਿ ਕੋ ਪਾਸ
॥੨੩॥ ਸ੍ਰੀ ਅੰਗਦ ਕੋ ਗਾਦੀ ਦੀਨਿ। ਤਿਸ ਥਲ ਜਾਇ ਦਰਸ ਕੋ ਕੀਨਿ।
ਬਾਰ ਬਾਰ ਕਰਿ ਬੰਦਨ ਫਿਰੇ। ਤਿਹ ਕੇ ਨਰ ਪੁਨ ਬੂਝਨ ਕਰੇ ॥ ੨੪ ॥
'ਨਹੀਂ ਦੇਹੁਰਾ ਅਬਿ ਇਸ ਥਾਨ'। ਸਕਲ ਭੇਦ ਤਬਿ ਕੀਨਿ ਬਖਾਨਿ।
'ਰਾਵੀ ਇਹਾਂ ਬੇਗ ਕਰਿ ਆਈ। ਸੋ ਅਵਿਨੀ ਜਲ ਬਿਖੇ ਵਹਾਈ*॥੨੫॥

---

¹ਮਲੇਛਾਂ ਦਾ ਹੀ ਨਾਸ਼ ਕਰਨਾ ਹੈ।

*ਰਾਵੀ ਪਰ ਸਤਿਗੁਰ ਨਾਨਕ ਦੇਵ ਜੀ ਦਾ ਅਸਥਾਨ ਤਾਂ ਅਜੇ ਖੜਾ ਹੈ, ਪਰ ਇਸ ਦੇ ਪਾਸ ਨਗਰੀ ਨਹੀਂ ਹੈ, ਉਰਾਰ ਡੇਰਾ ਬਾਬਾ ਨਾਨਕ ਭੀ ਨਗਰੀ ਹੈ ਤੇ ਬੇਦੀਆਂ ਦਾ ਟਿਕਾਣਾ ਹੈ। ਗੁਰਦੁਆਰਾ ਜੋ ਪਾਰ ਹੁਣ ਤਕ ਮੌਜੂਦ ਹੈ, ਇਸ ਪਰ ਰਾਵੀ ਦਾ ਧਾਵਾ ਹੋਣ ਲਗਾ ਸੀ, ਸ਼ੁਰੂ ਦਸੰਬਰ ਸਨ ੧੯੧੯ ਤੋਂ ਚੀਫ ਖਾਲਸਾ ਦੀਵਾਨ ਨੇ ਆਪ ਤੇ ਸੰਗਤਾਂ ਨੂੰ ਪ੍ਰੇਰ ਕੇ ਬੰਨ੍ਹ ਬਨਾਵਣ ਦਾ ਕੰਮ ਅਰੰਭ ਕਰ ਦਿੱਤਾ।

[ਬਾਕੀ ਨੋਟ ਅਗਲੇ ਪੰਨੇ ਦੇ ਹੇਠ]

ਪਾਰ ਸਥਾਨ ਜਾਇ ਅਬਿ ਕਰਹੋ । ਗੁਰੁ ਕੋ ਬੰਸ ਤਹਾਂ ਹੀ ਥਿਰਜੈਂ[1] ।ਕਰਿ ਦਰਸ਼ਨ ਸੁਨਿ ਕੇ ਸਭਿ ਗਾਥਾ । ਚਢੇ ਪ੍ਰਭੂ ਸੈਨਾ ਗਨ ਸਾਥਾ ॥ ੨੬ ॥ ਰਾਵੀ ਲਾਂਘਤਿ ਤਤਛਿਨ ਗਏ।ਪਹੁੰਚਿ ਦੇਹੁਰਾ ਦਰਸ਼ਨ ਕਿਏ । ਹਯ ਤੇ ਉਤਰਿ ਗਏ ਪ੍ਰਭੁ ਨੇਰੇ । ਕਰਨੇ ਪ੍ਰਣਾਮ ਦਰਸ ਕੇ ਹੇਰੇ ॥ ੨੭ ॥ ਬਹੁਰ ਪ੍ਰਕਰਮਾਂ ਫਿਰਿ ਕਰਿ ਦੀਨਿ।ਬੈਠਿ ਗਏ ਪੁਨ ਅੱਗ੍ਰ ਪ੍ਰਬੀਨ।ਧਰਮ ਚੰਦ ਸ੍ਰੀ ਨਾਨਕ ਪੋਤਾ । ਜਿਸ ਤੇ ਬੇਦਨਿ ਬੰਸ ਉਦੋਤਾ ॥ ੨੮ ॥ ਤਿਹ ਸੁਧਿ ਭਈ ਗੁਰੁ ਚਲਿ ਆਏ । ਸਭਿ ਕੁਟੰਬ ਜੁਤਿ ਆਨੰਦ ਪਾਏ । ਦੋਇ ਪੁੱਤ੍ਰ ਕੋ ਲੈ ਕਰਿ ਸਾਥ । ਆਇਸਿ ਤੁਰਤ ਜਹਾਂ ਗੁਰੁ ਨਾਥ ॥ ੨੯ ॥ ਤਿਨ ਕੋ ਮਾਨ ਰਾਖਿਬੇ ਹੇਤੁ।ਖਰੇ ਭਏ ਸੋਢੀ ਕੁਲ ਕੇਤੁ।ਸ੍ਰੀ ਨਾਨਕ ਮਹਿਮਾ ਬਡ ਜਾਨਿ। ਪ੍ਰਥਮ ਬੰਦਨਾ ਸ੍ਰੀ ਗੁਰੁ ਠਾਨਿ ॥ ੩੦ ॥ ਸਾਦਰ ਬਹੁਰ ਬੈਠਿਬੋ ਕਰੇ । ਕੁਸ਼ਲ ਪ੍ਰਸ਼ਨ ਕਰਿ ਆਨੰਦ ਭਰੇ । ਬਹੁ ਪ੍ਰਸਾਦਿ ਸਤਿਗੁਰੁ ਮੰਗਵਾਯੋ।ਸ੍ਰੀ ਨਾਨਕ ਕੋ ਅਰਪਿ ਬ੍ਰਤਾਯੋ ॥ ੩੧ ॥ ਏਕ ਸਹੱਸ੍ਰ ਰਜਤਪਨ ਲਯੋ । ਅੱਗ੍ਰ ਦੇਹੁਰੇ ਕੇ ਧਰਿ ਦਯੋ। ਕੰਚਨ ਕੇ ਕੰਕਨ ਮੰਗਵਾਇ। ਕੋਸ਼ਪ[2] ਤਬਿ ਆਨੇ ਸਹਿਸਾਇ ॥੩੨॥ ਮਿਹਰਚੰਦ ਮਾਣਕ ਚੰਦ ਦੋਊ । ਪਹਿਰਾਏ ਕਹਿ ਸਾਦਰ ਸੋਊ । ਧਰਮਚੰਦ ਕਰਿਵਾਯਹੁ ਡੇਰਾ । ਜਥਾ ਜੋਗ ਥਲ ਦੀਨਿ ਬਸੇਰਾ ॥ ੩੩ ॥ ਜਥਾਸ਼ਕਤਿ ਸੇਵਾ ਕਰਿਵਾਈ।ਤਹਿ ਸ੍ਰੀ ਸਤਿਗੁਰੁ ਨਿਸਾ ਬਿਤਾਈ । ਭਈ ਪ੍ਰਭਾਤਿ ਧਰਮ ਚੰਦ ਆਏ । ਗੁਰੂ ਪ੍ਰਥਮ ਕੇ ਚਲਿਤ ਸੁਨਾਏ ॥ ੩੪ ॥ ਬੂਝਨ ਕਰੇ 'ਸ੍ਰੀ ਚੰਦ ਜੋਈ।ਕਿਸ ਸਥਾਨ ਤਪ ਤਾਪਤਿ ਤੋਈ । ਚਲਹੁ ਸੰਗ ਤਿਨ ਦਰਸ਼ਨ ਕਰੀਯਹਿ।ਪਰਮ ਬ੍ਰਿੱਧ ਪਦ ਪਰਸਨਿ

---

[1] ਥੇਦੀਆਂ ਦਾ ਵੰਸ਼ ਪ੍ਰਗਟ ਹੈ । [2] ਖਜ਼ਾਨਚੀ ਨੇ ।

[ਪਿਛਲੇ ਪੰਨੇ ਦੀ ਬਾਕੀ ਟੂਕ]

ਫਿਰ ਚੀਫ ਖਾਲਸਾ ਦੀਵਾਨ ਨੇ ਸਰਕਾਰ ਪਾਸੋਂ ਦੋ ਇੰਜੀਨੀਅਰਾਂ ਦੀ ਖਿਦਮਤ ਇਸ ਸ਼ੁਭ ਕਾਰਜ ਲਈ ਮੁਫਤ ਪ੍ਰਾਪਤ ਕੀਤੀ । ਤੇ ਉਧਰ ਮਹਾਰਾਜਾ ਸਾਹਿਬ ਪਟਿਆਲਾ ਨੂੰ ਪ੍ਰੇਰਿਆ ਜਿਨ੍ਹਾਂ ਨੇ ਆਪਣੇ ਵੱਡੇ ਇੰਜਨੀਅਰ ਨੂੰ ਲਗਾਇਆ ਅਰ ੧੦੧੬੦੦) ਦੀ ਭਾਰੀ ਰਕਮ ਬੰਨ੍ਹ ਪਰ ਖਰਚ ਕੀਤੀ । ਇਕੀ ਹਜ਼ਾਰ ਦੇ ਕਰੀਬ ਆਈ ਚੰਦੇ ਦੀ ਰਕਮ ਚੀਫ ਖਾਲਸਾ ਦੀਵਾਨ ਨੇ ਖਰਚ ਕੀਤੀ । ਇਸ ਤੋਂ ਮਗਰੋਂ ਮਹਾਰਾਜਾ ਸਾਹਿਬ ਵੱਲੋਂ ਜੋ ਰਕਮ ਲੱਗੀ ਉਸਦਾ ਪਤਾ ਨਹੀਂ ਹੈ । ਅੰਤ ਨੂੰ ਇਹ ਕਾਰਜ ਮਾਹਰਾਜਾ ਸਾਹਿਬ ਜੀ ਦੇ ਹੱਥੀਂ ਹੀ ਸਮਾਪਤੀ ਨੂੰ ਅੱਪੜਿਆ । ਹੁਣ ਰਾਵੀ ਇਸ ਬੰਨ੍ਹ ਦੇ ਕਾਰਨ ਗੁਰਦੁਆਰੇ ਵਲ ਨਹੀਂ ਆਉਂਦੀ ।

ਧਰੀਯਹਿ' ॥ ੩੫ ॥ ਇਮ ਕਹਿ ਲਏ ਧਰਮਸਸਿ[1] ਸੰਗ ਗਮਨੈ ਸਤਿਗੁਰੁ ਚਢੇ ਤੁਰੰਗ। ਸ੍ਰੀ ਨਾਨਕ ਕੇ ਰੁਚਿਰ ਬਿਲਾਸ।ਮਗ ਮਹਿੰ ਕਰਤੇ ਜਾਤਿ ਪ੍ਰਕਾਸ਼ ॥ ੩੬ ॥ ਪਹੁੰਚੇ ਥਿਤ ਟਾਲ੍ਹੀ ਕੇ ਤਰੇ। ਪਰਮ ਬ੍ਰਿੱਧ ਸ਼ੁਭ ਆਸਨ ਕਰੇ।ਹਯਤੇ ਉਤਰਿ ਦੂਰ ਤੇ ਆਏ।ਸ੍ਰੀਹਰਿਗੋਵਿੰਦਸਿਖ ਸਮੁਦਾਏ ॥੩੭॥ ਧਰਮ ਚੰਦ ਕੋ ਲੈ ਕਰਿ ਸਾਥ। ਬੰਦਨ ਕਰੀ ਜੋਰਿ ਜੁਗ ਹਾਥ । ਅਪਰ ਸਕਲ ਹੀ ਕਰਹਿਂ ਪ੍ਰਣਾਮ। ਬੈਠੇ ਗੁਰੁ ਸੁਤ ਤਪ ਕੇ ਧਾਮ॥ ੩੮ ॥ ਬੈਠੇ ਸਨਮੁਖ ਮੋਦ ਉਪਾਇ।ਸਿਰੀਚੰਦ ਬੋਲੇ ਸਤਿਭਾਇ[2]। 'ਕਹੁ ਪੁਰਖਾ! ਹੈ ਕੁਸ਼ਲ ਤੁਮਾਰੇ ?।ਕਰਜੋ ਜੰਗ ਗਨ ਦੁਸ਼ਟਨ ਮਾਰੇ?'॥੩੯॥ਸੁਨਿ ਸ੍ਰੀ ਹਰਿਗੋਵਿੰਦ ਉਚਾਰੀ। 'ਕੁਸ਼ਲ ਹਮਾਰੇ ਕ੍ਰਿਪਾ ਤੁਮਾਰੀ। ਪਾਇ ਆਪ ਕੋ ਬਲਿ ਰਿਪੁ ਘਾਏ। ਰਣ ਬਿਸਾਲ ਮਹਿਂ ਕਰੀ ਸਹਾਏ' ॥੪੦॥ ਇੱਤ੍ਯਾਦਿਕ ਕਰਿ ਬਾਕ ਬਿਲਾਸ। ਕੇਤਿਕ ਕਾਲ ਬੈਠਿ ਕਰਿ ਪਾਸ । ਬਹੁਰ ਬੰਦਿ ਕਰ ਆਇਸੁ ਲੀਨਿ। ਉਠੇ ਗੁਰੂ ਪਗ ਬੰਦਨ ਕੀਨਿ* ॥੪੧॥ਧਰਮਚੰਦ ਕੋ ਲੇ ਕਰਿ ਸਾਥ। ਆਏ ਨਿਜ ਨਿਵੇਸ ਕਹੁ ਨਾਥ।ਤੀਨ ਜਾਮਨੀ[3] ਬਸਿ ਕਰਿ ਸ੍ਵਾਮੀ। ਪੁਨ ਤਯਾਰੀ ਕਰਿ ਅੰਤ੍ਰਜਾਮੀ॥ ੪੨ ॥ ਬੰਦਨ ਕਰੀ ਦੇਹੁਰੇ ਜਾਇ।ਚਤੁਰ ਪ੍ਰਕਰਮਾਂ ਦੇ ਗੁਰੁ ਥਾਇਂ।ਧਰਮਚੰਦ ਸੋਂ ਮਿਲਿ ਕਰਿ ਚਢੇ। ਸੰਗ ਸੁਭਟ ਗਨ ਮਨ ਮੁਦ ਬਢੇ ॥ ੪੩ ॥ ਤਤਛਿਨ ਆਇ ਬ੍ਰਿੱਧ ਕੇ ਗ੍ਰਾਮੁ। ਡੇਰਾ ਕਰਤਿ ਭਏ ਸੁਖ ਧਾਮੁ। ਦਿਨ ਪ੍ਰਤਿ ਕਰਤਿ ਬਿਲਾਸ ਨਵੀਨ। ਸ੍ਰੀ ਹਰਿਗੋਵਿੰਦ ਬੀਰ ਪ੍ਰਬੀਨ॥੪੪॥ਕਬਿ ਕਬਿ ਚਢਹਿਂ ਅਖੇਰ ਬਿਹਾਰੈਂ। ਬਨ ਕੇ ਦੁਸ਼ਟ ਜੀਵ ਗਨ ਮਾਰੈਂ। ਭਾਨਾ ਰਹੈ ਸੰਗ ਜਹਿਂ ਜਾਵੈਂ। ਸਤਿਗੁਰੁ ਸੇਵ ਪਰਮ ਸੁਖ ਪਾਵੈ ॥ ੪੫ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਸ੍ਰੀ ਨਾਨਕ ਦੇਹੁਰੇ ਕੋ' ਪ੍ਰਸੰਗ ਬਰਨਨੋ ਨਾਮ ਪੰਚ ਪੰਚਾਸਤੀ ਅੰਸੂ ॥ ੫੫ ॥

---

[1]ਧਰਮ ਚੰਦ। [2]ਸਹਜ ਸੁਭਾਇ। [3]ਤਿੰਨ ਰਾਤਾਂ।

*ਸ੍ਰੀ ਚੰਦ, ਲਖਮੀ ਚੰਦ, ਧਰਮ ਚੰਦ ਆਦਿਕਾਂ ਦਾ ਸਤਿਕਾਰ ਸਾਰੇ ਗੁਰੂ ਜੀ ਮਾਨ ਰੱਖਣ ਵਾਸਤੇ ਕਰਦੇ ਰਹੇ ਹਨ, ਜੋ ਲੋਕ ਇਨ੍ਹਾਂ ਸਨਮਾਨਾਂ ਨੂੰ ਜੋ ਗੁਰ ਨਾਨਕ ਅੰਸ਼ ਹੋਣ ਕਰ ਕੇ ਗੁਰੂ ਸਾਹਿਬ ਕਰਦੇ ਰਹੇ, ਗੁਰੂ ਸਾਹਿਬਾਂ ਨੂੰ ਨੀਵਾਂ ਕਹਿਣ ਜਾ ਲਿਖਣ ਦੀ ਦੀਦਾ ਦਲੇਰੀ ਕਰਦੇ ਹਨ ਓਹ ਇਤਹਾਸ ਤੇ ਵਾਕਿਆਤ ਦੇ ਵਿਰੁੱਧ ਤੁਰ ਦੇ ਹਨ। ਕਵਿ ਜੀ ਨੇ ਇਥੇ ਸਪਸ਼ਟ ਦੱਸਿਆ ਹੈ 'ਤਿਨਕੇ ਮਾਨ ਰਾਖਬੇ ਹੇਤੁ'। ਫਿਰ ਵੇਖੋ ਧਰਮ ਚੰਦ ਨੇ ਸੇਵਾ ਕੀਤੀ ਹੈ 'ਜਥਾਸ਼ਕਤ ਸੇਵਾ ਕਰਿਵਾਈ।'

## ੫੬. [ ਸ੍ਰੀ ਅੰਮ੍ਰਿਤਸਰ ਆਉਣਾ ]।

ਦੋਹਰਾ ॥ ਦੀਪਮਾਲ ਕੋ ਦਿਵਸ ਤਬਿ ਆਦਿ ਸਮੀਪ ਪਛਾਨਿ।ਸ੍ਰੀ ਅੰਮ੍ਰਿਤਸਰ ਦਰਸ ਕੋ ਇੱਛਾ ਭਈ ਮਹਾਨ ॥ ੧ ॥ ਚੌਪਈ ॥ ਬਿਧੀ ਚੰਦ ਭਾਈ ਗੁਰਦਾਸ। ਇੱਤ੍ਯਾਦਿਕ ਸਿਖ ਅਪਰ ਜਿ ਪਾਸ। ਹਾਥ ਜੋਰਿ ਸਭਿਹੂੰਨਿ ਸੁਨਾਯੋ। 'ਸ਼੍ਰੀ ਗੁਰੂ ਸੁਨਹੁ ਸਭਿਨਿ ਮਨ ਭਾਯੋ ॥੨॥ ਦਰਸ਼ਨ ਸਭੈ ਸੁਧਾਸਰ ਚਾਹਤਿ। ਚਹੁੰ ਦਿਸ਼ਿ ਕੋ ਨਰ ਮੇਲ ਉਮਾਹਤਿ। ਦੀਪ ਮਾਲ ਕਾ ਦਿਨ ਨਿਯਰਾਵਾ। ਯਾਂਤੇ ਅਧਿਕ ਰਿਦਾ ਲਲਚਾਵਾ' ॥ ੩ ॥ ਸ੍ਰੀ ਹਰਿਗੋਵਿੰਦ ਸੁਨਿ ਕਰਿ ਬਾਨੀ। 'ਆਛੀ ਬਾਤ' ਕਹੀ ਤਬਿ ਮਾਨੀ। 'ਹੋਤਿ ਪ੍ਰਭਾਤਿ ਕਰਹਿ ਪ੍ਰਸਥਾਨਾ'। ਸਭਿਨਿ ਭਯੋ ਮਨ ਅਨੰਦ ਮਹਾਨਾ ॥੪॥ ਇਮ ਕਹਿ ਦਿਨ ਅਰੁ ਨਿਸਾ ਬਿਤਾਈ।ਭਈ ਪ੍ਰਾਤਿ ਤ੍ਯਾਰੀ ਕਰਿਵਾਈ।ਭਾਨੇ ਕਹ੍ਯੋ 'ਸੁਨਹੁ ਪ੍ਰਭੁ ਨਾਥ !। ਮੈਂ ਅਬਿ ਚਲੌਂ ਆਪਕੇ ਸਾਥ॥੫ ॥ ਇਹ ਉਪਦੇਸ਼ ਪਿਤਾ ਨੇ ਦੀਨਾ। ਗੁਰੁ ਸੰਗਤਿ ਨਿਤ ਕਰਹੁ ਪ੍ਰਬੀਨਾ। ਸੋ ਮੈਂ ਕਰੌਂ ਨ ਤ੍ਯਾਗੌਂ ਕਬੈ। ਦਿਹੁ ਆਇਸੁ ਹੋਵੌਂ ਸੰਗ ਅਬੈ' ॥ ੬ ॥ ਸ੍ਰੀ ਗੁਰੁ ਤਿਸ ਕੋ ਧੀਰਜ ਦਯੋ। 'ਬ੍ਰਿਧ ਸਾਹਿਬ ਪ੍ਰਲੋਕ ਅਬਿ ਭਯੋ।ਇਹਾਂ ਰਹਨਿ ਹੀ ਅਬਿ ਬਨਿ ਆਵੈ। ਬਹੁਰੋ ਸੰਗ ਰਹਨਿ ਹੀ ਭਾਵੈ' ॥ ੭ ॥ ਇਮ ਕਹਿ ਹਯ ਆਰੂਢ ਸ੍ਵਾਮੀ। ਭਏ ਸੁਧਾਸਰ ਮਾਰਗ ਗਾਮੀ। ਦਿਵਸ ਢਰੇ ਲਗਿ ਪਹੁੰਚੇ ਜਾਇ। ਚਮੂੰ ਸੰਗ ਆਈ ਸਮੁਦਾਇ ॥੮॥ ਇਕ ਸੇਵਕ ਕੋ ਅੱਗ੍ਰ ਪਠਾਯੋ। ਪੰਚਾਂਮ੍ਰਿਤ ਗਾਸ[1] ਕਰਿਵਾਯੋ। ਪ੍ਰਥਮ ਬੈਠਿ ਕਰਿ ਚਰਨ ਪਖਾਰੇ। ਕਰਨੋ ਸ਼ਨਾਨ ਕੂਪ ਕੇ ਬਾਰੇ[2] ॥ ੯ ॥ ਪੁਨਹ ਸੁਧਾਸਰ ਗਮਨੇ ਤੀਰ। ਕਰਿਕੈ ਨਮੋ ਨਹਾਨੇ[3] ਧੀਰ। ਤਖਤ ਅਕਾਲ ਭਈ ਅਰਦਾਸ। ਸੰਗਿ ਸਮੂਹ ਸੁਭਟ ਅਰੁ ਦਾਸ ॥ ੧੦ ॥ ਪੌਰ ਦਰਸ਼ਨੀ ਪੁਨਿ ਚਲਿ ਗਏ। ਹਾਥ ਜੋਰਿ ਕਰਿ ਨੰਮ੍ਰੀ ਭਏ। ਫੇਰ ਪਹੁੰਚਿ ਦਰਬਾਰਿ ਅਗਾਰੀ। ਹਾਥ ਜੋਰਿ ਕਰਿ ਬੰਦਨ ਧਾਰੀ ॥ ੧੧ ॥ ਚਤੁਰ ਪ੍ਰਕਰਮਾਂ ਦੇ ਕਰਿ ਬਰੇ। ਨਮੋ ਕਰੀ ਅੰਤਰ ਗੁਰੁ ਥਿਰੇ। ਪੰਚਾਂਮ੍ਰਿਤ ਸੁ ਤਹਾਂ ਬਰਤਾਏ। ਬਹੁਰ ਅਕਾਲ ਤਖਤ ਕੋ ਆਏ ॥ ੧੨ ॥ ਬੈਠਿ ਬਿਸਾਲ ਲਗਾਇ ਦਿਵਾਨ। ਪੁਨਿ ਜਨ ਸੁਨਿ ਸੁਨਿ ਦੇਖਹਿਂ ਆਨਿ। ਅਰਪਿ ਅਰਪਿ ਕਰਿ ਧਨ ਉਪਹਾਰ। ਬਾਰਿ ਬਾਰਿ ਪਿਖਿ ਕਰਿ ਬਲਿਹਾਰ ॥੧੩॥ ਬੰਦਨ ਕਰਹਿਂ ਅਨੰਦ ਬਿਲੰਦਹਿਂ। ਅਵਿਲੋਕਹਿਂ ਸ੍ਰੀ

---

[1] ਬਹੁਤਾ। [2] ਖੂਹ ਦੇ ਜਲ ਨਾਲ। [3] ਇਸ਼ਨਾਨ ਕੀਤਾ।

ਹਰਿਗੋਬਿੰਦਹਿੰ। 'ਹਮਰੋ ਗੁਰੂ ਸ੍ਵਾਮਿ ਸੁਖ ਧਾਮ। ਜਥਾ ਅਜੁੱਧਯਾ ਕੇ ਸ੍ਰੀ ਰਾਮ' ॥੧੪॥ ਨਿਸਾ ਭਈ ਮੰਦਿਰ ਮਹਿੰ ਆਏ। ਖਾਨ ਪਾਨ ਕਰਿ ਸਭਿ ਸੁਪਤਾਏ। ਭਈ ਪ੍ਰਭਾਤਿ ਪਠ੍ਯੋ ਇਕ ਦਾਸ। ਕਹ੍ਯੋ 'ਜਾਹੁ ਪੈਂਦੇ ਖਾਂ ਪਾਸ ॥੧੫॥ ਆਨਹੁ ਹਮਰੇ ਨਿਕਟਿ ਬੁਲਾਇ। ਦੀਪਮਾਲਿ ਤੇ ਪ੍ਰਥਮੇ ਆਇ'। ਦੁਤਿਯੋ ਗੋਇੰਦਵਾਲ ਪਠਾਵਾ। ਸਭਿ ਕੁਟੰਬ ਕੋ ਤਬਹਿ ਬੁਲਾਵਾ ॥੧੬॥ ਦੋਨਹੁੰ ਦਿਸ਼ਿ ਦੋਨਹੁ ਚਲਿ ਗਏ। ਗੁਰੂ ਸੰਦੇਸਾ ਭਾਖਤਿ ਭਏ। ਕਹਿ ਦਮੋਦਰੀ ਸੰਗ ਸੁਨਾਏ। 'ਸੁੰਦਰ ਕੋ ਲਿਹੁ ਸੰਗ ਬੁਲਾਏ ॥ ੧੭ ॥ ਚਲਹੁ ਸੁਧਾਸਰ ਕਰੇ ਬੁਲਾਵਨਿ'। ਸੁਨਿ ਸਗਰੇ ਉਰ ਭੇ ਹਰਖਾਵਨਿ। ਸਭਿ ਕੁਟੰਬ ਲੇ ਸੁੰਦਰ ਸੰਗ। ਗਮਨੇ ਮਾਰਗ ਚਢੇ ਤੁਰੰਗ ॥ ੧੮ ॥ ਆਇ ਸੁਧਾਸਰ ਬਿਖੇ ਪ੍ਰਵੇਸ਼ੇ। ਉਤਰੇ ਅਪਨੇ ਸਦਨ ਵਿਸ਼ੇਸ਼ੇ। ਸੁੰਦਰ ਚਲਿ ਗੁਰ ਕੇ ਢਿਗ ਆਯੋ। ਪਦ ਅਰਿਬਿੰਦਨਿ ਕੋ ਲਪਟਾਯੋ ॥ ੧੯ ॥ ਸਤਿਗੁਰੁ ਕੁਸ਼ਲ ਬੂਝਿ ਕਰਿ ਸਾਰੀ। ਨਿਕਟਿ ਬਿਠਾਯੋ ਮ੍ਰਿਦੁਲ ਉਚਾਰੀ। ਪੁਨ ਉਠਿ ਕਰਿ ਗੁਰੁ ਮੰਦਿਰ ਗਏ। ਸਭਿ ਕੇ ਸੰਗ ਮਿਲੇ ਸੁਖ ਦਏ ॥ ੨੦ ॥ ਸ੍ਰੀ ਗੁਰਦਿੱਤੇ ਬੰਦਨ ਕੀਨਿ। ਸੂਰਜਮਲ, ਅਣਿਰਾਇ ਪ੍ਰਬੀਨ। ਅਟਲਰਾਇ ਇਤਿ ਕਰਿ ਕਰਿ ਨਮੋ। ਪ੍ਰਿਯ ਸੁਤ ਚਤੁਰ ਪਿਖੇ ਤਿਹ ਸਮੋ ॥ ੨੧॥ ਤੇਗ ਬਹਾਦਰ ਅੰਕ ਉਠਾਇ। ਪਿਖ੍ਯੋ ਪਿਤਾ ਵੀਰੋ ਤਬਿ ਆਇ[1]। ਸੁਤਾ ਅੰਕ ਤੇ ਸੁਤ[2] ਕੋ ਲੀਨ। ਸ਼੍ਰੀ ਗੁਰੁ ਪ੍ਰਿਯ ਦੁਲਾਰ ਬਹੁ ਕੀਨਿ ॥ ੨੨ ॥ ਇਮ ਸਭਿਹਿਨਿ ਕੋ ਦਰਸ ਦਿਖਾਵਾ। ਦੇਖਿ ਦੇਖਿ ਸਭਿ ਮੋਦ ਉਪਾਵਾ। ਇਤਨੇ ਮਹਿ ਸੰਗਤਿ ਬਹੁ ਆਈ। ਅਨਿਕ ਅਕੋਰ ਪਦਾਰਥ ਲ੍ਯਾਈ ॥ ੨੩ ॥ ਤਖਤ ਅਕਾਲ ਬਿਰਾਜੇ ਆਨਿ। ਦਰਸਹਿੰ ਸਿਖ ਗਨ ਗੁਰੁ ਭਗਵਾਨ। ਪੈਂਦੇਖਾਂਨ ਪਹੁੰਚਿ ਦਿਨ ਮੇਲੋ। ਸੰਗ ਭਾਰਜਾ ਲ੍ਯਾਇ ਸੁਹੇਲੋ[3] ॥੨੪॥ ਮਿਲ੍ਯੋ ਗੁਰੂ ਸਨ ਕਰਿ ਪਗ ਨਮੋ। ਬੂਝਿ ਕੁਸ਼ਲ ਸਾਦਰ ਤਿਹ ਸਮੋਂ। ਸਾਥ ਭਾਰਜਾ ਸੁਨਿ ਦੁਖ ਕਦਨਿ[4]। ਕੌਲਾਂ ਕੇ ਦੀਨਸਿ ਤਿਹਿ ਸਦਨਿ ॥ ੨੫ ॥ ਬਸ੍ਯੋ ਤਹਾਂ ਆਨੰਦ ਉਪਜਾਏ। ਗੁਰੁ ਘਰ ਤੇ ਸਭਿ ਹੀ ਕੁਛ ਪਾਏ। ਚਾਰਹੁੰ ਦਿਸ਼ਿ ਤੇ ਆਯੋ ਮੇਲਾ। ਕਰਿ ਸ਼ਨਾਨ ਤੇ ਜਨਮ ਸੁਹੇਲਾ ॥੨੬॥ ਦਰਸ਼ਨ ਕਰਹਿੰ ਗੁਰੂ ਬਰ ਬੀਰ। ਹੋਇ ਬਹੁਤ ਸੰਗਤਿ ਕੀ ਭੀਰ। ਅਰਪਿ ਅਕੋਰਨਿ

[1]ਤਦੋਂ ਬੀਬੀ ਵੀਰੋ ਜੀ ਨੇ ਸ੍ਰੀ ਤੇਗ ਬਹਾਦਰ ਨੂੰ ਕੁਛੜ ਚਕਿਆ ਹੋਇਆ ਸੀ ਪਿਤਾ (ਸ੍ਰੀ ਗੁਰ ਹਰਿਗੋਬਿੰਦ ਜੀ ਦਾ) ਆ ਕੇ ਦਰਸ਼ਨ ਕੀਤਾ। [2]ਪੁੱਤ੍ਰੀ ਦੀ ਗੋਦੀ ਵਿਚੋਂ ਪੁੱਤ੍ਰ ( ਤੇਗ ਬਹਾਦਰ ਜੀ )। [3]ਸੁਖੀ। [4]ਦੁਖ ਨਾਸ਼ਕ ਜੀ ਨੇ।

ਲਗਹਿ ਅੰਬਾਰਾ[1]। ਬਸਤ੍ਰ ਬਿਭੂਖਨ ਹਯ ਹਥਿਆਰਾ* ॥ ੨੭॥ ਧਨ ਅਨਗਨ ਆਨਹਿਂ ਗੁਰੁ ਆਗੇ। ਅਰਪਿ ਅਰਪਿ ਸਗਰੇ ਸੁਖ ਮਾਂਗੇ॥ਸਤਿ-ਗੁਰ ਖੁਸ਼ੀ ਸਭਿਨਿ ਪਰ ਧਰੀ। ਸੰਗਤਿ ਸਕਲ ਬਿਸਰਜਨ[2] ਕਰੀ॥੨੮॥ ਪੁਨ ਗੁਰੁ ਸੁਖ ਜੁਤਿ ਦਿਵਸ ਬਿਤਾਏ। ਪੈਂਦੇ ਖਾਂ ਨਿਤ ਨਿਕਟਿ ਰਹਾਏ। ਬੂਝਯੋ ਗੁਰੂ 'ਤੁਰੰਗਮ ਜੋਈ।ਤੋ ਹਿਤ ਪਠਯੋ ਕਹਹੁ ਕਸ ਸੋਈ ?'॥੨੯॥ ਹਾਥ ਜੋਰਿ ਕਰਿ ਖਾਨ ਬਖਾਨਾਂ। 'ਹਯ ਹਥਿਆਰ ਨੀਕ ਜੋ ਜਾਨਾ[3]। ਕਰਹੁ ਮਿਹਰ ਸੋ ਮੋਕਹੁ ਦੈਹੋ। ਇਕ ਹਯ ਕਹਾਂ ਸਕਲ ਸੁਖ ਪੈਹੋਂ ॥੩੦॥ ਮਹਾਰਾਜ ! ਰਾਵਰ ਕੇ ਸੰਗ। ਭਯੋ ਅਗਾਰੀ ਤੇ[4] ਬਡਿ ਜੰਗ। ਨਹੀਂ ਦਾਸ ਕੋ ਨਿਕਟਿ ਬੁਲਾਯੋ। ਪੂਰਬ ਸਮ ਮੈਂ ਕਾਮ ਨ ਆਯੋ' ॥੩੧॥ ਸੁਨਿ ਗੁਰੁ ਕਹਯੋ 'ਕਾਜ ਕੁਛ ਥੋਰਾ। ਚਹਤਿ ਹਕਾਰਨਿ ਨਹਿਂ ਮਨ ਮੋਰਾ। ਤੁਰਕ ਸਹੱਸ੍ਰ ਪੰਚ ਦਸ ਆਏ। ਔਚਕ ਨਿਕਟਿ ਜੰਗ ਕੋ ਧਾਏ[5] ॥ ੩੨ ॥ ਪਿਖਿ ਕਰਿ ਸਿਖ ਤਿਨ ਪਰ ਇਮ ਗਏ। ਖਗ ਪਰ ਬਾਜ ਛੁਧਿਤਿ ਜਿਮ ਭਏ। ਸੁਭਟਨਿ ਇਮ ਪੁਰਸ਼ਾਰਥ ਕੀਨਿ।ਕੇਹਰਿ ਹਤਹਿਂ ਹੇਰਿ ਗਜ ਪੀਨ॥੩੩॥ ਸਿੱਖਨਿ ਫਤੇ ਲਈ ਬਹੁ ਮਾਰੇ। ਏਕ ਸਹੱਸ੍ਰ ਬਚੇ ਭਜਿ ਹਾਰੇ'।ਸੁਨਿ ਪੈਂਦੇ ਨਿਜ ਰਿਦੇ ਬਿਚਾਰੀ।-ਪੂਰਨ ਪੁਰਖ-ਗੁਰੂ ਬਲਿ ਭਾਰੀ ॥ ੩੪ ॥ ਮਮ ਗਰਬਨਿ ਉਰ ਭਾ ਸਭਿ ਕੂਰੇ†। ਕਿਧੋਂ ਲਖਯੋ ਸੋ ਸਭਿ ਗੁਰੁ ਪੂਰੇ- ਇੱਤ੍ਯਾਦਿਕ ਲਖਿ ਕਰਿ ਪਛੁਤਾਏ।'ਪੈਨ ਗੁਰੂ ਤੁਮ'ਮੁਖਹੁਂ ਅਲਾਏ॥੩੫॥

---

[1]ਅਰਪੀ ਹੋਈ ਭੇਟਾ ਦੇ ਢੇਰ ਲਗ ਜਾਂਦੇ ਹਨ। [2]ਵਿਦਾ। [3]ਘੋੜਾ ਤੇ ਸ਼ਸਤ੍ਰ ਜੋ ਬੀ ਚੰਗਾ ਜਾਣਦੇ ਹੋ ਸੋ....। [4]ਅੱਗੇ ਨਾਲੋਂ। [5]ਅਚਾਨਕ ਹੀ (ਸੂਬਾ ਜੋ) ਨੇੜੇ ਹੀ ਸੀ ਜੰਗ ਨੂੰ ਆ ਗਿਆ।

*ਘੋੜੇ ਤੇ ਸ਼ਸਤ੍ਰ ਲੈ ਕੇ ਪ੍ਰਸੰਨ ਹੋਣ ਦਾ ਭਾਵ ਇਹ ਸੀ ਕਿ ਨਵੇਂ ਬੀਰ ਰਸੀ ਜੀਵਨ ਵਾਸਤੇ ਇਨ੍ਹਾਂ ਸ਼ੈਆਂ ਦੀ ਲੋੜ ਸੀ, ਦੂਸਰੇ ਸਿੱਖਾਂ ਵਿਚ ਸ਼ਸਤ੍ਰਾਂ ਦਾ ਪਿਆਰ ਵਧਦਾ ਤੇ ਬੀਰ ਰਸੀ ਜੀਵਨ ਦੀ ਜਾਗ ਲਗਦੀ ਤੇ ਵਧਦੀ ਮੌਲਦੀ ਸੀ।

†ਪੈਂਦੇ ਖਾਂ ਦਾ ਐਉਂ ਗਰਬ ਦੂਰ ਕਰਨਾ ਭਾਰੀ ਰਾਜਨੀਤੀ ਸੀ ਉਹ ਰਾਜ ਕਰ ਰਹੀ ਕੌਮ ਦਾ ਦੀਨ ਭਾਈ ਸੀ ਤੇ ਗਰਬ ਵਿਚ ਆ ਗਿਆ ਸੀ, ਉਸੇ ਦਾ ਹੀ ਨਿਰਾ ਆਸਰਾ ਰੱਖਣਾ ਸਿੱਖਾਂ ਵਿਚ ਜੀਵਨ ਪੈਦਾ ਕਰਨ ਵਿਚ ਕਸਰ ਰੱਖਣ ਵਾਲੀ ਗਲ ਸੀ। ਉਸ ਨੂੰ ਹੁਣ ਨਿਸ਼ਚੇ ਹੋ ਗਿਆ ਕਿ ਗੁਰੂ ਜੀ ਬਲੀ ਤੇ ਉੱਚੇ ਹਨ ਅਰ ਮੇਰੀ ਮੁਥਾਜੀ ਬਿਨਾ ਕਾਮਯਾਬ ਹੁੰਦੇ ਹਨ। ਇਧਰ ਸਿੱਖਾਂ ਵਿੱਚ ਸ੍ਵੈਸਤਿਕਾਰ ਤੇ ਨਿਜ ਭਰੋਸਾ ਆ ਗਿਆ ਕਿ ਅਸੀਂ ਸਿਪਾਹੀ, ਜਥੇਦਾਰ, ਸੈਨਾਪਤ ਸਭ ਕੁਛ ਆਪ ਹੋ ਕੇ ਸਤ੍ਰਿਆਂ ਦੇ ਦਾਵੇ ਸਾਰੇ ਕੰਮ ਕਰ ਸਕਦੇ ਹਾਂ।

'ਰਹਹੁ ਜਥਾ ਤਿਮ ਠਟਹੁ ਗੁਸਾਈਂ !। ਕਰਾਮਾਤ ਸਾਹਿਬ ਅਧਿਕਾਈ'। ਇੱਤਯਾਦਿਕ ਕਬਿ ਛਿਰਹਿ ਪ੍ਰਸੰਗ। ਜਿਮਜਿਮ ਠਾਨੇ ਪੂਰਬ ਜੰਗ॥੩੬॥ ਬਿਨ ਹੰਕਾਰ ਭਯੋ ਤਬਿ ਪੈਂਦਾ।ਗੁਰੂ ਨ ਗਰਬ ਰਹਨਿ ਦੇ ਕੈਂਦਾ।ਕਿਤਿਕ ਮਾਸ ਜਬਿ ਏਵ ਬਿਤਾਏ। ਸ੍ਰੀ ਅੰਮ੍ਰਿਤਸਰ ਸੁਖ ਬਹੁ ਪਾਏ॥ ੩੭॥ ਪੈਂਦਖਾਨ ਕੇ ਕੰਨਜਾਂ ਭਈ।ਗੁਰੂ ਢਿਗ ਆਨਿ ਤਬੈ ਸੁਧਿ ਦਈ।ਸ੍ਰੀ ਹਰਿ-ਗੋਵਿੰਦ ਧੀਰਜ ਦੀਨਾ। 'ਪਾਰਹੁ ਨਿਜ ਸੰਤਤਿ ਕੋ ਚੀਨਾ' ॥੩੮॥ ਸੁਨਿ ਕਰਿ ਸਦਨ ਆਪਨੇ ਗਯੋ। ਸੁਤ ਸਮ ਜਾਨਿ ਮੋਦ ਮਨ ਲਯੋ। ਪੀਛੇ ਹਸਤਿ ਗੁਰੂ ਜਬਿ ਹੇਰੇ। ਬੋਲਯੋ ਜੇਠਾ ਹੋਇ ਅਗੇਰੇ ॥੩੯॥ 'ਪੈਂਦਖਾਨ ਕੇ ਕੰਨਜਾਂ ਹੋਈ। ਬਿਕਸਨਿ ਹੇਤੁ ਲਖਯੋ ਨਹਿਂ ਕੋਈ'[1]। ਸੁਨਿ ਗੁਰੁ ਕਹਯੋ 'ਜੰਗ ਕੋ ਕਾਰਨ।ਉਪਜੀ, ਬਨਹਿ ਤੁਰਕ ਗਨ ਮਾਰਨਿ'[2]॥ ੪੦॥ ਕੁਛਕ ਭੇਦ ਜੇਠਾ[3] ਸਮੁਝਾਯੋ। ਸੁਨਿ ਸਤਿਗੁਰੂ ਤੇ ਉਰ ਬਿਸਮਾਯੋ।ਇਸੀ ਪ੍ਰਕਾਰ ਬਰਖ ਕੁਛ ਬੀਤੇ। ਸੁਧਾ ਸਰੋਵਰ ਬਹੁ ਸੁਖ ਲੀਤੇ॥ ੪੧॥ ਸੰਗਤਿ ਸਿੱਖ ਅਨੇਕ ਉਧਾਰੈਂ। ਸੱਤਿਨਾਮ ਦੇ ਕੁਮਤਿ ਬਿਦਾਰੈਂ।ਇਕ ਦਿਨ ਢਿਗ ਦਮੋਦਰੀ ਹੋਇ। ਬੋਲੀ ਹਾਥ ਬੰਦਿ ਕਰਿ ਦੋਇ॥ ੪੨॥ 'ਪੋਤ੍ਰਾ ਨਿਜ ਘਰ ਬਖਸ਼ਨ ਕਰੀਅਹਿ। ਕ੍ਰਿਪਾ ਦ੍ਰਿਸ਼ਟਿ ਇਹ ਮੋ ਪਰ ਧਰੀਅਹਿ। ਹੇਰਨਿ ਕੋ ਚਿਤ ਚਾਵ ਘਨੇਰਾ। ਕਰਹੁ ਮਨੋਰਥ ਪੂਰਨ ਮੇਰਾ' ॥ ੪੩ ॥ ਸੁਨਿ ਕਰੁ-ਨਾ ਕਰਿ ਗਿਰਾ ਬਖਾਨੀ। 'ਹੁਇਂ ਪੌਤ੍ਰੇ ਜੁਗਿ ਲਿਹੁ ਮਨ ਜਾਨੀ। ਗੁਰੁ ਪਿਤਾ ਕੋ[4] ਬਾਕ ਨ ਖਾਲੀ।-ਵਧੀ ਵੇਲ ਬਹੁ ਪੀੜ੍ਹੀ ਚਾਲੀ-॥ ੪੪ ॥ ਸ੍ਰੀ ਗੁਰਦਿੱਤੇ ਕੇ ਸੁਤ ਦੋਇ। ਉਪਜਹਿਂ ਕੇਤਿਕ ਚਿਰ ਮਹਿਂ ਸੋਇ। ਪੂਰਨ ਹੋਇ ਮਨੋਰਥ ਤੇਰੇ। ਕਰਹੁ ਪ੍ਰਮੋਦ ਪੌਤ੍ਰ ਕੋ ਹੇਰੇ' ॥੪੫॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਸੁਧਾਸਰ ਆਗਵਨਿ' ਪ੍ਰਸੰਗ ਬਰਨਨੰ ਨਾਮ ਖਸ਼ਟ ਪੰਚਾਸਤਿ ਅੰਸੂ॥ ੫੬ ॥

## ੫੭. [ ਧੀਰਮਲ ਜਨਮ। ਬਾਬਾ ਅਟਲ ਖੇਡ ]।

ਦੋਹਰਾ ॥ ਸ੍ਰੀ ਸਤਿਗੁਰੁ ਬਡ ਪੁੱਤ੍ਰ ਕੋ ਨਿਕਟਿ ਬੁਲਾਇ ਬਿਠਾਇ। ਹੋਯਹੁ ਤਰੁਨ ਬਿਸਾਲ ਬਲਿ ਅਸ ਆਇਸੁ ਫ਼ਰਮਾਇ ॥ ੧ ॥ ਚੌਪਈ ॥ 'ਸ੍ਰੀ

[1]ਭਾਵ ਆਪ ਦੇ ਹੱਸਣ ਦਾ ਕਾਰਨ ਕੀ ਹੈ ? [2]ਭਾਵ ਤੁਰਕਾਂ ਦੇ ਘਰ ਧੀ ਜੰਮੀ ਹੈ ਤੇ ਜੰਗ ਦਾ ਕਾਰਣ ਹੋ ਕੇ ਤੁਰਕਾਂ ਦੇ ਮਰਨੇ ਦਾ ਕਾਰਣ ਬਣੇਗੀ, (ਇਸ ਅਸਚਰਜ ਭਵਿੱਖਤ ਤੋਂ ਹੱਸੇ ਸਾਂ)। ਇਹ ਗਲ ਅੱਗੇ ਜਾ ਕੇ ਰਾਸ ੮ ਦੇ ਅੰਸੂ ੭ ਤੋਂ ਅਗਲੇ ਅੰਸੂਆਂ ਵਿਚ ਖੁੱਲ੍ਹ ਜਾਂਦੀ ਹੈ)। [3]ਜੇਠੇ ਨੂੰ। [4]ਭਾਵ ਸ੍ਰੀ ਗੁਰ ਅਰਜਨ ਦੇਵ ਜੀ ਦਾ।

ਕਰਤਾਰ ਪੁਰਾ ਨਿਜ ਥਾਨ। ਹਮਰੇ ਪਿਤ ਕੋ ਰੁਚਿਤਿ ਮਹਾਨ। ਭ੍ਰਾ ਚਿਰ-ਕਾਲਿ ਨ ਗਮਨੇ ਤਹਾਂ।ਪੂਜਾ ਬਸਤਿ ਹੈ ਅਪਨੀ ਜਹਾਂ॥ ੨॥ ਤਹਾਂ ਸਮੀਪ ਸੰਗਤਾਂ ਬ੍ਰਿੰਦ। ਦਿਵਸ ਪੁਰਬ ਕੇ ਚਹਤਿ ਬਿਲੰਦ। ਦਰਸ਼ਨ ਕਰਨਿ ਉਪਾਇਨ ਦੇਥੈ। ਰਿਦੇ ਕਾਮਨਾ ਬਾਂਛਤਿ ਲੇਥੈ॥ ੩॥ ਤੁਮ ਸਦਾਰਜਾ[1] ਬਸੀਅਹਿ ਜਾਇ।ਕਬਿ ਹਮ ਮਿਲਹਿਂ, ਕਬਹਿ ਤੁਮ ਆਇ'।ਸ੍ਰੀ ਗੁਰਦਿੱਤੇ ਸੁਨਿ ਪਿਤ ਬਾਤਿ। ਮਾਨੀ ਸਿਰ ਧਰਿ ਕਰਿ ਮੁਦ ਗਾਤਿ[2] ॥ ੪॥ ਮਾਤਾ ਕੋ ਬਿਧਿ ਸਕਲ ਸੁਨਾਈ। ਕਹਿ ਦਾਸਨਿ ਤਯਾਰੀ ਕਰਿਵਾਈ । ਪ੍ਰਥਮ ਬਿਮਾਤਨਿ ਕੋ[3] ਕਰਿ ਨਮੋ। ਮਿਲਿ ਦਮੋਦਰੀ ਸੋਂ ਤਿਸ ਸਮੋ ॥੫॥ ਸਹਤ ਸਨੁਖਾ ਸੁਤ ਕੋ ਹੇਰੇ। ਆਸ਼ਿਖ ਦੇਤਿ ਦੁਲਾਰ ਘਨੇਰੇ।ਸ਼ੁਭ ਸਿੱਖਯਾ ਦੋਨਹੁ ਕਹੁ ਕਹੀ । ਰਿਦੇ ਬਿਛੁਰਿਬੋ ਚਾਹਤਿ ਨਹੀਂ ॥ ੬॥ ਤਉ ਪਿਤਾ ਕੀ ਆਇਸੁ ਜਾਨਿ। ਸ੍ਰੀ ਹਰਿਮੰਦਰ ਬੰਦਨ ਠਾਨਿ।ਸ੍ਰੀ ਹਰਿਗੋਬਿੰਦ ਕੋ ਕਰਿ ਨਮੋ। ਮਾਰਗ ਚਲਤਿ ਭਏ ਤਿਹ ਸਮੋਂ ॥ ੭॥ ਇਕ ਨਿਸ ਕੋ ਬਿਤਾਇ ਮਗ ਮਾਂਹੀ। ਸ੍ਰੀ ਕਰਤਾਰ ਪੁਰਾ ਥਲ ਜਾਂਹੀ। ਹੇਰਿ ਪ੍ਰਵੇਸ਼ੇ ਬਾਸੋ ਠਾਨਿ। ਆਯੋ ਮੇਲ ਵਿਸੋਆ[4] ਜਾਨਿ॥ ੮॥ ਦਿਵਸ ਵਿਸਾਖੀ ਕੇ ਤਹਿਂ ਜਾਇ।ਬਹੁ ਸਿਖ ਸੰਗਤਿ ਭੇਟ ਚਢਾਇ। ਜਿਮ ਗੁਰੁ ਕਹਯੋ ਮਾਨਿ ਪਿਤ ਬੈਨ। ਬਸਯੋ ਸਦਾਰਾ ਕਰਿ ਤਹਿਂ ਐਨ[5] ॥ ੯॥ ਸੋਲਾ ਸਤ ਤਿਰਾਸੀਆ ਸਾਲ। ਮਾਘ ਮਾਸ ਤ੍ਰੋਦਸਵੀਂ ਕਾਲ[6]। ਵਾਰ ਸਨਿਸ਼ਚਰ ਜਬਿ ਹੀ ਅਯੋ। ਨੱਤੀ[7] ਤੇ ਪ੍ਰਸੂਤ ਸਿਸ ਭਯੋ ॥ ੧੦॥ ਸੁਨਿ ਸਭਿ ਮਹਿਂ ਬਡ ਆਨੰਦ ਹੋਵਾ। ਦਰਬ ਦਾਨ ਦੇ ਮੰਗਲ ਜੋਵਾ। ਸੁਨਿ ਸੁਨਿ ਗਨ ਮਾਂਗਨ ਕੋ ਆਏ।ਸ੍ਰੀ ਗੁਰਦਿੱਤੇ ਉਰ ਹਰਖਾਏ॥ ੧੧॥ ਜਥਾ ਜੋਗ ਧਨ ਗਨ ਬਰਤਾਯੋ।ਸੁਧਿ ਹਿਤ ਸੇਵਕ ਤੁਰਤ ਪਠਾਯੋ। ਆਇ ਸੁਧਾਸਰ ਸਤਿਗੁਰ ਪਾਸੀ। ਪੌਤ੍ਰ ਜਨਮ ਕੀ ਬਾਤ ਪ੍ਰਕਾਸ਼ੀ॥ ੧੨॥ ਸ੍ਰੀ ਹਰਿਗੋਵਿੰਦ ਮੰਗਲ ਕੀਨਾ। ਜਾਚਕ ਗਨ ਕੋ ਧਨ ਬਹੁ ਦੀਨਾ। ਸੁਨਿ ਦਮੋਦਰੀ ਅਨੰਦ ਕਰੇਤੀ। ਹੋਤਿ ਵਧਾਈ ਦਰਬ ਦਿਵੇਤੀ॥੧੩॥ਜਥਾਜੋਗ ਭਾ ਮੰਗਲਚਾਰ। ਹਰਖ ਪਾਇ ਸਗਰੋ ਪਰਵਾਰ। ਸ੍ਰੀ ਸਤਿਗੁਰੁ ਢਿਗ ਸੰਗਤਿ ਆਵੈ । ਪਾਇ ਕਾਮਨਾ ਭੇਟ ਚਢਾਵੈ॥

[1]ਸਹਿਤ ਇਸਤ੍ਰੀ ਦੇ। [2]ਭਾਵ ਪ੍ਰਫੁੱਲਤ ਹੋ ਕੇ। ਭਾਵ ਬਹੁਤੀ ਖੁਸ਼ੀ ਤੋਂ ਹੈ ਕਿਉਂਕਿ ਬਹੁਤੀ ਖੁਸ਼ੀ ਵੇਲੇ ਸਰੀਰ ਪ੍ਰਫੁੱਲਤ ਹੁੰਦਾ ਹੈ। [3]ਮਤ੍ਰੇਈਆਂ ਮਾਤਾਵਾਂ ਨੂੰ। [4]ਵੈਸਾਖੀ। [5]ਇਸਤ੍ਰੀ ਸਮੇਤ ਤਿੱਥੇ ਘਰ ਕਰ ਕੇ ਵੱਸਿਆ। [6]ਮਾਘ ਦੀ ੧੩ ਸੰ: ੧੬੮੩। [7]ਬਾਬਾ ਗੁਰਦਿੱਤਾ ਜੀ ਦੀ ਇਸਤ੍ਰੀ।

੧੪॥ਦਿਵਸ ਪੁਰਬ ਕੇ ਆਵਹਿਂ ਮੇਲਾ। ਚਹੁਂਦਿਸ਼ਿ ਕੇ ਨਰ ਹੋਹਿਂ ਸਕੇਲਾ।
ਚਾਰੋਂ ਸਾਹਿਬਜ਼ਾਦੇ ਪਾਸ। ਖੇਲਹਿਂ ਬਿਚਰਹਿਂ ਮੋਦ ਪ੍ਰਕਾਸ਼ ॥ ੧੫ ॥
ਕੌਤਿਕ ਚਿਰ ਪਿਤ ਕੇ ਢਿਗ ਆਵੈਂ। ਮਿਲਿ ਬਾਲਕ ਸੰਗ ਖੇਲ ਮਚਾਵੈਂ।
ਪੁਰਿ ਕੀ ਬੀਥਨਿ ਬਿਖੈ ਪਲਾਵੈਂ। ਕੰਚਨ ਭੂਖਨ ਸ਼ਬਦ ਉਠਾਵੈਂ ॥੧੬॥
ਸੇਵਕ ਸੰਗ ਸੰਗ ਤਿਨ ਜਾਇ। ਅਲਪ ਬੈਸ ਤੇਂ[1] ਰਖਿ ਚੁਕਸਾਇ।ਬਨਕ[2]
ਸਿੱਖ ਜੇ ਪੁਰਿ ਕੇ ਬਾਸੀ। ਤਿਨ ਕੇ ਸਿਸ ਆਵੈਂ ਨਿਤ ਪਾਸੀ ॥ ੧੭ ॥
ਅਟਲਰਾਇ ਨਵ ਬਰਖਨਿ ਕੇਰੇ। ਫਿਰਿ ਬੀਥਨਿ ਮਹਿਂ ਹਸਤਿ ਘਨੇਰੇ।
ਅਧਿਕ ਪ੍ਰਸੰਨ ਬਦਨ ਸੋ ਰਹੈਂ।ਜਿਨ ਮਹਿਂ ਜੋਤਿ ਜਗਤ ਜਗ ਲਹੈ॥੧੮॥
ਨਿਕਸਿ ਜਾਇ ਮੁਖ ਤੇ ਜਿਮ ਬਾਨੀ। ਹੁਇ ਪ੍ਰਸੰਨ ਕੈ ਰਿਸ ਉਰ ਠਾਨੀ।
ਤਤਛਿਨ ਸਫਲ, ਸਿੱਖ ਪਤਿਆਵੈਂ[3]। ਯਾਂਤੇ ਅਦਬ ਕਰਹਿਂ ਡਰ ਪਾਵੈਂ॥
੧੯॥ ਖੇਲਨਿ ਖਾਨ ਪਾਨ ਤੇ ਆਦਿ। ਸਭਿ ਮਹਿਂ ਤਿਨਹੁਂ ਧਰਹਿਂ ਅਹਿ-
ਲਾਦ[4]। ਨਹਿਂ ਪ੍ਰਤਿਕੂਲ ਕਰਹਿ ਕਬਿ ਕੋਈ। ਤੇਜ ਸੁਭਾਵ ਜਾਨਿ ਕਰਿ
ਸੋਈ ॥੨੦॥ਸੁੰਦਰ ਬਸਤ੍ਰ ਬਿਭੂਖਨ ਧਰੈਂ।ਖੇਲਨਿ ਮਹਿਂ ਚੰਚਲਤਾ ਕਰੈਂ।
ਜੋ ਸਿਖ ਚਹੈ ਕਾਮਨਾ ਕੋਊ। ਅਟਲਰਾਇ ਸੰਗ ਬਿਚਰਤਿ ਸੋਊ ॥
੨੧ ॥ ਜਥਾ ਕਹਹਿਂ, ਸੇਵਾ ਤਿਮ ਠਾਨਹਿ। ਖਾਨ ਪਾਨ ਹਿਤ ਸ੍ਵਾਦਲ
ਆਨਹਿ। ਹਾਥ ਜੋਰਿ ਕੈ ਤਬਿ ਕਹਿਵਾਵੈ। ਕਰਹਿ ਬਾਕ ਤਿਮ ਹੀ ਹੁਇ
ਜਾਵੈ ॥ ੨੨ ॥ ਅਪਰ ਨਹੀਂ ਕੋ ਤੈਸੇ ਕਰਤਿ। ਹੈ ਜਿ ਸ਼ਕਤਿ ਸੋ ਗੁਰੁ ਤੇ
ਡਰਤਿ। ਨਹਿਂ ਬਿਦਤਾਇਂ, ਗੋਪ ਕਰਿ ਰਾਖੀ। ਗੁਰੁ ਅਨੁਸਾਰੀ ਉਰ
ਅਭਿਲਾਖੀ[5] ॥ ੨੩ ॥ ਅਟਲਰਾਇ ਨਹਿਂ ਟਲਹਿਂ ਕਹਨਿ ਤੇ। ਟਹਿਲ
ਬਿਲੋਕਹਿਂ ਦੇਤਿ ਬਚਨ ਤੇ। ਤਊ ਕਹੈਂ ਨਹਿਂ ਗੁਰੁ ਕਿਸ*ਭਾਂਤਿ।ਜਾਨਹਿਂ
-ਅਜ਼ਮਤਿ ਜੁਤਿ ਮਮ ਤਾਤ ॥੨੪॥ਮਨ ਉਦਾਰ ਹੈ,ਦਾਸਨਿ ਦੇਤਿ।ਸੇਵਾ
ਕਰਹਿਂ ਰਿਝਾਵਤਿ ਲੇਤਿ-। ਨਹੀਂ ਵਾਸਤਵ ਆਛੀ ਜਾਨਹਿ।-ਕਰਤਿ
ਅਧਿਕ ਨਹਿਂ ਨਿਬਹਿ-ਪਛਾਨਹਿਂ[6] ॥੨੫॥ ਇਮ ਬਹੁ ਅਜ਼ਮਤਿ ਦਾਸਨਿ
ਮਾਂਹਿ। ਕਰਹਿਂ ਬਚਨ, ਸੋ ਨਿਫਲੈ ਨਾਂਹਿ। ਸੰਗਤਿ ਦੇਸ਼ ਬਿਦੇਸ਼ਨਿ ਕੇਰੀ।
ਸਭਿ ਮਹਿਂ ਮਹਿਮਾ ਇਨਹੁਂ ਬਡੇਰੀ॥੨੬॥ ਜਾਨਹਿਂ-ਮਹਾਂਜੋਤਿ[7] ਕੇ ਧਨੀ।

[1]ਛੋਟੀ ਆਯੂ ਦੇ ਕਾਰਣ। [2]ਵਪਾਰੀ। [3]ਸਿੱਖਾਂ ਨੇ ਅਜ਼ਮਾ ਲਿਆ ਹੈ। [4]ਤਿੰਨਾਂ ਨੂੰ ਪ੍ਰਸੰਨ ਰਖਦੇ ਹਨ। [5]ਗੁਰੂ ਜੀ ਦੇ ਅਨੁਸਾਰ ਰਿਦੇ ਦੀ ਇੱਛਾ ਕਰਦੇ ਹਨ (ਹੋਰ ਸਾਹਿਬਜ਼ਾਦੇ)। [6]ਪਛਾਣਦੇ ਹਨ ( ਗੁਰੂ ਜੀ ) ਕਿ ( ਇਹ ) ਬਹੁਤੀ ( ਅਜ਼ਮਤ ) ਕਰਦੇ ਹਨ, ਇਹ ਨਿਭਣੀ ਨਹੀਂ।
[7]ਮਹਾਨ ਆਤਮਕ ਤੇਜ। *ਪਾ:-ਜਿਸ।

ਕਰਹਿ ਕਾਮਨਾ ਪੂਰਨ ਘਨੀ–। ਗੁਰੁ ਤੇ ਪ੍ਰਿਥਕ ਦਰਸ ਕੋ ਕਰੈਂ। ਬਸਤੁ
ਬਿਭੂਖਨ ਭੇਟਾ ਧਰੈਂ ॥੨੭॥ ਖਾਨ ਪਾਨ ਕੀ ਵਸਤੂ ਆਛੇ। ਦੇ ਕਰਿ ਲੇਤੇ
ਬਰ;ਜਿਮ ਬਾਂਛੇ।ਕਬਿ ਗੁਰੁ ਏਕਲ ਕੋ ਸਮੁਝਾਵੈਂ।'ਸਮੁਝਿਸਮੁਝਿ ਬਰਤਹੁ,
ਸੁਖ ਪਾਵੈਂ'॥੨੮॥ਤਊ ਸੁਭਾਇ ਉਦਾਰ ਬਿਸਾਲਾ। ਦੇਖਿ ਸਿੱਖ ਕੋ ਕਰਹਿ
ਨਿਹਾਲਾ। ਸੁਕਚਹਿ ਅਲਪ[1] ਗੁਰੂ ਤੇ ਸੋਇ। ਅਜ਼ਮਤਿ ਬਿਦਤਿ ਲਖੀ
ਸਭਿ ਕੋਇ ॥੨੯॥ ਸੁਇਨੀ ਖੱਤ੍ਰੀ ਇਕ ਵਿਵਹਾਰੀ। ਹੁਤੋ ਨਿਕੇਤ ਬਿਖੈ
ਧਨ ਭਾਰੀ। ਗੁਰਮੁਖ ਨਾਮ ਤਿਸੀ ਕੋ ਕਹੈਂ। ਤਿਸ ਕੇ ਇਕ ਸੁੰਦਰ ਸੁਤ
ਅਹੈ ॥ ੩੦ ॥ ਨਾਮ ਧਰਯੋ ਮੋਹਨ ਤਿਸ ਕੇਰੋ। ਅਟਲਰਾਇ ਸਮ ਬੈਸ
ਭਲੇਰੋ।ਸੋ ਖੇਲਨਿ ਨਿਤਪ੍ਰਤਿ ਹੀ ਆਵੈ। ਗੁਰੂ ਸੁਤਨਿ ਕੋ ਬਹੁ ਪਰਚਾਵੈ॥
੩੧॥ ਸਗਰੇ ਦਿਨ ਮਿਲਿ ਖੇਲਤਿ ਰਹੈ। ਸੋਵਨਿ ਸਮੈਂ ਅਪਨਿ ਘਰ ਲਹੈ।
ਇਸੀ ਰੀਤਿ ਬਹੁ ਧਨੀਅਨਿ ਬਾਲਾ।ਖੇਲਤਿ ਹੈਂ ਗਨ ਮਿਲਿ ਮਿਲਿ ਜਾਲ
॥ ੩੨ ॥ ਇਕ ਦਿਨ ਸਿਸ ਮੋਹਨ ਕੇ ਸਾਥਿ। ਅਟਲਰਾਇ ਖੂੰਡੀ ਗਹਿ
ਹਾਥ। ਕਿੰਦਕ[2] ਸੰਗਹਿ ਖੇਲ ਮਚਾਈ। ਬਦਹਿ ਸੀਂਭ[3] ਇਤ ਉਤ ਕੋ
ਧਾਈ ॥ ੩੩ ॥ ਨਿਜ ਨਿਜ ਦਿਸ਼ਿ ਕੋ ਪੇਲਿ ਧਕੇਲੈਂ। ਦੌਰਿ ਦੌਰਿ ਗਨ
ਬਾਲਿਕ ਖੇਲੈਂ।ਸੀਂਭ ਬੰਧ[3] ਮੋਹਨ ਕੇ ਸਾਥਿ।ਅਟਲਰਾਇ ਖੂੰਡੀ ਲੇ ਹਾਥ॥
੩੪॥ ਖੇਲਤਿ ਜੀਤਹਿ,ਕਬਹੂੰ ਹਾਰੈਂ।ਬਹਿਸ ਬਹਿਸ[4] ਬਹੁ ਬਲ ਕੌ ਧਾਰੈਂ।
ਸੰਧ੍ਯਾ ਸਮੈਂ ਭੁਈ ਇਮ ਖੇਲਤਿ। ਸੋਟਿਨਿ ਤੇ ਕਿੰਦਕ ਕੇ ਪੇਲਤਿ[5] ॥
੩੫॥ ਭਯੋ ਅੰਧੇਰਾ ਸੁਮਤਿ ਬਿਸਾਲੇ। ਤਜਯੋ ਖੇਲ ਘਰ ਨਿਜ ਨਿਜ ਚਾਲੇ।
ਅਟਲਰਾਇ ਮੋਹਨ ਸੋਂ ਕਹਯੋ। 'ਅਬਿ ਤੋ ਅਧਿਕ ਅੰਧੇਰੋ ਲਹਯੋ ॥੩੬॥
ਖੇਲਨਿ ਤੇ ਸਕਲੇ ਹਟਿ ਰਹੇ। ਮੇਰੀ ਜੀਤ ਭਈ, ਸਭਿ ਲਹੇ। ਧਰੀ
ਸੀਂਭ ਪੀਛੈ ਮਮ ਸਾਥਿ[6]। ਜੀਤ ਲੀਨ ਮੈਂ ਬਲਿ ਕਰਿ ਹਾਥ ॥੩੭॥ ਰਹੀ
ਤੋਹਿ ਸਿਰ, ਅਬਿ ਘਰ ਚਾਲੇ। ਰਾਖਹੁ ਯਾਦ, ਲੇਉਂ ਮੈਂ ਕਾਲੇ[7]'। ਮੋਹਨ
ਕਹਯੋ 'ਪ੍ਰਾਤ ਕੋ ਦੇਊਂ। ਅਪਰ ਸੀਂਭ ਬਦਿ ਜੀਤਿ ਧਰੇਊਂ[8]' ॥੩੮॥ ਇਮ
ਕਹਿ, ਆਪਹੁ ਅਪਨੇ ਧਾਮੂ। ਜਾਇ ਕਰਯੋ ਬਾਲਨਿ ਬਿਸਰਾਮੂ।ਦੈਵ ਜੋਗ
ਤੇ ਐਸੇ ਭਯੋ। ਸਰਪ ਨਿਕਸਿ ਮੋਹਨ ਡਸਿ ਲਯੋ ॥ ੩੯ ॥ ਕਰਤਿ ਰਹੇ

[1] ਥੋੜਾ ਜਿਹਾ। [2] ਗੇਂਦ। [3] ਸ਼ਰਤ ਬੰਨ੍ਹਕੇ। [4] ਝਗੜ ਝਗੜ ਕੇ, ਜ਼ਿਦ ਜ਼ਿਦ ਕੇ। [5] ਰੋੜ੍ਹਦਿਆਂ। [6] ਪਿੱਛੇ ਮੇਰੇ ਨਾਲ ਤੂੰ ਸ਼ਰਤ ਲਾਈ ਸੀ। [7] ਕਲ ਨੂੰ ਲਵਾਂਗਾ ( ਬਾਜ਼ੀ )। [8] ਹੋਰ ਸ਼ਰਤ ਬੰਨ੍ਹ ਕੇ ਜਿੱਤਾਂਗਾ।

ਜੋਤਿਕ ਉਪਚਾਰਾ। ਬਾਲਿਕ ਮਰਯੋ ਹੋਤਿ ਭੁਨਸਾਰਾ। ਮਾਤ ਪਿਤਾ ਕੇ ਨੰਦਨ ਏਕ। ਕਰਤੇ ਭਏ ਬਿਲਾਪ ਅਨੇਕ ॥੪੦॥ 'ਹੇ ਸੁਤ! ਕਿਤ ਹਮ ਛੋਰਿ ਸਿਧਾਰਾ। ਤੁਵ ਬਿਨ ਕਯਾ ਹੁਇ ਹਾਲ ਹਮਾਰਾ ? ਦੇਖਤਿ ਰਹਤਿ ਬਦਨ ਸ਼ੁਭ ਤੇਰਾ। ਉਦਯੋ ਪਾਪ ਫਲ ਆਨਿ ਬਡੇਰਾ'॥੪੧॥ਰੋਦਤਿ ਊਚੇ ਸ਼ਬਦ ਪੁਕਾਰਤਿ। ਪੀਟਤਿ ਬਲ ਤੇ ਬਹੁ ਸ਼ੋਕਾਰਤਿ। ਸੁਨਤਿ ਪਰੋਸੀ ਦੌਰਤਿ ਆਵੈਂ।'ਹਾਇ ਹਾਇ'ਕਹਿ, ਸੋ ਬਿਲਲਾਵੈਂ ॥ ੪੨॥ 'ਬਡਾ ਕਸ਼ਟ ਤੁਮ ਕੋ ਇਹ ਪਰਯੋ।ਇਕ ਸੁਤ,ਡਸਯੋ ਸਰਪਤੇਮਰਯੋ'।ਇਕ ਸੁਨਿਦੁਤੀਏ ਨਿਕਟਿ ਸੁਨਾਵੈ।। ਜੋ ਜੋ ਸੁਨਹਿ ਸ਼ੋਕ ਬਿਰਧਾਵੈ॥ ੪੩ ॥ ਧਨੀ ਸ਼ਾਹੁ ਕੋ ਇਕ ਸੁਤ ਜੋਇ। ਮ੍ਰਿਤੁ ਅਚਾਨਕ ਤਾਂਕੀ ਹੋਇ। ਰਾਮਦਾਸ ਪੁਰਿ ਮਹਿਂ ਬਿਰਤਾਂਤ। ਜਹਿਂ ਕਹਿਂ ਭਯੋ ਸਕਲ ਬੱਖਯਾਤ ॥ ੪੪॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਚੀਰਮੱਲ ਜਨਮ ਅਰ ਅਟਲਰਾਇ ਖੇਲਨਿ' ਪ੍ਰਸੰਗ ਬਰਨਨੰ ਨਾਮ ਸਪਤ ਪੰਚਾਸਮਿ ਅੰਸੂ ॥ ੫੭॥

## ੫੮ [ ਸ੍ਰੀ ਅਟੱਲ ਰਾਇ ਜੀ ਨੇ ਮੋਹਨ ਜਿਵਾਇਆ ]

ਦੋਹਰਾ ॥ ਅਟੱਲਰਾਇ ਜਬਿ ਪ੍ਰਾਤਿ ਭੀ ਜਾਗੇ ਹੋਇ ਸੁਚੇਤ। ਕਰਿ ਨਿਤ ਕੀ ਕਿਰਿਆ ਭਲੇ ਤਯਾਗਯੋ ਤਬਹਿ ਨਿਕੇਤ ॥ ੧ ॥ ਚੌਪਈ ॥ ਖੇਲਨਿ ਕੇ ਸਥਾਨ ਚਲਿ ਆਏ। ਸੇਵਕ ਸਾਥ ਬਾਲ ਸਮੁਦਾਏ। ਪਿਖਿ ਸਭਿ ਕੋ ਮਨ ਆਨਂਦ ਕੋ ਕੈ। ਇਤ ਉਤ ਬਿਚਰਤਿ ਸੰਗੀ ਲੈ ਕੈ ॥ ੨ ॥ ਸੰਧਯਾ ਸਮੇਂ ਖੇਲ ਜੋ ਤਯਾਗੀ। ਸੋ ਸਿਮਰੀ ਦੀਰਘ ਅਨੁਰਾਗੀ[1]।'ਅਬਿ ਲੌ ਮੋਹਨ ਨਹਿਂ ਚਲਿ ਆਯੋ। ਦਾਉ ਸੀਙ ਕੋ ਸੀਸ ਚਢਾਯੋ[2]॥ ੩ ॥ਦੇਬੇ ਹੇਤੁ ਟਰਯੋ[3],ਘਰ ਰਹਯੋ'। ਇਮ ਲਖਿ ਨਿਜ ਸੇਵਕ ਸੋਂ ਕਹਯੋ। 'ਜਾਹਿ ਤਾਂਹਿ ਕੋ ਆਨਿ ਬੁਲਾਇ। ਸਿਰ ਹੈ ਸੀਙ, ਨ ਅਬਿ ਲੌ ਆਇ' ॥ ੪ ॥ ਸੁਨਤਿ ਦਾਸ ਤਿਹ ਸਦਨ ਸਿਧਾਯਹੁ। ਮਰਯੋ ਪਰਯੋ ਮੋਹਨ ਦਰਸਾਯਹੁ। ਸਕਲ ਕੁਟੰਬ ਸਸ਼ੋਕ ਪੁਕਾਰਤਿ। ਹਾਥ ਉਸਾਰਤਿ ਸਿਰ ਪਰ ਮਾਰਤਿ ॥ ੫ ॥ ਬਡੇ ਬਿਲਾਪ ਹੋਰਿ ਤਿਸ ਬੇਰੇ। ਮਿਲਤਿ ਨਾਤਿ[4] ਨਰ ਨਾਰਿ ਘਨੇਰੇ। ਅਟਲਰਾਇ ਕੇ ਨਿਕਟਿ ਸੁ ਆਯੋ। 'ਮੋਹਨ ਮਰਿਗਾ ਸਰਪ ਡਸਾਯੋ'॥੬॥ ਸੁਨਯੋ ਅਚਾਨਕ ਮੋਹਨ ਮਰਨਾ। ਅਟਲਰਾਇ ਨਹਿਂ ਕੀਨਸਿ ਜਰਨਾ। ਸਭਿ ਲਰਕਨਿ ਕੋ ਹੋਇ ਸਮੇਤ। ਗਏ ਧਾਇ ਤਿਸ ਬਨਕ[5] ਨਿਕੇਤ ॥ ੭ ॥ ਹੇਰਨਿ ਹੇਤ ਧਾਇ ਉਤਲਾਵਤਿ। ਸੁਨਯੋ ਦੂਰ ਤੇ ਬਹੁ ਬਿਲਲਾਵਤਿ।ਆਗੈ ਮਿਲੇ ਹੁਤੇ

[1]ਯਾਦ ਕੀਤੀ ਬੜੇ ਪਿਆਰ ਨਾਲ । [2]ਦਾਵ, ਮੀਟੀ ਉਸ ਦੇ ਸਿਰ ਤੇ ਅਸੀਂ ਚਾੜ੍ਹੀ ਹੋਈ ਹੈ । [3]ਟਾਲਾ ਕੀਤਾ ਸੁ । [4]ਸ਼ਰੀਕ, ਸਾਕ । [5]ਤਿਸ ਵਪਾਰੀ ਦੇ ।

ਸਮੁਦਾਯਾ। ਸਭਿਨਿ ਬਿਲੋਕਯੋ ਗੁਰੁ ਸੁਤ ਆਯਾ॥ ੮ ॥ਮੋਹਨ ਕੇ ਰੋਦਤਿ ਪਿਤ ਮਾਤ। ਕਹਨਿ ਲਗੇ 'ਤੁਮ ਗੁਰੁ ਕੇ ਤਾਤ। ਸਾਥੀ ਖੇਲਨਿ ਕੇਰ ਤੁਮਾਰਾ। ਪਰਯੋ ਮਰਯੋ, ਡਸਿਗਾ ਅਹਿ ਕਾਰਾ[1] ॥ ੯ ॥ ਨਹਿੰ ਉਪਚਾਰ ਲਗਯੋ ਕਰਿ ਰਹੇ। ਅਬਿ ਚਾਹਤਿ ਇਸ ਕੋ ਤਨ ਦਹੇ। ਤੁਮ ਗੁਰੁ ਸੁਤ ਹੋ ਚਹਹੁ ਸੁ ਕਰਹੁ। ਅਜ਼ਮਤਿ ਕੋ ਖਿਸਾਲ ਉਰ ਧਰਹੁ'॥੧੦॥ਮੋਹਨ ਮਾਤ ਪਿਤਾ ਜੋ ਅਹੇ।ਸਕਲ ਨਰਨਿ ਜੁਤਿ ਬਿਨਤੀ ਕਹੇ।ਤਬਿ ਸ੍ਰੀ ਅਟਲਰਾਇ ਪਿਖਿ ਕਹਯੋ। 'ਇਸ ਸਿਰ ਦਾਵ ਸੀਤ[2] ਕੋ ਰਹਯੋ' ॥ ੧੧ ॥ ਕਰ[3] ਖੂੰਡੀ ਕੋ ਚੰਚਲ ਕਰਤੇ। ਮਰੇ ਬਾਲ ਕੋ ਬਦਨ ਨਿਹਰਿਤੇ। 'ਉਠਿ ਪਯਾਰੇ ! ਦਿਹੁ ਸੀਤ ਹਮਾਰੀ। ਨਹੀਂ ਸਮੋ, ਕਿਮ ਸੁਪਤਯੋ ਭਾਰੀ ?' ॥੧੨॥ ਇਮ ਕਹਿ ਖੂੰਡੀ ਸਿਸ ਗਰ ਪਾਈ । ਕਰਿ ਬਾਹੁਨਿ ਬਲ ਦੀਨਿ ਉਠਾਈ। ਬੈਠਯੋ ਮੋਹਨ ਆਂਖ ਉਘਾਰੀ।ਬਿਕਸਤਿ ਉਠਯੋ ਹਰਖ ਨਰ ਨਾਰੀ॥੧੩॥ 'ਧੰਨ ਗੁਰੂ,ਗੁਰੁ ਨੰਦਨ ਧੰਨ। ਦੇਤਿ ਪ੍ਰਾਨ ਲਗਿ'ਭਏ ਪ੍ਰਸੰਨ। ਕੇ ਤੋ ਹੁਤੋ ਰੁਦਨ ਕੋ ਰੌਰਾ। ਕੇ ਭਾ ਹਰਖ ਸ਼ੋਰ ਤਿਸ ਠੌਰਾ॥੧੪॥ਜਹਿੰ ਕਹਿਂਅਟਲ-ਰਾਇ ਕੀ ਕੀਰਤਿ। ਪੁਰਿ ਮਹਿੰ ਹੋਤਿ ਭਈ ਬਿਸਤੀਰਤਿ। 'ਧਨੀ ਪੁੱਤ੍ਰ ਕੋ ਮਰਯੋ ਜਿਵਾਯੋ। ਕਰ ਖੂੰਡੀ ਕੋ ਛ੍ਵਾਇ ਉਠਾਯੋ' ॥ ੧੫ ॥ ਸਭਿ ਮਾਤਨਿ ਕੋ ਸੁਧਿ ਤਬਿ ਹੋਈ। ਮੁਦਤਿ ਕਹਤਿ ਜਿਤ ਕਿਤ ਸਭਿ ਕੋਈ।ਸ੍ਰੀ ਹਰਿ-ਗੋਵਿੰਦ ਤਖਤ ਅਕਾਲਾ। ਬੈਠੇ ਹੁਤੇ ਸਹਤ ਸਿਖ ਜਾਲਾ ॥ ੧੬ ॥ ਮੁਦਤਿ ਰਿਦੇ ਤੇ ਬਾਕ ਬਿਲਾਸ। ਬਿਗਸਤਿ ਕਰਤਿ ਥਿਰੇ ਜੋ ਪਾਸ। ਤਹਿੰ ਇਕ ਸਿਖ ਨੇ ਆਨਿ ਸੁਨਾਈ। 'ਅਟਲਰਾਇ ਬਡਿ ਕੀਰਤਿ ਪਾਈ ॥ ੧੭ ॥ ਗੁਰੁਮੁਖ ਖੱਤ੍ਰੀ ਕੋ ਸੁਤ ਏਕ। ਮਿਲਿ ਖੇਲਤਿ ਸਿਸ ਅਪਰ ਅਨੇਕ।ਰਾਤਿ ਬਿਖੇ ਡਸਿਗਾ ਅਹਿ ਕਾਰਾ। ਮਰਯੋ ਤੁਰਤ ਨ ਲਗਯੋ ਉਪਚਾਰਾ ॥ ੧੮ ॥ ਅਟਲਰਾਇ ਤਿਸ ਸਦਨ ਸਿਧਾਰੇ। ਸੰਗੀ ਪਰਯੋ ਸੁ ਮ੍ਰਿਤਕ ਨਿਹਾਰੇ।ਖੂੰਡੀ ਹਾਥ ਸੁ ਛ੍ਵਾਇ ਉਠਾਯੋ।–ਹਮ ਸੋਂ ਖੇਲਹੁ–ਭਾਖਿ ਜਿਆਯੋ[4]' ॥ ੧੯ ॥ ਸ੍ਰੀ ਸਤਿਗੁਰੁ ਸੁਨਿ ਕੈ ਬਿਸਮਾਏ।ਕਿਤਿਕ ਦੇਰ ਲੌ ਨਹੀਂ ਅਲਾਏ।ਪੁਨ ਚਿਤ ਮਹਿੰ ਰਿਸ ਭਈ ਘਨੇਰੇ।–ਇਹ ਕਹਾ ਕਰਯੋ ਨਿਕਟਿ ਹੀ ਮੇਰੇ ॥ ੨੦ ॥ ਦੁਸ਼ਟਨਿ ਰਾਜ ਤੇਜ ਅਬਿ ਅਹੇ। ਸ਼ਾਹੁ ਕਿ ਸ਼ਾਹੁ ਪੁੱਤ੍ਰ[5]ਮ੍ਰਿਤੁ ਲਹੈ।ਆਨਿ

[1] ਕਾਲਾ ਸੱਪ । [2] ਦਾਵ ਦੀ ਸ਼ਰਤ ਭਾਵ ਮੀਟੀ । [3] ਹੱਥ ਦੀ। [4] ਜਿਵਾ ਦਿੱਤਾ। [5] ਪਾਤਸ਼ਾਹ ਜਾਂ ਪਾਤਸ਼ਾਹ ਦਾ ਪੁੱਤ੍ਰ ।

ਪਰਹਿਂ ਸੋ ਗਰੇ ਹਮਾਰੇ। ਦੀਨ ਹੋਹਿ ਕੈ ਓਜ ਦਿਖਾਰੈਂ[1] ॥ ੨੧ ॥ ਹਮ ਤੇ ਚਹਹਿਂ ਜਿਯਾਵਹੁ ਸੋਈ[2]। ਪ੍ਰਭੁ ਕੇ ਸੰਗ ਸ਼ਰੀਕੀ ਹੋਈ[3]। ਪਰਮੇਸ਼ੁਰ ਕਰਮਨਿ ਫਲ ਦੇਯ। ਹਮ ਜਿਵਾਇ ਕਰ ਤਾਂਹਿ ਮਿਟੇਯ ॥ ੨੨ ॥ ਇਹ ਤੌ ਬਾਤ ਨ ਨੀਕੀ ਅਹੈ। ਮਰਹਿ ਜੁ ਫੇਰ ਜਿਯਨਿ ਕੋ ਲਹੈ। ਹਮ ਨੇ ਨਹਿਂ ਕਰਿਈ ਇਹ ਕੈਸੇ[4]। ਦੇਨੇ ਪ੍ਰਾਨ ਬਨਹਿਂ ਬਿਧਿ ਐਸੇ[5]–* ॥੨੩॥ ਇੱਤਯਾਦਿਕ ਬਹੁ ਗਟੀ ਬਿਚਾਰੈਂ। ਅਟਲਰਾਇ ਸੁਤ ਪਰ ਰਿਸ ਧਾਰੈਂ। ਧਰੀ ਮੌਨ ਮੁਖ ਭਨੈਂ ਨ ਬੈਨ। ਕਿਸਿ ਕੀ ਦਿਸ਼ਾ ਨ ਕਰਤੇ ਨੈਨ ॥ ੨੪ ॥ ਬੈਠੇ ਰਹੇ ਰਿਦੇ ਰਿਸ ਛਾਈ। ਮਨ ਮਹਿਂ ਗਿਨੈਂ–ਨ ਇਹ ਭਲਿਆਈ। ਅਬਿ ਅਮੋਹ ਹੁਇ ਜੌ ਨ ਹਟਾਵੈਂ। ਟਰਹਿਂ ਨ ਇਹ, ਪੁਨ ਅਪਰ ਜਿਆਵੈਂ ॥੨੫॥ ਦੁਹ ਲੋਕਨਿ ਕੋ ਵਧਹਿ ਕਲੇਸ਼। ਭਲਿਆਈ ਕੋ ਨਾਂਹਿਨ ਲੇਸ਼–। ਰਿਸ ਮਹਿਂ ਬੈਠੇ ਘਟਿਕਾ ਚਾਰੀ। ਗੁਰ ਰੁਖ਼ ਲਖਿ ਨਹਿ ਕਿਨਹੁੰ ਉਚਾਰੀ ॥੨੬॥ ਖੇਲਤਿ ਅਟਲ ਰਾਇ ਤਬਿ ਆਏ। ਕੰਚਨ ਕੇ ਭੂਖਨ ਤਨ ਪਾਏ। ਖੂੰਡੀ ਕਰ ਮਹਿ ਧਾਰਨ ਕਰੀ। ਧੂਲ ਅਧਿਕ ਉਡਿ ਜਿਸ ਤਨ ਪਰੀ ॥ ੨੭ ॥ ਇਸ ਬਿਧਿ ਆਗੈ ਨੰਦਨ ਜੋਵਾ। ਬਿਨਾ ਸਨੇਹ ਕੋਪ ਉਰ ਹੋਵਾ। ਨਮੋ ਕਰਤਿ ਕੋ ਬਾਕ ਬਖਾਨਾ। 'ਨਿਜ ਅਜ਼ਮਤਿ ਬਿਦਤਾਇ ਜਹਾਨਾ? ॥੨੮॥ ਜਰ ਨਹਿਂ ਸਕਹੁ ਓਜ ਨਿਜ ਅੰਤਰ?। ਕਰਹੁ ਦਿਖਾਵਨਿ ਲਾਇ ਨਿਰੰਤਰ?। ਕਰਾਮਾਤ ਕੋ ਕਹਿਰ ਕਹੈਤੇ†। ਸੋ ਤੈਂ ਕਰਤਿ, ਨ ਸਮੁਝਿ

[1]ਨੀਵੇਂ ਹੋਕੇ ਯਾ ਬਲ ਦਿਖਾਕੇ। [2]ਸਾਖੋਂ ਉਸ ( ਮੋਏ ਹੋਏ ) ਨੂੰ ਜਿਵਾਇਆ ਚਾਹੁਣਗੇ। [3](ਮੁਰਦੇ ਜਿਵਾ ਦੇਣਾ) ਰੱਬ ਨਾਲ ਬ੍ਰਾਬਰੀ ਹੋਵੇਗੀ। [4]ਅਸਾਂ ਤਾਂ ਇਹ ਕਿਸੇਤਰ੍ਹਾਂ ਨਹੀਂ ਕਰਨੀ। (ਅ) ਅਸਾਂ (ਕਦੇ) ਨਹੀਂ ਕੀਤੀ ਇਹ (ਅਟਲ ਰਾਇ) ਕਿਵੇਂ (ਕਰ ਰਿਹਾ ਹੈ)? [5]ਇਸਤਰ੍ਹਾਂ ਤਾਂ ਪ੍ਰਾਨ ਦੇਣੇ ਪੈਂਦੇ ਹਨ।

*ਭਾਵ ਇਹ ਕਿ ਮੋਹਨ ਦਾ ਮਰਨਾ ਹੁਕਮ ਵਿਚ ਹੋਇਆ ਸੀ, ਉਸ ਵਿਚ ਅਟਲ ਰਾਇ ਜੀਨੇ ਦਖ਼ਲ ਦਿੱਤਾ ਹੈ, ਹੁਣ ਗੁਰੂ ਜੀ ਸੋਚਦੇ ਹਨ ਕਿ ਬਦਲੇ ਵਿਚ ਯਾ ਉਹ ਯਾ ਅਸੀਂ ਆਪਣੀ ਜਾਨ ਦੇਵੀਏ। ਸਤਿਗੁਰਾਂ ਨੇ ਮੋਹਨ ਦਾ ਜਿਵਾਉਣਾ ਰਜ਼ਾ ਦੀ ਅਨਕੂਲਤਾ ਵਿਚ ਅਨੁਭਵ ਨਹੀਂ ਕੀਤਾ, ਤੇ ਮੋਹਨ ਦੇ ਪਲਟੇ ਜਾਨ ਦੇਣੀ ਅਮਿੱਟ ਰਜ਼ਾ ਤੱਕੀ। ਤਾਂ ਹੀ ਅੰਕ ੩੦ ਵਿਚ ਫ਼ੁਰਮਾਇਆ ਹੈ ਕਿ ਯਾ ਤੂੰ ਰਹੁ ਯਾ ਅਸੀਂ। ਫੇਰ ਅੰਕ ੪੧ ਵਿਚ ਇਸਨੂੰ ਆਪ ਨੇ ਦੈਵਗਤੀ ਆਪ ਦੱਸਿਆ ਹੈ। ਇਸੇ ਆਤਮ ਅਸੂਲ ਪਰ ਸੱਤਵੇਂ ਸਤਿਗੁਰਾਂ ਵੇਲੇ ਵਾਕਿਆ ਹੋਇਆ ਹੈ। ਦੇਖੋ ਰਾ: ੧੦ ਅੰ: ੧੭। †ਸਿਹਜ ਵਿਚ ਹਰਿਜਨ ਕਰਾਮਾਤ ਨਹੀਂ ਕਰਦੇ, ਆਪੇਂ ਜੋ ਹੋਵੇ ਸੋ ਪਿਆ ਹੋਵੇ। ਕਰਾਮਾਤ ਕਰਨ ਵੇਲੇ ਸੁਰਤ ਬੜੇ ਵੇਗ ਤੇ ਜ਼ੋਰ ਦੇ ਘਰ ਵਿਚ ਜਾਂਦੀ ਹੈ, ਉਸਨੂੰ ਫਾਰਸੀ ਵਿਚ ਕਹਿਰ ਯਾ ਗ਼ਜ਼ਬ ਦਾ ਮਕਾਮ ਕਹਿੰਦੇ ਹਨ।

ਰਹੈਤੇ ॥ ੨੯ ॥ ਇਸ ਕਰਿਬੇ ਕੋ ਫਲ ਅਬਿ ਇਹੀ। ਜ ਤੂੰ ਰਹੈਂ ਤ ਹਮ ਜਗ ਨਹੀਂ।ਹਮ ਜੇ ਰਹੈਂ ਤ ਤੁਮ ਨਹਿਂ ਰਹੌ।ਇਹੀ ਬਾਕ ਅਬਿ ਸਾਚੋ ਲਹੋ'॥ ੩੦॥ਸੁਨਿ ਸ੍ਰੀ ਅਟਲਰਾਇ ਗੁਰੁ ਬਚ ਕੋ।ਮਾਨਨੋ ਰਿਦੈ, ਕਰਨੋ ਚਹਿਂ ਸਚੁ ਕੋ। ਹਾਥ ਜੋਰਿ ਜਿਮ ਸਨੁਮੁਖ ਖਰੇ। ਸਿਰ ਨਿਵਾਇ ਤਹਿਂ ਬੰਦਨ ਕਰੇ। ॥ ੩੧ ॥ ਹਟਤਨੈਂ ਨਹੀਂ ਪੀਠ ਦਿਖਰਾਈ। ਪਾਛਲ ਪਾਇਨਿ ਚਲਿ ਸਹਿਸਾਈ। ਨਹੀਂ ਨਿਕੇਤ ਗਮਨਿ ਕੋ ਕੀਨਾ। ਸੁਨਨੋ ਨ ਕਿਛੁ ਨਹਿਂ ਕਹਨੋ ਪ੍ਰਬੀਨਾ[1] ॥ ੩੨ ॥ ਧਰੇ ਮੌਨਿ ਕੌਲਾਂ ਕੇ ਤਾਲ।ਪ੍ਰਾਪਤਿ ਭਏ ਜਾਇ ਤਤਕਾਲ। ਤਹਿਂ ਸ਼ਨਾਨ ਕਰਿ ਜਪੁਜੀ ਪਾਠ। ਦਰਭ[2] ਡਸਾਇ ਸੁ ਆਸਨ ਠਾਠਿ[3] ॥ ੩੩ ॥ ਕਰ ਖੂੰਡੀ ਸਿਰ ਨੀਚੇ ਧਰਿ ਕੈ। ਬਸਤ੍ਰ ਸਰੀਰ ਅਛਾਦਨੋ ਪਰਿਕੈ।ਤਤਛਿਨ ਤਨ ਕੋ ਤ੍ਯਾਗਿ ਸਿਧਾਰੇ। ਜਨੋਂ ਉਦਾਰ ਨਰ ਕਰ ਤ੍ਰਿਣ ਡਾਰੇ[4] ॥ ੩੪ ॥ ਤਜਿ ਸੁਖੇਨ ਤਨ ਬੈਕੁੰਠ ਗਏ। ਜਹਿ ਮਦ ਕਾਮ ਕ੍ਰੋਧ ਨਹਿ ਭਏ। ਉੱਤਮ ਪਦ ਮਹਿਂ ਜਾਇ ਸਮਾਏ। ਜਿਸ ਕੋ ਜੋਗੀ ਜਨ ਨਿਤ ਧਯਾਏ ॥ ੩੫ ॥ ਦਾਸ ਰਹਯੋ ਦੇਖਤਿ ਤਿਸ ਥਾਨ। ਨਹਿਨ ਜਾਨੀ ਤ੍ਯਾਗਤਿ ਪ੍ਰਾਨ।ਜਬਿ ਮ੍ਰਿਤੁ ਭਯੋ ਦੇਖਿ ਬਿਸਮਾਯੋ।ਦੌਰਤਿ ਗੁਰੁ ਸੋਂ ਜਾਇ ਬਤਾਯੋ ॥ ੩੬॥ 'ਥਿਰੇ ਜਾਇ ਤਟ ਕੌਲਾਂ ਤਾਲ। ਤਨ ਕੋ ਤ੍ਯਾਗਿ ਗਏ ਤਤਕਾਲ'। ਸੁਨਿ ਸੁਧਿ ਉਠੇ ਗ਼ਰੀਬਨਿਵਾਜ। ਚਲੇ ਤਹਾਂ ਸੰਗ ਸਿੱਖ ਸਮਾਜ ॥ ੩੭ ॥ ਗਈ ਸਦਨ ਸੁਧਿ ਸੁਨਿ ਕਰਿ ਮਾਤਾ। ਸਭਿ ਰੋਦਤਿ ਛੋਰਤਿ ਜਲ ਤਾਤਾ[5]।ਮਾਤ ਨਾਨਕੀ ਮਹਤ ਪੁਕਾਰੀ।'ਕਹਾਂ ਕਰਯੋ, ਹੇ ਸੁਤ ਅਵਤਾਰੀ! ॥ ੩੮ ॥ ਮ੍ਰਿਤਕ ਜਿਵਾਵਨਿ ਸਮਰਥ ਤੇਰੀ। ਪਿਤ ਬਚ ਤੇ ਕਿਤ ਗਾ ਇਸ ਬੇਰੀ?'। ਸਭਿ ਪਰਵਾਰ ਗੁਰੂ ਕੋ ਆਯੋ। ਤਹਿਂ ਮਿਲਿ ਰੋਦਨਿ ਸ਼ਬਦ ਉਠਾਯੋ॥੩੯॥ਮਾਤਾ ਪਿਤਾ ਨਾਨਕੀ ਜੋਊ।ਹਰੀਚੰਦ ਹਰਦੇਈ ਦੋਊ। ਸੁਨਿ ਸੁਧਿ ਬਹੁ ਨਰ ਨਾਰਿ ਸਮੇਤਾ। ਹੇਰਨੋ ਅਵਿਨੀ ਪਰਨੋ ਅਚੇਤਾ॥੪੦॥ਸਕਲ ਕਰਹਿਂ ਬਿਰਲਾਪ ਘਨੇਰੇ।ਗੁਰੂ ਦੇਤਿ ਧੀਰਜ ਤਿਸ ਬੇਰੇ। 'ਦੈਵ ਗਤੀ ਐਸੇ ਹੀ ਜਾਨੋ। ਨਹਿਂ ਕਿਸ ਬਸਿ ਮਹਿ ਬਲੀ ਮਹਾਨੋ' ॥ ੪੧ ॥ ਚੰਦਨ ਕੋ ਬਹੁ ਭਾਰ ਮੰਗਾਏ। ਕਰਤਿ ਭਏ ਸਸਕਾਰ ਤਿਥਾਏਂ। ਭਨੇ ਬਚਨ ਤੇ ਜਿਨ ਤਨੁ ਤ੍ਯਾਗਾ। ਦੀਨਿਸਿ ਬਰ,ਕਰਿ ਸੁਭ ਅਨੁਰਾਗਾ ॥ ੪੨ ॥ 'ਰਾਮਦਾਸ ਪੁਰ ਬਸਹਿ ਬਡੇਰਾ। ਸਗਰੇ ਮਾਨ

[1]ਸਿਆਣੇ (ਅਟੱਲ ਰਾਇ ਜੀ) ਨੇ ਨਾ (ਕਿਸੇ ਨੂੰ) ਕੁਛ ਕਿਹਾ ਨਾ ਸੁਣਿਆ। [2]ਦੱਭ। [3]ਠਾਟ=ਬਣਾਕੇ। [4]ਹੌਲੇ ਤੀਲਾ ਸੁੱਟ ਦਿੰਦਾ ਹੈ। [5]ਝੱਗਾ ਜਲ, ਭਾਵ ਅੱਥਰੂ।

ਕਰਹਿੰਗੇ ਤੇਰਾ। ਇਕ ਹਰਿਮੰਦਰ ਕੀ ਹੁਇ ਪੂਜਾ। ਪੁਨ ਪੂਜਹਿੰ ਤੇਰੋ ਥਲ ਦੂਜਾ ॥ ੪੩ ॥ ਸਭਿ ਨਰ ਨਾਰੀ ਮਾਨਹਿੰ ਤੋਹੀ। ਦਰਸਹਿੰ ਪੂਰ ਕਾਮਨਾ ਹੋਹੀ। ਮੰਦਰ ਕੰਚਨ ਕੇ ਹੁਇ ਸਨੈ।ਸਭਿ ਤੇ ਊਚ ਅਧਿਕ ਹੀ ਬਨੈ॥੪੪॥ ਜੀਵਤਿ ਇਤੇ ਨਹੀਂ ਬਿਦਤਾਵੈਂ। ਜਿਤੋ ਜਗਤ ਮਹਿੰ ਤੂੰ ਪ੍ਰਗਟਾਵੈਂ।ਇਸ ਪੁਰਿ ਕੋ ਸੂਬਾ ਤੂੰ ਹੋਯੋ*। ਤੋ ਸਮ ਨਹਿ ਪ੍ਰਤਾਪ ਕਿਸਿ ਜੋਯੋ' ॥ ੪੫ ॥ ਬਿਧੀਚੰਦ ਤਬਿ ਕਹਯੋ ਬਨਾਇ। 'ਥਾਨ ਇਕਾਂਕੀ† ਇਹ ਲਖਿ ਪਾਇ। ਨਹੀਂ ਨਿਕਟਿ ਕਿਹ ਅਪਰ ਸਥਾਨਾ'। ਸੁਨਿ ਸ੍ਰੀ ਹਰਿਗੋਵਿੰਦ ਬਖਾਨਾ ॥ ੪੬॥ 'ਦੁਰਲਭ ਹੋਇ,ਪਾਇ ਹੈ ਕੋਈ। ਬ੍ਰਿੰਦ ਮ੍ਰਿਤਕ ਕੋ ਥਲ ਹੁਇ ਸੋਈ।

---

*ਹੁਣ ਤਕ ਬਾਬੇ ਅਟਲ ਜੀ ਦੇ ਦੇਹੁਰੇ ਨੂੰ ਲੋਕੀ ਸੂਬੇਦਾਰ ਆਖਦੇ ਹਨ, ਪੁਰਾਣੇ ਕਵੀ ਕਬਿਤਾਂ ਵਿਚ ਬੀ ਕਿਹਾ ਕਰਦੇ ਸਨ। ਕਈ ਗੀਤਾਂ ਵਿਚ ਆਪ ਨੂੰ ਰਾਮਦਾਸ ਪੁਰੇ ਦਾ ਕੋਤਵਾਲ ਬੀ ਦੱਸਿਆ ਹੈ।

†ਕੌਲਸਰ ਦੇ ਪਰਲੇ ਕਿਨਾਰੇ ਢੁਕਵੇਂ ਪੂਰਬ ਦਿਸ਼ਾ ਵਲ ਇਹ ਦੇਹੁਰਾ ਹੁਣ ਤੱਕ ਹੈ। ਸ਼ਹਿਰ ਦਾ ਮਾਨੋਂ ਉੱਚਾ ਮੁਨਾਰਾ ਹੈ, ਜਿਸ ਪਰ ਪਹਿਲਾਂ ਦੀਪਕ ਜਗਦਾ ਸੀ, ਹੁਣ ਬਿਜਲੀ ਹੈ ਕਿ ਦੂਰੋਂ ਰਾਮਦਾਸਪੁਰ ਪਛਾਣਿਆਂ ਜਾਏ ਕਿ ਆ ਗਿਆ ਹੈ। ਇਸ ਦੇਹੁਰੇ ਦੇ ਗਿਰਦੇ ਸ਼ਹਿਰ ਦੇ ਸ਼ਵ ਦਾਹ ਹੁੰਦੇ ਰਹੇ ਹਨ, ਫਿਰ ਨਾਮੀ ਸਿੰਘਾਂ ਤੇ ਕਰਨੀ ਵਾਲਿਆਂ ਦੇ ਦੇਹੁਰੇ ਤੇ ਨਿਸ਼ਾਨ ਗਿਰਦੇ ਬਣੇ, ਤੇ ਕਿਸੇ ਕਿਸੇ ਕਰਨੀ ਵਾਲੇ ਦਾ ਦਾਹ ਇੱਥੇ ਹੁੰਦਾ, ਆਮ ਲੋਕ ਹੋਰ ਥਾਂ ਦਾਹ ਹੁੰਦੇ। ਫੇਰ ਅਮੀਰਾਂ ਤੇ ਪ੍ਰਸਿੱਧ ਪੁਰਖਾਂ ਨੇ ਇਹ ਹੱਕ ਬਣਾਇਆ, ਹੁਣ ਕੋਈ ਪੰਦਰਾਂ ਬੀਸ ਬਰਸ ਤੋਂ ਇੱਥੇ ਦਾ ਦਾਹ ਕਰਨਾ ਬੰਦ ਹੈ। ਜੋ ਸਮਾਧਾਂ ਤੇ ਨਿਸ਼ਾਨ ਬੜੇ ਪੁਰਖਾਂ ਦੇ ਏਥੇ ਸਨ, ਸੋ ਮਈ ਸੰਨ ੧੯੨੩ ਈ: ਵਿਚ ਅਕਾਲੀ ਐਂਦੋਲਨ ਨੇ ਇਕ ਰਾਤ ਗਿਆ ਕੇ ਉਡਾ ਦਿੱਤੇ, ਪ੍ਰਕਰਮਾਂ ਵਿਚ ਬਾਬਾ ਬਘੇਲ ਸਿੰਘ ਤੇ ਨਵਾਬ ਕਪੂਰ ਸਿੰਘਜੀ ਦੀਆਂ ਸੰਗਮਰਮਰੀ ਸਮਾਧਾਂ ਸਨ ਸੋ ਬੀ ਗਈਆਂ। ਗੁਰੂ ਕੇ ਸਿੱਖ ਬਾਬੇ ਹਰੇ ਦਾ ਦੇਹੁਰਾ, ਮਹਾਰਜਾ ਦਲੀਪ ਸਿੰਘ ਦੇ ਵਿੱਦਯਾ ਦਾਤਾ ਭਾਈ ਅਜੀਤ ਸਿੰਘ ਜੀ ਦੀ ਸਮਾਧ, ਗਜਾਨੀ ਬਿਸ਼ਨ ਸਿੰਘ ਤੇ ਹੋਰ ਨਾਮੀ, ਤੇ ਰਹਿਣੀ ਬਹਿਣੀ ਦੇ ਅਣਗਿਣਤ ਸੂਰਮਿਆਂ ਦੇ ਨਿਸ਼ਾਨ ਉਡ ਗਏ। ਮੜ੍ਹੀਆਂ ਸਮਝਕੇ ਢਾਹੁਣ ਦੇ ਜੋਸ਼ ਵਿਚ ਕੌਮ ਵਿਚ ਜਾਨ ਭਰਨ ਵਾਲੇ ਮਹਾਂ ਪੁਰਖਾਂ ਦੇ ਇਤਿਹਾਸਕ ਸਬੂਤ ਤੇ ਨਿਸ਼ਾਨ ਬੀ ਗੁੰਮ ਕੀਤੇ ਗਏ। ਮੜ੍ਹੀਆਂ ਦੀ ਪੂਜਾ ਤਾਂ ਗੁਰ ਘਰ ਵਿਚ ਮਨ੍ਹੇ ਹੈ; ਪਰ ਦੇਹੁਰੇ ਤੇ ਸਮਾਧਾਂ ਤੇ ਨਿਸ਼ਾਨ ਕਾਇਮ ਰੱਖਣੇ ਯਾਦਗੀਰੀਆਂ ਹਨ ਤੇ ਕੌਮੀ ਇਤਿਹਾਸ ਦਾ ਇਕ ਪ੍ਰਤੱਖ ਹਿੱਸਾ ਤੇ ਸਬੂਤ ਹਨ। ਅਜੇ ਬੀ ਬਾਬਾ ਅਟੱਲ ਜੀ ਦੀ ਪ੍ਰਕਰਮਾਂ ਦੇ ਗਿਰਦੇ ਜੋ ਬੁੰਗਿਆਂ ਦੇ ਵਿਚ ਕੁਛ ਸਮਾਧਾਂ ਹਨ ਸੋ ਬਚੀਆਂ ਖਲੀਆਂ ਹਨ, ਚਾਹੀਦਾ ਇਹ ਹੈ ਕਿ 'ਵੈਸਟ ਮਿਨਸਟਰ ਐਬੇ' ਵਾਂਙੂ ਇਸ ਟਿਕਾਣੇ ਨੂੰ ਕੌਮੀ ਇਤਿਹਾਸ ਦਾ ਕੌਮ ਵਿਚ ਜਾਨ ਭਰਨ ਵਾਲਾ ਆਸ਼੍ਰਮ ਬਣਾਇਆ ਜਾਵੇ, ਪੂਜਾ ਮਨ੍ਹੇ ਰਹੇ।

ਜੌ ਇਹ ਠਾਂ ਸ਼ਵ ਦਾਹਿ ਕਰਾਇ। ਅਟਲਰਾਇ ਤਿਹ ਬਨਹਿਂ ਸਹਾਇ' ॥ ੪੭ ॥ ਇੱਤ੍ਯਾਦਿਕ ਬਰ ਕਹਿ ਕਰਿ ਬ੍ਰਿੰਦ। ਸਭਿ ਧ੍ਰਿਤਿ ਦੇ ਸ੍ਰੀ ਹਰਿ ਗੋਬਿੰਦ। ਮ੍ਰਿਤਕ ਕ੍ਰਿਯਾ ਕਰਿਵਾਇ ਜੁ ਸਬੈ। ਸ਼ਬਦ ਰਬਾਬੀ ਗਾਯਹੁ ਤਬੈ॥੪੮॥ਸੋਰਹਿ ਸਤ੍ਪਚਾਸੀਆ ਜਾਨਿ।ਬਦੀ ਅਸੋਜ ਸੁ ਦਸਮੀ ਮਾਨਿ। ਅਟਲਰਾਇ ਨਿਜ ਸਦਨ ਪਯਾਨੇ।ਅਬਿ ਲੌ ਮਹਿਮਾ ਬਾਨ ਮਹਾਨੇ॥੪੯॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਸ੍ਰੀ ਅਟਲ ਰਾਇ ਪ੍ਰਲੋਕ ਗਮਨ' ਪ੍ਰਸੰਗ ਬਰਨਨੰ ਨਾਮ ਅਸ਼ਟ ਪੰਚਾਸਤਿ ਅੰਸੂ ॥੫੮॥

## ੫੯. [ਸ਼ੋਕ ਨਿਵਿਰਤੀ, ਰਾਸ ਸਮਾਪਤਿ]।

ਦੋਹਰਾ ॥ ਕਰਿ ਸ਼ਨਾਨ ਸਤਿਗੁਰੁ ਅਏ ਬੈਠੇ ਲਾਇ ਦਿਵਾਨ। ਸੁਨਿ ਸੁਨਿ ਸੁਧਿ ਅਚਰਜ ਕਰਤਿ'ਕਯਾ ਹੁਇ ਗਈ ਮਹਾਨ' ॥੧॥ ਚੌਪਈ॥ ਪੁਰਿ ਜਨ ਊਚ ਨੀਚ ਤਬਿ ਆਏ। ਸਭਿ ਬੋਲਤਿ ਬਹੁ ਸ਼ੋਕ ਵਧਾਏ। 'ਮਹਾਂਰਾਜ ਇਹ ਗਤਿ ਕਯਾ ਕਰੀ ?। ਬਾਲ ਅਵਸਥਾ ਅਜਹੁਂ ਨ ਟਰੀ ॥ ੨॥ ਮਹਾਂ ਸ਼ਕਤਿ ਜੁਤਿ ਸਾਹਿਬਜ਼ਾਦੇ।ਸਭਿ ਪੁਰਿ ਜਨਨਿ ਦੇਤਿ ਅਹਿਲਾਦੇ। ਸਕਲ ਬਾਲ ਕੇ ਸੰਗ ਵਿਚਰੈਤੇ। ਨਿਸ ਮਹਿਂ ਨੀਠਿ ਨੀਠਿ ਬਿਛੁਰੈਤੇ' ॥ ੩ ॥ ਇਤ੍ਯਾਦਿਕ ਬਚ ਕਹਤਿ ਸੁਨਾਵੈਂ। ਗੁਰੂ ਸਭਿਨਿ ਕੌ ਸ਼ੁਭ ਸਮੁਝਾਵੈਂ। ਦੈਵਗਤੀ ਕੁਛ ਲਖੀ ਨ ਜਾਈ। ਜਿਸ ਕੇ ਬਸਿ ਤ੍ਰੈ ਲੋਕ ਸਦਾਈ ॥ ੪ ॥ ਬਾਲਕ ਤਰੁਨ ਬ੍ਰਿੱਧ ਨਹਿਂ ਜਾਨੈਂ।ਬਲੀ ਨਿਬਲੀ ਏਕ ਸਮ ਮਾਨੈਂ।ਸੋ ਕਿਮ ਮਿਟਹਿ ਦੈਵਗਤਿ ਨ੍ਯਾਰੀ। ਰਾਗ ਦ੍ਵੈਖ ਨਹਿਂ ਕਿਹ ਸੋਂ ਧਾਰੀ ॥੫॥ ਤਿਸ ਕੋ ਜਾਨਿ ਸ਼ੋਕ ਕਯਾ ਧਰੀਅਹਿ।ਬੁਧਿ ਅਰੁ ਬਲ ਕਰਿ ਜੋ ਨ ਪ੍ਰਹਰੀਅਹਿ'। ਦੁਖੀ ਨਾਨਕੀ ਅਧਿਕ ਸਭਿਨਿ ਤੇ। ਪ੍ਯਾਰੋ ਪਰਮ ਪੌਤ੍ਰ ਗੁਨ ਭਨਤੇ ॥ ੬ ॥ ਪ੍ਰਤਿਪਾਰਤਿ ਨਿਤ ਹੇਰਤਿ ਰਹੈ। ਕਰਤਿ ਦੁਲਾਰ ਮੋਦ ਕੋ ਲਹੈ। ਬਹੁ ਦੁਖ ਪਾਇ ਰੁਦਤਿ ਬਿਰਲਾਪਹਿ। ਸਭਿ ਤ੍ਰਿਯ ਮਹਿਂ ਗੁਨ ਸਿਮਰਿ ਕਲਾਪਹਿ ॥੭॥ ਸਭਿ ਦਮੋਦਰੀ ਆਦਿਕ ਜੋਈ। ਕਹਿ ਕਹਿ ਧੀਰ ਦੇਤਿ ਬਹੁ ਤੇਈ। ਤਊ ਸਨੇਹ ਮਹਾਂ ਦੁਖਦੈਤੀ।ਸੁਤ ਕੋ ਸਿਮਰਤਿ ਸ਼ੋਕ ਵਧੈਤੀ॥ ੮ ॥ ਨਿਸ ਮਹਿਂ ਸਤਿਗੁਰੁ ਸੁਨਿ ਸੁਧਿ ਸਾਰੀ। ਹਿਤ ਧੀਰਜ ਕੇ ਗਿਰਾ ਉਚਾਰੀ। 'ਹੇ ਸੁਮਤੇ ! ਨਹਿਂ ਸੰਕਟ ਪਾਵਹੁ। ਹੁਤੀ ਇਸੀ ਬਿਧਿ, ਨਹਿਂ ਪਛੁਤਾਵਹੁ॥੯॥ਜਥਾ ਪ੍ਰਤਾਪ ਜਿਯਤ ਕੋ ਹੋਤਿ। ਤਿਸ ਤੇ ਅਬਹਿ ਬਿਸਾਲ ਉਦੋਤਿ। ਅਟਲਰਾਇ ਹੈ ਅਟਲ ਸਦਾਈ। ਦਿਨ ਪ੍ਰਤਿ ਵਧਹਿ ਅਧਿਕ

ਬਡਿਆਈ' ॥ ੧੦ ॥ ਇੱਤ੍ਯਾਦਿਕ ਕਹਿ ਬਹੁ ਸਮੁਝਾਈ । ਸਨਬੰਧਨਿ ਕੈ ਸੁਧਿ ਪਹੁੰਚਾਈ । ਸਹਤ ਭਾਰਜਾ ਤੇਹਣ ਆਏ । ਗੋਇੰਦਵਾਲ ਜਿਤੇ ਸਮੁਦਾਏ ॥ ੧੧ ॥ ਆਇ ਨਰਾਇਣ ਦਾਸ ਸਦਾਰਾ¹ । ਤ੍ਰਿਯਾ ਸਹਤ ਮਿਲ ਆਯਹੁ ਦ੍ਵਾਰਾ । ਲੇ ਰਾਮੋ ਸੰਗ ਸਾਂਈਂ ਦਾਸ । ਰਾਮਾ ਆਇ ਭਾਰਜਾ ਪਾਸ ॥ ੧੨ ॥ ਜਿਤ ਕਿਤ ਤੇ ਸੁਨਿ ਸਭਿ ਚਲਿ ਆਏ । ਸ੍ਰੀ ਗੁਰਦਿੱਤਾ ਜਬਿ ਸੁਧਿ ਪਾਏ । ਸ਼ੋਕ ਕਰਤਿ ਚਾਲੇ ਸਹਿਸਾਇ* । ਅੰਮ੍ਰਿਤਸਰ ਕੋ ਪੰਥ ਸਿਧਾਏ* ॥ ੧੩ ॥ ਨੱਤੀ ਲਿਏ ਧੀਰਮਲ ਗੋਦ । ਆਇ ਸੁਧਾਸਰ ਹੀਨ ਪ੍ਰਮੋਦ² । ਗੁਰ ਘਰ ਮਹਿਂ ਭਾ ਰੁਦਨ ਬਿਸਾਲਾ । ਪੀਟਤਿ ਮਿਲੀ ਜਾਲ ਹੀ ਬਾਲਾ† ॥ ੧੪ ॥ ਮ੍ਰਿਤੁ ਕਾਰਨ ਕੋ ਸੁਨਿ ਨਰ ਨਾਰੀ । ਅਜ਼ਮਤਵੰਤ ਜਾਨਿ ਕਰਿ ਭਾਰੀ । 'ਮਹਾਂ ਵਲੀ ਹੋਵਤਿ ਜਗ ਮਾਂਹੀ । ਕਹੀਯਹਿ ਕਹਾਂ ਜਿਯੇ ਸੋ ਨਾਂਹੀ' ॥ ੧੫ ॥ ਅਧਿਕ ਸ਼ੋਕ ਘਰ ਮਹਿਂ ਜਬਿ ਭਯੋ । ਤਬਿ ਗੁਰਦਾਸ ਗੁਰੂ ਪਠਿ ਦਯੋ । ਜਾਇ ਸਭਿਨਿ ਕੋ ਧੀਰਜ ਦੀਨਾ । 'ਨਹਿਂ ਰੁਦਨਹੁੰ ਕਰਿ ਬਦਨ ਮਲੀਨਾ ॥ ੧੬ ॥ ਜਗ ਖੇੜੀ ਇਹ ਪ੍ਰਭੁ ਕਰੀ ਹੈ । ਕਾਚੀ

---

¹ਇਸਤ੍ਰੀ ਸਮੇਤ । ²ਉਦਾਸ ।

*ਇਹ ਦੋ ਤੁਕਾਂ ਤ੍ਰੈ ਲਿਖਤੀ ਨੁਸਖਿਆਂ ਵਿਚ ਨਹੀਂ ਹਨ ਤੇ ਚੌਪਈ ਦੇ ਦੋ ਹੀ ਚਰਣ ਹਨ । ਇਕ ਲਿਖਤੀ ਨੁਸਖੇ ਵਿਚ ਇਸ ਦੀ ਥਾਵੇਂ ਇਹ ਪਾਠ ਹੈ:-ਆਵਤਿ ਭਏ ਨ ਦੇਰ ਲਗਾਈ । ਸ੍ਰੀ ਗੁਰ ਪਾਦ ਕੰਜ ਸਿਰ ਨਜਾਈ ।

†'ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ' ਇਹ ਸਤਿਗੁਰੂ ਦੀ ਮਹਿਮਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇਸਦੇ ਹਨ, ਉਸ ਗੁਰੂ ਦੇ ਘਰ ਵਿਚ 'ਰੁਦਨ ਬਿਸਾਲਾ' ਤੇ 'ਪੀਟਤਿ ਬਾਲਾ' ਦੀ ਸੰਭਾਵਨਾ ਕਰਨੀ ਵਾਕਿਆ ਦੇ ਹੋਣ ਦੇ ਵਿਰੁੱਧ ਹੈ । ਸਤਿਗੁਰੂ ਜੈਸੇ ਮਹਾਂਬਲੀ ਤੇ ਉਨ੍ਹਾਂ ਦੇ ਤੀਰ ਸਮ ਕਾਰੀ ਉਪਦੇਸ਼ਾਂ ਦੇ ਹੁੰਦਿਆਂ ਗੁਰੂ ਘਰ ਕਦੋਂ 'ਪਿਟਣ ਤੇ ਰੋਣ' ਦਾ ਘਰ ਬਣ ਸਕਦਾ ਹੈ ? ਓਥੇ ਸਦਾ ਸੁਖ ਹੈ ਤੇ ਸਦਾ ਰਜ਼ਾ ਉੱਤੇ ਸਿਰ ਸਿਜਦੇ ਵਿਚ ਹੈ । ਗੁਰੂ ਮਤਿ ਸਾਫ ਇਹ ਹੈ:-ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ । ਅੰਕ ੧੮ ਵਿਚ ਕਵਿ ਜੀ ਆਪ ਗੁਰ ਘਰ ਵਿਚ ਸ਼ੋਕ ਦੇ ਵਿਰੁੱਧ ਲਿਖਦੇ ਹਨ । ਅੰਕ ੨੧ ਤੇ ੨੨ ਵਿਚ ਗੁਰੂ ਘਰ ਦੀ ਮਿਰਜਾਦਾ ਦੱਸੀ ਨੇ, ਜਿਸ ਵਿਚ ਮ੍ਰਿਤਕ ਕ੍ਰਿਯਾ ਕੋਈ ਨਹੀਂ ਹੋਈ । ਇਸ ਤੋਂ ਸਮਝ ਲੈਣਾ ਚਾਹੀਏ ਕਿ ਸਤਿਗੁਰ ਦੇ ਘਰ ਵਿਚ ਕਦੇ ਬੀ ਗੁਰ ਰੀਤੀ ਦੇ ਸਿਵਾ ਕੁਛ ਨਹੀਂ ਸੀ ਹੁੰਦਾ । ਜਿਥੇ ਕਿਤੇ ਕਵਿ ਜੀ ਨੇ ਕੁਛ ਹੋਇਆ ਲਿਖਿਆ ਹੈ ਯਾਂ ਤਾਂ ਉਹ ਆਖੇਪ ਹੈ ਯਾ ਰਿਆਸਤ ਵਿਚ ਸੂਹਮਣੀ ਚੋਰ ਤੇ ਪ੍ਰਭਾਵ ਦੀ ਮਜਬੂਰੀ ਕਰਕੇ ਹੈ ।

ਗਦਰੀ[1] ਪਾਕ[2] ਖਰੀ ਹੈ। ਜਿਸ ਕੋ ਚਹੈ ਬਾਢ ਕਰਿ ਲੇਤਿ। ਇਸ ਕੋ ਸ਼ੋਕ ਕਰਹਿ ਕਿਸ ਹੇਤੁ[3] ॥੧੭॥ ਸਗਰੇ ਆਪੋ ਅਪਨੀ ਵਾਰੀ। ਜਾਤਿ ਚਲੇ ਕੋ ਧੀਰ ਨ ਧਾਰੀ[4]। ਗੁਰ ਕੇ ਘਰ ਮਹਿਂ ਸ਼ੋਕ ਬਿਸਾਲਾ।ਚਹਿਯਤਿ ਨਹੀਂ,ਰਹੈ ਚਿਰਕਾਲਾ ॥ ੧੮॥ ਕਹਾਂ ਭਯੋ ਤਨ ਤ੍ਯਾਗਿ ਸਿਧਾਰੇ। ਗੁਰ ਬਚ ਤੇ ਨਿਤ ਜਿਯਬੋ ਧਾਰੇ। ਨਾਮ ਪ੍ਰਤਾਪ ਸੁਜਸੁ ਸਦ ਕਾਲਾ। ਰਹਨੋ ਅਟਲ ਜਗ ਬਿਦਤਿ ਬਿਸਾਲਾ'॥੧੯॥ਮ੍ਰਿਦੁਲਬਾਕ ਕਹਿਕਹਿ ਗੁਰਦਾਸ।ਧੀਰ ਧਰਾਈ ਸ਼ੋਕ ਬਿਨਾਸ਼ਿ। ਦਿਵਸਿ ਤੇਰ੍ਹਵੀਂ ਕੋ ਤਬਿ ਆਯੋ । ਪੰਚਾਂਮ੍ਰਿਤ ਬਹੁਤ ਕਰਿਵਾਯੋ ॥ ੨੦ ॥ ਭੋਗ ਗ੍ਰੰਥ ਸਾਹਿਬ ਕੋ ਪਾਇ। ਬਹੁਰ ਰਬਾਬੀ ਚੌਂਕੀ ਗਾਇ। ਪੋਸ਼ਿਸ਼ ਬਹੁ ਮੋਲੀ ਬਨਿਵਾਈ। ਪੁੱਤ੍ਰ ਹੇਤੁ ਅਰਦਾਸ ਕਰਾਈ ॥ ੨੧ ॥ ਸਭਿ ਮਹਿਂ ਪੰਚਾਂਮ੍ਰਿਤ ਬਰਤਾਯੋ। ਸ਼ੋਕ ਸਦਨ ਤੇ ਸਕਲ ਨਸਾਯੋ। ਗੁਰ ਘਰ ਕੀ ਮਰਜਾਦਾ ਜੇਤੀ।ਸਤਿਗੁਰੁ ਕਰਵਾਇਸਿ ਤਬਿ ਤੇਤੀ॥੨੨॥ ਅਗਲੇ ਦਿਵਸ ਬਿਸਰਜਨ ਕਰੋ।ਅਟਲਰਾਇ ਹਿਤ ਆਇ ਜੁ ਬਰੋ।ਬ੍ਰਿਧ ਜੁਤਿ ਦਾਸ ਨਰਾਇਣ ਗਯੋ। ਪੁਰਿ ਡੱਲੇ ਜਸ ਉਚਰਤਿ ਭਯੋ ॥ ੨੩ ॥ ਦ੍ਵਾਰਾ ਭਾਗਣ ਸਹਤ ਸਿਧਾਰਾ। ਗੁਰੂ ਅਮਰ ਕੋ ਬੰਸ ਪਧਾਰਾ।ਤੇਹਣ ਗਏ ਖਡੂਰ ਮਝਾਰੀ। ਰਾਮਾ ਗਮਨਯੋ ਲੇ ਨਿਜ ਨਾਰੀ॥ ੨੪॥ ਇਨ ਤੇ ਆਦਿ ਜੁ ਆਵਤਿ ਭਏ। ਗੁਰ ਸੋਂ ਮਿਲਿ ਮਿਲਿ ਨਿਜ ਘਰ ਗਏ । ਸਭਿ ਹੀ ਸੁਨਿ ਸੁਨਿ ਅਚਰਜ ਗਾਥਾ। 'ਸਿਸ ਜੀਵਾਯਸਿ ਅਜ਼ਮਤ ਸਾਥ॥੨੫॥ ਪਿਤਾ ਰਿਸ੍ਯੋ ਜਬਿ ਹੇਰਨਿ ਕੀਨਾ। ਅਪਨੋ ਤਨ ਤਬਿ ਤ੍ਯਾਗਨਿ ਕੀਨਾ। ਮਹਾਂ ਪੁਰਖ ਪੂਰਨ ਅਸ ਕੋਈ। ਬਾਲ ਬੈਸ ਅਸ ਅਜ਼ਮਤ ਹੋਈ' ॥ ੨੬॥ ਕਹਹਿਂ ਸੁਨਹਿਂ ਬਿਸਮਹਿਂ ਇਮ ਸਾਰੇ। ਨਿਜ ਨਿਜ ਪੁਰਿ ਅਰੁ ਗ੍ਰਾਮ ਉਚਾਰੇ।ਕੇਤਿਕ ਕਹੈਂ'ਸਭਿਨਿ ਤੇ ਭਾਰੀ।ਗਾਦੀ ਸ੍ਰੀ ਨਾਨਕ ਸੁਖਕਾਰੀ॥ ੨੭॥ ਜਿਨ ਕੇ ਸਮ ਜਗ ਭਯੋ ਨ ਕੋਈ।ਦਾਸ ਘਨੇ ਅਜ਼ਮਤਿ ਜੁਤਿ ਹੋਈ। ਲਾਖਹੁਂ ਭਗਤਿ ਗ੍ਯਾਨ ਜੁਤਿ ਹ੍ਵੈ ਕੈ। ਲਹੁਯੋ ਪਰਮ ਪਦ ਗੁਰਮਤਿ ਪੈ ਕੈ ॥ ੨੮ ॥ ਦਾਸ ਦਾਸ ਕੇ ਦਾਸ ਬਿਸਾਲੇ। ਤਿਸ ਘਰ ਕੇ ਭੇ ਅਜ਼ਮਤਿ ਵਾਲੇ। ਕਰਾਮਾਤ ਸਾਹਿਬ ਸੁਤ ਹੋਵਾ। ਇਸ ਮਹਿ ਕ੍ਯਾ ਅਚਰਜ ਤੁਮ ਜੋਵਾ ॥ ੨੯ ॥ ਸ਼ਾਹ ਜਹਾਂ ਜਗ ਪਤਿ ਇਸ ਕਾਲਾ। ਕਰਯੋ ਤ੍ਰਾਂਹਿ ਸੋਂ ਜੰਗ

---

[1] ਤਰਕੀ।। [2] ਪੱਕੀ। ਗੁਰਵਾਕ–ਹਰੀ ਨਾਹੀ ਨਹ ਡਡੁਰੀ ਪਕੀ ਵਢਣਹਾਰ ॥ [ਸਿਰੀਰਾਗੁ ਮ: ੫]।
[3] ਕਾਹਦੇ ਵਾਸਤੇ। [4] ਭਾਵ ਕੋਈ ਨਹੀਂ ਅਟਕਦਾ।

ਕਰਾਲਾ। ਆਜ ਕੌਨ ਤਿਹ ਸੰਗ ਬਿਗਾਰੇ। ਐਸੇ ਸ਼ਾਹੁ ਜਿਨਹੁੰ ਤੇ ਹਾਰੇ॥
੩੦॥ ਪੰਚ ਗੁਰੂ ਬਰਤੇ ਬਿਚ ਪੀਰੀ।ਅਬਿ ਦ੍ਵੈ ਧਰਿ–[1]ਪੀਰੀ ਅਰੁ ਮੀਰੀ–।
ਅਜ਼ਮਤ ਜੁਤਿ ਕੋ ਪੀਰ ਨ ਅਰੈ। ਕੋ ਅਸ ਮੀਰ ਜਿ ਤ੍ਰਾਸ ਨ ਧਰੈ॥੩੧॥
ਤਿਸ ਘਰ ਕੇ ਬੰਦਨ ਹੀ ਬਨੈਂ[2]। ਇਮ ਜਗ ਸਗਰੋ ਗੁਰੁ ਜਸ ਭਨੈ। ਸ੍ਰੀ
ਸਤਿਗੁਰੂ ਹਰਿਗੋਵਿੰਦ ਚੰਦ। ਬੈਠੇ ਤਖਤ ਅਕਾਲ ਬਿਲੰਦ॥ ੩੨॥
ਬਡੋ ਕੁਟੰਬ ਭਯੋ ਜਿਨ ਕੇਰ। ਸੁਤ ਪੋਤ੍ਰਾ ਸਨਬੰਧ ਬਡੇਰ। ਸਭਿ ਮਹਿਂ
ਬਰਤਹਿਂ ਸਹਿਜ ਸੁਭਾਇ। ਜਿਮ ਅਰਬਿੰਦ ਨ ਜਲ ਲਿਪਤਾਇ॥ ੩੩॥
ਹਰਖ ਸ਼ੋਕ ਉਪਜਹਿ ਬਹੁ ਬਾਰ[2]।ਮਿਟਹਿ ਸੁ ਕਿਮ ਜੁ ਵਧਯੋ ਪਰਵਾਰ।ਦੁਖ
ਸੁਖ ਸਦਾ ਸੰਗ ਹੀ ਰਹੈਂ। ਕਬਿ ਪ੍ਰਿਯ ਕਬਿ ਅੱਪ੍ਰਿਯ[3] ਹੁਇ ਚਹੈਂ॥੩੪॥
ਇਸ ਤੇ ਹਰਖ ਸ਼ੋਕ ਉਪਜੰਤੇ। ਰਾਗ ਦ੍ਵੈਖ ਕੋ ਬਹੁਰ ਬਧੰਤੇ। ਤਿਨ ਤੇ
ਉਪਜਹਿਂ ਬ੍ਰਿੰਦ ਬਿਕਾਰਾ। ਫਸੇ ਸਕਲ ਹੀ ਜੀਵ ਸੰਸਾਰਾ॥ ੩੫॥ ਸਭਿ
ਕੋ ਮੂਲ ਲਖਹੁ ਤਨਹੰਤਾ। ਪੁਨ ਮਮਤਾ ਇਸ ਤੇ ਉਪਜੰਤਾ। ਇਤ ਤੇ[4]
ਆਗੈ ਉਤਪਤਿ ਜਾਨਹੁ। ਰਾਗ ਦ੍ਵੈਖ ਆਦਿਕ ਜੋ ਮਾਨਹੁ॥ ੩੬॥ ਸੋ
ਹੰਤਾ ਮਮਤਾ ਬਡ ਦੋਈ। ਗੁਰ ਕੈ ਤੀਨ ਕਾਲ ਨਹਿਂ ਹੋਈ। ਜਹਿਂ ਕਾਰਨ
ਕੋ ਲੇਸ਼ ਨ ਜਾਨਿ। ਕਨੌਂ ਕਾਰਜ ਉਪਜਹਿਂ ਤਿਸ ਥਾਨ॥ ੩੭॥ ਜਿਸ
ਧਰਨੀ ਮਹਿਂ ਬੀਰਜ[5] ਬੋਵਹੁ।ਦਲ ਫਲ ਸਹਤ ਤਹਾਂ ਤਰੁ ਜੋਵਹੁ[6]।ਜਿਸ
ਅਵਨੀ ਮਹਿਂ ਬੀਜ ਨ ਪਰਯੋ। ਕਨੌਂ ਦਲ ਫਲ ਜੁਤਿ ਹੁਇ ਤਰੁ ਹਰਯੋ॥
੩੮॥ ਸਦਾ ਏਕ ਰਸ ਮਹਿਂ ਬ੍ਰਿਤਿ ਰਹੈ। ਉਥਿਤਿ ਨ[7] ਕਬਹੂੰ, ਸਮਾਧੀ
ਅਹੈ। ਨਿਸ ਦਿਨ ਜੋ ਬਿਚਰਹਿ ਬਹੁ ਬਾਰੀ[8]। ਪੋਸ਼ਿਸ਼ ਸੁਸ਼ਕ[9] ਰਾਖਿ ਕਰਿ
ਸਾਰੀ॥੩੯॥ ਅੰਜਨ ਕੋਸ਼ਟ[10] ਬਸਿਬੋ ਹੁਵੈ। ਬਸਤ੍ਰ ਸ਼ਯਾਮਤਾ ਕਬਹੂੰ ਨ
ਛੁਵੈ। ਗ੍ਰਿਹਸਤ ਬਿਖੈ ਦਿਨ ਰੈਨ ਗੁਜ਼ਾਰਨਿ। ਹਰਖ ਸ਼ੋਕ ਕੇ ਬਹੁ ਜਹਿ
ਕਾਰਨਿ॥੪੦॥ ਸੋ ਨਹਿਂ ਹੋਨਿ ਦੇਤਿ ਮਨ ਮਾਂਹੀ।ਗੁਰੁ ਬਿਨ ਆਨਿ ਪਿਖੈ
ਇਹ ਨਾਂਹੀ[11]। ਜਿਸ ਪਰ ਕ੍ਰਿਪਾ ਕਰਹਿ ਦੇਂ ਸੀਖਾ। ਤਿਸ ਹੂੰ ਅਸ ਕੌਤਕ
ਉਰ ਦੀਖਾ॥ ੪੧॥ ਯਾਂਤੇ ਸਦਾ ਗੁਰੂ ਕੀ ਸ਼ਰਨੀ। ਪਰੇ ਰਹੋ ਸ਼ਰਧਾ ਉਰ
ਧਰਨੀ। ਜਬਹਿ ਕ੍ਰਿਪਾਲ ਕ੍ਰਿਪਾ ਕਰਿ ਦੇਖਹਿਂ।ਮਨ ਬਿਕਾਰ ਹਰਿ ਦੇਹਿ[12]

[1]'ਦੋਵੇਂ' ਧਾਰ ਲਈਆਂ ਹਨ:—। [2]ਬਹੁਤ ਵੇਰ। [3]ਦੁਖਦਾਈ। [4]ਇਸ ਤੋਂ। [5]ਬੀਜ। [6]ਦੇਖੋਗੇ। [7]ਉਥਾਨ ਨਹੀਂ ਹੁੰਦੀ। [8]ਬਹੁਤੇ ਜਲ (ਵਿਚ)। [9]ਸੁੱਕੀ। [10]ਸੁਰਮੇ (ਕਾਲਖ) ਦੇ ਕੋਠੇ (ਵਿਚ)। [11]ਬਿਨਾਂ ਗੁਰੂ ਜੀ ਦੇ (ਕਿਸੇ) ਹੋਰ ਦੀ ਇਹ (ਦਸ਼ਾ) ਨਹੀਂ ਦਿੱਸਦੀ। [12]ਦੂਰ ਕਰ ਦੇਵਨਗੇ।

ਅਸੇਖਹਿ ॥ ੪੨ ॥ ਭਗਤਿ ਗਯਾਨ ਕੋ ਦੇਂ ਉਪਜਾਇ। ਜਿਸ ਤੇ ਪਰਮ ਮੁਕਤਿ ਕੋ ਪਾਇ।ਜਿਸ ਗੁਰ ਨੇ ਕਈ ਕੋਟ ਉਧਾਰੇ।ਸੋ ਗੁਰਿ ਹੋਹਿੰ ਸਹਾਇ ਹਮਾਰੇ॥੪੩॥ ਚੌਪਈ॥ ਜੋ ਇਹ ਕਥਾ ਸੁਨੈ ਮਨਿ ਲਾਇ*। ਜਨਮ ਮਰਨ ਸੰਕਟ ਮਿਟ ਜਾਇ। ਜੋ ਗੁਰ ਦੇ ਉਪਦੇਸ਼ ਮਹਾਨ। ਸੋਊ ਕਰਤਿ ਭਵ ਮਹਿ ਕੱਲਯਾਨ ॥ ੪੪ ॥ ਸੱਤਿਨਾਮ ਸਿਮਰਹਿ ਦਿਨ ਰੈਨ। ਮਨ ਸ਼ਾਂਤੀ ਤਨ ਉਪਜਹਿ ਚੈਨ। ਸਿੱਖੀ ਪਦ ਨਿਜ ਧਾਰਨ ਕੀਨਿ। ਅਤਿਸ਼ੈ ਪਰਮ ਮੁਕਤਿ ਤਿਸ ਲੀਨਿ† ॥ ੪੫ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ ਕਵਿ ਸੰਤੋਖ ਸਿੰਘ ਭਾਖਾਯਾਂ ਬਿਰਚਤਾਯਾਂ 'ਸ੍ਰੀ ਗੁਰੂ ਹਰਿਗੋਬਿੰਦ ਦੁਸ਼ਟ ਦਮਨ ਕਰਨ ਅਤੇ ਸ੍ਰੀ ਹਰਿਗੋਬਿੰਦ ਪੁਰਾ ਬਨਾਵਨ ਔ ਸ੍ਰੀ ਅਟੱਲਰਾਇ ਕੀ ਬਡਿਆਈ ਔ ਸਿਖਾਂ ਕੋ ਉਪਦੇਸ਼ ਦੇਵਨ ਅਰ ਦੁਧਾਸਰ ਮੈ ਸ੍ਰੀ ਗੁਰ ਬਿਰਾਜਮਾਨ ਦਿਖਾਇਕ' ਪ੍ਰਸੰਗ ਬਰਨਨੰ ਨਾਮ ਏਕ ਊਨ ਸ਼ਸ਼ਟੀ ਅੰਸੂ‡ ॥ ੫੯ ॥

## ਛੇਵੀਂ ਰਾਸ ਸੰਪੂਰਨ ਹੋਈ ॥



---

*ਮਨ ਲਾਇ ਦਾ ਮਤਲਬ ਹੈ ਕਿ ਗੁਰੂ ਧਿਆਨ ਅੰਦਰ ਵਸਾਵੇ, ਗੁਰੂ ਦਾ ਹੁਕਮ ਤੇ ਨਾਮ ਕਮਾਵੇ, ਹਉਮੈਂ ਦਾ ਤਿਆਗ ਕਰੇ। ਅੰਕ ੪੩ ਤਕ ਇਹ ਸਾਰਾ ਉਪਦੇਸ਼ ਦਿੱਤਾ ਹੈ, ਕਥਾ ਸੁਣ ਕੇ ਗੁਰ ਪਿਆਰ ਵਿਚ ਪਵੇ ਤੇ ਇਹ ਕਮਾਈ ਕਰੇ, ਸੋ ਜ਼ਰੂਰ ਭਵਜਲ ਤਰੇ। ਕਵਿ ਜੀ ਅਗਲੀਆਂ ਛੀਆਂ ਤੁਕਾਂ ਵਿਚ ਇਹੋ ਹੀ ਕਹਿ ਰਹੇ ਹਨ।

†ਲਿਖਤੀ ਨੁਸਖਿਆਂ ਵਿਚ ੪੪, ੪੫ ਦੀਆਂ ਚੌਪਈਆਂ ਵੇਖਣ ਵਿਚ ਨਹੀਂ ਆਈਆਂ। ਉਥੇ ਰਾਸ ਅੰਕ ੪੩ ਤੇ ਸਮਾਪਤ ਹੋ ਜਾਂਦੀ ਹੈ। ਚੌਪਈ ਚਲ ਰਹੀ ਸੀ ਅੰਕ ੪੩ ਦੇ ਬਾਦ ਫੇਰ 'ਚੌਪਈ' ਲਿਖਣ ਦੀ ਲੋੜ ਨਹੀਂ ਸੀ। ਕਵਿਤਾ ਬੀ ਕਵੀ ਜੀ ਵਰਗੀ ਨਹੀਂ ਲਗਦੀ।

‡ਇਤਿ ਤੋਂ ਅੰਸੂ ਤਕ ਸਾਰਾ ਪਾਠ ਲਿਖਤੀ ਨੁਸਖਿਆਂ ਵਿਖੇ ਹੂਬਹੂ ਵੇਖਣ ਵਿਚ ਨਹੀਂ ਆਇਆ, ਵਰਕ ਨਾਲ ਮਿਲਦਾ ਹੈ।

# ਰਾਸ ਸੱਤਵੀਂ ਚੱਲੀ

ੴ ਸਤਿਗੁਰਪ੍ਰਸਾਦਿ ॥

ੴ ਸ੍ਰੀ ਵਾਹਿਗੁਰੂ ਜੀ ਕੀ ਫਤੇ

## ਅਥ ਸਪਤਮਿ ਰਾਸਿ ਕਥਨੰ ॥

ਅੰਸੂ ੧. [ਮੰਗਲ । ਸੂਰਜ ਮੱਲ ਦੀ ਸਗਾਈ]।

### ੧. ਇਸ਼੍ਟ ਦੇਵ—ਸ੍ਰੀ ਅਕਾਲ ਪੁਰਖ—ਮੰਗਲ।

**ਦੋਹਰਾ** ॥ ਮਾਯਾ ਸੋ* ਸਬਲ ਜੁ ਭਯੋ ਜਿਤ੍ਰਿ ਕਿਤਿ ਬ੍ਯਾਪਿ ਸਮਾਨ।
ਸਾਰ ਅਸਾਰ ਸੰਸਾਰ ਕਰਿ ਸਚਿਦਾਨੰਦ ਮਹਾਨ ॥ ੧ ॥

{ ਮਾਯਾਸਬਲ=ਮਾਇਆ ਨਾਲ ਸ਼ਕਤੀ ਵਾਲਾ।
ਜਿਤਿ ਕਿਤਿ—ਜਹਾਂ ਕਹਾਂ, ਜਿੱਥੇ ਕਿੱਥੇ, ਸਾਰੇ ਹੀ।
ਸਾਰ ਅਸਾਰ=ਸੱਤ ਅਸੱਤ, ਆਤਮ ਜਗਤ। ਸਾਰ ਅਸਾਰ ਦੇ ਕਵੀ ਜੀ ਨੇ ਜੋ ਆਪ ਅਰਥ ਲਿਖੇ ਹਨ ਓਹ ਏਹ ਹਨ 'ਜਗਤ ਅਸਾਰ ਕੂਰ ਸਭਿ ਜਾਨਾ। ਸਾਚ ਆਤਮਾ ਸਾਰ ਪਛਾਨਾ' [ਰੁਤ ੬ ਅੰਸੂ ੪ ਅੰਕ ੪੦] }

**ਅਰਥ**—ਇਸ ਦੋਹੇ ਦਾ ਅਨਵਯ ਐਉਂ ਹੁੰਦਾ ਹੈ:—ਜਿਤ ਕਿਤ ਬ੍ਯਾਪ ਸਮਾਨ ਜੁ ਸੱਚਿਦਾਨੰਦ ਮਹਾਨ, ਸੋ ਮਾਯਾ ਸਬਲ ਭਯੋ (ਅਰ ਮਾਯਾ ਸਬਲ ਹੋਕੇ) ਸਾਰ ਅਸਾਰ ਸੰਸਾਰ ਕਰਿ। ਅਰਥ ਐਉਂ ਲਗੇਗਾ:—

ਜੋ ਜਿਥੇ ਕਿਥੇ (ਸਮਾਨ=) ਇਕੋ ਜੇਹਾ ਵਿਆਪਕ ਸੱਚਿਦਾਨੰਦ ਮਹਾਨ ਹੈ ਉਸ ਨੇ ਮਾਯਾ (ਨਾਮਕ ਨਿਜ) ਸ਼ਕਤੀ ਸਹਿਤ ਹੋਕੇ (ਸਾਰ=) ਆਤਮਾ (ਅਰ ਅਸਾਰ=) ਪੰਜ ਭੌਤਕ ਜਗਤ ਨੂੰ ਰਚਿਆ ਹੈ।

**ਭਾਵ**—ਆਤਮਾ ਵਿਚ 'ਅਸਤੀ ਭਾਂਤੀ ਪ੍ਰਿਯਤਾ' ਪਰਮਾਤਮਾਂ ਦੀ ਹੈ ਅਰ ਜਗਤ ਵਿਚ 'ਨਾਮੁ ਰੂਪਤਾ' ਮਾਯਾ ਦੀ ਹੈ। ਦੁਹਾਂ ਦੇ ਮਿਲਣ ਤੋਂ ਸੰਸਾਰ ਬਣਿਆਂ ਦੱਸ ਰਹੇ ਹਨ।

**ਹੋਰ ਅਰਥ**—ਜਿਥੇ ਕਿਥੇ ਸਮਾਨ ਵਿਆਪਕ ਸੱਚਿਦਾਨੰਦ ਮਹਾਨ ਨੇ ਆਪਣੀ ਮਾਯਾ ਸ਼ਕਤੀ ਦਵਾਰਾ (ਸਾਰ ਅਸਾਰ ਸੰਸਾਰ=) ਸੱਤਿ ਅਸੱਤਿ ਤੋਂ ਵਿਲੱਖਣ (ਅਨਿਰਵਚਨੀਯ)ਜਗਤ ਉਤਪੰਨ ਕੀਤਾ ਹੈ। ਜੇ ਸਾਰ ਅਸਾਰ ਦਾ ਅਰਥ ਅੰਮ੍ਰਿਤ ਤੇ ਬਿਖ ਕਰੀਏ ਤਾਂ ਬਣਦਾ ਹੈ ਕਿ ਇਹ ਜਗਤ ਅੰਮ੍ਰਿਤ ਅਰ ਬਿਖ ਰੂਪ ਕੀਤਾ ਹੈ।

---

*ਕਿਸੇ ਪ੍ਰਾਚੀਨ ਨੁਸਖੇ ਵਿਚ ਪਾਠ 'ਸੈਂ' ਹੈ, ਤਦ ਅਰਥ ਬਣੇਗਾ:—ਮਾਯਾ ਨਾਲ ਸੈਂ ਸਬਲ ਹੋਇਆ ਹੈ।

## ੨. 'ਕਵਿ-ਸੰਕੇਤ' ਮਰ੍ਯਾਦਾ ਦਾ ਮੰਗਲ।

**ਸਦਾ ਸਾਰਦਾ ਸਾਰ ਦਾ ਸਾਰਦ ਚੰਦ ਮਨਿੰਦ*।**
**ਪਾਰਦ ਬਰਨੀ ਪਾਰ ਦਾ ਬਿਘਨ ਬਿਨਾਸ਼ਨ† ਬ੍ਰਿੰਦ ॥੨॥**

ਸਾਰਦਾ=ਸਰਸ੍ਵਤੀ।
ਸਾਰ ਦਾ=ਵਿੱਦ੍ਯਾ, ਵਿੱਗ੍ਯਾਨ ਆਦਿ ਦੇ ਤੱਤ੍ਵ ਦੀ ਦਾਤੀ। [ਸਾਰ=ਭੇਤ, ਸੂਬ]।
ਸਾਰਦ=[ਸਾਰ=ਅੰਮ੍ਰਿਤ। ਦ=ਦਾਤਾ] ਅੰਮ੍ਰਿਤ ਦਾ ਦਾਤਾ। ਚੰਦ ਨੂੰ ਫਲਾਂ ਬੂਟੀਆਂ ਵਿਚ ਅੰਮ੍ਰਿਤ ਦਾ ਦਾਤਾ ਮੰਨਿਆਂ ਹੈ। (ਅ) ਸਰਦ ਰੁਤ ਦਾ। ਪਾਰਦ=ਪਾਰਾ।
ਬਰਨੀ=ਕਿਹਾ ਜਾਂਦਾ ਹੈ (ਅ) ਰੰਗ ਵਰਗੀ।
ਪਾਰ ਦਾ=[ਪਾਰ+ਦਾ। ਪਾਰ=ਸੰਸ: 'ਪ੍ਰੀ' ਧਾਤੂ ਤੋਂ ਪਾਰ ਬਣਦਾ ਹੈ, ਅਰਥ ਹੈ ਭਰਪੂਰਤਾ, ਖੁਸ਼ੀ। ਦਾ=ਦਾਤਾ।] ਜੋ (ਸਰੀਰ ਦੇ ਸੰਕਟ ਹਰਕੇ) ਖੁਸ਼ੀ ਦਾ ਦਾਤਾ ਹੈ। (ਅ) ਪਾਰ ਦੀ ਦਾਤੀ, ਸਰਸ੍ਵਤੀ ਜੋ ਵਿਦ੍ਯਾ ਵਿੱਗ੍ਯਾਨ ਆਦਿ ਦੇ ਉਰਾਰ ਪਾਰ (ਸੰਪੂਰਣਤਾ) ਦੀ ਦਾਤੀ ਹੈ।

**ਅਰਥ**—ਚੰਦ੍ਰਮਾਂ ਜਿਵੇਂ (ਬੂਟੀਆਂ) ਨੂੰ ਅੰਮ੍ਰਿਤ ਦਾ ਦਾਤਾ ਹੈ (ਤਿਵੇਂ) ਸਾਰਦਾ ਸਦਾ (ਵਿੱਦ੍ਯਾ ਵਿੱਗ੍ਯਾਨ ਆਦਿ ਦੇ) ਤੱਤ੍ਵ ਦੀ ਦਾਤੀ ਹੈ। ਜਿਵੇਂ ਪਾਰਾ (ਸਰੀਰਕ ਸੰਕਟ ਹਰਕੇ) ਖੁਸ਼ੀ ਦਾ ਦਾਤਾ ਕਿਹਾ ਜਾਂਦਾ ਹੈ (ਤਿਵੇਂ ਸਰਸ੍ਵਤੀ ਸਾਹਿੱਤ੍ਯ ਦੇ) ਸਾਰੇ ਵਿਘਨਾਂ ਨੂੰ ਨਾਸ਼ ਕਰਕੇ (ਖੁਸ਼ੀ ਦੀ ਦਾਤੀ ਹੈ)।

**ਹੋਰ ਅਰਥ**—ਸਰਸ੍ਵਤੀ ਸਦਾ ਸਾਰ ਦੀ ਦਾਤੀ ਹੈ। (ਤੇ ਸੁਭਾਵ ਉਸ ਦਾ) ਸਰਦ ਰਿਤੂ ਦੇ ਚੰਦ੍ਰਮਾਂ ਵਰਗਾ (ਸੀਤਲ) ਹੈ। ਉਹ ਪਾਰੇ ਦੇ ਰੰਗ ਵਰਗੀ (ਉੱਜਲ) ਹੈ। (ਵਿੱਦ੍ਯਾ ਵਿਗ੍ਯਾਨ ਦੇ ਉਰਾਰ) ਪਾਰ ਦ ਦਾਤੀ ਹੈ ਤੇ ਸਾਰੇ ਵਿਘਨਾਂ ਦੇ ਦੂਰ ਕਰਨੇ ਵਾਲੀ ਹੈ।

**ਭਾਵ**—'ਪਾਰਦ ਬਰਨੀ' ਵਿਚ ਉਸ ਦੇ ਰੰਗ ਦੀ ਉੱਜਲਤਾ ਯਾ ਉਸ ਦੇ ਚਿਹਰੇ ਕਿ ਰੂਪ ਦੀ ਸੁੰਦਰਤਾ ਦਾ ਰੂਪਕ ਵਰਣਨ ਕਰ ਦਿੱਤਾ ਹੈ, ਇਸ ਕਰਕੇ 'ਸਾਰਦ ਚੰਦ ਮਨਿੰਦ' ਵਿਚ ਸੁਭਾਵ ਦੀ ਸੀਤਲਤਾ ਭਾਵ ਲੈਣਾ ਚਾਹੀਏ।

## ੩ ਇਸ਼੍ਟ ਗੁਰੂ—ਸ਼੍ਰੀ ਗੁਰੂ ਨਾਨਕ ਦੇਵ ਜੀ ਦਾ—ਮੰਗਲ।

ਚਿੱਤ੍ਰਪਦਾ ਛੰਦ ॥ **ਪਾਰ ਪਰੇ ਜਗ ਸਾਗਰ ਤੇ ਉਰ ਤੇ ਪਰਦਾ ਭ੍ਰਮ ਕੋ ਸਭਿ ਪਾਰਿ। ਪਾਰਦ ਕੇ ਸਮ ਜੋ ਮਨ ਚੰਚਲ ਤਾਂ ਮਹਿ ਮੂਲ ਬਿਕਾਰ ਉਪਾਰਿ।**

---

*ਪਾ:—ਸਰਦ ਚੰਦ ਮਨਿੰਦ। †ਪਾ:—ਬਿਸਾਸਨਿ=ਵਿਸ਼ੇਸ਼ ਕਰਕੇ+ਸੰਸਨ= ਨਾਸ਼ ਕਰਨ ਵਾਲੀ ਹੈ।

ਪਾਰਨ ਪ੍ਰੇਮ ਕਰੋ ਗੁਰ ਨਾਨਕ ਜੋ ਸ਼ਰਨਾਗਤ ਕੇ ਪ੍ਰਤਿਪਾਰਿ।
ਪਾਰਸ ਜਨੌਂ ਛੁਇ ਜਾਤਿ ਜਿਨੈ ਸਮ ਲੋਹ ਜੁ ਕੰਚਨ ਹੋਇ ਅਪਾਰਿ ॥ ੩॥

{ ਪਾਰ ਪਰੇ=ਪਾਰ ਹੋ ਗਏ। ਪਰਿ=ਪਾੜਕੇ।
ਜੋ ਮਨਚੰਚਲ=ਜੋ ਮਨ ਕਿ ਚੰਚਲ ਹਨ। (ਅ) ਜੋ ਚੰਚਲ ਮਨ ਵਾਲੇ ਹਨ।
ਮੂਲ ਬਿਕਾਰ=ਅਸਲ ਵਿਕਾਰ। (ਅ) ਵਿਕਾਰਾਂ ਨੂੰ ਜੜ੍ਹਾਂ ਤੋਂ।
(ੲ) ਵਿਕਾਰਾਂ ਦਾ ਮੂਲ।
ਪਾਰਨ=ਪਾਲਣਾ। ਸ਼ਰਨਾਗਤਿ=ਸ਼ਰਨ ਆਏ ਹੋਏ, ਦਾਸ, ਸਿੱਖ।
ਅਪਾਰ=ਪਾਰ ਨਾ ਪਾਇਆ ਜਾ ਸਕੇ ਜਿਨ੍ਹਾਂ ਦਾ। }

**ਅਰਥ**-੩. (ਸ੍ਰੀ ਸਤਿਗੁਰੂ) ਗੁਰ ਨਾਨਕ (ਦੇਵ ਜੀ) ਦੇ ਪ੍ਰੇਮ ਦੀ ਪਾਲਨਾ ਕਰੋ ਜੋ ਸ਼ਰਨਾਗਤਾਂ ਦੀ ਪ੍ਰਤਿਪਾਲਾ ਕਰਨ ਵਾਲੇ ਹਨ। ੨. (ਜਿਨ੍ਹਾਂ ਨੇ ਸ਼ਰਨਾਗਤਾਂ ਦੇ) ਪਾਰੇ ਵਤ ਚੰਚਲ ਮਨਾਂ ਵਿੱਚ, ਜੋ ਮੂਲ ਵਿਕਾਰ ਸਨ, ਤਿਨ੍ਹਾਂ ਨੂੰ ਜੜ੍ਹਾਂ ਤੋਂ ਪੁੱਟ ਸੁੱਟਿਆ। ੧. (ਐਸੇ ਸ਼ਰਨਾਗਤ) ਸੰਸਾਰ ਸਾਗਰ ਤੋਂ ਪਾਰ ਹੋ ਗਏ ਦਿਲ ਤੋਂ ਭਰਮ ਦਾ ਸਾਰਾ ਪਰਦਾ ਪਾੜਕੇ। ੪. ਪਾਰਸ (ਰੂਪ ਸ੍ਰੀ ਗੁਰੂ ਜੀ) ਜਿਨ੍ਹਾਂ ਨਾਲ ਛੁਹ ਜਾਂਦੇ ਹਨ ਉਹ (ਚਾਹੇ) ਲੋਹੇ ਵਰਗੇ ਹੋਣ, ਸੋਨੇ ਵਰਗੇ ਹੋ ਜਾਂਦੇ ਹਨ, (ਜਿਨ੍ਹਾਂ ਦੀ ਗਤੀ ਦਾ) ਪਾਰ ਨਹੀਂ ਪਾਇਆ ਜਾ ਸਕਦਾ।

## ੪. ਇਸ਼੍ਰ ਗੁਰੂ—ਸ੍ਰੀ ਗੁਰੂ ਅੰਗਦ ਦੇਵ ਜੀ ਦਾ—ਮੰਗਲ।

ਦੋਹਰਾ ॥ ਬੰਦ ਨ ਪਰਹਿ ਸਬੰਧ ਹੁਇ* ਸ੍ਰੀ ਅੰਗਦ ਪਦ ਬੰਦਿ।
ਬੰਦਿ ਹਾਥ ਸ਼ਰਨੀ ਪਰੇ ਬਿਘਨ ਬਿਨਾਸ਼ਨ ਬ੍ਰਿੰਦ ॥ ੪ ॥

**ਅਰਥ**-ਮੈਂ (ਸ੍ਰੀ ਗੁਰੂ) ਅੰਗਦ ਦੇਵ ਜੀ ਦੇ ਚਰਨਾਂ ਤੇ ਨਮਸਕਾਰ ਕਰਦਾ ਹਾਂ ਕਿ (ਜਿਨ੍ਹਾਂ ਨਾਲ ਸਿੱਖੀ ਭਾਵਨਾਂ ਦਾ) ਸਬੰਧ ਹੋ ਜਾਣ ਤੇ (ਕੋਈ) ਬੰਦ (ਕੈਦ) ਨਹੀਂ ਪੈਂਦੀ, (ਹਾਂ) ਜੋ (ਬੀ) ਹੱਥ ਬੰਨ੍ਹ ਕੇ ਸ਼ਰਨ ਆ ਪਏ ਹਨ ਉਨ੍ਹਾਂ ਦੇ ਸਾਰੇ ਵਿਘਨ ਵਿਨਾਸ਼ ਹੋਏ ਹਨ।

## ੫. ਇਸ਼੍ਰ ਗੁਰੂ—ਸ੍ਰੀ ਗੁਰੂ ਅਮਰ ਦਾਸ ਜੀ ਦਾ—ਮੰਗਲ।

ਪਰਮ ਬ੍ਰਿੱਧ ਸ੍ਰੀ ਅਮਰ ਜੀ ਪਰਮ ਉਦਾਰ ਸਦੀਵ।
ਪਰਮ ਬਖਸ਼ ਕਰਿ ਸੇਵਕਨਿ, ਪਰਮ ਉਧਾਰਕ ਥੀਵ ॥੫॥

{ ਪਰਮ=ਵੱਡੀ। ਪਰਮ ਬ੍ਰਿੱਧ=ਵਡੀ ਬ੍ਰਿਧ (ਅਵਸਥਾ ਵਾਲੇ)।
ਪਰਮ=ਮੁੱਖੀ, ਉਤਕ੍ਰਿਸ਼੍ਰ। ਪਰਮ=ਮੁਕਤੀ। ਪਰਮਗਤੀ ਤੋਂ ਮੁਰਾਦ ਹੈ। }

---

*ਪਾ:=ਬੰਦਨ ਕਰੇ ਨਿਬੰਧ ਹੋਇ=(ਜਿਨ੍ਹਾਂ ਨੂੰ) ਨਮਸਕਾਰ ਕਰਕੇ ਬੰਧਨਾਂ ਤੋਂ ਰਹਿਤ ਹੋ ਜਾਈਦਾ ਹੈ।

{ ਪਰਮ=ਹੱਦ ਤੋਂ ਵਧੀਕ, ਭਾਵ ਬੇਅੰਤ ਲੋਕਾਂ ਨੂੰ।
ਉਧਾਰਕ=ਉਧਾਰਨ ਵਾਲੇ। }

**ਅਰਥ**—ਬਡੀ ਬਿਰਧ (ਅਵਸਥਾ ਵਾਲੇ) ਸ੍ਰੀ (ਗੁਰੂ) ਅਮਰ (ਦੇਵ ਜੀ) ਸਦੀਵ ਹੀ ਮੁਖੀ ਉਦਾਰ ਹਨ, (ਜਿਨ੍ਹਾਂ ਨੇ ਆਪਣੇ) ਸੇਵਕਾਂ ਨੂੰ ਪਰਮਗਤੀ ਬਖਸ਼ੀ (ਤੇ ਅਗੋਂ ਓਹ ਬਖਸ਼ਸ਼ਾਂ ਵਾਲੇ ਹੋਕੇ) ਅਨੇਕਾਂ ਦੇ ਉਧਾਰ ਕਰਤਾ ਹੋਏ ਹਨ।

## ੬. ਇਸ੍ਟ ਗੁਰੂ—ਸ੍ਰੀ ਗੁਰੂ ਰਾਮਦਾਸ ਜੀ ਦਾ—ਮੰਗਲ।

**ਰਾਮਦਾਸ ਸ੍ਰੀ ਸਤਿਗੁਰੂ ਦਾਸਨ ਤ੍ਰਾਸ ਬਿਨਾਸ਼।**
**ਨਿਜ ਪਰ ਜਨ ਬਿੱਸ੍ਵਾਸ ਲਖਿ ਬਖਸ਼ਤਿ ਹੈਂ ਸੁਖਰਾਸ ॥੬॥**

**ਅਰਥ**—ਸ੍ਰੀ ਸਤਿਗੁਰੂ ਰਾਮਦਾਸ (ਜੀ ਆਪਣੇ) ਦਾਸਾਂ ਦਾ ਡਰ ਦੂਰ ਕਰਨਹਾਰ ਹਨ, ਆਪਣੇ ਉਪਰ ਦਾਸਾਂ ਦਾ ਭਰੋਸਾ ਜਾਣਕੇ (ਤਿਨ੍ਹਾਂ ਨੂੰ) ਸੁੱਖਾਂ ਦੇ ਪੁੰਜ ਬਖਸ਼ਦੇ ਹਨ।

## ੭. ਇਸ੍ਟ ਗੁਰੂ—ਸ੍ਰੀ ਗੁਰੂ ਅਰਜਨ ਦੇਵ ਜੀ ਦਾ—ਮੰਗਲ।

**ਭਾਰੀ ਉਪਕਾਰੀ ਸਦਾ, ਧ੍ਰਿਤ ਧਾਰੀ, ਗੁਨਖਾਨ।**
**ਸ੍ਰੀ ਅਰਜਨ ਪਦ ਪਦਮ ਕੋ ਨਮੋ ਜੋਰਿ ਜੁਗ ਪਾਨ ॥੭॥**

**ਅਰਥ**—ਸ੍ਰੀ (ਗੁਰੂ) ਅਰਜਨ (ਦੇਵ ਜੀ) ਸਦਾ ਹੀ ਭਾਰੇ ਉਪਕਾਰੀ ਹਨ, ਧੀਰਜ ਦੇ ਧਾਰਨ ਵਾਲੇ ਤੇ ਗੁਣਾਂ ਦੀ ਖਾਨ ਹਨ, (ਉਨ੍ਹਾਂ ਦੇ) ਚਰਨ ਕਵਲਾਂ ਨੂੰ ਦੋਵੇਂ ਹੱਥ ਜੋੜਕੇ (ਮੇਰੀ) ਨਮਸਕਾਰ ਹੈ।

**ਭਾਵ**—ਇਥੇ ਜੋ ਨਮਸਕਾਰ ਆਈ ਹੈ ਇਹੋ ਭਾਵ ਪਿਛਲੇ ਤੇ ਅੱਗੇ ਆਉਣ ਵਾਲੇ ਸਾਰੇ ਅੰਕਾਂ ਵਿਚ ਲੈਣਾ ਚਾਹੀਏ।

## ੮. ਇਸ੍ਟ ਗੁਰੂ—ਸ੍ਰੀ ਗੁਰੂ ਹਰਿ ਗੋਬਿੰਦ ਜੀ ਦਾ—ਮੰਗਲ।

**ਸ੍ਰੀ ਗੁਰੁ ਹਰਿ ਗੋਬਿੰਦ ਜੀ ਚੰਦ ਮਨਿੰਦ ਬਲਿੰਦ।**
**ਦਾਸਨ ਕੁਮਦ ਅਨੰਦ ਦਾ ਸ਼ੱਤ੍ਰ ਬ੍ਰਿੰਦ ਅਰਬਿੰਦ ॥ ੮ ॥**

{ ਬਲਿੰਦ=ਬਿਲੰਦ=ਉੱਚੇ [ਫਾ:, ਬੁਲੰਦ]।
ਕੁਮਦ=ਕਮੀਆਂ, ਜੋ ਰਾਤ ਨੂੰ ਚੰਦ ਦੀ ਚਾਂਦਨੀ ਵਿਚ ਖਿੜਦੀਆਂ ਹਨ।
ਅਰਬਿੰਦ=ਕਵਲ, ਜੋ ਦਿਨੇ ਖਿੜਦੇ ਹਨ।
ਸ਼ਤ੍ਰੂ=ਮੁਰਝਾ ਦੇਣ ਵਾਲੇ [ ਸੰਸ: ਪਦ ਸ਼ਤ੍ਰੁ ਬਣਦਾ ਹੈ ਸ਼ਦ ਧਾਤੂ ਤੋਂ।
ਸ਼ਦ=ਮੁਰਝਾ ਜਾਣਾ। ] ( ਅ ) ਵੈਰੀ। }

**ਅਰਥ**—ਉੱਚੇ ਸ੍ਰੀ ( ਸਤਿਗੁਰੂ ) ਗੁਰੂ ਹਰਿਗੋਵਿੰਦ ਜੀ ਚੰਦ੍ਰਮਾਂ ਵਤ ਹਨ, ਦਾਸਾਂ

(ਰੂਪੀ) ਕਮੀਆਂ ਨੂੰ ਅਨੰਦ ਦੇਣ ਵਾਲੇ ਹਨ ( ਤੇ ) ਸਾਰੇ ( ਸ਼ੱਤ੍ਰੂਆਂ ਰੂਪੀ ) ਕਵਲਾਂ ਨੂੰ ਮੁਰਝਾਵਨ ਵਾਲੇ ਹਨ।

### ੯. ਇਸ਼੍ਟ ਗੁਰੂ—ਸ੍ਰੀ ਗੁਰੂ ਹਰਿ ਰਾਇ ਜੀ ਦਾ—ਮੰਗਲ

ਸ਼੍ਰੀ ਹਰਿ ਰਾਇ ਸੁ ਹਰਤਿ ਹੈਂ ਦਾਸਨ ਕੇ ਦੁਖ ਜਾਲ।
ਹਰ ਇੱਛਾ ਕੋ ਦੇਤਿ ਹੈਂ, ਹਰਿ ਜਨੋਂ ਹੋਇ ਦਿਆਲ* ॥ ੯ ॥

ਹਰਤਿ ਹੈਂ=ਨਾਸ਼ ਕਰਦੇ ਹਨ।
ਹਰ=ਸਾਰੀਆਂ। (ਅ) ਨਾਸ਼, ਦੂਰ ਕਰਨਾ।
ਹਰਿ=ਪਰਮੇਸ਼੍ਵਰ, ਪਰਮਾਤਮਾ।

**ਅਰਥ**—ਸ੍ਰੀ (ਗੁਰੂ) ਹਰਿ ਰਾਇ ਜੀ (ਆਪਣੇ) ਦਾਸਾਂ ਦੇ ਸਮੂਹ ਦੁਖਾਂ ਦਾ ਨਾਸ਼ ਕਰਦੇ ਹਨ (ਤੇ ਉਹਨਾਂ ਦੀਆਂ) ਸਾਰੀਆਂ ਕਾਮਨਾਂ ਨੂੰ ਪਰਮਾਤਮਾਂ ਵਤ ਦਿਆਲੂ ਹੋਕੇ (ਪੂਰੀਆਂ ਕਰ) ਦਿੰਦੇ ਹਨ। (ਅਥਵਾ ਇਛਿਆ ਨੂੰ ਹਰ ਦੇਂਦੇ ਹਨ, ਭਾਵ ਨਿਰਵਾਸ ਕਰਕੇ ਸਦਗਤੀ ਦੇਂਦੇ ਹਨ)।

### ੧੦. ਇਸ਼੍ਟ ਗੁਰੂ—ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦਾ—ਮੰਗਲ।

ਸ਼੍ਰੀ ਸਤਿਗੁਰੁ ਹਰਿ ਕ੍ਰਿਸ਼ਨ ਜੀ! ਦਿਹੁ ਗੁਰਮਤਿ ਉਪਜਾਇ॥
ਉਰ ਬਿਕਾਰ ਕਉ ਪਰਿਹਰਹੁ ਸੱਤਿਨਾਮ ਲਿਵਲਾਇ॥ ੧੦॥

**ਅਰਥ**—(ਹੇ) ਸ੍ਰੀ ਸਤਿਗੁਰੂ ਹਰਿ ਕ੍ਰਿਸ਼ਨ ਜੀਓ! ਗੁਰਮਤਿ ਉਪਜਾ ਦਿਓ ਤੇ ( ਮੇਰੇ ) ਹਿਰਦੇ ਵਿਚੋਂ ਵਿਕਾਰਾਂ ਦਾ ਨਾਸ਼ ਕਰ ਦਿਓ ਤੇ ਸੱਤਿਨਾਮ (ਵਿਖੇ ਮੇਰੀ) ਲਿਵ ਲਗਾ ਦਿਓ।

### ੧੧. ਇਸ਼੍ਟ ਗੁਰੂ—ਸ੍ਰੀ ਗੁਰੂ ਤੇਗ ਬਹਾਦਰ ਜੀ ਦਾ—ਮੰਗਲ।

ਤੇਗ ਬਹਾਦਰ ਸ਼੍ਰੀ ਗੁਰੂ ਪਰਮ ਬਹਾਦੁਰ ਧੀਰ।
ਸਾਦਰ ਪਰਉਪਕਾਰ ਹਿਤ ਤ੍ਰਿਣ ਸਮ ਦੀਓ ਸਰੀਰ ॥੧੧॥

---

*ਛਾਪੇ ਦੇ ਇਕ ਨੁਸਖੇ ਵਿਚ ਤੇ ਤ੍ਰੈ ਲਿਖਤੀ ਨੁਸਖਿਆਂ ਵਿਚ ਇਸ ਦੋਹਰੇ ਦੀ ਥਾਂ ਐਉਂ ਪਾਠਾਂਤ੍ਰ ਹਨ।

ਇਕ ਛਾਪੇ ਦੇ ਵਿਖੇ:—ਉਤਪਤਿ ਪਾਲਨ ਲਯ ਕਰਤਿ ਸਤਿ ਚਿਤ ਅਨੰਦ ਸੁਭਾਇ।
ਸੋ ਸਰੂਪ ਧਰਿ ਅਵਤਰੇ ਸ੍ਰੀ ਸਤਿਗੁਰ ਹਰਿ ਰਾਇ।

ਦੋ ਲਿਖਤੀਆਂ ਵਿਖੇ:—ਸ੍ਰੀ ਸਤਿਗੁਰ ਹਰਿ ਰਾਇ ਜੀ ਧਜਾਇ ਧਜਾਇ ਸੁਖ ਪਾਇ।
ਕਰਹਿ ਸਦਾ ਕੱਲਜਨ ਕੋ ਜਹਿ ਕਹਿ ਹੋਇ ਸਹਾਇ।

ਇਕ ਹੋਰ ਲਿਖਤੀ ਨੁਸਖੇ ਵਿਖੇ:—ਸ੍ਰੀ ਸਤਿਗੁਰ ਹਰਿ ਰਾਇ ਜੀ ਦੇਹੁ ਕੁਮੱਤਿ ਨਸਾਇ।
ਨਿਜ ਦਾਸਨ ਪਰ ਕ੍ਰਿਪਾ ਕਰ ਲੇਹੁ ਸੁਮੱਤਿ ਉਪਾਇ।

{ ਸਾਦਰ=ਆਦਰ ਸਹਿਤ। ਸਤਿਕਾਰ ਵਾਲਾ, ਸਤਿਕਾਰ ਯੋਗ। }

**ਅਰਥ**—ਸ੍ਰੀ ਗੁਰੂ ਤੇਗ ਬਹਾਦਰ ਜੀ ਬੜੇ ਬਹਾਦੁਰ ਤੇ ਧੀਰਜੀ (ਹਨ, ਜਿਨ੍ਹਾਂ ਨੇ) ਪਰਉਪਕਾਰ ਵਾਸਤੇ (ਆਪਣੇ) ਆਦਰ ਯੋਗ ਸ਼ਰੀਰ ਨੂੰ(ਦਿੱਲੀ ਵਿਖੇ) ਤ੍ਰਿਣ ਵਤ ਦੇ ਦਿੱਤਾ।

**ਭਾਵ**—ਕਵੀ ਜੀ ਨੇ ਏਥੇ ਆਦਰ ਯੋਗ ਸਰੀਰ ਨੂੰ ਤ੍ਰਿਣਵਤ ਦੇ ਦੇਣ ਵਿਚ ਕਟਾਖ਼ਸ਼ ਦਿਖਾਇਆ ਹੈ।

## ੧੨. ਇਸ਼੍ਟ ਗੁਰੂ—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ—ਮੰਗਲ।

ਕਬਿੱਤ ॥ **ਆਦਿ ਤਿਮਰਲੰਗ ਤੇ ਅਨੇਕ ਪਾਤਿਸ਼ਾਹ ਭਏ ਕੇਤੀ ਕੁਲਿ ਬੀਤਿ ਗਈ ਅਮਲ ਚਲਾਇਕੇ। ਦੇਸ਼ ਤੇ ਬਿਦੇਸ਼ ਚਾਰੋਂ ਚੱਕ ਸਭਿ ਨਿਵੇਂ ਆਦਿ ਕਹੂੰ ਨ ਮਵਾਸ਼ੀ ਭਟ ਦੀਏ ਬਿਚਲਾਇਕੇ। ਅਨਗਨ ਸੈਨ, ਕੋਸ਼ ਦੀਰਘ, ਦੁਰਗ ਭਾਰੀ, ਰਾਜ ਕੋ ਸਮਾਜ ਕੌਨ ਸਕੈ ਸੁ ਗਿਨਾਇਕੇ। ਸ੍ਰੀ ਗੁਬਿੰਦ ਸਿੰਘ ਕੇ ਸਰੂਪ ਪੰਥ ਖਾਲਿਸਾ ਕੋ ਕੌਨ ਜਾਨੈ ਦੈਂਗੇ ਪਾਤਸ਼ਾਹਤ ਖਪਾਇਕੇ ॥ ੧੨ ॥**

{ ਆਦਿ=ਪਹਿਲਾਂ। ਅਮਲ ਚਲਾਇਕੇ=ਪਾਤਸ਼ਾਹਤ ਕਰਕੇ। ਹਕੂਮਤ ਕਰਦਿਆਂ। [ਅ:,=ਹਕੂਮਤ, ਕੰਮ ਕਾਰ]। ਮਵਾਸੀ=ਆਕੀ। ਬਿਚਲਾਇਕੇ=ਚਲ ਵਿਚਲ ਕਰ ਦਿੱਤੇ। ਛੱਕੇ ਛੁਡਾ ਦਿੱਤੇ। }

**ਅਰਥ**—ਪਹਿਲਾਂ ਤਿਮਰ ਲੰਗ ਨੇ ( ਫੇਰ ਉਸ ਦੀ ਕੁਲ ਦੇ ) ਅਨੇਕਾਂ ਪਾਤਸ਼ਾਹ ਹੋਏ ( ਤੇ ) ਕਈ ਕੁਲਾਂ ਹਕੂਮਤ ਕਰਦਿਆਂ ਗੁਜ਼ਰ ਗਈਆਂ। ਦੇਸ਼ ਤੇ ਬਿਦੇਸ਼ ਚਾਰੇ ਚੱਕ ਸਭ ਆਕੇ ਨਿਵੇਂ, ਕਿਤੇ ਬੀ ਕੋਈ ਆਕੀ ਨਾਂ ( ਰਿਹਾ, ਸਭ ) ਸੂਰਮੇਂ ਵਿਚਲਾ ਦਿੱਤੇ। ਅਣਗਿਣਤ ਸੈਨਾਂ (ਤੇ) ਵਡੇ ਖਜ਼ਾਨੇ (ਪਾਸ ਸਨ,) ਭਾਰੀ ਕਿਲ੍ਹਿਆਂ (ਵਾਲੇ ਸਨ, ਉਨ੍ਹਾਂ ਦੇ ) ਰਾਜ ਦੇ ਸਮਾਜ ਨੂੰ ਕੌਣ ਗਿਣ ਸਕਦਾ ਸੀ। ਕੌਣ ਜਾਣਦਾ ਸੀ ਕਿ ( ਐਸੀ ) ਪਾਤਿਸ਼ਾਹੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ (ਅਤੇ ਉਨ੍ਹਾਂ) ਦੇ ਸਰੂਪ ਪੰਥ ਖਾਲਸਾ ਜੀ ਖਪਾ ਦੇਣਗੇ।

## ੧੩. ਇਸ਼੍ਟ ਗੁਰੂ—ਦਸੋਂ ਗੁਰੂ ਸਾਹਿਬਾਨ ਜੀ ਦਾ—ਮੰਗਲ।

ਦੋਹਰਾ ॥ **ਸਤਿਗੁਰ ਦਸ ਪਤਿਸ਼ਾਹ ਕੇ ਪਦ ਪੰਕਜ ਸੁਖਕੰਦ।**
**ਰਚੋਂ ਰਾਸਿ ਅਬਿ ਸਪਤਮੀ ਕਰ ਬੰਦਨ ਕੋ ਬੰਦ ॥ ੧੩॥**

**ਅਰਥ**—(ਸ੍ਰੀ) ਸਤਿਗੁਰੂ ਦਸਾਂ ਪਾਤਿਸ਼ਾਹਾਂ ਦੇ ਸੁਖ ਮੂਲ ਚਰਨਾਂ ਕਵਲਾਂ ਪਰ ( ਦੋਵੇਂ ) ਹੱਥ ਜੋੜ ਕੇ ਬੰਦਨ ਕਰਕੇ ਮੈਂ ਹੁਣ ਸਪਤਮੀ ਰਾਸ ( ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ) ਰਚਦਾ ਹਾਂ।

## ੧੪. ਗੁਰ ਸਿਖ, ਸੰਤ ਮੰਗਲ।

ਗੁਰ ਸਿਖ ਸੰਤਨ ਨਮੋ ਕਰਿ ਸਭਿ ਕੈ ਚਰਨ ਮਨਾਇ।
ਉਚਰੌਂ ਸਤਿਗੁਰ ਸੁਜਸ ਕੋ ਮਨ ਬਾਂਛਤਿ ਫਲ ਦਾਇ॥ ੧੪॥

**ਅਰਥ**–ਗੁਰੂ ( ਜੀ ਦੇ ) ਸਿਖਾਂ ਤੇ ਸੰਤਾਂ ਨੂੰ ਨਮਸਕਾਰ ਕਰ ਕੇ ( ਤੇ ) ਸਾਰਿਆਂ ਦੇ ਚਰਨ ਮਨਾਇਕੇ ( ਸ੍ਰੀ ) ਸਤਿਗੁਰੂ ਜੀ ਦਾ ਸ੍ਰੇਸ਼ਟ ਜਸ ਉਚਰਦਾ ਹਾਂ ( ਜੋ ) ਮਨ ਇੱਛਤ ਫਲਾਂ ਦਾ ਦਾਤਾ ਹੈ।

[ਮੰਗਲ ਸਮਾਪਤਿ ਤੇ ਕਥਾ ਦਾ ਆਰੰਭ]।

ਚੌਪਈ॥ ਸ੍ਰੀ ਹਰਿਗੋਬਿੰਦ ਬੈਠਿ ਕ੍ਰਿਪਾਲੂ। ਸਿਖ ਸੰਗਤਿ ਕੋ ਕਰਹਿਂ
ਨਿਹਾਲ।ਅਨਿਕ ਕਾਮਨਾ ਪਾਇ ਸਿਧਾਰੈਂ।ਕੋ ਮੁਖ ਸੁੰਦਰ ਨਿਕਟਿ ਨਿਹਾਰੈਂ
॥ ੧੫॥ ਜਨਮ ਪਦਾਰਥ ਕਰਨਿ ਕ੍ਰਿਤਾਰਥ। ਜਿਸਤੇ ਹੋਇ ਸਦਾ ਸ਼ੁਭ
ਸ੍ਵਾਰਥ। ਸਾਂਈਦਾਸ ਰਹ੍ਯੋ ਤਬਿ ਪਾਸ। ਕਰਹਿਂ ਤਾਂਹਿ ਸੋਂ ਬਾਕ ਬਿਲਾਸ
॥ ੧੬॥ ਦੀਪਮਾਲ ਕੋ ਮੇਲਾ ਆਯੋ। ਜਿਤ ਕਿਤ ਤੇ ਸਿਖ ਗਨ ਉਮਡਾਯੋ।
ਮੁੱਖਜ ਮਸੰਦ ਸੰਗਤਾਂ ਲ੍ਯਾਵੈਂ। ਦਰਬ ਸੰਚਿ ਗਨ ਆਪ ਸੁਹਾਵੈਂ[1]
॥ ੧੭॥ ਅਟਲਰਾਇ ਕੀ ਸੁਧਿ ਕੋ ਪਾਇ। ਯਾਂਤੇ ਚਲਿ ਆਏ ਸਮੁਦਾਇ।
ਦਰਬ ਸੰਚਿ ਗਨ ਅਪਰ ਬਿਸਾਲਾ। ਪਹੁੰਚੇ ਸਕਲ ਆਇ ਤਿਸ ਕਾਲਾ
॥ ੧੮॥ ਪ੍ਰਥਮ ਸਤਿਗੁਰ ਕੇ ਢਿਗ ਜਾਵੈਂ। ਅਟਲਰਾਇ ਕੋ ਹੇਤੁ ਬੁਲਾਵੈਂ।
ਪੁਨਹਿ ਉਪਾਇਨ ਕੋ ਅਰਪਾਵੈਂ। ਗੁਰ ਤੇ ਖੁਸ਼ੀ ਬੰਦਿ ਕਰ ਪਾਵੈਂ॥੧੯॥
ਸ੍ਰੀ ਗੁਰ ਤਖਤ ਅਕਾਲ ਸੁਹਾਏ। ਧਰਹਿਂ ਉਪਾਇਨ ਜੋ ਸਿਖ ਲ੍ਯਾਏ।
ਅਧਿਕ ਭੀਰ ਚਹੁੰ ਦਿਸ਼ਿ ਮਹਿਂ ਹੋਵੈ। ਖਰੇ ਹਜ਼ਾਰਹੁੰ ਦਰਸ਼ਨ ਜੋਵੈਂ॥੨੦॥
ਮਹਾਂ ਮਸੰਦ ਬ੍ਰਿੰਦ ਥਿਤਿ ਪਾਸ। ਖਰੇ ਮੇਵਰੇ ਕਰਿ ਅਰਦਾਸ। ਸੁਭਟਨਿ
ਕੋ ਬਡ ਲਗ੍ਯੋ ਦਿਵਾਨ। ਬੀਚ ਬਿਰਾਜਹਿਂ ਸ੍ਰੀ ਭਗਵਾਨ॥ ੨੧॥ ਚਮਰ
ਚਾਰੁ ਸਿਰ ਪਰ ਸ਼ੁਭ ਢੁਰੈ। ਹੰਸਨ ਕੀ ਸਮਸਰਤਾ ਧਰੈ। ਸ਼ਸਤ੍ਰ ਆਨਿ ਜੋ
ਅਰਪਤਿ ਆਗੈ। ਤਿਸਹਿ ਗਹੈਂ ਕਬਿ, ਹੇਰਨਿ ਲਾਗੈਂ॥ ੨੨॥ ਬਿਧੀਚੰਦ
ਜੇਠਾਦਿਕ ਔਰ। ਪਰਵਾਰਤਿ[2] ਸੋਢੀ ਸਿਰਮੌਰ।ਕਬਿ ਗੁਰਦਾਸ ਸੰਗ ਕਹਿਂ
ਬੈਨ। ਕਬਹੁੰ ਕਰਹਿਂ ਸੰਗਤਿ ਦਿਸ਼ਿ ਨੈਨ॥ ੨੩॥ਸ੍ਰੀ ਗੁਰਦਿੱਤਾ ਨਿਕਟਿ
ਸੁਹਾਏ। ਇਕ ਦਿਸ਼ਿ ਸੂਰਜ ਮਲ ਦੁਤਿ ਪਾਏ। ਅਣੀਰਾਇ ਬੈਠੇ ਗੁਰ
ਤੀਰ। ਆਵਹਿਂ ਜਾਹਿ ਸੰਗਤਾਂ ਭੀਰ॥ ੨੪॥ ਸ਼ਬਦ ਰਬਾਬੀ ਗਾਵਤਿ

[1]ਸ਼ੋਭਦੇ ਹਨ (ਮਸੰਦ)। [2]ਚਾਰ ਚੁਫੇਰੇ ਹੁੰਦੇ ਹਨ।

ਆਗੇ। ਸੁਨਤਿ ਸਿੱਖ ਸਮੁਝਤਿ ਵਡਭਾਗੀ॥ਦਾਸ ਅੰਕ ਸ੍ਰੀ ਤੇਗ ਬਹਾਦਰ। ਬੈਠੇ ਸਤਿਗੁਰ ਕੇ ਢਿਗ ਸਾਦਰ॥ ੨੫॥ ਕਰਹਿਂ ਕਾਮਨਾ ਪੂਰਨ ਬ੍ਰਿੰਦ। ਸਭਿ ਬਿਧਿ ਸਭਿਨਿ ਅਨੰਦ ਬਿਲੰਦ। ਪ੍ਰੇਮਚੰਦ ਇਕ ਖੱਤ੍ਰੀ ਆਯੋ। ਸਹਤ ਪੁੱਤ੍ਰ ਸਤਿਗੁਰ ਦਰਸਾਯੋ॥ ੨੬॥ ਕੰਨਯਾਂ ਹੁਤੀ ਤਾਂਹਿ ਘਰ ਮਾਂਹੀ। ਬਰ ਖੋਜਤਿ ਕਿਤ ਪਾਯੋ ਨਾਂਹੀ॥ਤਿਸ ਪਿਖਿ ਕੈ ਅਭਿਲਾਖਾ ਧਰੀ। ਚਹਤਿ ਸਗਾਈ ਗੁਰ ਸੁਤ[1] ਕਰੀ॥ ੨੭॥ ਹਾਥ ਜੋਰਿ ਹੁਇ ਖਰੋ ਅਗਾਰੀ। ਗੁਰ ਸਨਮੁਖ ਬਿਤ ਗਿਰਾ ਉਚਾਰੀ। 'ਮਹਾਰਾਜ! ਮੇਰੀ ਅਰਦਾਸ। ਪੂਰਨ ਕਰਹੁ ਦੀਨ ਕੀ ਆਸ॥੨੮॥ਸ੍ਰੀ ਕਰਤਾਰਪੁਰੇ ਕੋ ਬਾਸੀ। ਜਾਤਿ ਸਿਲੀ[2] ਜਗ ਬਿਖੈ ਪ੍ਰਕਾਸ਼ੀ॥ਨਵ ਬਰਖਨ ਕੀ ਕੰਨਯਾਂ ਮੇਰੀ। ਚਹੌਂ ਕਰਨਿ ਸੂਰਜ-ਮਲ ਚੇਰੀ॥ ੨੯॥ ਇਹੀ ਕਾਮਨਾ ਪੂਰਨ ਕਰੀਅਹਿ। ਦਾਸਨਿ ਦਾਸਨਿ ਦਾਸ ਬਿਚਰੀਅਹਿ'। ਸਤਿਗੁਰ ਕੋ ਰੁਖ ਬਿਧੀਏ ਪਾਯੋ। ਦੇ ਧੀਰਜ ਤਿਹ ਨਿਕਟਿ ਬਿਠਾਯੋ॥ ੩੦॥ 'ਜਿਮ ਚਾਹਹਿਂ ਕਰਿਬੋ ਤਿਮ ਠਾਨਿ॥ਗੁਰ ਘਰਿ ਅਹੈ ਨਿਮਾਨਨਿ ਮਾਨ। ਦਰਬ ਆਦਿ ਇਹ ਪਿਖਹਿ ਨ ਕੋਈ। ਚਹਹਿਂ ਸੁ ਕਰਹਿਂ ਪ੍ਰੇਮ ਜੁਤਿ ਹੋਈ'॥ ੩੧॥ ਪ੍ਰੇਮ ਚੰਦ ਸੁਨਿ ਧੀਰਜ ਪਾਯੋ॥ਬੋਲਿ ਗਨਿਕ ਕੋ ਸਮੋ ਸੁਧਾਯੋ। ਜੋਤਿਕ* ਰੀਤਿ ਸੁਧਾਰਨਿ ਕਰੀ†। ਚੌਂਕੀ ਪਰ ਬਿਠਾਇ ਸ਼ੁਭ ਘਰੀ॥ ੩੨॥ ਲਘੁ ਦੀਰਘ ਦੁੰਦਭਿ ਬਜਵਾਏ। ਸੰਗ ਨਫੀਰਨਿ ਰਾਗ ਮਿਲਾਏ॥ਗੁਰ ਕੇ ਮਹਿਲ ਨਾਰਿਗਨ ਆਈ॥ਗੁਰ ਤ੍ਰਿਯ ਤ੍ਰੈ ਕੋ[3] ਦੇਤਿ ਬਧਾਈ॥ ੩੩॥ ਭਰਜੋ ਸਦਨ ਢੋਲਕ ਬਜਵਾਇ॥ ਪਿਕ ਬੈਨੀ ਮਿਲਿ ਗੀਤਨਿ ਗਾਇ। ਮੰਗਲ ਮਹਾਂ ਕਰਨੋ ਤਿਹ ਸਮੇਂ। ਬੈਠੇ ਸਤਿਗੁਰ ਜਗ ਪਗ ਨਮੈ॥ ੩੪॥ ਪ੍ਰੇਮਚੰਦ ਲਖਿ ਭਾਗ ਭਲੇਰੇ। ਭਯੋ ਬਿਲੰਦ ਅਨੰਦ ਤਿਸ ਬੇਰੇ॥ਆਇ ਗੁਰੂ ਕੋ ਬੰਦਨ ਕੀਨਿ॥ਨਿਕਟਿ ਬਿਠਾਯੋ ਆਦਰ

[1]ਗੁਰੂ ਪੁੱਤ੍ਰ (ਨਾਲ)। [2]ਖਤ੍ਰੀਆਂ ਦੀ ਇਕ ਜ਼ਾਤ ਹੈ। [3]ਤਿੰਨਾਂ ਮਹਿਲਾਂ ਨੂੰ। *ਪਾ:-ਜੋਤਿਕ।

†ਪਿੱਛੇ ਕਈ ਥਾਂਈਂ ਦੱਸ ਆਏ ਹਾਂ ਕਿ ਜੋਤਿਸ਼ ਆਦਿ ਗੁਰੂ ਘਰ ਵਿਚ ਪ੍ਰਵਾਣ ਨਹੀਂ ਸਨ, ਜੋ ਕੁਛ ਸਿੱਖਾਂ ਵਿਚ ਤਦੋਂ ਵਰਤ ਰਿਹਾ ਸੀ ਉਸ ਪਰ ਭਾਈ ਗੁਰਦਾਸ ਜੀ ਦੀ ਉਗਾਹੀ ਇਸ ਪ੍ਰਕਾਰ ਹੈ:-

ਗੁਰ ਸਿੱਖ ਸੰਗਤ ਮਿਲਾਪ ਕੋ ਪ੍ਰਤਾਪ ਐਸੋ ਪਤਿਬ੍ਰਤ ਏਕ ਟੇਕ ਦੁਬਿਧਾ ਨਿਵਾਰੀ ਹੈ। ਪੂਛਤਿ ਨ ਜੋਤਿਕ ਅਉ ਬੇਦ ਥਿਤ ਵਾਰ ਕਛੂ ਗ੍ਰਹ ਅਉ ਨਿਛੱਤ੍ਰ ਕੀ ਨ ਸ਼ੰਕਾ ਉਰਧਾਰੀ ਹੈ। ਜਾਨਤ ਨ ਸਗਨ ਲਗਨ ਆਨ ਦੇਵ ਸੇਵ ਸਬਦ ਸੁਰਤਿ ਲਿਵ ਨੇਹ ਨਿਰੰਕਾਰੀ ਹੈ। ਸਿੱਖ ਸੰਤ ਬਾਲਿਕ ਸ੍ਰੀ ਗੁਰ ਪ੍ਰਤਿਪਾਲਿਕ ਹੁਇ ਜੀਵਨ ਮੁਕਤਿ ਗਤਿ ਬ੍ਰਹਮ ਬੀਚਾਰੀ ਹੈ॥ ੪੭੮॥ [ਕ:ਭ

ਦੀਨ ॥ ੩੫ ॥ ਪਾਂਧੇ ਤਬਿ ਸਭਿ ਬਿਧਿ ਕਰਿਵਾਈ। ਗ੍ਰਹ ਨਵ ਗਨਪਤਿ ਵਿਸ਼ਨੁ ਪੁਜਾਈ* ॥ ਆਗਜ਼ਾ ਪਾਇ ਉਠਯੋ ਹਰਖਾਯੋ। ਪ੍ਰੇਮ ਚੰਦ ਗੁਰ ਪ੍ਰਥਮ ਮਨਾਯੋ ॥ ੩੬ ॥ ਸੂਰਜਮਲ ਮੁਖ ਖਾਰਕ[1] ਦੀਨੋ। ਕੁੰਕਮ[2] ਤਿਲਕ ਭਾਲ ਮੈਂ ਕੀਨੋ। ਮੰਗਲ ਭਯੋ ਅਨੇਕ ਪ੍ਰਕਾਰੇ। ਮੋਦਕ ਮੋਦਤਿ ਲੇ ਤਿਸ ਬਾਰੇ[3] ॥ ੩੭ ॥ ਸਭਿਨਿ ਬਿਖੇ ਬਹੁਤੇ ਬਰਤਾਏ। ਪਿਖਿ ਉਤਸਵ ਕੋ ਉਰ ਹਰਖਾਏ। ਜਾਚਕ ਗਨ ਕੋ ਧਨ ਬਹੁ ਦੀਨਿ। ਲੇ ਲੇ ਸਭਿਨਿ ਸੁਜਸੁ ਕੋ ਕੀਨਿ ॥੩੮॥ ਪ੍ਰੇਮਚੰਦ ਸਗਰੀ ਬਿਧਿ ਕਰਿ ਕੈ। ਗਮਨਯੋ ਸਦਨ ਅਨੰਦ ਕੋ ਧਰਿਕੈ। ਜਾਇ ਤਹਾਂ ਉਤਸਵ ਕੋ ਕੀਨਾ। ਕਹਿ ਕੁਟੰਬ ਕੋ ਹਰਖ ਸੁ ਦੀਨਾ ॥ ੩੯ ॥ ਇਤ ਸਤਿਗੁਰੁ ਮੇਲਾ ਕਰਿ ਆਛੇ। ਸਹਤ ਮਸੰਦ ਬਿਸਰਜਤਿ[4] ਪਾਛੇ। ਜਥਾ ਜੋਗ ਦੇਦੇ ਸਿਰਪਾਉ। ਤਿਸੀਦੇਸ਼ ਭੇਜੇ ਕਰੁਨਾਉ[5] ॥੪੦॥ ਸਕਲ ਅਨੰਦ ਪਾਇ ਜਸੁ ਕਹੈਂ। ਗਮਨੇ ਸਭਿ ਦੇਸ਼ਨਿ ਜਿਮ ਕਹੈਂ। ਸੰਗਤਿ ਨਿਜ ਨਿਜ ਸਦਨ ਸਿਧਾਰੀ। ਜਹਿਂ ਕਹਿਂ ਕੀਰਤਿ ਗੁਰੂ ਉਚਾਰੀ ॥ ੪੧ ॥ ਰਾਮੋ ਸਹਤ ਜ ਸਾਈਂ ਦਾਸ। ਹਾਥ ਜੋਰਿ ਕੀਨਸਿ ਅਰਦਾਸ। 'ਇਹੁ ਰਜ਼ਾਇ ਕਰੁਨਾ ਕੋ ਠਾਨਿ। ਰਹੋ ਦਿਵਸ ਬਹੁ, ਕਰਹਿਂ ਪਯਾਨ। ॥ ੪੨ ॥ ਆਪ ਅਗਵਨ ਹੋਇ ਤਿਸ ਦੇਸ਼। ਤਹਿ ਦਰਸ਼ਨ ਕੋ ਚਹਿਤਿ ਅਸ਼ੇਸ਼[6]'। ਤਬਿ ਸਤਿਗੁਰ ਨਿਜ ਸਾਰੀ[7] ਜਾਨਿ। ਮੁਖ ਮੁਸਕਾਵਤਿ ਕੀਨਿ ਬਖਾਨਿ ॥ ੪੩ ॥ 'ਪ੍ਰਥਮ ਰਹੇ ਤੁਮ ਘਰ ਚਿਰ ਕਾਲ। ਬਹੁਰ ਆਇ ਹਮ ਬਸਹਿਂ ਬਿਸਾਲ। ਰਹਹੁ ਪ੍ਰਤੀਖਤਿ, ਨਿਸ਼ਚ ਐ ਹੈਂ। ਤੁਮਰੋ ਪ੍ਰੇਮ ਰਹਨਿ ਨਹਿਂ ਦੈ ਹੈ' ॥ ੪੪ ॥ ਤ੍ਰੈ ਦਮੋਦਰੀ ਆਦਿਕ ਜੇਈ। ਮਿਲਿ ਕਰਿ ਸਭਿਹਿ ਨਮਹਿਂ ਕਰਿ ਸੇਈ। ਗਏ ਝਬੋਲੀ ਕੋ ਸੁਖ ਪਾਇ। ਨਿਤ ਸਤਿਗੁਰ ਸਿਮਰਹਿਂ ਚਿਤ† ਪਾਇ॥੪੫॥ ਸ੍ਰੀ ਗੁਰਦਿੱਤੇ ਪਿਤ ਰੁਖ ਜਾਨਿ। ਆਇਸੁ ਪਾਇ ਤਿਆਰੀ ਠਾਨਿ। ਨੱਤੀ ਧੀਰਮੱਲ ਲੇ ਗੋਦ। ਸਭਿ ਸਾਸਨਿ ਸੰਗ ਮਿਲੀ ਪ੍ਰਮੋਦ ॥੪੬॥ ਨਮਸਕਾਰ ਕਰਿ ਸਨੇਦਨ ਚਰੀ। ਸ੍ਰੀ ਕਰਤਾਰ ਪੁਰੇ ਮਗ ਪਰੀ। ਸ੍ਰੀ ਗੁਰਦਿੱਤਾ ਪਹੁੰਚਯੋ ਜਾਇ। ਬਸੇ ਤਹਾਂ ਹੀ ਸੁਖ

---

[1]ਛੁਹਾਰਾ। [2]ਕੇਸਰ ਦਾ। [3]ਖੁਸ਼ੀ ਖੁਸ਼ੀ ਤਿਸ ਵੇਲੇ ਲੱਡੂ ਲੈ ਕੇ। [4]ਵਿਦਾ ਕੀਤਾ। [5]ਕਰੁਨਾਉ= ਕ੍ਰਿਪਾ ਕਰ ਕੇ। [ ਸਿਸ:, ਕਰੁਣਾ ] ( ਅ ) ਕਰਿ+ਨਾਉਂ=ਨਾਉਂ ਲੇ ਕੇ ( ਮਸੰਦਾਂ ਦਾ ), ਭਾਵ ਸਨਮਾਨ ਕਰ ਕੇ। (ੲ) ਕਰਨਾਉ=ਕਾਰਦਾਰ, ਕਰਿੰਦੇ। [6]ਸਾਰੇ। [7]ਸਾਲੀ।

*ਦੇਖੋ ਰਾਸ ੪ ਅੰਸੂ ੪ ਅੰਕ ੩੮ ਦੀ ਹੇਠਲੀ ਟੂਕ। †ਪਾ:-ਸੁਖ।

ਉਪਜਾਇ ॥੪੭॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਪ੍ਰਿਥੀਏ ਕੋ ਸਮਝਾਵਨਿ' ਪ੍ਰਸੰਗ ਬਰਨਨ ਨਾਮ ਪ੍ਰਥਮੋ ਅੰਸੂ ॥ ੧ ॥

## ੨. [ ਭਾਈ ਗੁਰਦਾਸ ਨੇ ਘੋੜੇ ਖ੍ਰੀਦਣੇ ]।

ਦੋਹਰਾ ॥ ਕੁਛਕ ਕਥਾ ਗੁਰਦਾਸ ਕੀ ਸੁਨਹੁ ਸਕਲ ਗੁਰ ਦਾਸ[1]! । ਗੁਰ ਮਾਯਾ ਦੁਸ਼ਤਰ ਮਹਾਂ ਕਰਿ ਲੀਜਹਿ ਨਿਰਜਾਸ[2] ॥ ੧ ॥ ਚੌਪਈ ॥ ਏਕ ਦਿਵਸ ਗੁਰ ਸਭਾ ਮਝਾਰੇ । ਸਿਦਕੀ ਸਿਖ ਬੈਠੇ ਮਦ ਧਾਰੇ । ਭਗਤੂ ਬਹਿਲੋ ਆਦਿਕ ਥਿਰੇ । ਜੇਠਾ ਖਿਧੀਆ ਸ਼ੁਭ ਮਤਿ ਕਰੇ ॥੨॥ ਬੈਠਨੇ ਢਿਗ ਪ੍ਰਬੀਨ ਗੁਰਦਾਸ । ਸਿੱਖੀ ਕੋ[3] ਹੁਇ ਬਾਕ ਬਿਲਾਸ । ਕਹਤਿ ਭਏ 'ਗੁਰ ਕਰੁਨਾ ਧਰੈਂ । ਮਾਯਾ ਤੇ ਸੁ ਬਚਾਵਨਿ ਕਰੈਂ ॥੩॥ ਮਨ ਠਹਿਰਾਵੈਂ ਚਰਨ ਮਝਾਰਾ। ਸਹੈ ਕਸੌਟੀ ਸੋ ਸਿਖ ਭਾਰਾ। ਗੁਰ ਕੇ ਚਰਿਤ ਨ ਜਾਹਿਂ ਬਿਚਾਰੇ[4] । ਪਿਖਿ ਕਰਿ ਭਰਮਹਿ ਸਿੱਖ ਬਿਚਾਰੇ' ॥੪॥ ਸਭਿ ਮਹਿਂ ਤਬਿ ਬੋਲਤੇ ਗੁਰਦਾਸ । 'ਜੇ ਕਰਿ ਹੋਇ ਸਿੱਖ ਗੁਰ ਪਾਸ । ਸਿੱਖੀ ਕੋ ਨਿਰਬਾਹਨਿ ਕਰੈ। ਜਨੋ ਕਨੌ ਕਰਿ ਉਰ ਭਰਮ ਨ ਧਰੈ ॥੫॥ ਜੇਕਰਿ ਸਾਂਗ ਅਰੈਤੈਂ ਪਰਖਨਿ[5]।ਧਾਰੈਂ ਰੂਪ ਬਿਪਰਜੈ ਕੁਛ ਤਨ[6] । ਕਿਧੌਂ ਗਿਰਾ ਕਹਿਂ ਔਰ ਪ੍ਰਕਾਰੀ । ਕੈ ਸੁਭਾਵ ਬਿੱਪ੍ਰੀਤੈ ਧਾਰੀ ॥ ੬ ॥ ਕਿਧੌਂ ਅਜੋਗ ਕਰਾਵਹਿਂ ਕੈਸੇ । ਆਗੇ ਕਹੀ ਕਰੀ ਨਹਿਂ ਜੈਸੇ[7]' । ਸਿੱਖ ਸਿਦਕ ਅਪਨੋ ਦ੍ਰਿੜ ਰਾਖੈ । ਸਹੈ ਕਸੌਟੀ ਮਨ ਕੋ ਗਾਖੈ[8] ॥੭॥ ਅਪਨੀ ਕਵਿਤਾ ਬਿਖੈ ਬਨਾਈ । ਸੋ ਤੁਕ ਪਠਿ ਕਰਿ ਸਭਿਨਿ ਸੁਨਾਈ । 'ਜੇ ਗੁਰ ਸਾਂਗ ਕਛੁ ਬਰਤਾਰੇ । ਦਿਢ ਸਿਖ ਰਹੈ ਸਿਦਕ ਨਹਿਂ ਹਾਰੇ*' ॥ ੮ ॥ ਸੁਨਿ ਸਿੱਖਨਿ ਪੁਨ ਭਨੀ ਸੁ ਬਾਨੀ । 'ਹੇ ਐਸੇ ਤੁਮ ਜਥਾ ਬਖਾਨੀ । ਤਊ ਬਿਸਾਲ ਪ੍ਰਬਲ ਗੁਰ ਮਾਯਾ । ਕੌਨ ਕੌਨ ਨਹਿਂ ਇਨਹਿਂ ਭ੍ਰਮਾਯਾ ॥ ੯ ॥ ਸਿਦਕ ਰਾਖਿਬੋ ਮੁਸ਼ਕਲ ਅਹੇ । ਜਿਨਹੁ ਕਰੇ ਤਪ ਕਾਨਨ ਰਹੇ । ਮੁਨਿ ਜਨ ਸੁਰ ਗੰਧ੍ਰਬ ਕੋ ਗਿਨੀਯਹਿ । ਜਿਨਹੁ ਗਿਨੇ ਕੋ ਅੰਤ ਨ ਭਨੀਅਹਿ ॥੧੦॥ ਪ੍ਰਭੁ ਮਾਯਾ ਨੇ ਘਨੇ ਭ੍ਰਮਾਏ । ਤਰੀ ਨ ਕਿਮ ਬਿਨ ਗੁਰੂ ਸਹਾਏ[9]' । ਸੁਨਿ ਕੈ ਪੁਨਿ ਗੁਰਦਾਸ ਬਖਾਨੀ । ਕਰੀ ਹੁਤੀ ਜੋ ਅਪਨੀ

[1]ਹੇ ਗੁਰੂ ਜੀ ਦੇ ਸਿਖੋ ! [2]ਨਿਰਨੇ ਕਰ ਲਓ । [3]ਸਿੱਖੀ ਬਾਬਤ । [4]ਭਾਵ ਬੁੱਧੀ ਨਾਲ ਸਮਝਣ ਲਗਿਆਂ ਕਈ ਵੇਰ ਸਮਝ ਨਹੀਂ ਪੈਂਦੇ । [5]ਸਾਂਗ ਅਰੰਭ ਦੇਣ ( ਗੁਰੂ ਜੀ ) ਪਰਖਨ ਲਈ ਸਿਖਾਂ ਨੂੰ । [6]ਸਰੀਰ ਦਾ । [7]ਜਿਵੇਂ ਨਾ (ਕਿਸੇ ) ਅੱਗੇ ਕਹੀ ਹੋਵੇ ਤੇ ਨਾ ( ਕਿਸੇ ) ਕੀਤੀ ਹੋਵੇ । [8]ਕਸੌਟੀ ਸਹਿੰਦੇ ਹਨ ਤੇ ਮਨ ਨੂੰ ਬੇਵਸਾ ਨਹੀਂ ਹੋਣ ਦੇਂਦੇ । ( ਅ ) ਕਸੌਟੀ ਸਹਿਣੀ ਤੇ ਮਨ ਨੂੰ ਪਰਖਣਾ । [9]ਗੁਰੂ ਜੀ ਦੀ ਸਹਾਇਤਾ ਬਿਨਾ ਕਿਵੇਂ ਬੀ ( ਕਿਸੇ ਨੇ ) ਨਹੀਂ ਤਰੀ ।

*ਜੇ ਗੁਰ ਸਾਂਗ ਵਰਤੈਂਦਾ ਸਿਖ ਸਿਦਕ ਨ ਹਾਰੇ । [ ਭਾ: ਗੁ: ਵਾ: ੩੫-੨੦,

ਬਾਨੀ ॥ ੧੧ ॥ਦੋਹਰਾ ॥ 'ਅੰਬਰ ਪਾਟੇ ਥਿੱਗਲੀ ਲਾਇ ਕਰਹਿ ਕੂੜਿਆਰ[1]। ਇੱਤਯਾਦਿਕ ਨਰ ਅਲਪ ਜੋ ਦੇਤਿ ਸਿਦਕ ਕੋ ਡਾਰਿ॥੧੨॥ ਚੌਪਈ ॥ ਨਰ ਸਿੱਖੀ ਮਹਿ ਗਾਢੋ ਜੋਇ। ਗੁਰੂ ਸਿਦਕ ਮਨ ਰਾਖਿ ਪਰੋਇ। ਜਯੋਂ ਕਯੋਂ ਕਰਿ ਮਤਿ ਕੋ ਥਿਰ ਗਹੈ।ਹੁਇ ਗਾਢੌ ਹਲਿਬੋ ਨਹਿਂ ਲਹੈ'॥੧੩॥ ਸੁਨਿ ਸਿੱਖਨਿ ਕੀ ਚਰਚਾ ਚਾਰੂ। ਸ਼੍ਰੀ ਹਰਿਗੋਬਿੰਦ ਰਿਦੈ ਬਿਚਾਰੂ।-ਅਪਰ ਸਰਬ ਗੁਰ ਆਸ੍ਰਾ ਚਹੈਂ[2]। ਨਿਜ ਬਿਸਾਸ ਗੁਰਦਾਸਹਿ ਕਹੈਂ[3] ॥ ੧੪ ॥ ਯਾਂਤੇ ਬੀਜ ਮਾਤ੍ਰ ਅਹੰਕਾਰ*। ਹੈ ਇਸ ਬਿਖੈ ਸੁ ਬੁਰੋ ਬਿਕਾਰ। ਰਹਿਬੋ ਸਦਾ ਸਮੀਪ ਹਮਾਰੇ। ਚਹੀਅਹਿ ਉਰ ਤੇ ਮੂਲ ਉਖਾਰੇ ॥ ੧੫ ॥ [4]ਇਮ ਹੰਕਾਰ ਬਿਨਾਸਯੋ ਜੋ ਨ। ਤਉ ਹਮ ਕੋ ਚਹੀਅਤਿ ਹਤਿ ਦੇਨਿ[5]। ਦੇਹਿਂ ਕਸੌਟੀ, ਸਹੈ ਕਿ ਨਾਂਹੀ। ਕਰਹਿਂ ਕ੍ਰਿਤੀ ਕੁਛ ਪਰਖਨ ਮਾਂਹੀ" ॥ ੧੬ ॥ ਗਰਬਤਿ ਚਿਤ, 'ਮੈਂ ਸਿੱਖ ਬਿਸਾਲ'। ਜਾਨਯੋ ਪਰੈ, ਪਰਖਿਬੇ ਕਾਲ[6]-। ਇਮ ਸਤਿਗੁਰ ਉਰ ਮੈਂ ਠਹਿਰਾਈ। ਕਿਤਿਕ ਸਮੈਂ ਮੈਂ ਸਭਿਨਿ ਸੁਨਾਈ॥੧੭॥ 'ਕਹੂੰ ਤੁਰੰਗ ਜਿ ਹੋਹਿ ਬਿਕਾਊ। ਚਾਹਤਿ ਲੀਏ ਆਇ ਮਨ ਭਾਊ। ਹਿਤ ਅਪਨੇ ਭੀ ਹਮ ਅਸੁ ਲੈਬੇ। ਅਰੁ ਜੋਧਾਨ ਕਿਤਿਕ ਹੈਂ ਦੈਬੇ'॥੧੮॥ ਸੁਨਿ ਸਤਿਗੁਰ ਤੇ ਸਿਖ ਸਮੁਦਾਇ। 'ਧੈਨੀ ਘੇਪ ਦੇਸ਼ ਬਹੁ ਪਾਇ'। ਇੱਤਯਾਦਿਕ ਗਨ ਥਾਨ ਬਤਾਇ।'ਆਨਹੁ ਖੋਜਿ ਖੋਜਿ ਜੋ ਜਾਏ' ॥ ੧੯ ॥ ਨਿਜ ਨਿਜ ਮਤਿ ਅਨੁਸਾਰ ਬਤਾਈ। ਨਹੀਂ ਬਾਤ ਕੁਛ ਗੁਰ ਮਨ ਭਾਈ। ਏਕ ਸੁਭਟ ਪਸ਼ਚਮ ਦਿਸ਼ਿ ਬਾਸੀ। ਕਰ ਕੋ ਜੋਰਤਿ ਗਿਰਾ ਪ੍ਰਕਾਸ਼ੀ॥੨੦॥ 'ਜਸ ਤੁਰੰਗ ਚਾਹਹੁ ਗੁਰ ਪੂਰੇ। ਤਸ ਕਾਬਲ ਮਹਿਂ ਪ੍ਰਾਪਤਿ ਰੂਰੇ। ਰਾਵਰ ਕੇਰ ਅਰੂਢਨਿ ਜੋਗ। ਆਨਹਿਂ, ਪਠਹੁ ਸੁਮਤਿ ਜੁਤਿ ਲੋਗ' ॥ ੨੧ ॥ ਜੋ

[1]ਅਕਾਸ਼ ਪਾਟੇ ਨੂੰ ਟਾਕੀ ਝੂਠੇ ਲਾਇਆ ਕਰਦੇ ਹਨ। [2]ਹੋਰ ਸਿਖ ਸਾਰੇ ਗੁਰੂ ਦਾ ਅਧਾਰ ਚਾਹੁੰਦੇ ਹਨ । ਪਾਠਾਂਤ੍ਰ-'ਆਸ਼ਾ' ਬੀ ਮਿਲਦਾ ਹੈ । [3]ਭਾਈ ਗੁਰਦਾਸ ਜੀ ਨਿਰਾ ਸਿੱਖ ਦਾ ਅਪਣਾ ਭਰੋਸਾ ਹੀ ਆਖਦੇ ਹਨ । [4]ਭਾਵ, ਮੁਤੇ ਸਤਿਸੰਗ ਵਿਚਾਰ ਆਦਿਕਾਂ ਨਾਲ ਇਸਤਰ੍ਹਾਂ ਆਪੇ ਜੇ ਇਹ ਹੰਕਾਰ ਇਨ੍ਹਾਂ ਦਾ ਨਹੀਂ ਨਾਸ਼ ਹੋਇਆ ਤਾਂ ਸਾਨੂੰ ਖਾਸ ਕੋਈ ਚੋਜ ਵਿਖਾਕੇ ਇਨ੍ਹਾਂ ਦਾ ਹੰਕਾਰ ਨਾਸ਼ ਕਰਨਾ ਚਾਹੀਦਾ ਹੈ। [5]ਪਰਖਨ ਲਈ ਕੋਈ ਕੌਤਕ ਕਰੀਏ। [6]ਪਰਖਣੇ ਸਮੇਂ। [7]ਸਿਆਣੇ ਆਦਮੀਆਂ ਨੂੰ ।

*ਬੀਜ ਮਾਤ੍ਰ ਅਹੰਕਾਰ ਬੜੀ ਮੁਸ਼ਕਲ ਦੂਰ ਹੁੰਦਾ ਹੈ ਅਰ ਬੜੇ ਵਡਿਆਂ ਵਿੱਚ ਹੁੰਦਾ ਹੈ, ਇਸ ਨਾਲ ਭਾਈ ਗੁਰਦਾਸ ਨੂੰ ਸਾਧਾਰਣ ਹੰਕਾਰੀਆ ਵਾਂਙ ਨੀਵਾਂ ਸਮਝ ਲੈਣਾ ਭੁੱਲ ਹੋਵੇਗਾ । ਲੇਸ਼ਾਵਿੱਦਯਾ ਤੇ ਬੀਜ ਮਾਤ੍ਰ ਹੰਕਾਰ ਬਹੁਤ ਉੱਚੇ ਜਗਿਆਸੂਆਂ ਤੇ ਕਈ ਵੇਰ ਸੰਤਾਂ ਦੀ ਅੰਤਮ ਕਮਜ਼ੋਰੀ ਹੁੰਦੀ ਹੈ।

ਆਛੇ ਪਰਖਹਿਂ ਗੁਨ ਅੰਗ। ਹੋਵਹਿਂ ਚਪਲ ਸਬੇਗ ਤੁਰੰਗ। ਬਡੀ ਬਡੀ ਕੀਮਤ ਕੇ ਅਹੈਂ। ਦੇ ਧਨ ਕਰਿ ਪਸੰਦ ਕੋ ਲਹੈ'॥ ੨੨ ॥ ਸ੍ਰੀ ਹਰਿ ਗੋਵਿੰਦ ਸੁਨਿ ਕਰਿ ਮਾਨੀ।'ਨਿਸ਼ਚੈ ਤਹਾਂ ਤੁਰੰਗ ਗੁਨ ਖਾਨੀ।ਜੋ ਕਿਕਾਨ ਬਡ ਕੀਮਤ ਕੇਰਾ। ਸੋ ਪਸ਼ਚਮ ਦਿਸ਼ਿ ਕੋ ਹੀ ਹੇਰਾ'॥੨੩॥ਤਬਿ ਗੁਰਦਾਸ ਦਿਸ਼ਾ ਗੁਰ ਦੇਖਾ। ਕਹਹੈ 'ਕਿ ਤੁਮ ਤੇ ਕੌਨ ਵਿਸ਼ੇਖ॥ਬ੍ਰਿੱਧ ਬੈਸ ਗੁਰ ਪਾਸ ਬਿਤਾਈ[1]। ਸਕਲ ਭਾਂਤਿ ਕੀ ਸ਼ੁਭ ਮਤਿ ਪਾਈ।੨੪॥ਉਤੰ[2]ਤੁਰੰਗਮ ਹੇਤੁ ਹਮਾਰੇ।ਲਯਾਉ ਸਬੇਗ ਚਪਲ ਬਲਭਾਰੇ।ਸੁਭਟਨ ਹੇਤੁ ਅਪਰ ਪਿਖਿ ਆਨਹੁ। ਲੇਹੁ ਸੰਗ ਧਨ ਗਨ ਪ੍ਰਸਥਾਨਹੁ ॥ ੨੫ ॥ ਪ੍ਰਥਮ ਪੁਚਾਵਹੁ ਪਾਸ ਹਮਾਰੇ। ਪਰਖਿ ਲੇਹਿਂਗੇ ਜਿਮ ਗੁਨ ਭਾਰੇ। ਤੁਮ ਤਹਿਂ ਟਿਕਹੁ ਸਿੱਖ ਜਬਿ ਜਾਇ। ਤਬਿ ਦੀਜਹਿ ਧਨ, ਮੋਲ ਬਤਾਇ[3]' ॥੨੬॥ ਇਮ ਆਇਸੁ ਕੋ ਸੁਨਿਕਰਿ ਮਾਨੀ। 'ਮੈਂ ਜੋ ਹੌਂ,ਅਸੁ ਲਯਾਉਂ'ਬਖਾਨੀ।ਤਬਿ ਬੇਸਰ[4] ਲਾਦੀ ਧਨ ਸਾਥ। ਦੇ ਪੰਚਾਸ ਹਜ਼ਾਰ ਸੁ ਨਾਥ॥ ੨੭॥ ਨਰ ਕੇਤਿਕ ਤਿਹ ਸੰਗ ਪਠਾਏ।ਹਿਤ ਤਕਰਾਈ ਧਨ ਸਮੁਦਾਏ। ਕਰਿ ਗੁਰ ਬੰਦਨ ਪੰਥ ਪਧਾਰਾ। ਨਿਸ ਬਿਸਰਾਮਹਿਂ ਸ਼੍ਰਮ ਨਿਰਵਾਰਾ॥ ੨੮ ॥ ਦਿਵਸ ਪਯਾਨਹਿਂ ਪਸ਼ਚਮ ਓਰੇ। ਬੂਝਤਿ ਜਾਤਿ 'ਹੋਹਿਂ ਕਿਤ ਘੋਰੇ ?'। ਐਰਾਵਤੀ ਉਲੰਘਤਿ ਚਾਲਾ। ਚੰਦ੍ਰਭਗਾ[5] ਤਰਿ ਗਯੋ ਬਿਸਾਲਾ॥੨੯॥ਪੁਨਹਿ ਬਿਦਸਤਾ[6] ਤੇ ਹੁਇ ਪਾਰਾ। ਚਲਤਿ ਸਿੰਧੁ[7] ਨਦ ਜਾਇ ਨਿਹਾਰਾ। ਤਜਿ ਪਸ਼ੌਰ ਕੋ ਆਗੇ ਗਯੋ। ਕਾਬਲ ਜਾਇ ਬਿਲੋਕਤਿ ਭਯੋ ॥੩੦॥ ਡੇਰਾ ਕਰਿ ਘੋਰੇ ਪੁਨ ਬੂਝੇ।ਨਰਨ ਬਤਾਏ ਜਿਹ ਬਿਧਿ ਸੁਝੇ[8]।ਅਗਲੇ ਦਿਵਸ ਜਾਇ ਕਰਿ ਹੇਰੇ। ਵੇਰੇ ਚਪਲ ਸਬੇਗ ਬਡੇਰੇ ॥ ੩੧ ॥ ਦਰਬ ਮੋਲ ਪੰਚਾਸ ਹਜ਼ਾਰ। ਪੁਨ ਕਰਿ ਲੀਨਿ ਏਵ ਤਕਰਾਰ[9]। 'ਲੇ ਹਮ ਲੀਏ* ਦਰਬ ਤੁਵ ਦੇਹੈਂ। ਇਕ ਵੇਰ ਗੁਰ ਨਿਕਟਿ ਪਠੈ ਹੈਂ॥੩੨॥ਸੁਨਿ ਗੁਰ ਤੇ ਜਬਿ ਨਰ ਕੋ ਆਵੈ।ਤਤਛਿਨ ਦਰਬ ਸਰਬ ਹੀ ਪਾਵੈਂ'। ਸੁਨਤਿ ਸੁਦਾਗਰ ਬਾਕ ਬਖਾਨੇ। 'ਬਲੀ ਬਿਅੰਬ ਤੁਰੰਗ ਮਹਾਨੇ ॥ ੩੩ ॥ ਗੁਰ ਢਿਗ ਪਠਹੁ ਨ ਸੰਸਾ ਕੋਈ । ਪੀਛੇ ਲੇਹਿ ਮੋਲ ਜੋ

[1]ਭਾਵ ਬਹੁਤੀ ਆਯੂ। ( ਅ ) ਵਡੇ ਸਤਿਗੁਰਾਂ ਪਾਸ ਆਯੂ ਬਿਤਾਈ। [2]ਓਥੋਂ। [3]ਜੋ ਮੁੱਲ ਉਨ੍ਹਾਂ ਨੂੰ ਕਿਹਾ ਹੋਵੇ ਸੋ ਤਦੋਂ ਦੇ ਦੇਣਾ। [4]ਖੱਚਰ। [5]ਝਨਾਬ। [6]ਜੇਹਲਮ। [7]ਅਟਕ। [8]ਜਿਵੇਂ ਜਿਵੇਂ ਲੋਕਾਂ ਨੂੰ ਸੋਝੀ ਸੀ ਸੋ ਦੱਸੀ। [9]ਇਕਰਾਰ, ਪੰਜਾਬੀ ਵਿਚ ਅਕਸਰ ਇਕਰਾਰ ਨੂੰ ਤਕਰਾਰ ਬੋਲਦੇ ਹਨ, ਫਾਰਸੀ ਵਿਚ ਤਕਰਾਰ ਦੇ ਅਰਥ ਝਗੜਾ ਹਨ।

*ਪਾ:—ਹਮ ਹੈਂ ਲੀਏ।

ਹੋਈ'।ਕਰਿ ਤਕਰਾਰ ਕਿਕਾਨ ਪਠਾਏ।ਮਗ ਕੋ ਉਲੰਘਿ ਸੁਧਾਸਰ ਆਏ॥ ੩੪ ॥ ਸਤਿਗੁਰ ਪਿਖਿ ਕਰਿ ਉਰ ਹਰਖਾਏ। ਚਾਵਿ ਕਰਿ ਫੇਰ ਧਵਾਇ ਫੇਧਾਏ। ਖਾਸ ਤਬੇਲੇ ਸੋ ਬੰਧਵਾਏ। ਪਠਯੋ ਸਿੱਖ ਤਿਸ ਦਿਸ਼ ਸਹਿਸਾਏ ॥ ੩੫ ॥ ਜਾਇ ਬਾਤ ਗੁਰਦਾਸ ਸੁਨਾਈ। 'ਘੋਰੇ ਸਤਿਗੁਰ ਲੀਏ ਬੰਧਾਈ। ਬਹੁਤ ਪਸੰਦ ਅਏ ਮਨ ਭਾਏ।—ਦੇਹੁ ਦਰਬ ਕੋ—ਭਾਖਿ ਪਠਾਏ' ॥੩੬॥ ਸੁਨਿ ਗੁਰਦਾਸ ਹਰਖ ਕੋ ਪਾਯੋ। ਤਤਛਿਨ ਪਠਿ ਨਰ ਨਿਕਟਿ ਬੁਲਾਯੋ। ਕਰਿ ਸਨਮਾਨ ਬਿਠਾਵਨਿ ਕੀਨਾ। 'ਲੇਹੁ ਮੋਲ ਗੁਰ ਨੇ ਕਹਿ ਦੀਨਾ' ॥ ੩੭॥ ਸੌਦਾਗਰ ਤੰਬੂ ਦਰ ਥਿਰਿਓ। ਬਿਚ ਗੁਰਦਾਸ ਜਾਇ ਤਬਿ ਵਰਿਓ। ਤਾਰੀ ਲਾਇ ਖੋਲਿ ਕਰਿ ਤਾਰੋ[1]। ਦਰਬ ਨਿਕਾਸਨਿ ਕੋ ਕਰ ਡਾਰੋ॥੩੮॥ ਭਈ ਠੀਕਰੀ ਜਿਤਿਕ ਰਜਤਪਨ। ਵਹਿਰ ਨਿਕਾਰੀ ਪਿਖਿ ਬਿਸਮਯੋ ਮਨ।ਪੰਦਹੁ ਖੱਚਰ ਪਰ ਦਸ ਭਾਰੇ[2]।ਖੋਲਿ ਖੋਲਿ ਸੋ ਸਕਲ ਨਿਹਾਰੇ॥੩੯॥ ਪਿਖੀ ਠੀਕਰੀ ਸਭਿ ਮਹਿ ਤੈਸੇ। ਚਿੰਤਾ ਅਧਿਕ ਬਿਚਾਰਤਿ ਐਸੇ।—ਇਹ ਕਹਾ ਕਾਰਨ ਲਖਯੋ ਨ ਜਾਈ ?। ਕਿਧੌਂ ਗੁਰੂ ਨੈ ਇਹੈ ਪਠਾਈ ॥੪੦॥ਕੈ ਕਾਰਨ ਕੁਛ ਹੋਯਹੁ ਔਰ। ਕੈ ਇਹੁ ਦਰਬ ਲੀਨਿ ਕਿਨ ਚੋਰਿ[3]। ਰਾਜ ਤੁਰਕ ਕੌ, ਗਹਹਿ ਉਜਾਗਰ।ਹਟਹਿ ਨ,ਧਨ ਅਬਿ ਲੇਹਿ ਸੁਦਾਗਰ॥੪੧॥ ਜੋ ਅਬਿ ਭਾਗ ਚਲੌਂ ਉਠਿ ਚੋਰੀ।ਬਨਹਿ ਨ ਗਮਨ ਮਿਲਿਨ ਗੁਰਓਰੀ[4]—। ਨਿਕਸਯੋ ਤਬਿ ਤੰਬੂ ਤੇ ਵਹਿਰ।ਕਹਯੋ ਸੁਦਾਗਰ ਸੋਂ 'ਕੁਛ ਠਹਿਰ ॥੪੨॥ ਗਿਨਿ ਕਰਿ ਸਗਰੇ ਅਬਿ ਲੇ ਆਊਂ। ਲਗਹਿ ਬਿਲਮ ਕੁਛ, ਸ਼ੀਘ੍ਰ ਗਿਨਾਊਂ'[5]।ਅਪਰ ਥਾਨ ਢਿਗਤਾਂਹਿ ਬਿਠਾਯੋ।ਆਪ ਬਹੁਰਤੰਬੂ ਪ੍ਰਵਿਸ਼ਾਯੋ ॥੪੩॥ ਦਰ ਕੋ ਪਿਖਤਿ ਸੁਦਾਗਰ ਥਿਰਯੋ। ਲਖਹਿ--ਗਿਨਹਿ ਧਨ ਅੰਤਰ ਥਰਯੋ—।ਅਪਰ ਉਪਾਵ ਨ ਕੁਛ ਬਨਿ ਆਯੋ। ਤੰਬੂ ਪਾੜ ਪਿਛੈ ਨਿਕਸਾਯੋ ॥ ੪੪ ॥ ਇਕ ਦੁਇ ਮਜ਼ਲ ਬਡੇਰੀ ਕਰਿ ਕੈ।—ਗੁਰ ਤਜਿ ਕਾਂਸ਼ੀ ਚਲੌਂ— ਬਿਚਰਿ ਕੈ।ਤਨ ਸੈਤਨ ਕੋ ਭੇਖ ਬਨਾਵਾ। ਕੋਇ ਨ ਕਰੈ ਚਿਨਾਰੀ ਪਾਵਾ[6] ॥ ੪੫ ॥ ਕੇਤਿਕ ਦਿਨ ਮਹਿ ਪ੍ਰਵਿਸ਼ਯੋ ਆਇ। ਕਾਂਸ਼ੀ ਮਹਿੰ ਸਹਿ ਚਿੰਤ ਬਸਾਇ। ਤਹਾਂ[7] ਸੁਦਾਗਰ ਦਰ ਕੋ ਹੇਰਤਿ। ਬਿਤਯੋ ਸਮਾ ਬਹੁ, ਪੁਨ ਸੋ

[1]ਕੁੰਜੀ ਲਾਕੇ ਜੰਦਰਾ ਖੋਲ੍ਹਕੇ। [2]ਦਸੇ ਭਾਰ। [3]ਕਿਸੇ ਨੇ ਚੁਰਾ ਲਿਆ ਹੈ। [4]ਗੁਰਾਂ ਦੀ ਤਰਫ ਜਾਣਾਂ (ਤੇ ਜਾਕੇ) ਮਿਲਨਾ ਨਹੀਂ ਬਣਦਾ। [5]ਗਿਣਾਂਗਾ ਛੇਤੀ ਪਰ ਕੁਛ ਦੇਰੀ ਲਗੇਗੀ। [6]ਪਛਾਣ ਨ ਸਕੇ। [7]ਭਾਵ ਕਾਬਲ ਵਿਚ।

ਟੇਰਤਿ ॥ ੪੬ ॥ 'ਅੰਤਰ ਤੇ ਅਵਾਜ਼ ਨਹਿਂ ਆਈ। ਬੈਠਨੋ ਡੇਢਕ ਜਾਮ ਬਿਤਾਈ'। ਉਠਿ ਕਰਿ ਅੰਤਰ ਹੇਰਨਿ ਕਰਯੋ। ਸੋ ਨਹਿਂ, ਦਰਬ ਖੁਲਯੋ ਤਹਿਂ ਪਰਯੋ ॥ ੪੭ ॥ ਜੋ ਗੁਰਦਾਸ ਸੰਗ ਨਰ ਅਹੈਂ। ਤਿਨਹਿ ਬੁਲਾਇ ਦਿਖਾਇ ਸੁ ਕਹੈਂ।'ਪਰਯੋ ਦਰਬ,ਨਹਿਂ ਦੇਵਨਹਾਰਾ। ਕਯੋਂ ਤਜਿ ਭਾਜਯੋ? ਕਹਾਂ ਬਿਚਾਰਾ[1]?' ॥੪੮॥ ਸਗਰੇ ਨਿਕਟਿ ਖਰੇ ਤਬਿ ਕੀਨੋ।ਹਾਥ ਕੋ ਮੋਲ ਸੁ ਧਨ ਗਨ ਲੀਨੋ। ਬਾਕੀ ਸੌਂਪ ਦਿਏ ਤਿਨ ਪਾਸ। 'ਕਿਤ ਗੁਰਦਾਸ?' ਕਹਤਿ ਸਭਿ ਦਾਸ ॥ ੪੯ ॥ ਸਰਬ ਸਮਾਜ ਸੰਭਾਰਨ ਕੀਨਾ।ਦਾਸਨ ਗੁਰ ਦਿਸ਼ਿ ਕੋ ਮਗ ਲੀਨਾ। 'ਜਾਨਯੋ ਪਰੈ ਨਹੀਂ, ਕਯਾ ਹੋਵਾ?। ਧਨ ਧਰਿ ਗਯੋ ਆਪ ਨਹਿਂ ਜੋਵਾ' ॥ ੫੦ ॥ ਆਇ ਮਿਲੇ ਸਤਿਗੁਰ ਕੇ ਪਾਸ। ਸਰਬ ਬਾਰਤਾ ਕਰੀ ਪ੍ਰਕਾਸ਼। 'ਨਹਿਂ ਜਾਨਯੋ ਕਿਤ ਗਾ ਗੁਰਦਾਸ। ਤਜਿ ਕਰਿ ਤੰਬੂ ਮਹਿਂ ਧਨ ਰਾਸ' ॥੫੧॥ ਸਤਿਗੁਰ ਤਬਿ ਜਾਨੀ ਨਿਜ ਮਾਯਾ।-ਗਯੋ ਭਾਜਿ ਸੋ ਰਿਦਾ ਭ੍ਰਮਾਯਾ। ਭਈ ਠੀਕਰੀ ਜਿਤਿਕ ਰਜਤਧਨ। ਭਾਜਯੋ ਦੇਖਤਿ ਹੁਇ ਅਧੀਰ ਮਨ-॥ ੫੨ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਭਾਈ ਗੁਰਦਾਸ' ਪ੍ਰਸੰਗ ਬਰਨਨੰ ਨਾਮ ਦੁਤੀਯ ਅੰਸੂ ॥ ੨ ॥

੩. [ਭਾਈ ਗੁਰਦਾਸ ਕਾਂਸ਼ੀ ਵਿਖੇ]।

ਦੋਹਰਾ ॥ ਨਿਕਸਯੋ ਡੇਰਾ ਤਯਾਗ ਕਰਿ ਹਿਮ ਰਿਤੁ ਥੀ ਤਿਸ ਕਾਲ। ਚਲਤਿ ਪੰਥ ਨਿਤ ਚਰਨ ਕਰਿ ਸ਼੍ਰਮ ਕੋ ਲਹਤਿ ਬਿਸਾਲ ॥ ੧ ॥ ਚੌਪਈ॥ ਅਧਿਕ ਬਸਤ੍ਰ ਬਿਨ ਸੀਤ ਨ ਜਾਵੈ। ਹੁਤੋ ਜੁ ਢਿਗ,ਤਿਹ ਕੌਨ ਉਠਾਵੈ। ਕਿਤ ਭੋਜਨ ਪ੍ਰਾਪਤਿ, ਕਿਤ ਨਾਂਹੀ। ਨਿਤਪ੍ਰਤਿ ਗਮਨਤਿ ਮਾਰਗ ਮਾਂਹੀ ॥ ੨ ॥ ਮਹਾਂ ਖੇਦ ਤੇ ਦੁਰਬਲ ਹੋਯੋ। ਨਹਿ ਆਗੇ ਅਸ ਸੰਕਟ ਜੋਯੋ। ਪਾਇਨਿ ਪਰੇ ਛਾਲਰੇ[2] ਘਨੇ। ਚਲਤਿ ਪੰਥ ਨਿਤ ਸ਼੍ਰਮ ਕੇ ਸਨੇ॥੩॥ਨੀਠ ਨੀਠ ਕਰਿ ਪ੍ਰਾਪਤਿ ਹੋਵਾ। ਕਿਤਿਕ ਦਿਵਸ ਮਹਿ ਸ਼ਿਵਪੁਰਿ[3] ਜੋਵਾ।ਕਿਸ ਥਲ ਜਾਇ ਕੀਨਿ ਬਿਸਰਾਮੂ। ਤਹਿਂ ਗੁਰ ਸੰਗਤਿ ਕੇ ਬਹੁ ਧਾਮੂ ॥੪॥ ਜੋ ਸਿਖ ਦਰਸ਼ਨ ਕੇ ਹਿਤ ਆਏ। ਤਿਨਹੁ ਪਛਾਨ ਲੀਨਿ ਹਰਖਾਏ।ਸਭਿਨਿ ਜੋਰਿ ਕਰ ਸੇਵਾ ਠਾਨੀ। ਚਰਨ ਪਖਾਰੇ ਤਾਤੇ ਪਾਨੀ[4] ॥ ੫ ॥ ਚਾਂਪਤਿ ਹੈਂ ਚਿਤ ਚੌਂਪ ਕਰੰਤੇ। ਸ੍ਵਾਦਲ ਭੋਜਨ ਕਰਿ ਅਰਪੰਤੇ। ਜੋ ਤਬਿ ਹੁਤੋ ਪੁਰੀ ਮਹਿਪਾਲਾ। ਸਿੱਖ ਗੁਰੂ ਕੋ ਪ੍ਰੀਤ ਬਿਸਾਲਾ ॥ ੬ ॥ ਸੁਨਿ ਮਹਿਮਾ ਇਸ ਕੀ ਬੁਲਵਾਯੋ। ਕਹਿ ਊਚਾਸਨਿ ਪਰ ਬੈਠਾਯੋ। ਬੂਝਤਿ ਭਯੋ ਗੁਰੂ

[1] ਕੀ ਵਿਚਾਰਿਆ ਹੈਸੁ? [2] ਛਾਲੇ। [3] ਕਾਂਸ਼ੀ। [4] ਗਰਮ ਜਲ ਨਾਲ।

ਕੀ ਗਾਥਾ।ਤਬਿ ਗੁਰਦਾਸ ਭਨੀ ਨ੍ਰਿਪ ਸਾਥਾ॥੭॥'ਸਤਿਗੁਰ ਬਿਰੇ ਸੁਧਾਸਰ ਰਾਜੈਂ। ਜਪੇ ਨਾਮ, ਦਰਸ਼ਨ[1], ਦੁਖ ਭਾਜੈਂ'। ਨਿਜ ਬਾਨੀ ਮਹਿਂ ਗੁਰ ਜਸ ਗਾਯੋ।ਕਹਿ ਬਹੁ ਬਿਧਿ ਮਹਿਪਾਲ ਸੁਨਾਯੋ ॥੮॥ ਸੁਨਿ ਹਰਖਯੋ ਸ਼ੁਭ ਬਾਨ ਉਤਾਰਾ।ਪੁਨ ਗੁਰ ਸਿੱਖਨਿ ਨ੍ਰਿਪ ਹਿ ਉਚਾਰਾ।'ਰਾਮਦਾਸ ਗੁਰ ਅਰਜਨ ਪਾਸ। ਰਹਤਿ ਭਯੋ ਪੂਰਬ ਗੁਰਦਾਸ॥੯॥ਅਬਿ ਸ਼੍ਰੀ ਹਰਿਗੋਵਿੰਦ ਬਹੁ ਸੇਵ।ਮਹਿਮਾ ਇਸ ਕੀ ਸਮ ਗੁਰਦੇਵ। ਗੁਰੂ ਸਮੀਪੀ ਇਹ ਚਿਰਕਾਲੂ। ਕਰਿਵਾਏ ਕਹਿ ਸਿੱਖ ਨਿਹਾਲੂ' ॥ ੧੦ ॥ ਇੱਤ੍ਯਾਦਿਕ ਮਹਿਮਾ ਸੁਨਿ ਭਾਰੀ। ਪਗ ਪਾਹੁਲ ਲੈਬੇ ਇਛ ਧਾਰੀ। ਪੰਚਾਮ੍ਰਿਤ ਘਨੋ ਕਰਿਵਾਇ। ਨਿਕਟਿ ਲੀਨਿ ਗੁਰਦਾਸ ਬੁਲਾਇ ॥੧੧॥ ਹਾਥ ਜੋਰਿ ਕਹਿ 'ਪਾਹੁਲ ਦੈ ਹੋ। ਮੋਕਹੁ ਸਿੱਖ ਸਕਲ ਬਿਧਿ ਕੈ ਹੋ[2]'।ਪਗ ਪਾਹੁਲ ਦੇ ਤਬਿ ਗੁਰਦਾਸ।ਭਯੋ ਮਹਾਨ ਭਾਉ ਨ੍ਰਿਪ ਪਾਸ ॥ ੧੨ ॥ ਜਬਿ ਨ੍ਰਿਪ ਭਯੋ ਸਿੱਖ ਇਸ ਕੇਰਾ। ਪੁਰਿ ਮਹਿਂ ਜਸੁ ਪ੍ਰਗਟਾਯੁ ਬਡੇਰਾ। ਅਪਰ ਲੋਕ ਸਿਖ ਭਏ ਸੁ ਆਇ। ਨਿਤਪ੍ਰਤਿ ਬਨਹਿ ਮਨੁਜ[3] ਸਮੁਦਾਇ ॥ ੧੩ ॥ ਦੇਖਾ ਦੇਖੀ ਭਏ ਹਜ਼ਾਰੋਂ। ਗੁਰ ਕੋ ਸੁਜਸੁ ਬਿਥਾਰਿ ਉਚਾਰੋ। ਨਿਤ ਮਹਿਪਾਲਕ ਨਿਕਟਿ ਬੁਲਾਵੈ। ਗੁਰਬਾਨੀ ਇਸ ਪਾਸ ਪਢਾਵੈ ॥ ੧੪ ॥ ਅਰਥ ਸਮੇਤ ਸੁਨਹਿ ਮਨ ਲਾਈ। ਸਭਿ ਕੋ ਮਨ ਮਹਿ ਮੋਦ ਉਪਾਈ। ਅਧਿਕ ਚਤੁਰ ਮ੍ਰਿਦੁ ਬਾਕਨ ਕਹੈ। ਸੁਨਿ ਸਗਰੇ ਗੁਰ ਪ੍ਰੀਤੀ ਲਹੈਂ॥੧੫॥ਨ੍ਰਿਪ ਕੇ ਨਿਕਟਿ ਕਥਾ ਨਿਤ ਕਰੈ।ਸਭਿ ਸੰਗਤਿ ਸੁਨਿਬੇ ਹਿਤ ਜੁਰੈ। ਬਹੁ ਕੀਰਤਿ ਬਿਸਤੀਰਤਿ ਕੀਨਿ। ਫਿਰਹਿਂ ਸੰਗ ਗਨ ਲਖਯੋ ਪ੍ਰਬੀਨ ॥ ੧੬ ॥ ਭੂਪਤ ਕੋ ਗੁਰ* ਜਬਿ ਹ੍ਵੈ ਗਯੋ। ਸਕਲ ਨਗਰ ਸਨਮਾਨਤਿ ਭਯੋ। ਇਕ ਦਿਨ ਦਿਜ ਪੰਡਿਤ ਸੰਨ੍ਯਾਸੀ। ਸਭਿ ਮਿਲਿ ਕਰਿ ਆਏ ਇਸ ਪਾਸੀ ॥੧੭॥ ਨ੍ਰਿਪ ਕੋ ਗੁਰੂ ਲਖਯੋ ਲਲਚਾਏ[4]। ਨਿਜ ਮਤ ਲ੍ਯਾਵਨਿ ਹੇਤੁ ਅਲਾਏ। 'ਇਹ ਸ਼ਿਵਪੁਰਿ ਜਿਸ ਮਹਿਂ ਤੁਮ ਬਾਸਾ।ਯਾਂਤੇ ਬਨਹੁ ਰੁੱਦ੍ਰ ਕੋ ਦਾਸਾ॥੧੮॥ਬੈਠੇ ਕਰਹੁ ਸਦਾ ਸ਼ਿਵ ਧ੍ਯਾਨ। ਕ੍ਯਾ ਗੁਰ ਤੇ ਅਬਿ ਲੇਹੁ ਸੁਜਾਨ !'। ਤਬਿ ਗੁਰਦਾਸ ਕਹ੍ਯੋ 'ਸੁਨਿ ਲੀਜੈ। ਜੋ ਪਤਿਬ੍ਰਤਾ ਧਰਮ ਦਿਖਰੀਜੈ[5]॥੧੯ ॥ਪਰ ਪਤਿ[6] ਰਮਹਿ ਨਿੰਦ

[1]ਦਰਸ਼ਨ ( ਕੀਤਿਆਂ )। [2]ਸਾਰੀ ਵਿਧੀ ਨਾਲ ਕਰੋ। [3]ਮਨੁਖ ( ਸਿਖ ) ਬਣਦੇ ਹਨ। [4]ਭਾਵ ਚਰਚਾ ਕਰਨ ਦੀ ਇੱਛਾ ਹੋਈ। [5]ਜੋ ਪਤਿਬ੍ਰਤਾ ਧਰਮ ਵਾਲੀ ਦਿੱਸ ਪਵੇ। [6](ਉਹ ਜੋ) ਪਰਾਇਆ ਪਤੀ। *ਇੱਥੇ ਗੁਰੂ ਦਾ ਭਾਵ ਮੁਰਸ਼ਦ ਹੈ, ਸਤਿਗੁਰੂ ਨਹੀਂ, ਇਹ ਗਲ ਸਿਧ ਹੋ ਜਾਊ ਜਦੋਂ ਭਾਈ ਜੀ ਸਭ ਨੂੰ ਸਤਿਗੁਰਾਂ ਦੇ ਚਰਨੀਂ ਲਾਊਣਗੇ।

ਜਗ ਗਾਵਹਿ । ਆਗੈ ਨਰਕ ਸਜ਼ਾਇਨਿ ਪਾਵਹਿ । ਇਮ ਗੁਰ* ਤ੍ਯਾਗ ਜਪਹਿ ਜੇ ਔਰ । ਹਲਤਿ ਪਲਤਿ ਮਹਿਂ ਲਹਹਿ ਨ ਠੌਰ ॥ ੨੦ ॥ ਜੇ ਗੁਰ ਦਯਾ ਤਾਂ ਸਭਿ ਕੀ ਦਯਾ । ਜੇ ਗੁਰ ਰਿਸਹਿ ਤ ਸਭਿ ਰਿਸ ਕਿਯਾ। ਇਸ ਪਰ ਏਕ ਸਵੱਯਾ ਗਾਯੋ । ਸਭਿ ਬਿੱਪ੍ਰਨ ਕੋ ਤਬਹਿ ਸੁਨਾਯੋ॥੨੧॥† ਸੈਯਾ ॥ 'ਮਾਤ ਬਿਓਗ ਪਰੈ ਬਛਰਾ ਅਨ ਗਾਯ ਧਰੈ ਥਨ[1] ਲਾਤ ਲਗਾਵੈ। ਹੰਸ ਜੁ ਤ੍ਯਾਗ ਕੈ ਮਾਨ ਸਰੋਵਰ ਖੋਜਤਿ ਪੋਖਰ ਚੋਗ ਨ ਪਾਵੈ[2]।ਛੱਤ੍ਰਪਤੀ ਨਿਜ ਭੂਪਤਿ ਤ੍ਯਾਗ ਕੈ ਔਰ ਪੈ ਜਾਇਕੈ ਦਾਸ ਲਜਾਵੈ । ਤੈਸੇ ਗੁਰੂ ਸਿਖ ਸੇਵ ਕਰੈ ਜਗ ਔਰ ਸੁ ਦੇਵ, ਨ ਪਾਪ ਬਚਾਵੈ[3]' ॥ ੨੨ ॥ ਦੋਹਰਾ ॥ ਇੱਤ੍ਯਾਦਿਕ ਉੱਤਰ ਦੀਏ ਦ੍ਵਿਜਨਿ ਮਾਨ ਕਰਿ ਭੰਗ । ਇਕ ਸਤਿਗੁਰ ਕੋ ਆਸ਼ਰਾ ਨਿਸ਼ਚੈ ਕੀਨਿ ਅਭੰਗ ॥ ੨੩ ॥ ਚੌਪਈ ॥ ਜੁਗਲ ਜੋਰਿ ਕਰ ਦ੍ਵਿਜਹਿ ਬਖਾਨੀ[4] । 'ਸੰਸੇ ਏਕ ਹਰਹੁ ਗੁਨ ਖਾਨੀ ! । ਸ੍ਰੀ ਗੁਰਦਾਸ ਬਿਮਲ ਮਤਿ ਮਾਨੀ[5] ! । ਤੱਤ੍ਵ ਗ੍ਯਾਨ ਮਯ ਬੋਧ ਪ੍ਰਮਾਨੀ[6]!॥੨੪॥ਦੋਹਰਾ॥ ਗੋਵਿੰਦਾਦਿਕ ਰਾਮ ਇਤਿ ਬਰਨੇ ਸਿੰਮ੍ਰਿਤਿ ਪੁਰਾਨ[7]।ਭਿੰਨ ਨਾਮ ਤ੍ਰਿਪਤਾ-ਤਨੁਜ ਕਿਮ ਭਾਖਜੈ ਭਗਵਾਨ[8] ? ॥ ੨੫ ॥ ਚੌਪਈ ॥ ਵਾਹਿਗੁਰੂ ਗੂਹ-ਯਾਰਥ ਬਖਾਨਹੁ[9] । ਨਿਗਮਾਗਮ ਕੀ ਸਾਖ ਪ੍ਰਮਾਨਹੁ[10] । ਕਿਧੌਂ ਕਾਲ

[1]ਹੋਰ ਗਾਂ ਦੇ ਥਣ ਨੂੰ ਫੜੇ ਤਾਂ । [2]ਛਪੜਾਂ ਨੂੰ ਖੋਜੇ ਤਾਂ (ਮੋਤੀਆਂ ਦੀ) ਚੋਗ ਨਹੀਂ ਪਾਉਂਦਾ । [3]ਤਿਵੇਂ ਗੁਰੂ ਦਾ ਸਿਖ ਜਗ ਵਿਚ ਹੋਰ ਦੇਵਤੇ ਦੀ ਸੇਵਾ ਕਰੇ (ਤਾਂ ਉਹ ਦੇਵਤਾ ਉਸ ਨੂੰ) ਪਾਪਾਂ ਤੋਂ ਨਹੀਂ ਬਚਾ ਸਕਦਾ । [4]ਬ੍ਰਾਹਮਣਾਂ ਨੇ ਕਿਹਾ । [5]ਨਿਰਮਲ ਮਤੀ ਵਾਲੇ ਮੰਨਯੋਗ । [6](ਤੁਸਾਡਾ) ਬੋਧ ਤਤ੍ਵਗਿਆਨ ਵਾਲਾ ਮੰਨਣੇ ਯੋਗ ਹੈ, ਭਾਵ ਤੁਸੀਂ ਤਤਵੇਤਾ ਹੋ ਅਸੀਂ ਇਹ ਮੰਨਦੇ ਹਾਂ । [7]ਰਾਮ ਗੋਬਿੰਦਾਦਿਕ (ਜੋ ਸਾਰੇ) ਨਾਮ ਸਿਮ੍ਰਤੀ ਪੁਰਾਣਾਂ ਵਿਚ ਕਥਨ ਕੀਤੇ ਹਨ । [8](ਇਨ੍ਹਾਂ ਨਾਮਾਂ ਤੋਂ) ਵੱਖਰਾ ਨਾਮ ਪ੍ਰਮਾਤਮਾਂ ਦਾ ਤ੍ਰਿਪਤਾ ਜੀ ਦੇ ਪੁੱਤ੍ਰ (ਸ੍ਰੀ ਗੁਰੂ ਨਾਨਕ ਦੇਵ ਜੀ) ਨੇ ਕਿਉਂ ਕਹਿਆ ਹੈ ? [9]ਗੁੱਝਾ ਅਰਥ ਕਥਨ ਕਰੋ । [10]ਵੇਦਾਂ ਸ਼ਾਸਤ੍ਰਾਂ ਦੀ ਉਗਾਹੀ ਦੇਕੇ ਸਿੱਧ ਕਰੋ ।

*ਏਥੇ ਗੁਰੂ ਪਦ ਦਾ ਅਰਥ ਗੁਰੂ ਗਾਦੀ ਤੇ ਇਸਥਿਤ 'ਗੁਰ-ਅਵਤਾਰ' ਹੈ ।

†ਦੋ ਲਿਖਤੀ ਨੁਸਖਿਆਂ ਵਿਚ ਇੱਥੇ ਭਾਈ ਗੁਰਦਾਸ ਜੀ ਦਾ ਅਸਲ ਕਬਿੱਤ ਵੀ ਦਿੱਤਾ ਹੋਇਆ ਹੈ, ਜਿਸਦਾ ਪਾਠ ਇਉਂ ਹੈ:—

ਕਬਿੱਤ ॥ ਜੈਸੇ ਬਛੁਰਾ ਬਿਛੁਰਿ ਪਰੇ ਆਨ ਗਾਇ ਥਨ ਦੁਗਧ ਨ ਪਾਨ ਕਰੇ ਮਾਰਤ ਹੈ ਲਾਤ ਕੀ । ਜੈਸੇ ਮਾਨਸਰ ਤਿਆਗਿ ਹੰਸ ਆਨ ਸਰ ਜਾਤ ਖਾਤ ਨ ਮੁਕਤ ਫਲ ਭੁਗਤ ਜੁ ਗਾਤ ਕੀ । ਜੈਸੇ ਰਾਜਦ੍ਵਾਰ ਤਜਿ ਆਨ ਦੁਆਰ ਜਾਤ ਜਨ ਹੋਤ ਮਾਨ ਭੰਗ ਮਹਿਮਾ ਨ ਕਾਹੂ ਬਾਤ ਕੀ । ਤੈਸੇ ਗੁਰ ਸਿਖ ਆਨ ਦੇਵ ਕੀ ਸਰਨਿ ਜਾਤਿ ਰਹਿਓ ਨ ਪਰਤ ਰਾਖਿ ਸਕਤ ਨ ਪਾਤਕੀ ॥ ੪[illegible]੧ ॥

ਸਤਿ ਵਾ ਕੁਛ ਔਰ[1] । ਬਿਬਿਧਿ ਭ੍ਰਾਂਤਿ ਬਰਨੈ ਮੁਨਿ ਔਰ[2]॥੨੬॥ਦੁਤਿਯ ਬੇਦ ਬਾਹਯ ਤੁਮ ਗ੍ਰੰਥ[3]।ਤਾਸ ਪੂਜ, ਭਾਖਤਿ ਇਤਿ ਪੰਥ[4]।ਪੁਸ਼ਟ ਬਚਨ ਜਿਮ ਤੁਮ ਅਬਿ ਭਾਖੋ[5] । ਸੋ ਸਭਿ ਵਿਪ੍ਰ ਬ੍ਰਿੰਦ ਰੁਚਿ ਰਾਖੋ[6] ॥ ੨੭ ॥ ਤ੍ਰਿਤਿਯ ਸੁਧਾਸਰ ਤੀਰਥ ਰਾਜੂ । ਕਵਨ ਪੁਰਾਨ ਪ੍ਰਮਾਨ ਸਮਾਜੂ[7]?।ਇਹ ਸੰਸੈ ਹਮਰੇ ਉਰ ਮਾਂਹੀ। ਤੁਮ ਸਮਾਨ ਸੰਸੈ ਹਰਿ ਨਾਂਹੀ[8] ॥ ੨੮ ॥ ਅਸ ਸੁਨਿ, ਬਚਨ ਕੀਨ ਮਹਾਂ ਗਯਾਤਾ।ਸ੍ਰੀ ਗੁਰਦਾਸਅਵਨਿ ਬੱਖ੍ਯਾਤਾ[9]। "ਵਾਹਿ ਅਰਥ ਬਿਸਮਯ ਪਦ ਗਾਵਾ।ਨੇਤਿ ਨੇਤਿ ਜਿਹ ਬੇਦ ਬਤਾਵਾ[10]॥ ੨੯॥[11]ਜਿਹ ਅਨਜਾਨ ਦਿਪੈ ਭਵ ਨਾਨਾ।ਹੋਤਿਨ੍ਰਿਬਾਨਜਾਂਹਿਕੇ ਜਾਨਾ[11]। ਅੱਖਰ, ਅਕਹਿ, ਅਗਾਧ, ਅਪਾਰ[12] । ਸਹਸਾਨਨ[13] ਜਿਹ ਲਹੈ ਨ ਪਾਰ ॥੩੦॥ਅਸੁਰ,ਸੁਰਾ,ਤ੍ਰਿਨ,ਬਿਧਿ, ਮੁਨਿਬ੍ਰਿੰਦ[14]।ਭਨਤਿ ਪਰਾਵਰ ਪਰਮਾਨੰਦ[15]।ਮਨ,ਬੁਧਿ,ਚਿੱਤ,ਗਿਰਾ, ਲਹਿ ਨਾਂਹੀ[16]।ਅਨੁਭਵ ਲਖਿ[17], ਬੋਧਕ

---

[1]ਜਾਂ (ਸਤਿਕਾਲ=) ਸਤਿਜੁਗ ਦੇ ਸਮੇਂ (ਇਹ ਪਦ ਹੈ ਸੀ,) ਯਾ ਕੋਈ ਹੋਰ (ਪ੍ਰਮਾਣ ਹੈ)। (ਅ) (ਕਾਲ=) ਸਮੇਂ (ਕਰਕੇ ਇਸ ਨੂੰ ਸਤ=) ਸ੍ਰੇਸ਼ਟ (ਮੰਨਿਆਂ ਹੈ) ਭਾਵ ਕਲਜੁਗ ਦਾ ਸਮਾਂ ਹੋਣ ਕਰਕੇ 'ਓਂ' ਨੂੰ ਛੱਡ ਕੇ ਇਹ ਨਵਾਂ ਪਦ ਰਚਿਆ ਹੈ। [2]ਹੋਰਨਾਂ ਮੁਨੀਆਂ ਨੇ ਕਈ ਤਰ੍ਹਾਂ ਦੇ (ਪਰਮੇਸ਼ਰ ਦੇ ਨਾਮ) ਕਥਨ ਕੀਤੇ ਹਨ। [3]ਦੂਜੇ ਬੇਦ ਤੋਂ ਬਾਹਰ ਹੈ ਤੁਹਾਡਾ (ਗੁਰ) ਗ੍ਰੰਥ ਜੀ। [4]ਤਿਸਦੇ ਪੂਜਣ ਵਾਲਿਆਂ ਨੂੰ ਐਉਂ ਪੰਥ ਆਖਦੇ ਹੋ (ਇਸ਼ਾਰਾ ਹੈ ਕਿ ਵੇਦੋਂ ਬਾਹਰਿਆਂ ਨੂੰ ਪੰਥ ਕਹਿੰਦੇ ਹੋ ਤਾਂਤੇ ਵੇਦ ਵਾਲੇ ਕੁਪੰਥੀ ਹੋਏ)। [5]ਜਿਸਤਰ੍ਹਾਂ ਦੇ ਪੁਸ਼ਟੀ ਕਾਰਕ ਬਚਨ ਤੁਸੀਂ ਕਹੋਗੇ। [6]ਓਹ ਸਭ (ਬਚਨ) ਬ੍ਰਾਹਮਣ ਸਾਰੇ ਰੁਚਿ ਨਾਲ (ਚਿੱਤ ਵਿਚ) ਧਾਰਨ ਕਰਨਗੇ। [7]ਕਿਸ ਪੁਰਾਣ ਵਿਚ ਉਸ ਦੇ ਪ੍ਰਮਾਣ ਦਾ ਸਾਮਾਨ ਹੈ (ਅ) ਕੀਰਤੀ ਦਾ ਪ੍ਰਮਾਣ ਹੈ [ਸੰਸ:, ਸਮਾਗਜਾ=ਕੀਰਤੀ]। [8]ਤੁਹਾਡੇ ਵਰਗਾ ਸੰਸੇ ਨਾਸ਼ਕ (ਹੋਰ) ਕੋਈ ਨਹੀਂ। [9]ਐਸਾ ਸੁਣ ਕੇ ਪ੍ਰਿਥਵੀ ਤੇ ਗੁਰਦਾਸ (ਨਾਮ) ਕਰਕੇ ਪ੍ਰਸਿੱਧ ਮਹਾਂ ਗਿਆਨੀ ਨੇ ਬਚਨ ਕੀਤਾ। [10]ਵਾਹ ਪਦ (ਦਾ ਅਰਥ ਉਹ)ਅਸਚਰਜ ਰੂਪ ਹੈ ਜਿਸ ਨੂੰ ਵੇਦ ਨੇ ਨੇਤਿ ਨੇਤਿ ਕਿਹਾ ਹੈ, ਭਾਵ ਪਾਰਬ੍ਰਹਮ ਪੂਰਨ ਬ੍ਰਹਮ। [11]ਜਿਸਦੇ ਨਾ ਜਾਣਨ ਤੇ ਸੰਸਾਰ ਨਾਨਾ ਪ੍ਰਕਾਰ ਦਾ ਪ੍ਰਤੀਤ ਹੁੰਦਾ ਹੈ,ਤੇ ਜਿਸ ਦੇ ਜਾਣਨ ਨਾਲ ਮੁਕਤ ਹੋ ਜਾਂਦਾ ਹੈ। ਅਥਵਾ ਉਹ ਨਾਨੱਤਵ ਦਾ ਅਗਿਆਨ ਨਾਸ਼ ਹੋ ਜਾਂਦਾ ਹੈ। [12](ਉਹ ਵਿਸਮਯ ਰੂਪ) ਕਦੇ ਨਾਸ਼ ਨਾ ਹੋਣੇ ਵਾਲਾ ਹੈ, ਕਥਨੀ ਤੋਂ ਪਰੇ ਹੈ, (ਸੋਚ ਦੀ ਪਹੁੰਚ ਤੋਂ) ਡੂੰਘਾ ਹੈ ਤੇ ਬੇਹੱਦ ਹੈ। [13]ਸ਼ੇਸ਼ਨਾਗ। [14]ਦੈਂਤ, ਦੇਵਤੇ, ਸੂਖਮ ਜੀਵ, ਬ੍ਰਹਮਾ, ਮੁਨੀ ਸਾਰੇ। [15]ਜਿਸਨੂੰ ਪਰਮ ਆਨੰਦ ਸਰੂਪ ਤੇ ਪਰਾਵਰ ਕਹਿੰਦੇ ਹਨ। [ਸੰਸ:, ਪਰਾਵਰ=ਜਿਸ ਤੋਂ ਸਭ ਵੱਡੇ ਉਰੇ ਹਨ]। [16]ਅੰਤ ਨਹੀਂ ਪਾ ਸਕਦੇ। [17]ਗਿਆਨ ਕਰਕੇ ਜਾਣਿਆਂ ਜਾਂਦਾ ਹੈ।

ਵਸ ਮਾਂਹੀ[1] ॥ ੩੧ ॥ ਦੁਤਿਯ ਪਦਾਰਥ–ਗੁਰ–ਇਤਿ ਨਾਮਾ[2] । ਸ਼੍ਰੁਤਿ ਸਿੰਮ੍ਰਿਤਿ ਭਾਖ੍ਯੋ ਪਰਧਾਮਾ[3] । ਜਾ ਸਮ ਅਵਰ ਨ ਜਗ ਮਹਿਂ ਕੋਊ। ਸੋ ਗੁਰਦੇਵ ਸਮਰਥ ਪ੍ਰਭੁ* ਓਊ[4] ॥ ੩੨ ॥ ਜਿਹ ਪਾਇ ਕ੍ਰਿਤ ਕ੍ਰਿਤ[5] ਰਿਖਿ, ਜੋਗੀ । ਬਹੁਰ ਨ ਹੋਇ ਭਰਮ ਭਵ ਭੋਗੀ[6]।–ਗੋ–ਇਤਿ ਅੰਧਕਾਰ ਸ਼ਿਵ ਭਾਖਾ[7]।–ਰੋ–ਚੈਤੰਨ੍ਯ ਵੇਦ ਮਤਿ ਸ਼ਾਖਾ[8] ॥੩੩॥ ਵਿੱਦ੍ਯਾ ਮੂਲ ਜੋਗ ਅਵਸਾਨੀ[9] । ਜਾਂਹਿ ਸਮਾਵਤਿ ਮੁਨਿਵਰ ਗ੍ਯਾਨੀ[10] । ਸੁੰਨਵਾਦ ਸੁੰਨਹਿ ਜਿਹ ਗਾਵਹਿਂ[11] । ਬ੍ਰਹਮ ਵਾਦ ਜਿਹ ਬ੍ਰਹਮ ਬਤਾਵਹਿਂ॥ ੩੪ ॥ ਕਾਲਮਤੀ ਜਿਹ ਕਾਲ ਪ੍ਰਮਾਨਾ[12] । ਨਾਨਾ ਮਤ ਠਾਨਤੋ ਮਤ ਨਾਨਾ[13]।ਸਗੁਣ† ਜਾਂਹਿ ਨਾਰਾਯਨ ਕਹਿਹੀਂ[14]।ਕਰਮ ਬ੍ਰਿੰਦ ਕਰਿ ਜਾਂ ਪਦ ਲਹਿਹੀਂ[15]॥੩੫॥ਲੱਖ ਰੂਪ ਵਾਚਾਰਥ ਜਾਸ ਕਹਿ[16] । ਅਵਰ ਨ ਪਾਵਨ ਰਹਤਿ ਜਾਸ ਲਹਿ[17] । ਤਤ੍ਵਮਸੀ ਵੇਦਾਰਥ ਪ੍ਰਮਾਨਤਿ[18] । ਵਾਹਿਗੁਰੂ ਸੋ ਸ੍ਰੀ ਗੁਰ

---

[1]ਤੱਤਵੇਤਿਆਂ ਦੇ ਰਿਦੇ (ਵਿਚ) ਵਸਦਾ ਹੈ (ਅ) ਬੋਧ ਕਰਾਉਣ ਵਾਲਾ ਹੈ ਤੇ ਹਿਰਦੇ ਵਿਚ ਵੱਸਦਾ ਹੈ । [2-3]ਦੂਸਰੇ ਪਦ 'ਗੁਰੂ' ਦਾ ਅਰਥ ਹੈ (ਉਸਦਾ) ਨਾਮ ਜਿਸ ਨੂੰ ਸ਼੍ਰੁਤੀ ਸਿਮ੍ਰਤੀ ਨੇ ਪਰਮਾਤਮਾਂ ਕਿਹਾ ਹੈ [ ਯਥਾ, 'ਅਜ ਸੱਚਿਦਾਨੰਦ ਪਰ ਧਾਮ' ਸ਼੍ਰੁਤੀ ]। [ ਸੰਸ:, ਪਰ=ਪਰੇ, ਧਾਮ=ਸਰੀਰ । ਪਰ=ਸੰਪੂਰਨ, ਧਾਮ=ਪ੍ਰਕਾਸ਼ ਸਰੂਪ । ] । [4]ਓਹੀ । [5]ਜਿਸਨੂੰ ਪ੍ਰਾਪਤ ਕਰ ਕੇ ਨਿਹਾਲ ਹੁੰਦੇ ਹਨ। [6]ਭੋਗੀ ਹੋ ਕੇ ਫਿਰ (ਓਹ) ਸੰਸਾਰ ਵਿਚ ਭ੍ਰਮਦੇ ਨਹੀਂ । (ਅ) ( ਜਿਸਨੂੰ ਪਾਕੇ ) ਫੇਰ ਭਰਮ ਨਹੀਂ ਹੁੰਦਾ (ਤੇ ਭਰਮ ਨਾ ਹੋਣੇ ਕਰਕੇ) ਜਨਮ (ਮਰਨ ਨਹੀਂ) ਭੋਗਣਾ ਪੈਂਦਾ । [7]ਹੁਣ ਅੱਖਰੀ ਅਰਥ ਕਰਦੇ ਹਨ:– 'ਗੋ' ਇਤਨੇ (ਪਦ ਦਾ ਅਰਥ) 'ਅੰਧਕਾਰ, ਸ਼ਿਵ ਨੇ ਕਿਹਾ ਹੈ। [8]ਵੇਦ ਦੀਆਂ ਸ਼ਾਖਾਂ ਦਾ ਮਤ ਹੈ ਕਿ 'ਰ' (ਦਾ ਅਰਥ) ਹੈ 'ਚੇਤਨ'। [9](ਉਹ ਚੇਤਨ) ਗਿਆਨ ਦਾ ਮੂਲ ਤੇ ਯੋਗ ਦਾ ਅੰਤ (=ਅਵਧੀ) ਹੈ । [10]ਜਿਸ (ਵਿਚ) ਸਮਾਂਵਦੇ ਹਨ ਸ੍ਰੇਸ਼ਟ ਮੁਨਿ ਤੇ ਗਿਆਨੀ । [11]ਸੁਨਵਾਦੀ ਜਿਸ ਨੂੰ 'ਸੁੰਨਜ' ਕਹਿੰਦੇ ਹਨ । (ਅਕਸਰ ਸੁਨਵਾਦੀ ਤੋਂ ਮੁਰਾਦ 'ਬੋਧ ਮਤਿ' ਹੋਇਆ ਕਰਦੀ ਹੈ)। [12]ਕਾਲ ਮਤ ਵਾਲਿਆਂ ਨੇ (ਜੋ ਕਾਲ ਨੂੰ ਮੂਲ ਕਾਰਣ ਮੰਨਦੇ ਹਨ) ਜਿਸ ਨੂੰ ਕਾਲ ਮੰਨਿਆਂ ਹੈ। [13]ਨਾਨਾ ਮਤਾਂ ਵਾਲਿਆਂ ਨੇ ਕਈ ਤਰ੍ਹਾਂ ਨਾਲ ਜਿਸਨੂੰ (ਮੂਲ ਯਾ ਪਰਮਾਦ) ਸਿੱਧ ਕੀਤਾ ਹੈ। [14]ਸਗੁਣ (ਦੀ ਉਪਾਸਨਾ ਕਰਨ ਵਾਲੇ) ਜਿਸਨੂੰ ਨਾਰਾਇਣ ਕਹਿੰਦੇ ਹਨ । [15]ਭਾਵ, ਕਰਮ ਕਾਂਡ ਨਾਲ ਜਿਸਦੀ ਪ੍ਰਾਪਤੀ ਮੰਨਦੇ ਹਨ । [16]ਜਿਸਨੂੰ ਵਾਚ੍ਯ ਅਰਥਾਂ ਦਾ ਲੱਖ ਰੂਪ ਆਖਦੇ ਹਨ। [17]ਜਿਸਨੂੰ (ਲਹਿ=) ਲਖਕੇ (ਫੇਰ) ਹੋਰ ਕੁਛ ਪ੍ਰਾਪਤੀ ਯੋਗ ਨਹੀਂ ਰਹਿੰਦਾ । [18]ਵੇਦ ਦੇ 'ਤਤ੍ਵੰਅਸਿ' ( ਵਾਕ ) ਦਾ ( ਲੱਖ ) ਅਰਥ ਜਿਸ ਨੂੰ (ਪ੍ਰਮਾਨਤਿ=) ਮੰਨਿਆਂ ਹੈ।

*ਪਾ:–ਸਭਿ। †ਪਾ:–ਸਭਿ ਗੁਣ ।

ਠਾਨਤਿ[1] ॥੩੬॥ ਨਾਂ ਅਨਿਕੈ ਮਨ ਬ੍ਰਹਮ ਪਛਾਨਤਿ[2] । ਇਕ ਦਸ ਰੁੱਦ੍ਰ ਦਸੋਹਰਿ ਜਾਨਤਿ[3]।ਨਵ ਬਿਧਿ ਪ੍ਰਣਵ ਵਿੱਸ੍ਵ ਕ੍ਰਿਤ ਕਾਰਨ[4]।ਚਤਰ ਵਰਗ ਦਾ ਭਵ ਜਨ ਤਾਰਨ[5] ॥ ੩੭ ॥ ਸੁਰਤਰੁ ਸਮਰਨ ਕੋ* ਸੁਖ ਦਾਤਾ[6]। ਚਿੰਤਾਮਣਿ ਚਿੰਤਤਿ ਹਰਿ ਗ੍ਯਾਤਾ[7] । ਵਾਸੁਦੇਵ ਸਤਿਜੁਗ ਮਣਿ ਨਾਮ[8]। ਹਰਿ ਹਰਿ ਤ੍ਰੇਤਾ ਫਲਦ ਅਕਾਮ[9]॥੩੮॥ਦ੍ਵਾਪੁਰ ਗੋਬਿੰਦ ਬਿਜਯ ਪ੍ਰਚੰਡ[10]। ਕਲਿ ਕੇਵਲ ਰਾਕਾਰ ਅਖੰਡ[11] । ਵੇਦ ਚਤਰ ਜੁਗ ਜਿਹ ਨਿਸਤਾਰੇ[12] ।

---

[1]ਸ੍ਰੀ ਗੁਰੂ ਜੀ ਉਸ ਨੂੰ ਵਾਹਿਗੁਰੂ (ਠਾਨਤਿ=) ਕਹਿੰਦੇ ਹਨ । ਸਾਰੀ ਚੌਪਈ ਦਾ ਭਾਵ ਇਉਂ ਹੈ। 'ਵਾਚਯ ਅਰਥ' ਤੋਂ ਮੁਰਾਦ ਹੈ ਪਦ ਯਾ ਵਾਕਯ ਦੇ ਸੰਕੇਤੀ ਅਰਥ। 'ਲਖ੍ਯ ਅਰਥ' ਤੋਂ ਮੁਰਾਦ ਹੈ ਜੋ ਲੱਛਣਾ ਤੋਂ ਸਿੱਧ ਹੋਵੇ ਯਾ ਸਮਝ ਵਿਚ ਆਵੇ। (ਵੇਖੋ ਰੁਤ ਪੰਜਵੀਂ ਅੰਸੂ ੪੮) ਯਥਾ 'ਤਤ ਤ੍ਵੰ ਅਸੀ' ਦੇ ਸਿੱਧੇ ਅਰਥ ਹਨ, 'ਓਹ ਤੂੰ ਹੈਂ" ਇਸਦੇ ਵਾਚ੍ਯ ਅਰਥ ਨਾਲ ਜੀਵ ਈਸ਼੍ਵਰ ਦੀ ਏਕਤਾ ਨਹੀਂ ਬਣਦੀ, ਕਿਉਂਕਿ ਜੀਵ ਅਲਪੱਗ, ਪਰਛਿੰਨ ਤੇ ਅਵਿੱਦ੍ਯਾ ਉਪਾਧੀ ਸਹਿਤ ਹੈ, ਤੇ ਈਸ਼੍ਵਰ ਸਰਬੱਗ ਵ੍ਯਾਪਕ ਤੇ ਮਾਯਾ ਉਪਾਧੀ ਸਹਿਤ ਹੈ, ਪਰ 'ਸਤਿ ਚਿਤ ਅਨੰਦਤਾ' ਜਿਵੇਂ ਜੀਵ ਵਿਚ ਹੈ ਤਿਵੇਂ ਈਸ਼੍ਵਰ ਵਿਚ ਹੈ । ਸੋ ਇਸ 'ਲਖ੍ਯ ਅਰਥ' ਨਾਲ 'ਤਤ ਤ੍ਵੰ ਅਸੀ' ਦਾ ਭਾਵ ਸਿਧ ਹੋ ਗਿਆ । ਤਿਵੇਂ ਕਵਿ ਜੀ ਦੀ ਮੁਰਾਦ ਇਥੇ ਇਹ ਹੈ ਕਿ ਲਖ੍ਯ ਅਰਥ ਕਰਕੇ 'ਤਤ੍ਵੰ ਅਸੀ' ਤੇ 'ਵਾਹਿਗੁਰੂ' ਦਾ ਇਕੋ ਭਾਵ ਹੈ। 'ਤਤ੍ਵੰਅਸੀ' ਦਾ ਵਾਚ੍ਯ ਅਰਥ ਹੈ 'ਮਾਯਾ ਸਬਲ ਬ੍ਰਹਮ ਤੇ ਜੀਵ', ਇਸ ਦਾ ਲੱਖ੍ਯਾਰਥ ਹੈ 'ਸ਼ੁਧ ਬ੍ਰਹਮ'। ਵਾਹਿਗੁਰੂ ਪਦ ਦਾ ਇਕੋ ਅਰਥ ਹੈ, 'ਸ਼ੁਧ ਬ੍ਰਹਮ' । ਸੋ 'ਤਤ੍ਵੰਅਸੀ' ਦਾ ਲੱਖ੍ਯ ਅਰਥ ਵਾਹਿਗੁਰੂ ਦੇ ਅਰਥਾਂ ਨਾਲ ਮਿਲ ਗਿਆ । [2](ਜਿਸ ਵਾਹਿਗੁਰੂ ਪਦ ਦੇ ਅਭਿਪ੍ਰਾਯ ਵਿਚ) ਅਨੇਕਤਾ ਨਹੀਂ, (ਤੇ ਜਿਸ ਅਭਿਪ੍ਰਾਯ ਵਿਚ) ਮਨ ਬ੍ਰਹਮ ਦੀ ਪਛਾਣ ਕਰ ਲੈਂਦਾ ਹੈ। [3]ਜੋ ਯਾਰਾਂ ਰੁਦ੍ਰਾਂ ਤੇ ਹਰਿ ਦੇ ਦਸ (ਅਵਤਾਰਾਂ ਨੂੰ) ਇਕੋ (ਦਾ ਖੇਲ) ਜਣਾਉਂਦਾ ਹੈ। [4]ਜੋ ਸ੍ਰਿਸ਼ਟੀ ਦੇ ਕਾਰਨ ਨਵਾਂ ਅਵਸਥਾਂ ਵਾਲੇ ਓਅੰਕਾਰ ਨੂੰ (ਇਕੋ ਅਪਣੇ ਰੂਪ ਵਿਚ ਦੱਸਦਾ ਹੈ)। [5](ਸੋ ਵਾਹਿਗੁਰੂ ਮੰਤ੍ਰ) ਜਨਾਂ ਨੂੰ ਸੰਸਾਰ ਤੋਂ ਤਾਰਨੇ ਲਈ ਚਾਰ ਪ੍ਰਕਾਰ ਦੀਆਂ ਮੁਕਤੀਆਂ ਦਾ ਦਾਤਾ ਹੈ। [6]ਸਿਮਰਣ ਵਾਲਿਆਂ ਨੂੰ ਕਲਪ ਬ੍ਰਿਛ ਵਾਂਗੂ (ਸਾਰੇ) ਸੁੱਖਾਂ ਦਾ ਦਾਤਾ ਹੈ। [7]ਚਿੰਤਨ ਕਰਨ ਵਾਲਿਆਂ ਨੂੰ ਹਰਿ ਗਿਆਨ ਰੂਪ ਚਿੰਤਾਮਣੀ ਦਾ ਦਾਤਾ ਹੈ । [8]ਸਤਿਜੁਗ ਵਿਚ ਸ਼੍ਰੋਮਣੀ ਨਾਮ (ਹਰੀ ਦਾ) ਵਾਸਦੇਵ ਸੀ । [9]ਤ੍ਰੇਤਾ ਵਿਚ ਹਰੀ ਦਾ (ਨਾਮ) 'ਹਰਿ' ਨਿਸ਼ਕਾਮ ਫਲ ਦਾਤਾ ਹੈ ਸੀ । [10]ਦ੍ਵਾਪਰ ਵਿਚ ਗੋਬਿੰਦ (ਨਾਮ) ਤੇਜ ਤੇ ਫਤੇ (ਦਾ ਦਾਤਾ ਸੀ)। [11]ਕਲਿਜੁਗ ਵਿਚ ਨਿਰਾ ਰਾਰਾ (ਰਾਮ) ਅਵਿਛਿੰਨ (ਮੁਕਤੀ ਦਾ ਦਾਤਾ ਹੈ ਸੀ)। [12]ਜਿਸਨੇ ਚਹੁਆਂ ਜੁਗਾਂ ਵਿਚ ਗਿਆਨ ਦੇ ਕੇ ਨਿਸਤਾਰਾ ਕੀਤਾ ਹੈ (ਅ) ਜਿਸ ਨੇ ਚਹੁਆਂ ਜੁਗਾਂ ਵਿਚ ਵੇਦਾਂ ਦਾ ਨਿਸਤਾਰਾ ਕੀਤਾ ਹੈ । *ਪਾ:-ਕੈ ।

ਵਾਹਿਗੁਰੂ ਅਵਲੰਬ ਹਮਾਰੇ[1]॥੩੯॥ਥਾਵਰ ਜੰਗਮ ਬਨ ਤ੍ਰਿਨਮਾਹੀ।ਸੂਤ੍ਰਾ-ਤਮਕ ਇਸ ਬਿਨ ਕੋ ਨਾਂਹੀ[2]। ਅਰਥ ਔਰ ਪਰਮਾਰਥ ਖਾਨੀ[3]। ਵਾਹਿ-ਗੁਰੂ ਸਾਰਰਥ* ਪ੍ਰਮਾਨੀ[4] ॥ ੪੦ ॥ ਸਾਦਰ ਜਿਹ[5] ਸੇਵਨੋ, ਮਾਹਦੇਵਾ[6]!। ਸਫਲ ਭਈ ਤਿਹ ਜਨ ਕ੍ਰਿਤ ਸੇਵਾ[7]। ਇਨ ਤਜਿ ਜੋ ਅਨ ਆਸ਼੍ਰੇ ਲਹਿਹੀਂ[8]। ਤੇ ਜਨ ਸੁਧਾ ਛਾਡਿ ਖਲ[9] ਗਹਿਹੀਂ॥੪੧॥ ਚਤੁਰ ਬੀਜ ਚਹੁੰ ਜੁਗ ਕੇ ਕਾਢੇ[10]।ਬੀਜ ਪ੍ਰਤਾਪ ਜੁਗਨ ਬਲ ਬਾਢੇ[11]।ਚਾਰ ਪਦਾਰਥ ਬੀਜ ਮਹੀ†ਪੁਨ[12]।ਪ੍ਰਣਵ ਆਦਿ ਪ੍ਰਗਟੇ ਹੈ ਧਰ ਧਨ[13]‡॥੪੨॥ਵਿਸ਼੍ਵ ਪਦਾਰਥ ਅਮਰ ਤੇਤੀਸਾ[14]।ਚਤੁਰਾਖਰ ਵਿਸ§ਵਿਸਵੇਬੀਸਾ[15]। ਧੰਧੀ ਚਿੰਤਤਿ ਰੁਚਿ ਅਵਗਾਹਾ[16]। ਤੈਤੋ ਲਹਤਿ ਭਗਤ ਇਨ ਮਾਂਹਾ[17]॥੪੩॥ਵਰਨ ਨ ਸਾਕੌਂ

---

[1]ਉਹ ਵਾਹਿਗੁਰੂ ਸਾਡਾ ਆਸ਼੍ਰਾ ਹੈ। [2]ਸੂਤ੍ਰ ਸਮਾਨ (ਸਾਰਿਆਂ ਵਿਚ ਰਮਿਆਂ ਹੋਇਆ) ਇਸ ਬਿਨਾ ਕੋਈ ਨਹੀਂ। [3]ਅਰਥ ਤੇ ਪਰਮਾਰਥ ਦੀ ਖਾਣ (ਮੂਲ)। [4]ਵਾਹਿਗੁਰੂ ਦਾ ਸਾਰ ਅਰਥ (ਅਰਥ ਦਾ ਤੱਤ੍ਵ ਭਾਵ) (ਇਉਂ) ਪ੍ਰਮਾਣੀਕ ਹੈ ਅਥਵਾ ਮੰਨ ਲਓ। [5]ਜਿਸ ਨੇ। [6]ਹੇ ਬ੍ਰਹਮਣੋ। [7]ਘਾਲ ਤੇ ਸੇਵਾ। (ਅ) ਕੀਤੀ ਹੋਈ ਸੇਵਾ। [8]ਇਨ੍ਹਾਂ (ਚਹੁੰ ਅੱਖਰਾਂ ਵਾਹਿਗੁਰੂ) ਨੂੰ ਤਿਆਗਕੇ ਜਿਨ੍ਹਾਂ ਨੇ ਹੋਰਨਾਂ ਦੇ ਆਸ਼੍ਰੇ ਲਏ ਹਨ। [9]ਫੋਕ। [10]ਚਾਰੇ (ਅੱਖਰ) ਚਾਰੇ ਜੁਗਾਂ ਦੇ (ਮੰਤਰਾਂ ਦੇ) ਬੀਜ ਕੱਢੇ ਹੈਨ। [11](ਚਾਰ)ਜੁਗਾਂ ਦੇ ਮੰਤ੍ਰਾਂ ਦਾ ਬੀਜ ਹੋਣ ਦੇ ਪ੍ਰਤਾਪ ਕਰਕੇ ਇਸ ਦਾ ਬਲ ਵੱਧ ਹੈ। (ਅ) (ਚਹੁੰ) ਜੁਗਾਂ ਦਾ ਬੀਜ ਰੂਪ ਹੋਣ ਦਾ ਇਹ ਪ੍ਰਤਾਪ ਹੈ ਕਿ (ਜਪਣ ਵਾਲਿਆਂ ਦਾ) ਬਲ ਵਧਦਾ ਹੈ। [12]ਫਿਰ ਚਹੁੰ ਪਦਾਰਥਾਂ (ਦੀ ਪ੍ਰਾਪਤੀ ਦਾ ਇਹ) ਬੀਜ (ਕਾਰਣ ਹਨ ਚਾਰ ਅੱਖਰ) ਪ੍ਰਿਥਵੀ ਉਤੇ। [13]ਪਰਮੇਸ਼ਰ ਤੇ ਧਰਤੀ ਦਾ ਧਨ ਆਦਿ ਇਸੇ ਤੋਂ ਪ੍ਰਗਟ ਹੁੰਦਾ ਹੈ। [ਸੰਸ:, ਪ੍ਰਣਵ=ਪਰਮੇਸ਼ਰ]। ਭਾਵ ਇਹ ਕਿ ਪਰਮੇਸ਼ਰ ਤੇ ਧਰਤੀ ਦੇ ਸਾਰੇ ਧਨ ਇਸੇ 'ਵਾਹਿਗੁਰੂ' ਦੇ ਜਪ ਤੋਂ ਲੱਭਦੇ ਹਨ। [ਵਿਸ਼ੇਸ਼ ਲਈ ਦੇਖੋ ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰ: ਅਧ੍ਯਾ: ੧ ਅੰਕ ੬੮]। (ਅ) ਧਰ ਧਨ=ਪ੍ਰਿਥਵੀ ਦਾ ਧਨ, ਭਾਵ ਬ੍ਰਿੱਛ। ਪ੍ਰਣਵ=ਬ੍ਰਹਮ। ਭਾਵ ਇਨ੍ਹਾਂ ਬੀਜ ਰੂਪ ਚੌਹਾਂ ਅਖਰਾਂ ਤੋਂ ਹੀ ਬ੍ਰਹਮ ਰੂਪੀ ਬ੍ਰਿੱਛ ਪ੍ਰਗਟਦਾ ਹੈ ਅਰਥਾਤ ਵਾਹਿਗੁਰੂ ਨਾਮ ਤੋਂ ਨਾਮੀ ਦੀ ਪ੍ਰਾਪਤੀ ਹੁੰਦੀ ਹੈ। (ੲ) ਆਦਿ ਵਿਚ ਧਰਤੀ ਉਤੇ ਓਅੰਕਾਰ ਬੀ (ਵਾਹਿਗੁਰੂ ਤੋਂ ਹੀ) ਪ੍ਰਗਟਿਆ ਤੇ ਧਨਤਾ (ਜੋਗ ਹੋਇਆ) [ਸੰਸ:, ਪ੍ਰਣਵ=ਓ]। [14]ਸੰਸਾਰ ਦੇ ਪਦਾਰਥ ਤੇ ੩੩ (ਕ੍ਰੋੜ) ਦੇਵਤਾ। [15]ਨਿਸ਼ਚੇ ਕਰ ਕੇ ਚਾਰ ਅਖਰਾਂ ਦੇ ਵਿਚ ਹੀ ਹੈਨ [ਸੰਸ:, ਵਿਸ਼=ਵੜਨਾ, ਵਿਚ ਹੋਣਾ, ਵਸਣਾ]। [16]ਜਿਸ ਜਿਸ (ਪਦਾਰਥ ਦੀ) ਰੁਚੀ ਹੋਵੇ ਉਸ ਨੂੰ ਨਿਮਗਨ ਹੋ ਕੇ ਚਿੰਤਨ ਕਰੇ। [17]ਭਗਤ ਤਿਸ ਤਿਸ ਨੂੰ ਇਨ੍ਹਾਂ (ਅਖਰਾਂ) ਵਿਚੋਂ ਹੀ ਪ੍ਰਾਪਤ ਕਰ ਲੈਂਦਾ ਹੈ।

*ਪਾ:—ਸ੍ਵਾਰਥ। †ਪਾ:—ਜਹੀ।

‡ਪਾ:—ਤਨ। ਅਰਥ ਬਣੂ:—ਆਦਿ (ਨਾਮ) ਪ੍ਰਣਵ (ਵਾਹਿਗੁਰੂ ਤੋਂ ਹੀ) ਰੂਪਧਾਰੀ ਹੋਕੇ ਪ੍ਰਗਟਿਆ ਸੀ। §ਪਾ:—ਵਸ।

ਵਰਨ ਪ੍ਰਤਾਪੁ[1]। ਜਾਨਤਿ ਹੈਂ ਜਿਹ ਜਾਪ ਸੁ ਜਾਪੁ[2]। ਸਰਬ ਸਾਰ ਸ੍ਰੀ ਗੁਰ ਪ੍ਰਗਟਾਯੋ। ਜੋ ਵੇਦਨ ਗੁਹਯਾਰਥ ਗਾਯੋ"॥੪੪॥ਵਿੱਪ੍ਰੋਵਾਚ॥ ਦੋਹਰਾ॥ 'ਚਤੁਰਾਖਰ ਇਹ ਸਾਰ ਸੁਨਿ ਪ੍ਰਭੁ ਤੇ ਸੁਨਯੋ ਪ੍ਰਤਾਪ। ਤਾਸ ਸਤੋਤ੍ਰ ਬਖਾਨੀਏ ਜਾਪ ਕਰਹਿਂ ਰੁਚਿ ਜਾਪ' ॥ ੪੫ ॥

ਸ੍ਰੀ ਗੁਰਦਾਸੋ ਵਾਚ ॥ ਅਥ ਵਾਹਿਗੁਰੂ ਸੋਤ੍ਰ ॥

ਸੂਚਨਾ—ਹੇਠਲੇ ਛਿਆਂ ਸ਼ਲੋਕਾਂ ਦੇ ਪਾਠ ਮੂਲ ਵਿਚ ਜੋ ਅਸਾਂ ਨੇ ਰੱਖੇ ਹਨ ਸੋ ਓਹ ਹਨ ਜੋ ਕਈ ਨੁਸਖਿਆਂ ਦੇ ਮੁਕਾਬਲਾ ਕਰਨੇ ਤੇ ਢੁਕੇ ਹਨ, ਅਤੇ ਜੋ ਵਯਾਕਰਨ ਤੇ ਪਿੰਗਲ ਦੇ ਨੇੜੇ ਤੋਂ ਨੇੜੇ ਦੀ ਦਰੁਸਤੀ ਵਿਚ ਹਨ। ਪਰ ਇਨ੍ਹਾਂ ਵਿਚ ਅਨੁਸ਼ਟਪ ਛੰਦ ਦੀ ਚਾਲ ਕਰਕੇ ਅਥਵਾ ਵਯਾਕਰਨ ਦੇ ਕਾਇਦਿਆਂ ਕਰ ਕੇ ਅਜੇ ਬੀ ਕੁਛ ਕੁਛ ਅਸ਼ੁੱਧੀਆਂ ਪ੍ਰਤੀਤ ਦੇਂਦੀਆਂ ਹਨ ਜੋ ਗੁਰਮੁਖੀ ਲਿਖਾਰੀਆਂ ਦੇ ਸੰਸਕ੍ਰਿਤ ਨਾ ਜਾਣਨ ਕਰ ਕੇ ਅਰ ਹੋਰ ਕਾਰਨਾਂ ਕਰ ਕੇ ਪਈਆਂ ਹੋਣ ਤਾਂ ਅਚਰਜ ਨਹੀਂ। ਅਸਲੀ ਨੁਸਖਾ ਕਵਿ ਜੀ ਦਾ ਲਿਖਤ ਮਿਲਦਾ ਨਹੀਂ, ਇਸ ਕਰ ਕੇ ਰਚਨਾਂ ਦਾ ਵਿਚਾਰ ਕਰਕੇ ਜੋ ਨੇੜੇ ਤੋਂ ਨੇੜੇ ਦੇ ਸ਼ੁੱਧ ਪਾਠ ਜਾਪਦੇ ਹਨ ਅਸੀਂ ਹੇਠਾਂ ਟੂਕਾਂ ਵਿਚ ਦਿੱਤੇ ਹਨ ਅਸਲ ਸੁਧਾਈ ਤਦੇ ਹੀ ਹੋ ਸਕਦੀ ਹੈ ਜਦੋਂ ਕਦੇ ਅਸਲੀ ਨੁਸਖਾ ਮਿਲ ਜਾਏ ਤਾਂ।

ਅਨੁਸ਼੍ਰਪ ਛੰਦ ॥ ਵਿਸ਼੍ਵੇਸ਼ੰ, ਵਿਸ਼੍ਵ ਮਿਤ੍ਯੁਕ੍ਤੰ, ਸੰਪੁਟੇ ਵਿਸ਼੍ਵ ਭੂਸ਼ਣੇ।
ਵਿਸ਼੍ਵ ਬੋਧੰ, ਸ੍ਵਯੰ ਬ੍ਰਹ੍ਮ, ਤੰ* ਪ੍ਰਣਵਾਦੀ ਨਮਾਮਿਹੰ† ॥ ੧ ॥

ਵਿਸ਼੍ਵੇਸ਼ੰ=ਜੋ ਵਿਸ਼੍ਵ (=ਸੰਸਾਰ) ਦਾ ਈਸ਼੍ਵਰ ਹੈ।
ਵਿਸ਼੍ਵ ਮਿਤ੍ਯੁਕ੍ਤੰ=ਵਿਸ਼੍ਵੰ+ਇਤਿ+ਉਕ੍ਤੰ=ਜੋ ਸੰਸਾਰ ਦਾ ਰੂਪ ਹੀ ਕਿਹਾ ਜਾਂਦਾ ਹੈ।
ਸੰਪੁਟੇ ਵਿਸ਼੍ਵ ਭੂਸ਼ਣੇ=ਜੋ ਸੰਸਾਰ ਰੂਪੀ ਡੱਬੇ ਦਾ ਭੂਖਣ ਹੈ। ਜੀਕੂਰ ਗਹਿਣਾ ਡੱਬੇ ਦੀ ਸ਼ੋਭਾ ਹੈ ਤਿਵੇਂ ਵਚਿੱਤ੍ਰ ਜਗਤ ਵਿਚ ਪਰਮੇਸ਼ਰ ਗਹਿਣੇ ਵਤ ਸ਼ੋਭਾਦਾਇਕ ਤੇ ਵਯਾਪਕ ਹੈ।
ਵਿਸ਼੍ਵ ਬੋਧੰ=ਸੰਸਾਰ ਦਾ ਜਿਸ ਨੂੰ ਗਿਆਨ ਹੈ।
ਸ੍ਵਯੰ ਬ੍ਰਹਮ=ਜੋ ਅਪਣੇ ਆਪ ਤੋਂ ਆਪ ਹੈ। ਉਹ ਪਰਮਾਤਮਾ ਜਿਸ ਦਾ ਕਾਰਣ ਕੋਈ ਨਹੀਂ। ਤੰ=ਤਿਸਨੂੰ, ਉਸ ਨੂੰ।
ਪ੍ਰਣਵਾਦੀ=ਓਅੰਕਾਰ ਦਾ ਬੀ ਜੋ ਆਦਿ ਹੈ (ਸੋ ਵਾਹਿਗੁਰੂ)।
ਨਮਾਮਿਹੰ=ਨਮਾਮ੍ਯਹਮ੍=ਮੇਰੀ ਨਮਸਕਾਰ ਹੈ।

---

[1](ਇਨ੍ਹਾਂ) ਅੱਖਰਾਂ ਦਾ ਪ੍ਰਤਾਪ। [2]ਭਾਵ, ਜਪਣੇ ਵਾਲੇ ਇਨ੍ਹਾਂ ਅਖਰਾਂ ਦੇ ਜਾਪ ਦੇ ਮਹਾਤਮ ਨੂੰ ਜਾਣਦੇ ਹਨ। *ਅਨੁਸ਼੍ਰਪ ਛੰਦ ਦੀ ਚਾਲ ਮੂਜਬ 'ਤੰ' ਪਦ ਇਥੇ ਨਹੀਂ ਚਾਹੀਦਾ, ਤੇ ਸ਼ੁਧ ਪਾਠ ਬਨੇਗਾ 'ਪ੍ਰਣਵਾਦੀ ਨਮਾਮਿ ਤੰ', ਕਿਉਂਕਿ ਇਸ ਤਰ੍ਹਾਂ ਪੰਜਵਾਂ ਲਘੂ ਤੇ ਛੀਵਾਂ ਗੁਰੂ ਹੋਵੇਗਾ। ਤੇ ਚੌਥਾ ਪਾਦ ਹੋਣ ਕਰਕੇ ਸੱਤਵਾਂ ਬੀ ਲਘੂ ਰਹੇਗਾ ਅਤੇ ਅਰਥ ਕਰਨ ਵਿਚ ਬੀ ਕੁਛ ਫਰਕ ਨਹੀਂ ਪਵੇਗਾ। †ਇਸ ਦਾ ਸੰਸਕ੍ਰਿਤ ਪਾਠ ਐਉਂ ਲਿਖਿਆ ਜਾਣਾ ਠੀਕ ਹੈ: ਨਮਾਮ੍ਯਹਮ੍

**ਅਰਥ**–( ਵਾਹਿਗੁਰੂ ਮੰਤ੍ਰ ਜਿਸ ਦਾ ਲਖਾਯਕ ਹੈ ਸੋ ) ਸੰਸਾਰ ਦਾ ਈਸ਼ਰ ਹੈ, ਉਹ ਸੰਸਾਰ ਦਾ ਰੂਪ ਹੀ ਕਿਹਾ ਜਾਂਦਾ ਹੈ ਤੇ ਸੰਸਾਰ ਰੂਪੀ ਡੱਬੇ ਦਾ (ਉਹ) ਭੂਸ਼ਣ ਰੂਪ ਹੈ, (ਫਿਰ ਜਿਸਨੂੰ) ਸੰਸਾਰ ਦਾ (ਸਾਰਾ) ਗਿਆਨ ਹੈ ਤੇ (ਉਹ) ਅਪਣੇ ਆਪ ਤੋਂ ਆਪ ਹੀ ਹੈ (ਹਾਂ) ਉਸ ਨੂੰ (ਜੋ) ਓਅੰਕਾਰ ਦੀ ਵੀ ਆਦਿ ਹੈ ਮੇਰੀ ਨਮਸਕਾਰ ਹੈ।

**ਵਰ੍ਣਾਵਰ੍ਣ ਵਿਹੀਨਾਯ* ਵੇਦ ਸਾਰ ਪ੍ਰਵਰ੍ਤਕ:**
**ਵਿਸ਼੍ਵ ਵਰ੍ਗ† ਮਹੀਧੀਸ਼ੰ‡ ਵਕਾਰੰ§ ਤੰ ਨਮਾਮਿਹੰ ॥ ੨ ॥**

[ ਵਰ੍ਣਾਵਰ੍ਣ ਵਿਹੀਨਾਯ=ਵਰਣਾਂ ਅਵਰਨਾਂ ਤੋਂ ਬਿਨਾਂ। [ਵਰਣ=ਬ੍ਰਹਮਣ, ਖੱਤ੍ਰੀ, ਵੈਸ਼ ਤੇ ਸ਼ੂਦ੍ਰ। ਅਵਰ੍ਣ=ਨੀਵੀਆਂ ਜਾਤੀਆਂ ਜੋ ਵਰਣਾਂ ਵਿਚ ਨਾਂ ਹੋਣ। ਵਿਹੀਨਾਯ=ਬਿਨਾ]। ( ੲ ) ਕਿਸੇ ਰੰਗ ਬੇਰੰਗ ਤੋਂ ਰਹਿਤ। [ ਵਰਣ=ਰੰਗ ] ( ੲ ) ਕਥਨ ਤੇ ਅਕਥਨ ਤੋਂ ਰਹਿਤ।
ਵੇਦ ਸਾਰ ਪ੍ਰਵਰ੍ਤ੍ਕ:=ਵੇਦਾਂ ( ਯਾ ਤੱਤ੍ਵ ਗਿਆਨ ) ਦੇ ਸਾਰ ਦੀ ਪ੍ਰਵਿਰਤੀ ਕਰਨ ਵਾਲਾ।
ਵਿਸ਼੍ਵਵਰ੍ਗ ਮਹੀਧੀਸ਼ੰ=ਸਮੂਹ ਸੰਸਾਰ ਤੇ ਪ੍ਰਿਥਵੀ ਦਾ ਪਤੀ‡। (ੳ) ਸੰਸਾਰ ਨੂੰ (ਚਾਰੇ) ਪਦਾਰਥਾਂ (ਦਾ ਦਾਤਾ) ਤੇ ਪ੍ਰਿਥਵੀ ਦਾ ਪਤੀ। (ੲ) ਵਰਗ ਦਾ ਅਰਥ ਮੁਕਤੀਆਂ ਬੀ ਕਰਦੇ ਹਨ।
ਵਕਾਰੰ ਤੰ=ਤਿਸ 'ਵੱਵੇ' ਅੱਖਰ ਨੂੰ। ]

**ਅਰਥ**–ਵਰਣ ਅਵਰਣ ਤੋਂ ਰਹਿਤ ਤੇ ਵੇਦ ਸਾਰ ਦਾ ਪ੍ਰਵਿਰਤਕ ਹੈ ( ਜੋ, ਫਿਰ ਉਹ ) ਸੰਸਾਰ ਨੂੰ (ਚਾਰੇ) ਪਦਾਰਥ (ਬਖਸ਼ਣ ਵਾਲਾ) ਪ੍ਰਿਥਵੀ ਪਤਿ ਹੈ, ਤਿਸ (ਦੇ ਲਖਾਯਕ) 'ਵੱਵੇ' ਅੱਖਰ ਨੂੰ ਮੇਰੀ ਨਮਸਕਾਰ ਹੈ§।

**ਹਰੀ ਹਰਾਦਿ ਸ੍ਰਧੇ ਬ੍ਰਹਮ੍ ਹੰਸ ਬੋਧ ਪ੍ਰਕਾਸ਼ਤੰ[] ।**
**ਹਸਖ਼ਮਲ ਵਰਧ ਵੀਜੰ ਹਕਾਰੰ ਤੰ ਨਮਾਮਿਹੰ ॥ ੩ ॥**

*ਵਿਹੀਨਾਯ ਦੀ ਜਗਾ ਦਰੁਸਤ ਪਾਠ ਚਾਹੀਦਾ ਹੈ:–'ਵਿਹੀਨਾਖ੍ਯੰ', ਵ੍ਯਾਕਰਣ ਅਨੁਸਾਰ 'ਵਿਹੀਨਾਯ' ਦੀ ਵਿਭਕਤੀ ਠੀਕ ਨਹੀਂ ਬੈਠਦੀ। 'ਵਿਹੀਨਾਖ੍ਯੰ' ਦਾ ਅਰਥ ਹੋਊ=(ਵਰਣ ਅਵਰਣ ਤੋਂ) ਵਿਹੀਨ ਜਿਸ ਨੂੰ ਆਖੀਦਾ ਹੈ। †ਪਾਠਾਂਤ੍ਰ–ਵਿਸ਼੍ਵੰਭਰ=ਸੰਸਾਰ ਨੂੰ ਭਰਨ ਵਾਲਾ। ‡ਮਹੀਧੀਸ਼ੰ ਦੀ ਸੰਧਿ ਅਸ਼ੁਧ ਹੈ, ਇਸ ਲਈ ਸ਼ੁੱਧ ਪਾਠ ਹੋਵੇਗਾ= ( ਮਹਾ+ਅਧੀਸ਼ੰ ) ਮਹਾਧੀਸ਼ੰ, ਫਿਰ 'ਵਿਸ਼੍ਵਵਰ੍ਗ ਮਹਾਧੀਸ਼ੰ' ਦਾ ਅਰਥ ਐਉਂ ਲੱਗੇਗਾ= ਸਮੂਹ ਸੰਸਾਰ ਦਾ ਮਹਾਨ ਮਾਲਿਕ। §ਵਾਸੁਦੇਵ ਦਾ ਅਰਥ 'ਬ੍ਰਹਮ ਯਾ ਪਰਮਾਤਮਾ' ਮੰਨਕੇ ਉਸ ਦੇ ਪਹਿਲੇ ਅੱਖਰ ਨੂੰ ਉਸ ਦਾ ਬੀਜ ਰੂਪ ਕਹਿ ਆਏ ਹਨ ਤਾਂਤੇ 'ਵਵੇ' ਦੇ ਅਰਥ ਬੀ 'ਬ੍ਰਹਮ' ਮੰਨਕੇ ਨਮਸਕਾਰ ਕਰ ਰਹੇ ਹਨ, ਇਸਿਤਰ੍ਹਾਂ ਅਗਲੇ ਸਲੋਕਾਂ ਵਿੱਚ ਹ.ਗ.ਰ. ਅੱਖਰਾਂ ਨੂੰ ਬੀ ਬ੍ਰਹਮ ਲਖਾਯਕ ਦੱਸਕੇ ਨਮਸਕਾਰਾਂ ਕਰਨਗੇ।

[]'ਪ੍ਰਕਾਸ਼ਕੰ' ਸ਼ੁੱਧ ਪਾਠ ਹੈ, ਅਰਥ ਹੋਊ 'ਪ੍ਰਕਾਸ਼ ਕਰਨ ਵਾਲਾ'।

[ ਹਰੀ=ਵਿਸ਼ਨੂੰ। ਹਰਾਦਿ=ਹਰ+ਆਦਿ=ਸ਼ਿਵ ਤੇ ਬ੍ਰਹਮਾਂ।
( ਅ ) ਹਰ=ਸ਼ਿਵ, ਆਦਿ=ਮੁੱਢ, ਮੂਲ। ਅਥਵਾ ਆਦਿਕ।
ਸ੍ਵਯੰ ਬ੍ਰਹਮ=ਉਹ ਜੋ ਅਪਣੇ ਆਪ ਤੋਂ ਹੈ ਸੋ ਬ੍ਰਹਮ। ਅਕਾਰਣ ਬ੍ਰਹਮ।
ਹੰਸ=ਉੱਜਲ। ਬੋਧ ਪ੍ਰਕਾਸ਼ਤੇ=ਜੋ ਗਿਆਨ ਪ੍ਰਕਾਸ਼ ਕਰਦਾ ਹੈ।
( ਅ ) ਹੰਸ ਬੋਧ ਪ੍ਰਕਾਸ਼ਤੇ=ਬ੍ਰਹਮਾਂ ਨੂੰ ਗ੍ਯਾਨ ਪ੍ਰਕਾਸ਼ਣ ਵਾਲਾ।
ਹਸਖਮਲ*=[ ਹ=ਪ੍ਰਗਟ ਹੀ। ਸ=ਸੁਤੇ। ਖ=ਅਕਾਸ਼ ਵਤ ਪੂਰਣ।
ਮ=ਮਾਯਾ। ਲ=ਲਯਤਾ ] ਜੋ ਸੁਤੇ ਅਕਾਸ਼ ਵਤ ਪੂਰਣ ਹੈ।
ਤੇ ਮਾਯਾ ਜਿਸ ਵਿਚ ਲਯ ਹੈ ( ਅ ) ਜਾਪਦਾ ਹੈ ਕਿ ਅਸਲ
ਪਦ ਹਸ੍ਤਾਮਲਕ ਸੀ, ਉਸ ਦੇ ਅਰਥ ਹਨ:-ਹੱਥ ਤੇ ਧਰੇ
ਆਉਲੇ ਵਾਂਗੂ ਸਾਫ ਦਿੱਸਦਾ, ਭਾਵ ਪ੍ਰਤੱਖ। ਵਰਯ=ਸ੍ਰੇਸ਼ਟ।
ਵੀਜੇ=ਮੂਲ ਨੂੰ, ਕਾਰਣ (ਰੂਪ) ਨੂੰ। ਬੀਜ ਨੂੰ। ਹਕਾਰੈ='ਹਾਹਾ' ਅੱਖਰ ਨੂੰ। ]

**ਅਰਥ**-ਮੈਂ ਉਸ ਸ੍ਰੇਸ਼ਟ ਕਾਰਣ (ਰੂਪ ਦੇ ਲਖਾਯਕ)'ਹਾਹੇ'ਅੱਖਰ ਨੂੰ ਨਮਸਕਾਰ ਕਰਦਾ ਹਾਂ (ਜੋ) ਸ੍ਵਯੰ ਬ੍ਰਹਮ ਹੈ ਤੇ ਵਿਸ਼ਨੂੰ, ਸ਼ਿਵ, ਬ੍ਰਹਮਾ ਨੂੰ ਉੱਜਲ ਗਿਆਨ ਪ੍ਰਕਾਸ਼ ਕਰਨੇ ਵਾਲਾ ਹੈ, ਤੇ ਸੁਤੇ ਅਕਾਸ਼ ਵਤ ਪੂਰਣ ਪ੍ਰਗਟ ਹੈ (ਤੇ ਫਿਰ) ਮਾਯਾ ਜਿਸ ਵਿਚ ਲਯ ਹੈ।

**ਹੋਰ ਅਰਥ**-(ਹਰੀ=) ਵਿਸ਼ਨੂੰ (ਤੇ ਹਰ=) ਸ਼ਿਵ ਦੀ (ਬੀ ਜੋ) ਆਦਿ ਹੈ, ( ਤੇ ) ਅਕਾਰਣ ਬ੍ਰਹਮ ਹੈ, ਬ੍ਰਹਮਾਂ ਨੂੰ ਬੀ ਜੋ ਗ੍ਯਾਨ ਪ੍ਰਕਾਸ਼ਣ ਵਾਲਾ ਹੈ, ( ਜਿਸ ਦਾ ) ਪ੍ਰਤੱਖਾਂ ਵੀਜ ਰੂਪ (ਹਾਹਾ ਅੱਖਰ ਹੈ) ਉਸ ਹਾਹੇ ਨੂੰ ਮੇਰੀ ਨਮਸਕਾਰ ਹੈ।

ਗ੍ਯਾਨਾਰ੍ਕੰ ਗਿਰਾਧੀਸ਼ੰ ਗੋਤੀਤੰ‡ ਸੁੱਛ ਸਾਖਿਣੰ।
ਗਮਨਾਗਮਨ§ ਵਿਹੀਨਾਯ[] ਤੇ ਗਕਾਰੰ ਨਮਾਮਿਹੰ ॥੪॥

[ ਗ੍ਯਾਨਾਰ੍ਕੰ=ਜੋ ਗ੍ਯਾਨ ਦਾ ਸੂਰਜ ਹੈ [ਗ੍ਯਾਨ+ਅਰ੍ਕ=ਸੂਰਜ]।
ਗਿਰਾਧੀਸ਼ੰ=ਬਾਣੀ ਦਾ ਪਤੀ। ( ਅ ) ਸਰਸ੍ਵਤੀ ਦਾ ਪਤੀ।
ਗੋਤੀਤੰ=ਬਾਣੀ ਤੋਂ ਅਤੀਤ, ਅਕੱਥਨੀਯ। [ ਸੰਸ:, ਗੋ=ਬਾਣੀ।
ਅਤੀਤ=ਰਹਤ]। ( ਅ ) ਇੰਦ੍ਰੀਆਂ ਤੋਂ ਅਤੀਤ [ ਗੋ=ਇੰਦ੍ਰੀਆਂ ]। ]

*'ਹਸਖਮਲ ਵਰਯ' ਦੀ ਥਾਵੇਂ ਸ਼ੁਧ ਪਾਠ ਚਾਹੀਦਾ ਹੈ-'ਹਸਤਾਮਲਕ ਵਦ'=ਹੱਥ ਉੱਤੇ ਧਰੇ ਆਉਲੇ ਵਾਂਗੂ, ਫਿਰ 'ਹਸ੍ਤਾਮਲਕ ਵਦ ਵੀਜੇ ਹਕਾਰੈ ਤੇ ਨਮਾਮ੍ਯਹਮ' ਦਾ ਅਰਥ ਬਣੂ-ਜੋ ਹੱਥ ਤੇ ਧਰੇ ਆਉਲੇ ਵਾਂਗੂ (ਪ੍ਰਤੱਖ) ਬੀਜ ਰੂਪ ਹੈ ਉਸ (ਦੇ ਲਖਾਯਕ) ਹਾਹੇ ਨੂੰ ਮੇਰੀ ਨਮਸਕਾਰ ਹੈ। †ਇਹ ਅਰਥ ਮੂਲ ਪਾਠ ਨੂੰ 'ਹਸ੍ਤਾਮਲਕ ਵਦ' ਮੰਨਕੇ ਲੱਗਦਾ ਹੈ। ਤ੍ਰਾਂਤ੍ਰਿਕਾਂ ਦੇ ਬੀਜ ਮੰਤ੍ਰ ਹ੍ਰੀ, ਸ਼੍ਰੀ, ਲ੍ਰੀ ਆਦਿ ਹਨ। ਉਧਰ ਇਸ਼ਾਰਾ ਮਤੇ ਹੋਵੇ ਪਰ ਤਾਂਤ੍ਰਿਕ ਮਤ ਨੂੰ ਕਵੀ ਜੀ ਮੰਨਦੇ ਨਹੀਂ। ‡ਸ਼ੁੱਧ ਪਾਠ ਚਾਹੀਏ 'ਗੋऽਤੀਤੰ'।

§'ਗਮਨਾਗਮਨ' ਸ਼ੁਧ ਪਾਠ ਹੋਵੇਗਾ, ਛੰਦ ਦੀ ਚਾਲ ਮੂਜਬ। ਲਿਖਤੀ ਨੁਸਖਿਆਂ ਵਿਚ ਕਿਤੇ ਪਾਠਾਂਤ੍ਰ 'ਗਗਨਾਗਮਨ' ਬੀ ਹੈ ਸੋ ਠੀਕ ਨਹੀਂ।

[]'ਵਿਹੀਨਾਯਚ' ਸ਼ੁਧ ਪਾਠ ਹੈ, 'ਵਿਹੀਨਾਯ' ਦੀ ਵਿਭਕਤੀ ਠੀਕ ਨਹੀਂ ਬੈਠਦੀ।

ਸ਼ੁੱਧ=ਪਵਿੱਤ੍ਰ। ਸਾਖਿਣੰ=ਸਾਖੀ ਰੂਪ, ਸਾਰੇ ਜਗਤ ਦਾ ਜਾਣਨਹਾਰ। ਸਭ ਦਾ ਦੇਖਣਹਾਰਾ ਪਰ ਅਸੰਗ। ਗਮਨਾਗਮਜਾਵਹੀਨਾਯ=[ਗਮਨ+ਆਗਮਨ+ਵਿਹੀਨਾਯ]। ਆਉਣ ਜਾਣ (=ਜੰਮਣ ਮਰਨ) ਤੋਂ ਰਹਿਤ। ਗਕਾਰੰ='ਗੱਗੇ' ਅੱਖਰ ਨੂੰ।

ਅਰਥ—(ਜੋ) ਗਜਾਨ ਦਾ ਸੂਰਜ ਬਾਣੀ ਦਾ ਪਤੀ, ਇੰਦ੍ਰੀਆਂ ਤੋਂ ਅਤੀਤ, ਪਵਿੱਤ੍ਰ ਸਾਖੀ ਰੂਪ ਤੇ ਜੰਮਣ ਮਰਨ ਤੋਂ ਰਹਿਤ ਹੈ ਉਸ (ਦੇ ਲਖਾਯਕ) 'ਗਗੇ' ਅੱਖਰ ਨੂੰ ਮੈਂ ਨਮਸ਼ਕਾਰ ਕਰਦਾ ਹਾਂ।

ਰਾਮ ਵੀਜ*, ਸੁਰੇਸ਼੍ਵਰੰ, ਦੇਵ ਦੈਤ੍ਯਾਭਿਬੰਦਿਤੰ।
ਸਰ੍ਵਾਸ਼੍ਰਯੰ, ਸਰ੍ਵ ਮਿਤੀ† ਸ਼ਕ੍ਤੀ, ਤੰ ਰਕਾਰੰ ਨਮਾਮਿਹੰ ॥ ੫॥

ਰਾਮ=ਰਮਿਆ ਹੋਇਆ, ਕ੍ਰੀੜਾ ਕਰਨ ਵਾਲਾ। ਵਾਹਿਗੁਰੂ। ਵੀਜੰ=ਕਾਰਣ ਨੂੰ। ਮੂਲ ਨੂੰ। ਸੁਰੇਸ਼੍ਵਰੰ=ਸੁਰ+ਈਸ਼੍ਵਰੰ। ਦੇਵਤਿਆਂ ਦੇ ਬੀ ਈਸ਼੍ਵਰ ਨੂੰ, ਪਰਮਾਤਮਾਂ ਨੂੰ। ਦੇਵ ਦੈਤ੍ਯਾਭਿਬੰਦਿਤੰ=ਦੇਵਤੇ ਤੇ ਦੈਂਤਾਂ ਤੋਂ ਜੋ ਨਮਸਕਾਰ ਕੀਤਾ ਗਿਆ ਹੈ। ਸਰ੍ਵਾਸ਼੍ਰਯ=ਸਰਬ ਦਾ ਜੋ ਆਸ਼ਰਾ ਹੈ। ਸਰ੍ਵ ਮਿਤੀ ਸ਼ਕ੍ਤੀ=ਜੋ ਸਰਬ ਮਿਰਯਾਦਾ ਤੇ ਸ਼ਕਤੀ ਸੰਪੰਨ ਹੈ। (ਅ) ਜੇ ਪਾਠ ਕੇਵਲ—ਸਰਵ ਸ਼ਕ੍ਤੀ—ਹੋਵੇ ਤਾਂ ਅਰਥ ਲਗੇਗਾ—ਜਿਸ ਵਿਚ ਸਭ ਸ਼ਕਤੀਆਂ ਹਨ। (ੲ) 'ਸਰਵ੍ਮਿਤੀ' ਦਾ ਪਦ ਛੇਦ 'ਸਰਵੰ ਇਤਿ' ਕਰੀਏ ਤਾਂ 'ਸਰਬ ਦੀ ਸਮਾਪਤੀ ਦਾ ਅਸਥਾਨ' ਅਰਥ ਹੋਸੀ। ਯਾ, ਇਤੀ=ਇਸ ਪ੍ਰਕਾਰ ਦੀ। ਤੰ ਰਕਾਰੰ=ਉਸ 'ਰਾਰੇ' ਅਖਰ ਨੂੰ।

ਅਰਥ—(ਜੋ ਸਰਬ ਵਿਖੇ) ਰਮਿਆ ਹੋਇਆ (ਸਰਬ ਦਾ) ਕਾਰਣ ਹੈ, ਦੇਵਤਿਆਂ ਦਾ ਬੀ ਈਸ਼ਰ ਹੈ, ਦੇਵਤੇ ਤੇ ਦੈਂਤਾਂ ਤੋਂ ਜੋ ਨਮਸਕਾਰ ਕੀਤਾ ਗਿਆ ਹੈ (ਤੇ ਜੋ) ਸਰਬ ਦਾ ਆਸਰਾ ਹੈ, ਸਭ ਮਿਰਯਾਦਾ ਤੇ ਸ਼ਕਤੀ ਸੰਪੰਨ ਹੈ ਉਸ (ਦੇ ਲਖਾਯਕ) 'ਰਾਰੇ' ਅੱਖਰ ਨੂੰ ਮੇਰੀ ਨਮਸਕਾਰ ਹੈ।

ਇਤ੍ਰੇਵ ਮਹਾਂ ਵਰ੍ਣੇ, ਭਾਵਨਾਯ ਮੁਹੁਰ੍ਮੁਹੁਃ।
ਚਤੁਰ੍ ਵਰ੍ਗ ਫਲੀ ਦਾਸ਼ਜ‡ ਸਿੱਧੀ ਏਵ§ ਨ ਸੰਸ਼ਯਃ ॥ ੬॥

*ਸ਼ੁਧ 'ਬੀਜੰ' ਪਾਠ ਹੈ। 'ਰਾਮ ਬੀਜੰ' ਦਾ ਐਉਂ ਬੀ ਅਰਥ ਕਰਦੇ ਹਨ—ਪਦ 'ਰਾਮ' ਦਾ ਜੋ 'ਵੀਜ' ਰੂਪ ਹੈ, ਭਾਵ 'ਰਾਰਾ' ਅੱਖਰ। †'ਮਿਤੀ' ਪਾਠ ਏਥੇ ਨਹੀਂ ਚਾਹੀਦਾ, ਇਸ ਨਾਲ ਛੰਦ ਦੀ ਗਿਣਤੀ ਦੇ ਦੋ ਅੱਖਰ ਵਧ ਜਾਂਦੇ ਹਨ।

‡'ਤਸ੍ਯ' ਪਾਠ ਹੋਵੇ ਤਾਂ ਵਧੇਰੇ ਸ੍ਰੇਸ਼ਟ ਹੈ। ਦਾਸ਼ਜ ਦਾ ਅਰਥ ਦਾਤਾ ਬੀ ਹੋ ਸਕਦਾ ਹੈ।

§ਸ਼ੁੱਧ ਪਾਠ ਚਾਹੀਏ 'ਸਿਦ੍ਧਿਰੇਵ'। ਫਿਰ ਇਸ ਦੂਜੀ ਤੁਕ ਦਾ ਅਰਥ ਬਣੇਗਾ—ਉਸ ਨੂੰ ਚਾਰੇ ਪਦਾਰਥਾਂ ਦੀ ਸਿਧੀ ਹੁੰਦੀ ਹੈ (ਪ੍ਰਾਪਤ), ਇਸ ਵਿਚ ਸੰਸਾ ਨਹੀਂ ਹੈ।

[ ਇਤ੍ਥੰਵ=ਐਸੇ, ਇਸ ਤਰ੍ਹਾਂ ਦੇ। ਮਹਾਂ ਵਰਣੰ=ਮਹਾਨ ਅੱਖਰ।
ਭਾਵਨਾਯ=ਸ਼ਰਧਾ ਧਾਰਕੇ, ਭਾਵਨਾਂ ਨਾਲ। ਮੁਹੁਰਮੁਹੂ=ਬਾਰ ਬਾਰ।
ਚਤੁਰ ਵਰਗ=ਚਾਰੇ ਪਦਾਰਥ—ਧਰਮ, ਅਰਥ, ਕਾਮ, ਮੋਖ।
( ਅ ) ਚਾਰੇ ਮੁਕਤੀਆਂ—ਸਾਲੋਕ, ਸਾਰੂਪ, ਸਾਮੀਪ, ਸਾਯੁਜ""।
ਫਲੰ=ਫਲ ਦਾਤਾ। ਦਾਸ਼ਜ=ਦਾਸਾਂ, ਸੇਵਕਾਂ ਨੂੰ। (ਅ) ਦਾਤਾ।
ਏਵ ਨ ਸ਼ੰਸ਼ਯ:=ਇਸ ਵਿਚ (ਕੋਈ) ਸੰਸਾ ਨਹੀਂ। ਭਾਵ ਜ਼ਰੂਰ ਹੀ। ]

**ਅਰਥ**—( ਏਹ ਚਾਰੇ ਅੱਖਰ ) ਐਸੇ ਮਹਾਂ ਵਰਣ ਹਨ ( ਕਿ ਜੇਹੜੇ ) ਦਾਸ ਸ਼ਰਧਾ ਧਾਰਕੇ (ਇਨ੍ਹਾਂ ਨੂੰ) ਬਾਰ ਬਾਰ (ਜਪਦੇ ਹਨ ਉਹਨਾਂ ਨੂੰ) ਚਾਰੇ ਪਦਾਰਥ ਤੇ ਸਿੱਧੀਆਂ ਦੇ ਫਲ ਦਾਤਾ ਹਨ ਏਸ ਵਿਚ ਕੋਈ ਸੰਸਾ ਨਹੀਂ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਭਾਈ ਗੁਰਦਾਸ' ਪ੍ਰਸੰਗ ਬਰਨਨੰ ਨਾਮ ਤ੍ਰਿਤੀਓ ਅੰਸੂ ॥ ੩ ॥

## ੪. [ਕਾਂਸ਼ੀ ਵਿਚ ਪੰਡਤਾਂ ਨਾਲ ਚਰਚਾ]।

**ਦੋਹਰਾ ॥ 'ਮੰਤ੍ਰਰਾਜ'[1] ਸੰਛੇਪ ਕਰਿ ਕਹਨੋ ਜਥਾ ਮਤਿ ਸਾਰ। ਜਿਹ ਸਮੁਝੇ ਨਿਜ ਰੂਪ ਲਹਿ ਹੋਤਿ ਸਿੰਧੁ ਭਵ ਪਾਰ[2] ॥ ੧ ॥ ਚੌਪਈ ॥ ਸੁਨਹੁ ਦੁਤਿਯ[3], ਸ੍ਰੀ ਗ੍ਰਿੰਥ ਜੁ ਬਾਨੀ। ਰਤਨਾਕਰ[4], ਅਨਗਨ ਗੁਨ ਖਾਨੀ। ਸ੍ਰੀ ਗੁਰ ਇਹ ਨਮਿਤ ਅਵਤਾਰਾ। ਸ੍ਰੀ ਕੇਸ਼ਵ[5] ਨਿਸ਼ਚੇ ਵਪੁ ਧਾਰਾ ॥੨॥ ਨਿਰਖਨੋ ਕਲਿ ਜਨ ਆਯੁ ਸੁ ਥੋਰੀ[6]। ਜੋਗ, ਜੱਗ, ਜਪ ਬਨੈ ਨ ਭੋਰੀ[7] । ਪੂਰਬ[8] ਧਰਮ ਸਥਾਪਨ ਹੇਤੂ। ਤਨ ਧਾਰਤਿ ਪ੍ਰਭੁ ਕ੍ਰਿਪਾ ਨਿਕੇਤੂ ॥੩॥ ਤਾਂਤੇ ਜਿਹ ਬਿਧਿ ਜਗ ਕੱਲਯਾਨਾ। ਹੋਤਿ, ਵਹੀ ਬਿਧਿ ਕ੍ਰਿਤ ਭਗਵਾਨਾ। ਅਵਰ ਸਾਧਨਾ ਬਨੈ ਨ ਕੋਈ। ਗਿਰੀਵਾਨ ਵਾਚਾ ਅਤਿ ਗੋਈ[9] ॥ ੪ ॥ ਪਢਤਿ ਪਢਤਿ ਹ੍ਵੈ ਆਯੁ ਬਿਤੀਤਾ[10]। ਹ੍ਵੈ ਕਬਿ ਧ੍ਯਾਨ ਧੇਯ ਬਿਪਰੀਤਾ[11]*। ਪਰਉਪਕਾਰਹੇਤੁ**

---

[1]ਸ਼ਿਰੋਮਣੀ ਮੰਤਰ (ਵਾਹਿਗੁਰੂ)। [2]ਸੰਸਾਰ ਸਾਗਰ ਤੋਂ ਪਾਰ। [3]ਦੂਜੇ (ਪ੍ਰਸ਼ਨ ਦਾ ਉੱਤਰ) ਸੁਣੋ। [4]ਰਤਨਾਂ ਦੀ ਖਾਣ। [5]ਪਰਮੇਸ਼ੁਰ ਨੇ। [6]ਦੇਖਿਆ ਕਿ ਕਲਜੁਗ ਦੇ ਜੀਵਾਂ ਦੀ ਉਮਰਾ ਥੋੜੀ ਹੈ। [7]ਰੰਚਕ ਮਾਤ੍ਰ ਨਹੀਂ ਹੋ ਸਕਦੇ। [8]ਪਹਿਲਾਂ ਤੋਂ ਹੀ। [9]ਵਿਦ੍ਵਾਨਾਂ ਨੇ (ਸੰਸਕ੍ਰਿਤ) ਬੋਲੀ ਬਹੁਤ ਲੁਕਾ ਕੇ (ਜਾ ਗੁਹਜ ਕਰਕੇ) ਰੱਖੀ ਹੈ, ਭਾਵ ਹਰ ਕਿਸੇ ਨੂੰ ਪੜ੍ਹਾਉਂਦੇ ਨਹੀਂ ਹਨ। [10](ਜੇ ਕਿਸੇ ਨੂੰ ਪੜ੍ਹਾਉਣ ਬੀ ਤਾਂ) ਪੜ੍ਹਦਿਆਂ ਪੜ੍ਹਦਿਆਂ ਉਮਰਾ ਲੰਘ ਜਾਂਦੀ ਹੈ। [11](ਫੇਰ ਇਹ ਗੱਲ) ਕਦੋਂ ਸਿਰੇ ਚੜ੍ਹੇ ਕਿ ਧਿਆਨ ਤੇ ਧੇਯ ਉਲਟ ਜਾਵੇ ਭਾਵ ਜਗਤ ਸਾਡਾ ਧੇਯ ਹੈ ਤੇ ਧਯਾਨ ਉਸ ਵਲ ਹੈ, ਪੁਰ ਇਹ ਉਲਟੇ ਤਾਂ ਧੇਯ ਵਾਹਿਗੁਰੂ ਹੋਵੇ ਤੇ ਧਯਾਨ ਉਸ ਵਿਚ ਲੀਨ ਹੋਵੇ, ਭਾਵ ਪੜ੍ਹਨ ਤੋਂ ਮਗਰੋਂ ਅਮਲ ਕਰਕੇ ਸੰਸਾਰਾਕਾਰ ਤੋਂ ਈਸ਼੍ਵਰਾਕਾਰ ਹੋਣ ਦਾ ਸਮਾਂ ਕਦੋਂ ਆਉ, ਉਮਰ ਤਾਂ ਲੰਘ ਗਈ ਪੜ੍ਹਦਿਆਂ। *ਪਾ:—ਬ੍ਰਿਤਰੀਤਾ=ਸੰਸਾਰ ਦੇ ਪਦਾਰਥਾਂ ਦੇ ਧਿਆਨ ਵੱਲੋਂ ਬ੍ਰਿਤੀ ਖਾਲੀ ਨਹੀਂ ਹੁੰਦੀ। (ਅ) ਸੰਸਾਰ ਵਲੋਂ ਖਾਲੀ ਹੋ ਕੇ ਫਦੇ ਦੀ ਧੇਯ (ਬ੍ਰਹਮ) ਵਲ ਬ੍ਰਿਤੀ ਨਹੀਂ ਲਗਦੀ।

ਗੁਰ ਸ੍ਵਾਮੀ। ਸੁਲਭ ਗਿਰਾ ਬਰਨੀ ਗੁਨ ਗਾਮੀ[1] ॥ ੫ ॥ ਨਾਮੀ ਨਾਮ ਏਕ ਦਿਖਰਾਵਾ। ਸ਼ਬਦ ਸੁਰਤਿ ਮਾਰਗ ਇਮ ਗਾਵਾ[2]:–ਸੱਤਿ ਅਸੱਤਿ ਦੋਊ ਪਦ ਜੋਰੇ[3]। ਸੱਤਿ ਸੱਤਿ ਕਰਿ ਅਸਤਿ ਬਿਛੋਰੇ[4] ॥ ੬ ॥ [5]ਸੱਤਿ ਆਤਮਾ, ਅਸਤਿ ਅਵਿੱਦਯਾ। ਮਹਾਂ ਗੂਢ ਕਰਿ ਪ੍ਰਗਟਯੋ ਸਦ੍ਯਾ[5]। ਸਤ੍ਯ ਅਸਤ੍ਯ ਭੇਦ ਲਖਿ ਪਾਵਾ। ਨਾਮ ਉਚਾਰਣ ਰੀਤਿ ਬਤਾਵਾ[6] ॥ ੭ ॥ [7]ਨਾਮ ਅਰੂਪ ਅਰੂਪ ਸੁਆਮੀ। ਨਾਮ ਬ੍ਰਿੱਤਿ ਤੇ ਤਦ ਵਪੁ ਗਾਮੀ[7]। ਸੁਲਭ ਸਗਲ ਪ੍ਰਗਟਾਈ ਗੁਰ ਬਰ। ਜਾਂ ਤੇ ਹੋਇ ਅਮਰ ਥਿਰ[8] ਇਹੁ ਨਰ ॥ ੮ ॥ [9]ਬੇਦ ਹੂੰ ਕਹਾ ਤ੍ਰਿਕਾਂਡ ਬਿਧਾਨਾ। ਕਠਨ ਕਰਮ ਉਪਾਸਨ ਗ੍ਯਾਨਾ[9]। ਮਹਾਂ ਜਤਨ ਸਾਧਕ ਇਹੁ ਸਾਧਨ[10]। ਕਲਿ ਕੁਲ ਜਨ ਕੇ ਭਰਮਨਿ ਬਾਧ ਨ[11] ॥ ੯ ॥ ਦੋਹਰਾ ॥ ਸ਼ਾਸਤ੍ਰ ਵੇਦ ਕੇ ਅਰਥ ਵਲ ਜਦਪਿ ਵਿਚਾਰੈ

---

[1]ਸੌਖੀ ਬਾਣੀ (ਵਾਹਿਗੁਰੂ ਦੇ) ਗੁਣਾਂ ਨੂੰ ਗਾਇਨ ਵਾਲੀ ਵਰਣਨ ਕੀਤੀ। [ਸਿਸ:, ਗੁਣ+ ਹਿੰਦੀ, ਗਾਮ=ਗਾਉਣਾ।] (ਅ) ਗੁਣਾਂ ਦੇ ਆਸ਼੍ਰਯ (ਸਤਿਗੁਰੂ) ਨੇ ਸੌਖੀ ਬਾਣੀ ਕਹੀ ਹੈ। [ਗਾਮ=ਪਿੰਡ, ਭਾਵ ਆਸ਼੍ਰਯ]। [2]ਸ਼ਬਦ ਅਤੇ ਸੁਰਤ ਦਾ ਰਾਹ ਇਕੁਰ ਕਥਨ ਕੀਤਾ ਹੈ, (ਅੱਗੇ ਹੁਣ ਇਹ ਰਸਤਾ ਦੱਸਦੇ ਹਨ:–)। [3]ਇਕੱਠੇ ਹੋ ਰਹੇ ਸੀ। [4]ਸਤਿ ਨੂੰ ਸਤਿ (ਸਿੱਧ) ਕੀਤਾ ਤੇ ਅਸੱਤਿ ਨੂੰ (ਸੱਤ ਤੋਂ) ਵੱਖ ਕਰ ਦਿਖਾਇਆ। [5]'ਆਤਮਾ' ਸੱਤਿ ਹੈ ਤੇ 'ਅਵਿੱਦਯਾ' ਅਸੱਤਿ ਹੈ (ਇਸ, ਡਾਢੇ ਗੁੱਝੇ (ਭੇਤ) ਨੂੰ ਸ਼ਬਦਾਂ ਵਿਚ ਪ੍ਰਗਟ ਕਰ ਦਿੱਤਾ ਹੈ, [ਪ੍ਰਾਕ੍ਰਿਤ:, ਸੱਦ=ਸ਼ਬਦ। ਸੱਦ ਤੋਂ ਸਦ੍ਯਾ] (ਅ) ਪ੍ਰਗਟ੍ਯੋ ਸੱਦ੍ਯ:= ਤੁਰਤ ਪ੍ਰਗਟ ਕਰ ਦਿੱਤਾ ਹੈ [ਸਿੰ:, ਸਦ੍ਯ:=ਤੁਰਤ]। [6](ਅਵਿੱਦਯਾ ਜੋ ਅਸੱਤਿ ਦੱਸੀ ਸੀ ਉਸ ਦੇ ਦੂਰ ਕਰਨੇ ਦਾ ਉਪਾਉ) ਨਾਮ ਉਚਾਰਣ ਦੀ ਰੀਤੀ ਦੱਸੀ। [7]ਸੁਆਮੀ (ਵਾਹਿਗੁਰੂ) ਰੂਪ ਰਹਿਤ ਹੈ ਅਤੇ ਉਸ ਦਾ ਨਾਮ ਬੀ ਅਰੂਪ ਹੈ, ਨਾਮ ਵਿਚ ਬ੍ਰਿਤਿ (ਲਗਾਇਆਂ) ਉਸਦੇ ਸਰੂਪ ਨੂੰ ਪ੍ਰਾਪਤ ਹੋ ਜਾਏਗੀ। ਭਾਵ ਇਹ ਹੈ ਕਿ ਜੋ ਬ੍ਰਿਤੀ ਨਾਮ ਵਿਚ ਲੱਗ ਰਹੀ ਹੈ ਸੋ ਸੰਸਾਰ ਤੋਂ ਉਠ ਈਸ਼੍ਵਰ ਵਿਚ ਲਗ ਰਹੀ ਹੈ, ਉਹ ਇਕਾਗ੍ਰ ਹੋ ਰਹੀ ਹੈ, ਜੋ ਏਕਾਗ੍ਰ ਹੋ ਰਹੀ ਹੈ ਉਹ ਉਸੇ ਅਭਿਆਸ ਨਾਲ ਨਿਰੁੱਧ ਹੋ ਜਾਏਗੀ। ਬ੍ਰਿਤੀ ਦੇ ਨਿਰੁੱਧ ਹੋ ਗਿਆਂ ਜਿਸ ਦੇ ਸਿਮਰਨ ਵਿਚ ਲੱਗੀ ਹੋਈ ਸੀ, ਉਸ ਦੇ ਸਰੂਪ ਦੀ ਪ੍ਰਾਪਤੀ ਹੋ ਜਾਏਗੀ। ਜੇ ਬ੍ਰਿਤੀ ਕੇਵਲ ਅਪਣੇ ਨਿਰੋਧ ਦਾ ਅਭਿਆਸ ਕਰਦੀ ਤਾਂ ਉਹ ਕੇਵਲ ਅਪਣੇ ਆਪ ਨੂੰ ਅੱਪੜਦੀ, ਪਰ ਜਿਸ ਨੇ (ਨਾਮ ਦੁਆਰਾ) ਈਸ਼ਰ ਵਿਚ ਆਪੇ ਨੂੰ ਲਾਇਆ ਹੈ ਉਸ ਦਾ ਆਪਾ ਈਸ਼੍ਵਰ ਨੂੰ ਜਾ ਮਿਲਿਆ, ਇਹ ਮੁਰਾਦ ਹੈ 'ਤਦ ਵਪੁ ਗਾਮੀ' ਦੀ। ਅਰਥਾਤ ਨਾਮ ਦੇ ਭਾਵ 'ਈਸ਼੍ਵਰ ਦੇ ਸ੍ਵਰੂਪ' ਵਿਚ ਪਹੁੰਚਣ ਵਾਲੀ ਯਥਾਰਥ ਅਵਸਥਾ ਵਿਚ ਪਹੁੰਚ ਹੋ ਗਈ। [8]ਅਮਰ ਹੋ ਕੇ ਇਸਥਿਤ ਹੋ ਜਾਂਦਾ ਹੈ। [9]ਵੇਦ ਨੇ (ਈਸ਼੍ਵਰ ਪ੍ਰਾਪਤੀ ਦਾ) ਤ੍ਰੀਕਾ ਤ੍ਰੈ ਕਾਂਡਾਂ–ਕਰਮ, ਉਪਾਸ਼ਨਾ ਤੇ ਗ੍ਯਾਨ–ਵਿਚ ਕਠਨ ਕਰ ਕੇ ਦੱਸਿਆ ਹੈ। [10]ਮਹਾਂ ਜਤਨ ਕਰ ਜਗਿਆਸੂ ਇਨ੍ਹਾਂ ਦੀ ਸਾਧਨਾਂ ਕਰ ਸਕਦਾ ਹੈ। [11]ਕਲਜੁਗ ਵਿਖੇ ਸਮੂਹ ਪੁਰਸ਼ਾਂ ਦੇ ਭਰਮਾਂ ਨੂੰ ਨਾਸ਼ ਨਹੀਂ ਕਰਦਾ।

ਧਾਰਿ[1]। ਸ੍ਰੀ ਗੁਰ ਗ੍ਰਿੰਥ ਬਿਲੋਕਤਿ ਦੇਤਿ ਬੇਗ ਫਲ ਚਾਰ[2]॥੧੦॥ ਅੜਿਲ॥
ਨਿਤ ਪ੍ਰਤਿ ਰੁਚਿ ਉਰ ਧਾਰਿ ਦਰਸ ਗੁਰ[3] ਕੀਜੀਐ। ਨਿਖਲ ਜਨਮ ਤਮ ਪਾਪ ਖਿਨਕ ਹਰਿ ਦੀਜੀਐ। ਕੋਟ ਜੱਗ ਫਲ ਦਾਨ ਸੁਨਤਿ ਰਵ ਭਾਵਨੀ[4]। ਹੋ! ਹੋਤਿ ਮੋਖਿ ਅਧਿਕਾਰ, ਪ੍ਰਣਤਿ ਦੁਤਿ ਦਾਮਨੀ[5]॥ ੧੧॥
[6]ਸਾਦਰ ਸੋੜ ਸਿੰਗਾਰਤਿ ਧਤਿ ਮਤਿ ਮਾਨਵੀ*। ਜਨਮ ਮਰਨ ਕਟਿ ਦੋਖ ਪਾਪ ਜਿਵ ਜਾਨਵੀ[6]। ਬ੍ਰਹਮਾਦਿਕ ਸੁਰ ਬ੍ਰਿੰਦ ਤਾਂਹਿ[7] ਉਸਤਤਿ ਰਰੈਂ। ਹੋ! ਨਿਜ ਕਰ ਪੁਸ਼ਪਹਿ ਵਿਸ਼ਨੁ† ਗ੍ਰਿੰਥ ਪੁਰ ਲੈ ਧਰੈ॥੧੨॥ ਮਹਿ ਤੀਰਥ, ਦਿਗ, ਈਸ਼, ਸ਼ੇਸ਼, ਸਾਰਦ ਰਰੈਂ[8]। ਸ੍ਰੀ ਬਚਨਾਂਮ੍ਰਿਤ ਸਾਰ ਵਰਗ ਅਘ ਸਭਿ ਟਰੈਂ[9]। ਮੋਖਾਰੋਹਣ ਪ੍ਰਗਟ ਗਿਰਾ ਅਘ ਖੰਡਣੀ[10]।ਹੋ!

---

[1]ਸ਼ਾਸਤ੍ਰ ਵੇਦ ਦੇ ਅਰਥ ਨੂੰ ਜਦ ਵਿਚਾਰੇ ਤੇ ਧਾਰਨ ਕਰੇ (ਤਦ ਫਲ ਮਿਲਦਾ ਹੈ)। [2]ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਾਲ ਹੀ ਤੁਰਤ ਚਾਰੋਂ ਫਲ ਦੇਂਦੇ ਹਨ। [3]ਜੋ ਗੁਰੂ ( ਗ੍ਰੰਥ ਜੀ ਦਾ ) ਦਰਸ਼ਨ ਕਰੀਏ। [4]ਕ੍ਰੋੜ ਜੱਗ ਤੇ ਦਾਨ ਦਾ ਫਲ ਹੁੰਦਾ ਹੈ ਗੁਰਬਾਣੀ ਸ਼ਰਧਾ ਨਾਲ ਸੁਣਨ ਨਾਲ । [ਰਵ=ਬਾਣੀ]। [5](ਗੁਰੂ ਗ੍ਰੰਥ ਜੀ ਨੂੰ) ਨਮਸਕਾਰ ਕਰਨੇ ਤੇ ਦੁਤੀ ਬਿਜਲੀਵਤ ਪ੍ਰਕਾਸ਼ ਹੁੰਦੀ ਹੈ ਤੇ(ਜੀਵ) ਮੁਕਤੀ ਦਾ ਅਧਿਕਾਰੀ ਹੋ ਜਾਂਦਾ ਹੈ [ਸਿਂ:, ਪ੍ਰਣਤਿ=ਨਮਸਕਾਰ] । (ਅ) ਪ੍ਰਣਤ=ਸ਼ਰਨਾਗਤਿ (ਜਨਾਂ ਨੂੰ) ਸ਼ੋਭਦਾਤੀ ਹੈ । [6]ਆਦਰ ਨਾਲ ਥੋਹੜਾ ਭੀ ਗੁਰਬਾਣੀ ਨੂੰ ਸਿੰਭਾਲਦੇ ਹਨ ਜੋਹੜੇ ਸ੍ਰੇਸ਼ਟ ਬੁਧੀ ਵਾਲੇ ਉਨ੍ਹਾਂ ਦੇ ਜਨਮ ਮਰਨ ਦੇ ਦੁਖ ਕੱਟੇ ਜਾਂਦੇ ਹਨ, ਜਿਵੇਂ ਗੰਗਾ (ਪਾਪ ਕਟਦੀ ਹੈ)। [ਸੋੜ=ਥੋੜਾ] (ਅ) ਜਿਹੜੇ ਸ੍ਰੇਸ਼ਟ ਬੁਧੀ ਵਾਲੇ ਆਦਰ ਨਾਲ ੧੬ ਤਰ੍ਹਾਂ ਦੀ ਸੇਵਾ ਕਰਦੇ ਹਨ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ)''[ਸੋੜ+ਸਿੰਗਾਰ=ਖੋੜਸ+ਸਿੰਗਾਰ=੧੬ ਤਰ੍ਹਾਂ ਦੀ ਸੇਵਾ:-੧. ਜਿਸ ਥਾਂ ਪ੍ਰਕਾਸ਼ ਕਰਨਾ ਹੈ, ਉਸਨੂੰ ਜਲ ਨਾਲ ਧੋਣ ਆਦਿਕ ਨਾਲ ਸਵਾ ਕਰਨਾ। ੨, ਚੰਦੋਆ ਤਾਣਨਾ । ੩. ਵਿਛਾਈ ਕਰਨੀ ਤੇ ਮੰਜੀ ਸਾਹਿਬ ਸਜਾਉਣੀ। ੪. ਆਵਾਹਨ=ਗ੍ਰਿਹ ਵਿਖੇ ਸੱਦਣਾ ਜਾ ਲਿਆਉਣਾ। ੫. ਅਦਬ ਨਾਲ ਪ੍ਰਕਾਸ਼ ਕਰਨਾ ੬. ਬਸਤ੍ਰ ਪਹਿਰਾਣੇ ਜਾ ਰੁਮਾਲ ਚਾੜ੍ਹਨੇ। ੭. ਚੌਰ ਕਰਨਾ। ੮. ਸਿਹਰੇ ਚੜ੍ਹਾਣੇ ਫੁੱਲ ਭੇਟ ਕਰਨੇ। ੯. ਕੀਰਤਨ ਕਰਨਾ। ੧੦. ਪ੍ਰਸ਼ਾਦਿ ਭੇਟ ਕਰਨਾ। ੧੨. ਧੂਪ ਧੁਖਾਉਣੀ। ੧੨. ਖੁਸ਼ਬੂ ਛਿੜਕਣੀ। ੧੩. ਰੌਸ਼ਨੀ ਕਰਨੀ । ੧੪. ਪਰਿਕ੍ਰਮਾ ਕਰਨੀ । ੧੫. ਮੱਥਾ ਟੇਕਣਾ । ੧੬. ਸੰਤੋਖ ਕੇ ਅਸਵਾਰਾ ਕਰਨਾ। ਸੰਸਕ੍ਰਿਤ ਵਿਚ ਖੋੜਸ਼ੋਪਚਾਰ, ੧੬. ਪ੍ਰਕਾਰ ਦਾ ਪੂਜਨ ਹੈ ਜੋ ਸਾਡੇ ਖੋੜਸ ਸਿੰਗਾਰ ਤੋਂ ਭਿੰਨ ਹੈ। [7]ਭਾਵ ਗੁਰਬਾਣੀ ਦੀ । [8]ਧਰਤੀ ਵਿਖੇ ਤੀਰਥ, ਦਿਸ਼ਾਪਾਲ, ਈਸ਼ਰ, ਸ਼ੇਸ਼ਨਾਗ, ਤੇ ਸਰਸ੍ਵਤੀ (ਆਦਿ ਸਾਰੇ) ਕਰਦੇ ਹਨ (ਮਹਿਮਾਂ ਗੁਰੂ ਗ੍ਰੰਥ ਸਾਹਿਬ ਦੀ)। [9]ਸ੍ਰੀ ਗੁਰੂ ਜੀ ਦੇ ਸਾਰ ਰੂਪ ਤੇ ਅੰਮ੍ਰਿਤ ਵਾਂਙ ਬਚਨਾਂ ਦੇ ਅੱਖਰ ਸਾਰੇ ਪਾਪਾਂ ਨੂੰ ਦੂਰ ਕਰਦੇ ਹਨ [ਸਿਂਸ:, ਵਰਗ= ਸਮੂਹ। ਇਕ ਥਾਉਂ ਬੋਲੇ ਜਾਣ ਵਾਲੇ ਅੱਖਰ, ਪ੍ਰਕਰਣ, ਅਧਯਾਯ]। [10](ਗੁਰ) ਬਾਣੀ ਮੁਕਤੀ ਵਿੱਚ ਉੱਨਤ ਕਰਨ ਵਾਲੀ ਤੇ ਪਾਪ ਖੰਡਨ ਵਾਲੀ ਪ੍ਰਤੱਖ ਹੈ [ਸਿਂਸ:, ਮੋਕਸ਼+ ਆਰੋਹਣ=ਚੜ੍ਹਨਾ]। *ਪਾ:-ਸਾਦਰ ਖੋੜਸ ਭਾਂਤਿ ਅਰਚਿਤ ਮਤਿ ਮਾਨਵੀ। †ਪਾ:-ਪੌਤ੍ਰ।

ਦੋਖ, ਦਰਿੱਦ੍ਰ, ਸੰਤਾਪ, ਪਾਪ ਬਲ ਦੰਡਨੀ[1] ॥੧੩॥ ਜਾਸ ਸਦਨ ਗੁਰ ਗ੍ਰਿੰਥ ਗਿਰਾ ਆਲਾਪ ਹੀਂ[2]। ਪੁਨ ਪੁਨ ਸ਼੍ਰੀ ਗੁਰ ਗਯਾਨ ਧਯਾਨ ਜਪ ਜਾਪ ਹੀਂ[3]।ਸੋ ਵੈਕੁੰਠ* ਪ੍ਰਤਾਪ ਤਹਾਂ, ਛਿਨ ਨਾ ਟਰੈ[4]। ਹੇ! ਸਭਿ ਸੰਪਦ ਰਿਧਿ ਸਿੱਧਿ ਰਮਾ ਨਿਜ ਘਰ ਕਰੈ[5]॥ ੧੪॥ ਤਾਂਤੇ ਤਜਹੁ ਅਸਾਰ ਜਾਨਿ ਮਤਿ ਮੰਦਨੀ[6]। ਇਹ ਸਰਵੋਤਮ ਸਾਰ ਭਰਮ ਭਵ ਕੰਦਨੀ[7]। ਕਲਮਖ ਕਲਿ ਕੁਲ ਹਾਰ ਅਵਾਰ ਬਿਲਾਸਨੀ[8]। ਹੇ! ਅਲਪ ਕਹ੍ਯੋ ਬਹੁ ਜਾਨਿ, ਗ੍ਰਿੰਥ ਸੁਖ ਵਾਸਨੀ[9]॥੧੫॥ਸੋਰਠਾ॥ਸ਼੍ਰੀ ਗੁਰ ਗ੍ਰਿੰਥ ਮਹਾਨ ਪ੍ਰਗਟ ਬੋਧ ਬਪੁ[10] ਮਾਨੀਏ। ।ਸ਼੍ਰੀ ਗੁਰ ਕਹ੍ਯੋ ਬਖਾਨ-ਮਮ ਸਰੂਪ ਭਵ ਸੇਤ ਇਹ[11]-॥੧੬॥

†ਸ੍ਵੈਯਾ॥ ਤੀਰਥ ਰਾਜ ਬਿਚਾਰ ਮਹੀ ਮਣਿ[12],ਆਦਿ ਕਥਾ ਸੁਨਿ ਵਿਪ੍ਰ ਮਹਾਨਾ!। [13]ਦੇਵ ਸੁਰਾਸੁਰ ਖੀਰ ਮਥ੍ਯੋ,ਚਤੁਰਾਦਸ਼ ਕਾਢਿ ਦੀਏ ਵਿਧ ਨਾਨਾ[13] । ਰੌਰ ਪਰੀ ਸੁਰ ਦੈਤਨਿ ਮੱਧ, ਅਲੀ ਨਿਜ ਆਪਨੋ ਆਪਨ ਮਾਨਾ[14]।ਮੋਹਨ ਮੋਹਨਿ ਮੋਹ ਲੀਏ ਸਭਿ ਮੋਹਿ ਬਿਦਾਰ ਭਥੇ ਸੁਖਜਾਨਾ[15]॥ ੧੭॥ਦੇਇ ਵਿਭਾਗ[16] ਸੁਧਾ ਸਭਿ ਕੋ ਪ੍ਰਭੁ ਖੇਲ ਦਿਖਾਯ ਦਿਆਲ ਮੁਰਾਰੀ।

---

[1]ਪਾਪਾਂ ਦੇ ਬਲ ਨੂੰ ਦੰਡ ਦੇਣ ਵਾਲੀ। [2]ਬਾਣੀ ਦਾ ਉਚਾਰਨ ਹੁੰਦਾ ਹੈ। [3](ਉਥੇ) ਬਾਰ ਬਾਰ ਗੁਰੂ ਦਾ ਗਿਆਨ ਤੇ ਧਿਆਨ ਤੇ ਜਪ ਦਾ ਜਪਣਾਂ (ਆ ਨਿਵਾਸ ਕਰਦੇ) ਹਨ। [4]ਓਥੇ ਵੈਕੁੰਠ ਦਾ ਪ੍ਰਤਾਪ ਹੋ ਜਾਏਗਾ ਤੇ ਛਿਨ ਭਰ ਨਹੀਂ ਹਟੇਗਾ। [5](ਓਥੇ) ਲੱਛਮੀ ਆਪਣਾ ਘਰ ਕਰਦੀ ਹੈ। [6]ਇਸ ਕਰਕੇ (ਹੋਰ ਬਾਣੀਆਂ) ਅਸਾਰ ਤੇ ਬੁੱਧੀ ਨੂੰ ਮੰਦ ਕਰਨ ਵਾਲੀਆਂ ਜਾਣ ਕੇ ਛੱਡ ਦਿਓ। [7]ਭਰਮ ਰੂਪ ਸੰਸਾਰ ਦੇ ਕੱਟਣ ਵਾਲੀ ਹੈ, ਇਹ (ਗੁਰਬਾਣੀ)। [8]ਕਲਜੁਗ ਦੇ ਸਮੂਹ ਪਾਪਾਂ ਦੇ ਨਾਸ਼ ਕਰਨ ਵਾਲੀ ਹੈ, ਬਿਨਾ ਦੇਰੀ ਦੇ ਅਨੰਦਦਾਤੀ ਹੈ। [9]ਇਹ ਥੋੜਾ ਕਹਿਆ ਹੈ ਬਹੁਤਾ (ਵਲ) ਜਾਣੋ, (ਸ਼੍ਰੀ ਗੁਰੂ) ਗ੍ਰੰਥ ਦੀ ਬਾਣੀ ਸੁਖ ਰੂਪ ਸੁਗੰਧੀ ਵਾਲੀ ਹੈ, ਅਥਵਾ ਸੁਖਾਂ ਦਾ ਨਿਵਾਸ ਸਥਾਨ ਹੈ। [10]ਗਿਆਨ ਦਾ ਸਰੂਪ। [11]ਬਾਣੀ ਮੇਰਾ ਸਰੂਪ ਹੈ ਤੇ ਭਵ ਸਾਗਰ ਦਾ ਪੁਲ ਹੈ। [12]ਤੀਰਥ ਰਾਜ ਭਾਵ ਸ਼੍ਰੀ ਅੰਮ੍ਰਿਤਸਰ ਧਰਤੀ ਉਪਰ ਸ਼ਿਰੋਮਣਿ ਵਿਚਾਰੋ। [13]ਪ੍ਰਕਾਸ਼ ਰੂਪ ਦੇਵਤੇ ਤੇ ਦੈਂਤਾਂ ਨੇ ਸਮੁੰਦਰ ਰਿੜਕਿਆ, ਚੌਦਾਂ (ਰਤਨ) ਕੱਢ ਦਿੱਤੇ ਨਾਨਾ ਤਰ੍ਹਾਂ ਦੇ। (ਅ) ਦੇਵ ਸੁਰਾਸੁਰ=ਅਜਾਨ ਦੇਵ ਤੇ ਕਰਮ ਦੇਵ ਨੇ। [14]ਅਪਣੇ ਆਪ ਨੂੰ ਆਪ ਸਮਰਥ ਮੰਨਿਆਂ। [ਸੰਸ:, ਅਲਿ=ਲਾਇਕ ਹੋਣਾ]। [15]ਪਰਮੇਸ਼ੁਰ ਨੇ ਮੋਹਣੀ ਅਵਤਾਰ ਧਾਰ ਸਾਰੇ ਮੋਹਿਤ ਕਰ ਕੇ (ਰਤਨ) ਲੈ ਲਏ ਤੇ (ਰਤਨਾਂ ਦੇ) ਮੋਹ ਦੇ ਤਿਆਗ ਵਿਚ (ਸਭ ਨੇ) ਸੁਖ ਜਾਣਿਆਂ। [16]ਛਾਂਦੇ।

*ਪਾ:-ਦ੍ਰਿ ਕੰਠ=ਕੰਠ ਕੀਤਿਆਂ ਦਿੰਦੀ ਹੈ।

†ਵਾਹਿਗੁਰੂ ਮੰਤ੍ਰ ਤੇ ਗੁਰਬਾਣੀ ਦਾ ਵਿਸ਼ਯ ਕਹਿ ਚੁਕੇ ਹਨ, ਹੁਣ ਹਰਿਮੰਦਰ ਬਾਬਤ ਕਹਿਣ ਲੱਗੇ ਹਨ।

ਪੂਰਬ ਰੂਪ ਬਨਾਯ ਕੈ ਸੁੰਦਰ ਸ੍ਰੀ ਮਣਿ ਮੰਦਿਰ ਕੀ ਰੁਚਿ ਧਾਰੀ[1]। ਤਾਂਹੀ ਸਮੈਂ ਰਿਖ ਮਾਧਵੀ ਦ੍ਵੈਕਰ ਜੋਰਿ ਬਿਨੈ ਪ੍ਰਭੁ ਸਾਥ ਉਚਾਰੀ।-ਪਾਤ੍ਰ ਸੁਧਾ[2] ਬਖ਼ਸ਼ੈ ਮੁਝ ਕੋ ਤਿਹ ਆਸਰ* ਜਾਇ ਕਰੌਂ ਤਪ ਭਾਰੀ-॥ ੧੮ ॥ ਸੈਯਾ ॥ ਆਇਸੁ ਦੀਨਿਸਿ ਸਾਰੰਗ ਪਾਨਿ-ਤਪੋ ਬਨ ਏਕ ਭਯੋ ਸਮ ਯਾ ਨਾ[3]। ਜਾਇ ਕਰੋ ਤਪ ਉੱਗ੍ਰ ਮਹਾਂ ਤਿਲ ਤੇ ਮਣਿ ਹੋਤਿ ਸੁ ਸਿੱਧ ਮਕਾਨਾ[4]।ਦੇਸ਼ ਪੰਚਾਲ[5] ਰਸਾਲ ਸਨਾਤਨ ਤੀਰਥ ਰਾਜ ਸੁਧਾਸਰ ਜਾਨਾ-। ਤੌ ਸੁਨਿ ਮਾਧਵੀ ਪਾਦ ਗਹੇ-ਕਰੁਣਾਨਿਧਿ! ਨਾਮ ਪੁਰਾ ਨ ਬਖਾਨਾ[6] ॥ ੧੯ ॥ ਹੌਂ ਨਿਰਖ੍ਯੋ ਨਹਿ ਅੰਮ੍ਰਿਤ ਤੀਰਥ ਦੇਹੁ ਦਿਖਾਇ ਦਿਆਲ ਮੁਰਾਰੀ-। ਭਗਤਿ ਅਧੀਨ ਪ੍ਰਬੀਨ ਚਲੇ ਜਨ ਦੀਨ ਪੈ ਧਾਰਿ ਮਯਾ[7] ਬਨਵਾਰੀ। ਬਾਹਨ, ਬਾਮ, ਬਿਸਾਰ ਸਭਾ ਸੁਰ, ਬਾਰਜਲੋਚਨ[8] ਸ੍ਰੀ ਗਿਰਧਾਰੀ। ਦੇਖਿ ਸਭੈ ਸੁਰ ਬ੍ਰਿੰਦ ਯਹੇ ਬਿਧਿ, ਰੌਰ ਪਰੀ-ਚਲਿਯੋ ਛਬਿ ਭਾਰੀ[9]-॥ ੨੦ ॥ ਚੌਪਈ ॥ ਸੁਰ ਆਸੁਰ ਸੰਗ ਆਏ ਸ੍ਰੀ ਬਰ[10]। ਸੁਧਾਸਰੋਵਰ ਦੇਖਤਿ ਭੇ ਸੁਰ। ਸ੍ਰੀ ਪਤਿ ਸ੍ਰੀ ਹਰਿਮੰਦਰ ਰਾਜੈ। ਰਮਾ[11] ਸਹਤ ਸਿੰਘਾਸਨ ਛਾਜੈ†॥ ੨੧ ॥ ਪੂਰਬ ਮੁਖ ਹਰਿ ਗਿਰਾ ਉਚਾਰੀ[12]।-ਸੁਨਿ ਮਾਧਵ ਰਿਖਿ ਬ੍ਰਹਮਾਚਾਰੀ ! ਇਹ ਸਨਮੁਖ ਦੁਖ ਭੰਜਨਿ ਮਾਈ‡। ਤ੍ਰਿਬਿਧਿ ਤਾਪ ਹਰਨੀ ਸੁਖਦਾਈ ॥ ੨੨ ॥ ਮੱਧ ਮਹਾਂ ਤੀਰਥ[13], ਮੁਨਿ ਰਾਜਾ ! । ਗੋਪ ਪਦਾਰਥ ਮਮ ਉਪਰਾਜਾ[14]। ਧਨੁਸ਼ ਧਨੁਸ਼ ਪ੍ਰਤਿ ਸੁਰ ਬੈਠਾਰੇ।ਅਭਿ ਅੰਤਰ ਤਿਨਕੇ

---

[1]ਸ਼ਿਰੋਮਣੀ ਮੰਦਰ (ਦੇ ਰਚਨ) ਦੀ ਰੁਚੀ ਕੀਤੀ। (ਅ) ਸ੍ਰੀ=ਲਖਮੀ, ਮਣੀ=ਕੌਸ਼ਤਭ ਮਣੀ। ਚੌਦਾਂ ਰਤਨਾਂ ਵਿਚੋਂ ਏਹ ਦੋਵੇਂ ਭੀ ਨਿਕਲੀਆਂ ਸਨ, ਤੇ ਏਹ ਵਿਸ਼ਨੂੰ ਜੀ ਨੇ ਹੀ ਲਈਆਂ ਸਨ। ਭਾਵ ਇਹ ਹੈ ਕਿ ਲਛਮੀ ਲੈਕੇ ਤੇ ਮਣੀ ਪਾਕੇ ਹੁਣ ਮੰਦਰ ਜਾਣ ਦੀ ਰੁਚੀ ਕੀਤੀ। [2]ਭਾਂਡਾ ਅੰਮ੍ਰਿਤ ਦਾ। [3]ਉਸ ਤਪੋਬਨ ਵਰਗਾ ਹੋਰ ਕੋਈ ਨਹੀਂ। [4]ਭਾਵ, ਥੋੜਾ ਕੀਤਿਆਂ ਬਹੁਤ ਫਲ ਹੁੰਦਾ ਹੈ, ਉਹ ਸਿੱਧਿ ਭੂਮੀ ਹੈ। [5]ਪੰਜਾਬ। [6]ਹੇ ਕਰੁਣਾਨਿਧ! (ਇਸ ਤੀਰਥ ਦਾ) ਨਾਮ ਅੱਗੇ (ਕਿਸੇ ਨੇ) ਨਹੀਂ ਕਿਹਾ, ਤੇ ਮੈਂ ਡਿੱਠਾ ਨਹੀਂ। (ਅ) ਪੁਰਾਤਨ (ਆਪਦਾ) ਨਾਮ ਕਰੁਣਾਨਿਧ ਕਹਿਆ ਹੈ। [7]ਕ੍ਰਿਪਾ ਧਾਰ ਕੇ। [8]ਸਵਾਰੀ (ਗਰੜ), ਇਸਤ੍ਰੀ (ਲਛਮੀ) ਤੇ ਦੇਵਤਿਆਂ ਦੀ ਸਭਾ (ਤ੍ਰੈਏ) ਛੱਡਕੇ ਕਵਲਨੈਨ (ਟੁਰਪਏ)। [9]ਭਾਰੀ ਛਬਿ ਵਾਲੇ (ਵਿਸ਼ਨੂੰ) ਚਲੇ। [10]ਭਾਵ ਵਿਸ਼ਨੂੰ ਦੇ ਨਾਲ। [11]ਲੱਛਮੀ। [12]ਪੂਰਬ ਦਿਸ਼ਾ ਵਲ ਮੂੰਹ ਕਰਕੇ ਵਿਸ਼ਨੂੰ ਨੇ ਬਾਣੀ ਕਹੀ। [13]ਵਿਚਾਲੇ ਮਹਾਨ ਤੀਰਥ ਹੈ। [14]ਗੁੱਝ ਪਦਾਰਥ ਮੇਰਾ ਉਤਪਤ ਕੀਤਾ ਹੋਇਆ ਹੈ।

*ਪਾ:-ਆਸ਼੍ਰਿਤ। †ਦੇਖੋ ਅਗੇ ਅੰਕ ੨੬ ਦੀ ਹੇਠਲੀ ਟੂਕ।

‡ਦੁਖ ਭੰਜਨੀ ਨਾਮ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਰਖਿਆ ਸੀ, ਦੇਖੋ ਇਸੇ ਰਾਸ ਦਾ ਅੰਸੂ ੧੧ ਅੰਕ ੮।

ਅਨੁਸਾਰੋ[1] ॥ ੨੩ ॥ ਜਲ ਮਹਿਂ[2] ਬਸਹਿਂ ਆਠ ਸਠ ਤੀਰਥ । ਇਨ ਮਹਿ ਧਰਹੁ ਸੁਧਾਸਰ ਸਮਰਥ[3] । ਇਨ ਢਿਗ ਬੈਠਿ ਕਰਹੁ ਤਪ ਭਾਰੀ । ਇਹ ਮਮ ਸਦਨ ਸਨਾਤਨ ਚਾਰੀ ॥ ੨੪ ॥ ਸਭਿ ਤੇ ਗੋਪ ਤੋਹਿ ਪ੍ਰਗਟਾਯੋ—।ਯਾ ਤੀਰਥ ਫਲ ਸ੍ਰੀ ਮੁਖ ਗਾਯੋ ।—ਧਰਮ ਅਰਥ ਕਾਮੁ ਅਰ ਮੋਖੁ । ਮਨ ਬਚ ਕ੍ਰਮ ਅਘ ਕਲਿ ਹਰਿ ਦੋਖੁ[4]॥੨੫॥ਜਬਿ ਜਬਿ ਹੋ ਵੈਕੁੰਠ ਉਦਾਸਾ । ਤਬਿ ਹੌਂ ਆਇ ਸੁ ਕਰੌਂ ਨਿਵਾਸ॥ਇਹ ਤੀਰਥ ਮਮ ਦੇਹਿ ਸਰੂਪਾ । ਗੰਗਾਦਿਕ ਪਦ ਜਲ ਮੁਨਿ ਭੂਪਾ[5]*॥ ੨੬ ॥ਬੀਜ ਰੂਪ ਤੀਰਥ ਮਹਿ ਰਾਜੂ[6] । ਅੰਮ੍ਰਿਤ-ਸਰ ਥਲ ਸਜਯੋ ਸਮਾਜੂ[7] । ਜੋ ਨਰ ਸਹਜ ਦਰਸ ਹਿਤ ਆਵੈਂ । ਚਤੁਰ ਪਦਾਰਥ ਸਹਜ ਹੀ ਪਾਵੈਂ ॥ ੨੭ ॥ ਜੋ ਪੁਨ ਤਿਨਕੇ ਦਰਸ਼ਨ ਕੈ ਹੈਂ । ਤੇ ਵਿਦੇਹ ਹੁਇ ਮਮ ਪੁਰਿ ਜੈ ਹੈਂ । ਕੋਨ ਈਸਾਨ ਨਿਰਖ ਬ੍ਰਿਖਕੇਤੂ[8]। ਦੱਖਨ ਦਿਸਹਿ ਭ੍ਰਤਗ੍ਰਿਹ ਹੇਤੂ[9] ॥ ੨੮ ॥ ਵਰਨ, ਕੁਮੇਰ, ਇੰਦ੍ਰ, ਦਿਸ਼ਰਾਜਾ[10]। ਨਿਜ ਅਸਥਲ[11], ਸਭਿ ਸਜੇ ਸਮਾਜਾ । ਬ੍ਰਹਮਾਦਿਕ ਸੇਵਹਿਂ ਮਨ ਲਾਈ । ਮਮ ਰੁਚਿ ਲਖਿ ਖਟਪਦ ਜਿਮ ਛਾਈ[12]—॥ ੨੯ ॥ ਇਮ ਕਹਿ ਪ੍ਰਭੁ ਸਭਿ ਦੇਵ ਬੁਲਾਏ।ਬਿਨਤੀ ਕਰਤਿ ਸਭੈ ਤਬਿ ਆਏ । ਖੋੜਸ ਬਿਧਿ ਧਯਮਾਨਤਿ ਭਏ[13] । ਤੀਰਥ ਦੇਹਿ ਧਾਰਿ ਸਭਿ ਆਏ ॥ ੩੦ ॥ ਸਿੰਧੁ,

---

[1]ਹਿਰਦੇ ਵਿਚ (ਜੁ ਸੰਕਲਪ ਹੈ) ਤਿਸਦੇ ਅਨੁਸਾਰ ਦੇਵਤੇ ਬਿਠਾਏ (ਅ) ਤਿਨ੍ਹਾਂ (ਦੇਵਤਿਆਂ ਦੇ ਅਨੁਸਾਰ (ਅਭ ਅੰਤਰ=) ਜਲ ਦੇ ਅੰਦਰ ਬਿਠਾਏ । ਭਾਵ ਜੀਕਨ ਕਿਨਾਰੇ ਤੇ ਧਨੁਸ਼ ਪ੍ਰਮਾਣ ਫਰਕ ਨਾਲ ਬੈਠੇ ਸਨ ਤੈਸੇ ਹੀ ਜਲ ਵਿਚ ਓਨੀ ਓਨੀ ਵਿੱਥ ਤੇ ਟਿਕਾਏ । ਤੱਕੋ ਇਸੇ ਅੰਸੂ ਦਾ ਛੰ: ੩੮ ਜਿਥੇ ਸਭ ਦੇਵ ਅੰਮ੍ਰਿਤ ਮਯ ਹੋ ਜਾਂਦੇ ਹਨ। [2]ਭਾਵ ਇਥੋਂ ਦੇ ਜਲ ਵਿਚ। [3]ਇਨ੍ਹਾਂ ਵਿਚ ਧਰੋ ਸਮਰੱਥ (ਅੰਮ੍ਰਿਤ) ਨੂੰ ਜੋ ਇਹ ਸੁਧਾਸਰ (ਕਹਿਲਾਵੇ)। (ਅ) ਇਨ੍ਹਾਂ ਵਿਚ ਧਰੋ ਸੁਧਾ (ਕਿਉਂਕਿ ਇਹ) ਸਮਰੱਥ ਸਰੋਵਰ ਹੈ । [4]ਕਲਜੁਗ (ਦੇ ਜੀਵਾਂ ਦੇ) ਮਨ, ਬਾਣੀ, ਸਰੀਰ ਦੇ ਪਾਪਾਂ ਤੇ ਦੋਖਾਂ ਨੂੰ ਦੂਰ ਕਰਨ ਵਾਲਾ ਹੈ । [5]ਹੇ ਮੁਨੀਰਾਜ (ਗੰਗਾ ਆਦਿਕ) ਦਾ ਨੀਰ (ਮੇਰੇ) ਪੈਰਾਂ ਦਾ ਜਲ ਹੈ। [6]ਭਾਵ ਇਹ ਤੀਰਥ ਰਾਜ ਪ੍ਰਿਥਵੀ ਦੇ ਸਾਰੇ ਤੀਰਥਾਂ ਦਾ ਬੀਜ ਰੂਪ ਹੈ। [7]ਸਮੱਗ੍ਰੀ (ਸਹਿਤ)। [8]ਈਸ਼ਾਨ ਕੋਨ (ਉੱਤਰ ਪੂਰਬ ਦੇ ਵਿਚਕਾਰ) ਦੇਖੋ ਸ਼ਿਵਜੀ ਹੈ। [9]ਜੀਵਾਂ ਨੂੰ ਗ੍ਰਸਣਵਾਲੇ (ਧਰਮਰਾਜ) ਵਾਸਤੇ ਹੈ, ਅਥਵਾ ਉਸ ਨੇ ਹਿਤ ਕਰ (ਲਈ) ਹੈ। [10]ਦਿਸ਼ਾਦੇ ਰਾਜਾ । [11]ਆਪੋ ਆਪਣੇ ਥਾਂ । [12]ਭੌਰਿਆਂ ਵਾਂਙ ਛਾ ਰਹੇ ਹਨ । [13]ਸੋਲਾਂ ਤਰ੍ਹਾਂ ਪੂਜਾ ਕਰਨ ਲਗ ਪਏ ।

*ਕਵਿ ਜੀ ਨੇ ਪੌਰਾਣਿਕ ਢੰਗ ਵਿਚ ਸੁਧਾ ਸਰੋਵਰ ਦੀ ਮਹਿਮਾਂ ਕਹੀ ਹੈ, ਕਿਉਂਕਿ ਆਪ ਇਸੇ ਤ੍ਰੀਕੇ ਦੇ ਜਾਣੂ ਸੇ । ਅਸਲ ਵਿਚ ਇਹ ਤੀਰਥ ਰਾਜ ਵਿਸ਼ਨੂੰ ਜੀ ਦੇ ਬੀ ਪੂਜ੍ਯ ਸ੍ਰੀ ਅਕਾਲ ਪੁਰਖ ਜੀ ਨਮਿੱਤ ਸਾਜਿਆ ਗਿਆ ਸੀ, ਦੇਖੋ ਰਾਸ ੨ ਅੰਸੂ ੩੦ ਅੰਕ ੭ ਦੀ ਹੇਠਲੀ ਟੂਕ।

ਸੁਮੇਰੁ, ਗਗਨ, ਅਪ[1] ਪਵਨਾ। ਹਰਖਤਿ ਆਏ ਧਰਨੀ ਦਵਨਾ[2]। ਪੱਤ੍ਰ ਚਢੇ ਪਰਸੂਨ ਬ੍ਰਖਾਵੈਂ[3]।–ਜਯਤਿ ਜਯਤਿ ਜਯ ਜਯ–ਧੁਨਿ ਗਾਵੈਂ॥੨੧॥ ਬਰਨ, ਕੁਬੇਰ; ਸੇਸ, ਸਸਿ, ਸੂਰਾ[4]। ਖਟ ਮੁਖ[5] ਆਦਿਕ ਚੜੇ ਮਯੂਰਾ[6]। ਖੇਚਾਰੀ[7], ਪਾਤਾਲਾ, ਮਹੀਚਰੁ[8]। ਗੁਪਤ ਪ੍ਰਗਟ ਸਭਿ ਆਏ ਸੁਰ ਬਰ॥੨੨॥ ਸ਼੍ਰੁਤਿ ਸਿੰਮ੍ਰਿਤਿ ਨਿਗਮਾ[9] ਤਨ ਧਾਰੇ। ਸਨਮੁਖ ਠਾਂਢੇ ਦੇਵ ਮੁਰਾਰੇ। ਸਭਿ ਮਿਲ ਦ੍ਵੈ ਕਰ ਜੋਰਿ ਅਲਾਯੋ।–ਆਇਸੁ ਕਰਹੁ ਭਗਤ ਸੁਖਦਾਯੋ!–॥੨੩॥ ਤਬਿ ਬੋਲੇ ਸ੍ਰੀ ਕਰੁਨਾ ਸੀਵ[10]।–ਇਹਾਂ ਬਸਹੁ ਤੁਮ ਸਭੈ ਸਦੀਵ। ਬਿਸ਼ਨੁ*ਕਲਪਤਰੁ ਤੀਰਥ ਰਾਜੂ[11]। ਸਾਦਰ ਮੱਜਹੁ ਦੇਵ ਸਮਾਜੂ!॥੨੪॥ ਬਯਾਸ ਭਵਿੱਖਤ ਕਥਾ ਬਖਾਨੀ। ਅਸ ਸੁਰ ਵਰਗ[12]† ਸੁ ਸਤਿ ਕਰਿ ਮਾਨੀ–। ਤਬਿ ਬੋਲੇ ਬਿਬਾਨਗਤਿ[13] ਸਾਰੇ।–ਮੱਜਨ ਮੰਤ੍ਰ ਸੁ ਕੌਨ ਉਚਾਰੇਂ?–॥੨੫॥ ਤਬਿ ਕਮਲੇਸ਼[14] ਹਰਖ ਹ੍ਵੈ ਦਯਾਲਾ। ਕਹਯੋ,–ਸੁਨਹੁ ਸਭਿ ਭੂ ਸੁਰ ਸਾਲਾ[15]! ਧੱਸ਼ਨ ਉਚਾਰ ਉਦਕ ਭੁਕਵਾਰੀ[16]। ਤੀਰਥਰਾਜ ਦੇਤਿ ਫਲਚਾਰੀ॥੨੬॥

ਅਥ ਮੰਤ੍ਰ॥

ਓਂ ਅੰਮ੍ਰਿਤੋਦਭਵਾਯ[17] ‡ਅੰਮ੍ਰਿਤਰੂਪਾਯ[18] ਤੀਰਥਰਾਜਾਯ ਨਮੋਨਮਃ[19]।

ਚੌਪਈ॥ ਅੰਮ੍ਰਿਤ ਕਲਾ ਮੰਤ੍ਰ ਇਹੁ ਕਹੀਏ[20]§। ਮਹਾਂ ਗੋਪ ਵਡ ਭਾਗਨਿ ਲਹੀਏ–। ਇਹ ਸੁਨਿ ਮੱਜਨ ਕਰਨੇ ਲਾਗੇ। ਸਰਬ ਦੇਵ ਤੀਰਥ ਜਸੁ ਪਾਗੇ॥੨੭॥ ਕਮਲਾਦਿਕ, ਬਿਧਿ, ਸ਼ਿਵ, ਸੰਗਬਾਮਾ[21]। ਸਭਿ

[1]ਜਲ। [2]ਧਰਤੀ ਤੇ ਅਗਨੀ। (ਅ) ਧਰਤੀ ਨੂੰ ਦਬਾਨ ਵਾਲੇ ਭਾਵ ਦਿਗਪਾਲ। [3]ਬਿਬਾਨਾਂ ਤੇ (ਦੇਵਤੇ) ਚੜ੍ਹੇ ਫੁੱਲ ਬਰਸਾਉਂਦੇ ਹਨ। [ਪਤ੍ਰ=ਕੋਈ ਅਸਵਾਰੀ]। [4]ਸ਼ੇਸ਼ਨਾਗ, ਚੰਦਰਮਾਂ, ਸੂਰਜ। [5]ਸ਼ਿਵਜੀ ਦਾ ਪੁੱਤ੍ਰ–ਸੁਆਮਕਾਰਤਕ। [6]ਮੋਰ ਉਪਰ। [7]ਆਕਾਸ਼ ਚਾਰੀ। [8]ਪ੍ਰਿਥਵੀ ਤੇ ਵਿਚਰਨ ਵਾਲੇ। [9]ਵੇਦਾਂ ਨੇ। [10]ਮੇਹਰ ਦੀ ਹੱਦ। [11]ਵਾਹਿਗੁਰੂ ਦਾ ਕਲਪ ਬ੍ਰਿੱਛ ਰੂਪ ਇਹ ਤੀਰਥ ਰਾਜ ਹੈ। [12]ਸਾਰੇ ਦੇਵਤਿਆਂ ਨੇ। [13]ਬਿਬਾਨਾਂ ਨੂੰ ਪ੍ਰਾਪਤਿ (ਯਾ ਬਿਬਾਨਾਂ ਦੀ ਚਾਲ ਵਾਲੇ ਯਾ ਬਿਬਾਨਾਂ ਤੇ ਚੜ੍ਹਕੇ ਚਲਣ ਵਾਲੇ) ਭਾਵ ਦੇਵਤੇ। [14]ਵਿਸ਼ਨੂੰ। [15](ਭਾਈ ਗੁਰਦਾਸ ਜੀ ਕਹਿੰਦੇ ਹਨ) ਤਦੋਂ ਕਮਲੇਸ਼ ਨੇ ਖੁਸ਼ ਤੇ ਦਿਆਲ ਹੋਕੇ (ਉਹ ਮੰਤ੍ਰ) ਆਖਿਆ, (ਸੋ ਮੰਤ੍ਰ) ਹੇ ਸਾਰੇ ਸ੍ਰੇਸ਼ਟ ਭੂਸੁਰੋ (=ਬ੍ਰਾਹਮਣੋਂ) ਸੁਣੋ। [ਸਾਲ=ਸਾਰ=ਸ੍ਰੇਸ਼ਟ] (ਅ) ਸੁਣੋ, ਹੇ ਸਾਰੇ ਸ੍ਰੇਸ਼ਟ ਦੇਵਤਿਓ (ਜੋ) ਪ੍ਰਿਥਵੀ ਤੇ ਆਏ ਹੋਏ ਹੋ। [16]ਜਿਸ ਨੂੰ ਉਚਾਰੇ ਜਲ ਦੇ ਲੈਣ ਵੇਲੇ। [17]ਓਂ=ਵਾਹਿਗੁਰੂ। ਅੰਮ੍ਰਿਤੋਦਭਵਾਯ=ਅੰਮ੍ਰਿਤ ਤੋਂ ਉਤਪੰਨ ਹੋਣ ਵਾਲਾ। [18]ਜੋ ਅੰਮ੍ਰਿਤ ਦਾ ਰੂਪ ਹੈ। [19]ਐਸਾ ਜੋ ਤੀਰਥ ਰਾਜ ਹੈ ਤਿਸ ਨੂੰ ਨਮਸਕਾਰ ਹੈ, ਨਮਸਕਾਰ ਹੈ। [20]ਸ਼ਕਤੀ ਵਾਲਾ ਅੰਮ੍ਰਿਤ ਦਾ ਇਹ ਮੰਤ੍ਰ ਕਹੀਦਾ ਹੈ। [21]ਸਮੇਤ ਇਸਤ੍ਰੀਆਂ ਦੇ।

*ਪਾਠ–ਵਿਸ਼੍ਨੁ–ਸ਼ੁੱਧ ਜਾਪਦਾ ਹੈ। †ਪਾ:–ਅਸੁਰ ਵਰਗ।

‡ਪਾ:–ਓਮੀ ਮ੍ਰਿਤੋਦਭਵੇ। §ਪਾ:–ਅੰਮ੍ਰਿਤ ਕਾਲ ਅੰਮ੍ਰਿਤ ਇਹੁ ਕਹੀਏ।

ਅੰਮ੍ਰਿਤ ਮਧ ਭਏ ਸੁਧਾ ਮਾ[੧]। ਨਿਰਖ ਮਾਧਵੀ ਬਿਸਮੈਂ ਭਯੋ। ਕਹਯੋ -ਸੁਰ ਅਮਰਾ ਕਿਤ ਗਯੋ[੨]?-॥ ੩੮ ॥ ਸ੍ਰੀ ਪ੍ਰਭੁ ਬਹੁਰ ਸਮੋਧਨ ਕੀਨਾ[੩]।-ਏ ਤੀਰਥਮਧ ਭਏ ਪ੍ਰਬੀਨਾ!-। ਤਬਿ ਫਿਰ ਮੁਨਿ ਪੁਟ ਅੰਜੁਲ ਜੋਰੇ[੪]।-ਕਹੋ ਭਵਿੱਖਤ ਕਥਾ ਬਹੋਰੇ ॥ ੩੯ ॥ ਜਿਮ ਕਰਿਹੋ ਜੁਗ ਆਗਲ ਮਾਂਹੀ। ਸੋ ਬਰਨਹੁ ਪ੍ਰਭੁ ਸਭਿ ਮੋ ਪਾਹੀ-। ਤਬਿ ਤ੍ਰਿਲੋਕਪਤਿ ਬਚਨ ਬਖਾਨੇ। ਉਨ ਉਪਕਾਰ ਹੇਤੁ ਮਨ ਮਾਨੇ[੫] ॥ ੪੦ ॥-ਤ੍ਰੇਤਾ ਮਾਂਹਿ ਹੋਹਿ ਹਮ ਰਾਮਾ। ਲਵ ਕੁਸ਼ ਸਹਤ ਆਇ ਇਸ ਧਾਮਾ। ਸੁਰ ਸਮੂਹ ਸੁ*ਮੱਜਨ ਕਰਿ ਹੈਂ। ਤੀਰਥਰਾਜ ਪੂਜ ਪਰਚੁਰਿ ਹੈਂ[੬] ॥ ੪੧ ॥ ਜੱਗ ਕਰਹਿੰਗੇ ਪਸ਼ਚਮ ਅੰਗਾ[੭]। ਤੀਨ ਲੋਕ ਸੈਨਾ ਸਭਿ ਸੰਗਾ। ਤਬਿ ਮਮ ਸੁਵਨ ਜਾਨਿ ਮਮ ਪਯਾਰਾ[੮]। ਬਾਂਧੈਗੇ ਦ੍ਵੈ ਪੁਰਿ ਅਗਾਰਾ[੯] ॥ ੪੨ ॥ ਬਹੁਤ ਭਾਂਤਿ ਲੀਲਾ ਤਬਿ ਕੈ ਹੈਂ। ਸਿੰਧੁ ਛੇਤ੍ਰ[੧੦] ਕੋ ਮਾਨ ਸੁ ਦੈ ਹੈਂ। ਦ੍ਵਾਪੁਰ ਕ੍ਰਿਸ਼ਨ ਜਦੁਨਿ ਮੈਂ ਹੋਹੀਂ[੧੧]†। ਤ੍ਰਿਭਵਨ ਮਾਂਹਿ ਫਿਰੈ ਮਮ ਦੋਹੀ[੧੨] ॥੪੩॥ ਸਭਿ ਲੀਲਾ ਕਰਿ ਫਿਰ ਅਵਸਾਨ[੧੩]। ਸੁਧਾਸਰੋਵਰ ਕ੍ਰਿਸ਼ਨ ਸਮਾਨ[੧੪]। ਫਿਰ ਕਲਜੁਗ ਸ੍ਰੀ ਚੰਦਹਿ ਤਾਤ[੧੫]। ਮਮ ਸਰੂਪ ਛਿਤਿ ਅਤਿ ਵੱਖਯਾਤ ॥ ੪੪ ॥ ਦਸ ਔ ਚਤੁਰਦਸ਼ਾ[੧੬] ਵਪੁ ਧਰਿਕੈ। ਸਿੰਧੁਛੇਤ੍ਰ[੧੦] ਜਸੁ ਮਹਾਂ ਪ੍ਰਚੁਰਿਕੈ[੧੭]। ਵਡ ਪਰਤਾਪ ਕਰੋਂ ਇਹ ਧਾਮੀ[੧੮]। ਤੀਨ ਲੋਕ ਮਣਿ ਅੰਮ੍ਰਿਤ ਨਾਮੀ[੧੯]॥ ੪੫ ॥ ਜੁਗ ਜੁਗ ਸੁਧਾ ਸਰੋਵਰ ਸੇਵ। ਆਇ ਨਿਵਾਸ ਕਰੈਂ ਸੰਗ ਦੇਵ-। ਇਮ ਸੁਨਿ ਸੁਨਿ ਮਾਧਵਿ ਹਰਖਾਨੋ। ਸੁਧਾ ਪਾਤ੍ਰ ਹਰਿ ਚਰਨ ਸਮਾਨੋ ॥੪੬॥ ਪਾਤ੍ਰ ਸੰਗ

---

[੧]ਅੰਮ੍ਰਿਤ ਦਾ ਰੂਪ ਹੋ ਗਏ ਅੰਮ੍ਰਿਤ ਵਿਚ। (ਅ) ਸੁ ਧਾਮਾ=ਉਸ ਥਾਂ ਵਿਚ। [੨]ਸਾਰੇ ਦੇਵਤੇ ਕਿਧਰ ਗਏ ? [੩]ਸਮਝਾਉਣਾ ਕੀਤਾ। [੪]ਦੋਵੇਂ ਹੱਥ ਜੋੜੇ ਡੋਨੇ ਵਾਂਗ। [੫]ਉਹਨਾਂ ਭਾਵ ਤ੍ਰਿਲੋਕ ਪਤੀ ਦੇ ਉਪਕਾਰ ਦੇ ਹਿਤ ਵਿਚ ਮਨ ਮੰਨਿਆਂ। [੬]ਵੇਲਾਵਾਂਗੇ। [੭]ਪੱਛਮ ਦੀ ਤਰਫ। [੮]ਮੇਰੇ ਪੁੱਤ੍ਰ ਮੇਰਾ ਪਿਆਰਾ (ਤੀਰਥ) ਜਾਣਕੇ। [੯](ਇਸ ਤੋਂ ਜ਼ਰਾ) ਅਗੇਰੇ ਦੋ ਸ਼ਹਿਰ ਬੰਨ੍ਹਣਗੇ। ਭਾਵ ਲਾਹੌਰ ਤੇ ਕਸੂਰ ਬੰਨ੍ਹਣਗੇ। [੧੦]ਸਿੰਧੁ ਛੇਤ੍ਰ [ਸਿੰਧੁਜਕਸ਼ੇਤ੍ਰ]-ਸਿੰਧੁਜ=ਸਮੁੰਦਰ ਤੋਂ ਉਪਜਿਆ ਭਾਵ ਅੰਮ੍ਰਿਤ+ਕਸ਼ੇਤ੍ਰ=ਟਿਕਾਣਾ। ਅੰਮ੍ਰਿਤ ਟਿਕਾਂਦਿਆ ਗਿਆ ਹੋਵੇ ਜਿਸ ਟਿਕਾਣੇ, ਭਾਵ ਅੰਮ੍ਰਿਤਸਰ। (ਅ) ਪੰਜਾਬ [ਸਿੰਧੁ ਛੇਤ੍ਰ=ਸਿੰਧ ਨਦੀ ਜਿਸ ਧਰਤੀ ਵਿਚ ਵਹੇ]। [੧੧]ਜਾਦਵਾਂ ਵਿਖੇ ਮੈਂ ਕ੍ਰਿਸ਼ਨ ਹੋਵਾਂਗਾ। [੧੨]ਦੁਹਾਈ। [੧੩]ਅੰਤ ਨੂੰ। [੧੪]ਕ੍ਰਿਸ਼ਨ ਰੂਪ ਹੋਕੇ ਸਮਾਵਾਂਗਾ। [੧੫]ਸ੍ਰੀਚੰਦ ਜੀ ਦੇ ਪਿਤਾ ਗੁਰ ਨਾਨਕ ਜੀ। [੧੬]ਭਾਵ ੨੪ ਅਵਤਾਰਾਂ ਦਾ। [੧੭]ਬਹੁਤ ਜਸ ਫੈਲਾ ਕੇ। [੧੮]ਇਸ ਅਸਥਾਨ ਦਾ। [੧੯]ਤਿੰਨਾਂ ਲੋਕਾਂ ਵਿਚ ਸ਼ਿਰੋਮਣਿ ਅੰਮ੍ਰਿਤ ਸਰੋਵਰ ਨਾਮ (ਪ੍ਰਸਿੱਧ ਹੋ ਜਾਵੇਗਾ)।

*ਪਾ:-ਤ੍ਰ। †ਪਾ:-ਦ੍ਵਾਪਰ ਜਾਦੁਬੰਸ਼ ਹਮ ਹੋਹੀਂ।

ਮੁਨਿ ਸਜੀ ਸਮਾਧਾ। ਆਪ ਸਥਾਪਨ ਕੀਯੋ ਅਗਾਧਾ। ਕਰਿ ਅਸਥਾਪਨ ਚਲੇ ਮੁਰਾਰੀ। ਤਬਿ ਮਾਧਵ ਰਿਖਿ ਗਿਰਾ ਉਚਾਰੀ॥ ੪੭ ॥–ਮੁਹਿ ਕਬਿ ਬਹੁਰ ਦਰਸ ਪ੍ਰਭੁ ਦੈ ਹੋ? ਭਵ ਮੋਚਨ ਪਦ ਕੀ ਅਬਿ ਜੈ ਹੋ[1]–। ਕਹਤੇ ਤ੍ਰਿਲੋਕੇਸ਼ੁਰ ਰੁਚਿ ਬਾਨੀ।–ਕਲਜੁਗ ਵਪੁ ਹੈ ਸਾਰੰਗ ਪਾਨੀ[2]॥ ੪੮॥ ਜੁਗ ਸ਼ੈ ਬਾਨ ਧਰੈ ਅਵਤਾਰਾ[3]।ਤਬਿ ਤੁਮਕੋ ਦੈ ਹੌਂ ਦਰਸਾਰਾ[4]–। ਇਮ ਕਹਿ ਦ੍ਰਿਸ਼ਟਿ ਅਗੋਚਰ ਭਏ[5]। ਸ੍ਰੀ ਬਿਨ[6] ਏਕਲ ਹੀ ਗ੍ਰਿਹ ਗਏ[7]॥ ੪੯॥ਇਹ ਅੱਖਯਾਨ[8] ਸੁਨਤੇ ਕਾਂਸ਼ੀਸ਼[9]।ਕ੍ਰਿਤ ਕ੍ਰਿਤ ਭਏ ਚਰਨ ਧਰਿ ਸੀਸ। 'ਧੰਨ ਧੰਨ' ਕਹਿ ਭਾਗ ਸਰਾਹਾ। 'ਗੋਪ ਕਥਾ ਬਰਨੀ ਮੁਨਿ ਨਾਹਾ[9]॥ ੫੦ ॥ ਜਯ ਗੁਰਦਾਸ ਵਿਮਲ ਮਤਿ ਗਯਾਨੀ।ਅਬਿ ਹਮਰੇ ਮਨ ਨਿਸ਼ਚੈ ਠਾਨੀ। ਤੁਮ ਤੇ ਸੰਸ਼ਯ ਗਯੋ ਹਮਾਰਾ। ਬਿਬਿਧਿ ਬੇਦ ਬਿਧਿ ਕੀਓ ਉਚਾ-ਰਾ[10]*'॥੫੧॥ਸਭਿ ਬੰਦਨਕਰਿ ਸਦਨ ਸਿਧਾਰੇ। ਭੀ[11] ਮਹਿਮਾ ਗੁਰਦਾਸ ਉਦਾਰੇ। ਇਕ ਤੌ ਨ੍ਰਿਪ ਕੋ ਗੁਰ ਬਨਿ ਗਯੋ। ਅਰੁ ਨਰ ਕੌ ਗਨ ਸਿੱਖਨ ਸੁ ਭਯੋ॥ ੫੨ ॥ ਸਰਬ ਪੁਰੀ ਜਸ ਇਸ ਕੋ ਕਰੈ। ਬੰਦਹਿੰ ਚਰਨ ਅੱਗ੍ਰ ਨਰ ਪਰੈਂ।'ਗੁਰੂ ਗੁਰੂ' ਸਭਿ ਨਾਮ ਉਚਾਰੈਂ।ਮਨ ਭਾਵਤਿ ਧਰਿ ਭੇਟ ਅਗਾ-ਰੈਂ॥ ੫੩ ॥ ਸਭਿ ਬਿਧਿ ਸੇਵਾ ਨ੍ਰਿਪ ਕਰਿਵਾਵੈ। ਗੁਰੂ ਸਬਦ ਕੇ ਅਰਥ ਸੁਨਾਵੈ।ਮਹਿਮਾਂ ਭਈ ਮਹਾਂ ਤੇ ਮਹਾਂ।ਤਊ ਗੁਰੂ ਵਿਸ਼ਿ ਤੇ ਦੁਖ ਲਹਾ॥੫੪॥ ਬੀਤਯੋ ਚਿਰ ਦਰਸ਼ਨ ਤੇ ਹੀਨ। ਤਰਫਤਿ ਚਿਤ ਜਿਮ ਜਲ ਬਿਨ ਮੀਨ। ਸੁਖਦ ਵਸਤੁ ਬਹੁ ਮੋਲੀ ਆਵੈ। ਗੁਰੂ ਬਿਰਹਿ ਕਰਿ ਨਹਿੰ ਉਰ ਭਾਵੈ॥ ੫੫॥ ਜਿਮ ਚਾਤ੍ਰਿਕ ਇਕ ਬੂੰਦ ਚਹੰਤਾ। ਆਦਿ ਸਿੰਧੁ ਨਦਿ ਨੀਰ ਤਜੰਤਾ[12]। ਜਥਾ ਕੰਤ ਕੇ ਬ੍ਰਿਹੁ ਕਰਿ ਤਰਨੀ[13]।ਦੁਖਦ ਹੋਤਿ ਜੇ ਸੁਖਦਾ

[1]ਸੰਸਾਰ ਦੇ ਛੁਡਾਵਣ ਵਾਲੇ ਚਰਨਾਂ ਦੀ ਜੈਜੈਕਾਰ ਹੋਵੇ। [2]ਪਰਮੇਸ਼ੁਰ ਦਾ। [3](ਕਾਮ ਦੇਵ ਦੇ) ਬਾਣਾਂ ਦੇ ਦੂਣੇ (੫×੨=੧੦) ਭਾਵ ਦਸ ਅਵਤਾਰ ਜਦ ਧਾਰਾਂਗਾ। [4]ਦਰਸ਼ਨ। [5]ਲੋਪ ਹੋ ਗਏ। [6]ਲੱਛਮੀ ਤੋਂ ਬਿਨਾਂ। [7]ਸਾਖੀ, ਕਥਾ। [8]ਕਾਂਸ਼ੀ ਦੇ ਈਸ਼ੁਰਾਂ ਭਾਵ ਬ੍ਰਾਹਮਣਾਂ ਨੇ। (ਅ) ਕਾਂਸ਼ੀ (ਦੇ ਬ੍ਰਾਹਮਣਾਂ ਤੇ) ਰਾਜੇ ਨੇ। [9]ਈਸ਼ੁਰ ਦੀ। (ਅ) ਮਾਧਵ ਦੀ। [10]ਨਾਨਾਂ ਤਰ੍ਹਾਂ ਨਾਲ ਵੇਦ ਦੀ ਵਿਧੀ ਦਾ ਉਚਾਰ ਕੀਤਾ ਹੈ। [11]ਹੋਈ। [12]ਸਮੁੰਦਰ ਦਰਿਆ ਆਦਿ ਦਾ ਪਾਣੀ ਤਜ ਦਿੰਦਾ ਹੈ। [13]ਇਸਤ੍ਰੀ ਨੂੰ।

*ਅੰਸੂ ਤੀਜੇ ਦੇ ਅੰਕ ੨੩ ਤੋਂ ਲੈਕੇ ਇਸ ਅੰਸੂ ਦੇ ਅੰਕ ੫੧ ਤੱਕ ਦਾ ਪਾਠ ਦੋ ਲਿਖਤੀ ਨੁਸਖਿਆਂ ਵਿੱਚ ਨਹੀਂ ਹੈ, ਪਰ ੧੯੧੯ ਬਿ: ਦੇ ਲਿਖੇ ਪੁਰਾਤਨ ਲਿਖਤੀ ਨੁਸਖੇ ਵਿੱਚ ਹੈ।

ਬਰਨੀ[1] ॥ ੫੬ ॥ ਨੀਰ ਨੈਨ ਚਿਤ ਚੈਨ ਨ ਕੈਸੇ। ਦਰਬ ਕ੍ਰਿਪਨ ਕੋ ਬਿਨਸਤਿ ਜੈਸੇ। ਦੁਰਨੈ ਲਹੈ ਸੰਕਟ ਉਰ ਭਾਰੋ।ਤਬਿ ਮਨ ਕਰਿ ਸਤਿਗੁਰੂ ਚਿਤਾਰੇ ॥੫੭॥ 'ਹੇ ਗੁਰ ਅੰਤਰਜਾਮੀ ਸੁਾਮੀ!। ਬਖ਼ਸ਼ਤਿ ਸਦਾ ਸੇਵਕਨਿ ਖਾਮੀ[2]।ਦੀਨ ਦਯਾਲ ਗ਼ਰੀਬਨਿਵਾਜਾ।ਨਾਮ ਕਹੈਂ ਇਮ ਰੰਕ ਕਿ ਰਾਜਾ॥ ੫੮ ॥ ਸਿਮਰਨ ਕਰਹੁ ਹਕਾਰਹੁ ਮੋਹੀ । ਨਹੀਂ ਆਪ ਤੇ ਆਵਨਿ ਹੋਹੀ। ਨਹੀਂ ਦਾਸ ਕੇ ਬਸਿ ਕਿਸ ਭਾਂਤੀ। ਆਪ ਅਹੋ ਸਮਰਥ ਬੱਖ੍ਯਾਤੀ॥ ੫੯ ॥ ਜਿਮ ਚਾਹਹੁ ਤਿਮ ਰਚਹੁ ਗੁਸਾਈਂ। ਬਿਗਰੇ ਸੁਧਰਹਿਂ ਸੁਧਿ ਬਿਗਰਾਹੀ[3]'। ਇਮਿ ਬਿਨਤੀ ਕਰਿ ਕਵਿਤ ਬਨਾਏ। ਗੁਰੂ ਧ੍ਯਾਨ ਕਰਿ ਦੇਤਿ ਸੁਨਾਏ ॥ ੬੦ ॥ ਕਬਿੱਤ ॥ 'ਗਾਇ ਸੁਤ[4] ਜੈਸੇ ਮਿਲ ਮਾਤ ਮਨ ਚਾਹਿ ਐਸੁ ਕੂਦ ਬਿਲਲਾਯ, ਗਰ ਬੰਧਨ ਬਸਾਇ ਨਾ[5]।ਜੈਸਿ ਤੋ ਬਿਗਾਰ ਨਿਜ ਧਾਮ ਕੋ ਪਧਾਰ ਚਾਹੈ,ਜਾਨ ਪਰਾਧੀਨ[6] ਚਿੰਤ ਚਿਤਵਤਿ ਜਾਇ ਨਾ। ਜੈਸੇ ਬਿਰਹਨੀ ਪਤਿ ਸੰਗ ਕੋ ਸਨੇਹ ਚਾਹੈ, ਦੇਖਿ ਕੁਲ ਅੰਕ ਲਾਜ[7] ਸੰਗਮ[8] ਸੁ ਪਾਇ ਨਾ।ਤੈਸਿ ਹੌਂ ਸ਼ਰੰਨ ਗੁਰ ਚਰਨਨ ਚਾਹ ਸਦਾ ਆਇਸੁ ਬਿਦੇਸ ਬਸਿ[9] ਅਤਿ ਬਿਲਲਾਇ ਨਾ* ॥ ੬੧ ॥ ਸ੍ਵੈਯਾ ॥ ਮੀਨ ਸਦਾ ਜਿਮ ਚਾਹਤਿ ਨੀਰ ਕੋ ਚਾਤ੍ਰਿਕ ਬੂੰਦ ਸਦਾ ਮਨ ਚਾਹੈ। ਨੀਰਜ ਚਾਹਿ ਸਦਾ ਰਵਿ ਕੀ ਪੁਨ ਔ ਨਲਿਨੀ ਸਸਿ[10] ਦੇਖਿ ਉਮਾਹੈ। ਅੱਗ੍ਯ ਤਾੜਿਤਿ ਹੈ ਸਭਿ ਹੀ ਵਹੁ ਪ੍ਰੀਤ ਨ ਤਯਾਗ ਸਦਾ ਰੁਚਿ ਆਹੈ।ਤੈਸਿਪ੍ਰਭੁ ਮਮ ਪ੍ਰੀਤ ਰਿਦੇ ਤੁਮ ਤਾੜਤਿ ਹੋ ਜਨਪ੍ਰੀਤਿ ਵਧਾ ਹੈ†'॥੬੨॥ਚੌਪਈ॥ਇੱਤਨਾਦਿਕ ਬਨਾਇ

[1] ਜੋ (ਵਸਤੂ) ਸੁਖਦਾਈ ਕਹੀਦੀ ਹੈ। [2] ਕਚਿਆਈ। [3] (ਜੋ) ਸੁਧਰੇ ਹੋਏ ਵਿਗੜ ਜਾਣ (ਤਾਂ ਉਨ੍ਹਾਂ) ਵਿਗੜਿਆਂ (ਨੂੰ ਫੇਰ) ਸੁਧ ਕਰ ਦਿੰਦੇ ਹੋ। [4] ਵੱਛਾ। [5] ਪਰ ਗਲ ਵਿੱਚ ਰੱਸੀ ਵੱਸ ਚੱਲਣ ਨਹੀਂ ਦਿੰਦੀ। [6] ਪਰਾਏ ਦੇ ਅਧੀਨ। [7] ਕੁਲ ਲੱਜਾ ਦਾ ਅੰਕੁਸ। [8] ਮਿਲਾਪ। [9] ਆਗਿਆ ਦੇ ਵੱਸ ਵਿਦੇਸ਼ ਵਿੱਚ। [10] ਕਵੀਆਂ ਚੰਦ੍ਰਮਾਂ ਨੂੰ।

*ਭਾਈ ਗੁਰਦਾਸ ਜੀ ਦਾ ਆਪਣਾ ਕਬਿੱਤ ਜਿਸ ਨੂੰ ਉਪਰ ਕਵੀ ਜੀ ਨੇ ਆਪਣੇ ਲਫ਼ਜ਼ਾਂ ਵਿੱਚ ਦਿੱਤਾ ਹੈ ਇਹ ਹੈ:—ਜੈਸੇ ਬਛੁਰਾ ਬਿਲਲਾਤ ਮਾਤ ਮਿਲਬੇ ਕਉ ਬੰਧਨ ਕੇ ਬਸਿ ਕਹੁ ਬਸੁ ਨ ਬਸਾਤਿ ਹੈ। ਜੈਸੇ ਤਉ ਬਿਗਾਰੀ ਚਾਹੈ ਭਵਨ ਗਵਨ ਕੀਓ ਪਰ ਬਸਿ ਪਰੇ ਚਿਤਵਤ ਹੀ ਬਿਹਾਤ ਹੈ। ਜੈਸੇ ਬਿਰਹਨੀ ਪ੍ਰਿਆ ਸੰਗਮ ਸਨੇਹ ਚਾਹੈ ਲਾਜ ਕੁਲ ਅੰਕਸ ਕੈ ਦੁਰਬਲ ਗਾਤ ਹੈ। ਤੈਸੇ ਗੁਰਬਚਨ ਸ਼ਰਨਿ ਸੁਖ ਚਾਹੈ ਸਿਖੁ ਆਗਿਆ ਬਧ ਰਹਤ ਬਿਦੇਸ ਅਕੁਲਾਤ ਹੈ ॥ ੫੨੦ ॥

†ਇਸਦਾ ਪਾਠ ਭਾ: ਗੁ: ਜੀ ਦੇ ਸ੍ਵਯਾਂ ਵਿੱਚੋਂ ਨਹੀਂ ਲੱਭਾ ਕਵਿ ਜੀ ਨੇ ਉਨ੍ਹਾਂ ਦਾ ਖਿੱਤ ਭਾਵ ਅੰਕਿਤ ਕੀਤਾ ਹੈ।

ਕਰਿ ਬਾਨੀ। ਪੁਨਹਿ ਸੁਨਾਵੈ ਬਨਿ ਗੁਰ ਧ੍ਯਾਨੀ। 'ਭੂਲ ਪਰ੍ਯੋ ਮੈਂ ਆਇ ਬਿਦੇਸ਼ਾ। ਚਰਨ ਕਮਲ ਚਿਤ ਚਾਹਿ ਬਿਸ਼ੇਸ਼ਾ ॥੬੩॥ ਕਰਹੁ ਕ੍ਰਿਪਾ ਨਿਜ ਦਰਸ ਦਿਖਾਵਹੁ। ਬਖ਼ਸ਼ਹੁ ਮੋਹਿ ਜਿ ਅਵਗੁਨ ਪਾਵਹੁ'। ਹੁਇ ਇਕਾਂਤ ਇਵ ਬਿਨਤੀ ਕਰੈ। ਧ੍ਯਾਨ ਰਿਦੈ ਨਿਸ ਬਾਸੁਰ ਧਰੈ॥੬੪॥ ਸਭਿ ਸਤਿਗੁਰ ਨੇ ਤਿਸ ਕੀ ਜਾਨੀ।–ਹਤ੍ਯੋ ਗਰਬ ਅਬਿ ਭਾ ਨਿਰਮਾਨੀ–। ਇਕ ਦਿਨ ਬੈਠੇ ਬੀਚ ਦਿਵਾਨ। ਸਭਿਨਿ ਸੁਨਾਵਤਿ ਕੀਨਿ ਬਖਾਨ ॥ ੬੫ ॥ 'ਕਿਸ ਕਾਰਨ ਤੇ ਗਾ ਗੁਰਦਾਸ ?। ਹਧ ਖਰੀਦ ਨਹਿ ਪਹੁੰਚ੍ਯੋ ਪਾਸ। ਕਹਾਂ ਗਯੋ, ਕੋ ਸੁਧਿ ਨਹਿਂ ਆਈ ?। ਕੋ ਬਿਗਾਰ ਹੋਯੋ ਕਿਸ ਥਾਈਂ ?॥ ੬੬ ॥ ਗੁਰ ਘਰ ਸਗਰੀ ਬੈਸ ਬਿਤਾਈ। ਸੁਮਤਿ ਪ੍ਰਬੀਨ ਹੁਤੋ ਬਹੁ ਭਾਈ। ਬਿਨਾਂ ਮਿਲੇ ਕ੍ਯੋਂ ਆਨ ਪਧਾਰਾ। ਹਮ ਨਹਿਂ ਕਿਸ ਪ੍ਰਤਿ ਕਛੂ ਉਚਾਰਾ ॥ ੬੭॥ ਕਿਤ ਸੁਧਿ ਕਿਸ ਨੇ ਸੁਨੀ ਸੁਨਾਵਹੁ। ਕ੍ਯੋਂ ਗਮਨ੍ਯੋਂ? ਥਿਰ ਕਹਾਂ? ਬਤਾਵਹੁ'। ਬਿਧੀ ਚੰਦ ਜੇਠਾਦਿਕ ਪਾਸ। ਬੋਲੇ ਹਾਥ ਜੋਰਿ ਅਰਦਾਸ ॥ ੬੮॥'ਭੂਤ ਭਵਿੱਖਤ ਅਰੁ ਬ੍ਰਤਮਾਨ। ਰਾਵਰਿ ਉਰ ਗ੍ਯਾਤਾ ਸਭਿ ਥਾਨ। ਜਾਨਹੁ ਆਪ ਗਯੋ ਕਿਸ ਹੇਤੁ। ਕਹਾਂ ਜਾਇ ਬਸਿ ਕਰੇ ਨਿਕੇਤ'॥੬੯॥ ਸੁਨਿ ਸਤਿਗੁਰ ਤਬਿ ਤੂਸ਼ਨਿ ਭਇ।ਅਗਲੇ ਦਿਵਸ ਸਭਾ ਥਿਰ ਥਇ।ਪ੍ਰੇਮ ਵਧਹਿ ਗੁਰਦਾਸਹਿ ਜ੍ਯੋਂ ਜ੍ਯੋਂ। ਗੁਰ ਚਿਤ ਖਿਚਤਿ ਹੋਤਿ ਹੈ ਤ੍ਯੋਂ ਤ੍ਯੋਂ॥ ੭੦॥ ਬਿਨਾ ਪਠੇ ਨਰ ਉਰ ਅਕੁਲਾਇ। ਬਸੀ ਪ੍ਰੇਮ ਕੇ ਸਹਿਜ ਸੁਭਾਇ। ਬਿਲਮ੍ਯੋ ਜਾਇ ਨਹੀਂ[1] ਕਿਸ*ਕਾਲ। ਭਈ ਪ੍ਰੇਮ ਕੀ ਖੈਂਚ ਬਿਸਾਲ ॥੭੧॥ ਚਹਤਿ ਟਰ੍ਯੋ ਕੇਤਿਕ ਦਿਨ ਔਰ। ਤਊ ਨ ਟਰ੍ਯੋ ਜਾਤਿ ਸੁਖ ਠੌਰ[2]। ਪਠਨਿ ਹੇਤੁ ਮਾਨਵ ਤਤਕਾਲ। ਕੀਨਸਿ ਤ੍ਯਾਰੀ ਗੁਰੂ ਕ੍ਰਿਪਾਲ ॥ ੭੨ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥੇ ਸਪਤਮ ਰਾਸੇ 'ਭਾਈ ਗੁਰਦਾਸ ਜੀ' ਪ੍ਰਸੰਗ ਬਰਨਨੰ ਨਾਮ ਚਤੁਰਥੋ ਅੰਸੂ ॥ ੪ ॥

## ੫. [ਭਾਈ ਗੁਰਦਾਸ ਕਾਂਸ਼ੀਓਂ ਅੰਮ੍ਰਿਤਸਰ]।

ਦੋਹਰਾ ॥ ਪ੍ਰੇਮ ਮਹਾਂ ਗੁਰਦਾਸ ਕੋ[3] ਖੈਂਚ ਲੀਨਿ ਗੁਰ ਚੀਤ। ਕਰ੍ਯੋ ਤ੍ਯਾਰ ਤਬਿ ਮੇਵਰੋ ਪੁਨ ਪਰਖਨ ਕੀ ਰੀਤਿ ॥੧॥ਚੌਪਈ॥ ਲਿਖ੍ਯੋ ਹੁਕਮ ਨਾਵਾਂ ਤਬਿ ਐਸੇ। ਬਰਨਨ ਕਰੌਂ ਸੁਨਾਵੈਂ ਤੈਸੇ। 'ਕਾਸ਼ੀ ਈਸ਼ ਗੁਰੂ ਸਿਖ ! ਸੁਨੀਅਹਿ[4]। ਤੁਵ ਢਿਗ ਚੋਰ ਗੁਰੂ ਕੋ ਜਨੀਅਹਿ ॥ ੨ ॥ ਬਾਸ ਕਰਹਿ ਕਾਸ਼ੀ ਮੈਂ ਹੋਇ†। ਖੋਜਹੁ ਦਿਹੁ ਮੁਸ਼ਕਾਂ ਬੰਧਿ ਸੋਇ। ਨਾਮ ਅਹੈ ਤਿਸ ਕੋ

[1](ਹੋਰ)ਅਟਕਿਆ ਨਹੀਂ ਜਾਂਦਾ। [2]ਸੁਖ ਦੀ ਥਾਂ ਭਾਵ ਗੁਰੂ ਜੀ ਤੋਂ ਰਿਹਾ ਨਹੀਂ ਜਾਂਦਾ। [3]ਭਾਈ ਗੁਰਦਾਸ ਜੀ ਦੇ ਪ੍ਰੇਮ ਨੇ। [4]ਹੇ ਗੁਰੂ ਦੇ ਸਿੱਖ ਕਾਂਸ਼ੀ ਦੇ ਰਾਜਾ! ਸੁਣੋ। *ਪਾਃ-ਜਿਸ। †ਪਾਃ-ਸੋਇ।

ਗੁਰਦਾਸ। ਕਰਿ ਕੈ ਕੈਦ ਪਠਹੁ ਹਮ ਪਾਸ ॥ ੩ ॥ ਤਬਿ ਹੁਇ ਗੁਰ ਕੀ ਖੁਸ਼ੀ ਬਿਸਾਲਾ। ਖੋਜਹੁ ਚੋਰ ਪਠਹੁ ਤਤਕਾਲਾ'। ਲਿਯੋ ਹੁਕਮ ਨਾਵਾਂ ਤਬਿ ਗਯੋ। ਕਾਂਸ਼ੀ ਪੁਰਿ ਮਹਿਂ ਪ੍ਰਾਪਤਿ ਭਯੋ ॥੪॥ ਸਭਾ ਬਿਖੈ ਜਹਿਂ ਹੁਤੋ ਮਹੀਪਾਤਿਹ ਠਾਂ ਪਹੁੰਚਤਿ ਭਯੋ ਸਮੀਪ। ਦਿਯੋ ਹੁਕਮ ਨਾਮਾ ਨ੍ਰਿਪ ਚੀਨਾ। ਕਰਿ ਸਨਮਾਨ ਸੀਸ ਧਰਿ ਲੀਨਾ ॥ ੫ ॥ ਪਠਿ ਕਰਿ ਸਕਲ ਜਾਨਿ ਅਹਿਵਾਲ। ਬੂਝੀ ਸਭਾ ਸਰਬ ਤਿਸ ਕਾਲ। 'ਗੁਰ ਕੀ ਵਸਤੁ ਕੌਨ ਲੇ ਆਵਾ? । ਪੁਰੀ ਬਿਖੈ ਹੁਇ ਹੈ ਕਿਸ ਥਾਵਾਂ¹'॥੬॥ ਸਭਿ ਨੇ ਭਨਨੋ'ਨ ਅਸ ਕੋ ਆਯੋ। ਜੇ ਆਯੋ ਲਿਹੁ ਨਗਰ ਖੁਜਾਯੋ'। ਤਬਿ ਰਾਜੇ ਡਿੰਡਮ² ਤਹਿਂ ਫੇਰਾ। 'ਕਿਹ ਬਲ ਗੁਰੂ ਚੋਰ ਕਿਨ ਹੇਰਾ?' ॥ ੭ ॥ ਫਿਰਯੋ ਨਗਰ ਸਾਰੇ ਕਹਿ ਪਾਯੋ³। ਪੁਨ ਗੁਰਦਾਸ ਸਭਾ ਚਲਿ ਆਯੋ। ਊਚਾਸਨ ਪਰ ਬੈਠਿ ਉਚਾਰੇ। ਸਤਿਗੁਰ ਸ਼ਬਦ ਕਰਤਿ ਨਿਰਧਾਰੇ ॥ ੮ ॥ ਭੋਗ ਪਰਯੋ ਨ੍ਰਿਪ ਭਨਯੋ ਪ੍ਰਸੰਗ। 'ਗੁਰ ਕੀ ਬਾਤ ਕਹੌਂ ਤੁਮ ਸੰਗ। ਲਿਏ ਹੁਕਮਨਾਮਾ ਨਰ ਆਯੋ। ਪਠਯੋ ਪ੍ਰਤਿ ਇਮ ਗੁਰ ਫੁਰਮਾਯੋ ॥੯॥–ਚੋਰ ਹਮਾਰੋ ਇਕ ਤੁਮ ਪਾਸ। ਆਇ ਬਸਯੋ ਆਖਯ ਗੁਰਦਾਸ। ਤਿਸ ਕੀ ਮੁਸ਼ਕਾਂ ਬੰਧਿ ਪਠਾਵਹੁ। ਕਾਰਜ ਕਰਹੁ ਖੁਸ਼ੀ ਗੁਰ ਪਾਵਹੁ–॥੧੦॥ ਹਮ ਨੇ ਸਗਰੋ ਪੁਰਿ ਖੁਜਵਾਯੋ। ਕਿਸੀ ਸਥਾਨ ਨਹੀਂ ਸੋ ਪਾਯੋ'। ਸੁਨਿ ਗੁਰਦਾਸ ਸੁ ਚਿੱਤ ਬਿਚਾਰੀ। ਮਹਿਪਾਲਕ ਕੇ ਸੰਗ ਉਚਾਰੀ ॥੧੧॥ 'ਇਹ ਤੋ ਬਾਤ ਲਿਖੀ ਸਭਿ ਮੇਰੀ। ਸਭਿ ਅਵਗੁਨ ਨਿਜ ਲੀਨੇ ਹੇਰੀ। ਮੈਂ ਗੁਰ ਤੇ ਤਸਕਰਤਾ ਕਰਿਕੈ। ਆਯੋ ਭਾਗਿ ਬਿਮੁਖਤਾ ਧਰਿਕੈ ॥੧੨॥ ਬਡੋ ਅਹੈ ਮੇਰੋ ਅਪਰਾਧੁ। ਜਿਸਕੋ ਨਹੀਂ ਸਕਹਿ ਕਰਿ ਸਾਧੁ⁴। ਤਊ ਦਯਾਲ ਨਿਜ ਬਿਰਦ ਸੰਭਾਰਾ। ਬਖ਼ਸ਼ਨ ਹਿਤ ਕਰ ਨਿਕਟਿ ਹਕਾਰਾ' ॥ ੧੩ ॥ ਨ੍ਰਿਪ ਸੁਨਿ ਬਿਸਮਯੋ 'ਕਹਾਂ ਕਹਤਿ ਹੋ?। ਇਤੋ ਦੋਸ਼ ਕਿਮ ਅਪਨਿ ਲਹਤਿ ਹੋ। ਲਿਖੀ ਕਿ–ਮੁਸ਼ਕੈਂ ਬੰਧਿ ਪਠਾਵੈ। ਪੁਰਿ ਮਹਿਂ ਬਸਹਿ ਤਹਾਂ ਖੁਜਵਾਵੈ–॥ ੧੪ ॥ ਕਹਾਂ ਕਰਯੋ ਤੁਮ ਗੁਰ ਅਪਰਾਧੁ⁵ ?। ਮਹਾਂ ਪ੍ਰਬੀਨ, ਸੁਮਤਿ ਸੁਖ ਸਾਧੁ⁶। ਇਹ ਕੋ

¹ਪੁਰੀ ਦੇ ਕਿਸੇ ਥਾਂ ਵਿਚ ਹੋਵੇਗਾ। ²ਡੌਂਡੀ, ਢੰਡੋਰਾ। ³ਸਾਰੇ ਨਗਰ ਵਿਚ (ਢੰਡੋਰਾ) ਕਹਿੰਦਾ ਫਿਰਿਆ (ਤੇ ਲੋਕਾਂ ਨੇ ਸੁਣ) ਪਾਇਆ। ⁴ਜਿਸ ਅਪਰਾਧ ਨੂੰ ਕੋਈ ਸਾਧੂ (ਪੁਰਸ਼) ਨਹੀਂ ਕਰ ਸਕਦਾ। ⁵ਆਪ ਨੇ ਗੁਰੂ ਜੀ ਦਾ ਕੀ ਅਪਰਾਧ ਕੀਤਾ ਹੈ? ਭਾਵ ਕੋਈ ਨਹੀਂ ਕੀਤਾ, ਕਿਉਂਕਿ⁶। ⁶(ਆਪ ਤਾਂ) ਬੜੇ ਪ੍ਰਬੀਨ, ਸ੍ਰੇਸ਼ਟ ਮਤ ਵਾਲੇ, ਸੁਖ ਰੂਪ ਤੇ ਸਾਧੂ ਹੋ।

ਅਪਰ ਲਿਖ੍ਯੋ[1],ਪੁਰਿ ਮਹੀਆ।ਸਨੈ ਸਨੈ ਖੋਜਹਿਂ ਜਹਿਂ ਕਹੀਆ[2]॥ ੧੫॥ ਝਿਹਾਂ ਹੋਇ ਤੌ ਪਠਹਿ ਬਨਾਈ।ਨਾਂਹਿ ਤ ਲਿਖਹਿਂ-ਨ ਕੋ ਇਸ ਥਾਈਂ-' ਸੁਨਿ ਗੁਰਦਾਸ ਨ੍ਰਿਪਤ ਸੋਂ ਗਾਯੋ।'ਕਹਾਂ ਮੇਵਰਾ ਜੋ ਚਲਿ ਆਯੋ?'॥੧੬॥ ਤਬਿ ਭੂਪਤਿ ਨਿਜ ਨਿਕਟਿ ਹਕਾਰਾ। ਕਰਿ ਚਿਨਾਰਿ ਗੁਰਦਾਸ ਹਕਾਰਾ। ਕਰੀ ਮੇਵਰੇ ਨੇ ਤਬਿ ਬੰਦਨ।ਕੁਸ਼ਲ ਪ੍ਰਸ਼ਨ ਤੇ ਹੁਇ ਅਭਿਨੰਦਨ[3]॥੧੭॥ ਮਿਲੇ ਪਰਸਪਰ ਹਰਖਤਿ ਹੋਏ। ਨੇਹ ਸਨੇ ਬਹੁ ਸਭਿਹਿਨਿ ਜੋਏ। ਪੁਨ ਭੂਪਤਿ ਕੋ ਸਭਿ ਸਮੁਝਾਯੋ। 'ਸਤਿਗੁਰ ਪਰਖਨਿ ਬਨੌਤ ਬਨਾਯੋ ॥ ੧੮॥ ਪ੍ਰਥਮ ਠੀਕਰੀ ਧਨ ਕੀ ਕੀਨਿ। ਮੈਂ ਤਬਿ ਭਰਮ੍ਯੋ ਸਕ੍ਯੋ ਨ ਚੀਨਿ।ਗੁਰ ਕੇ ਚਰਿਤ ਅਗੰਮ, ਨ ਜਨਿਯਤਿ।ਸਿੱਖ ਸੰਭਾਰ ਸਕਹਿ ਨਹਿਂ ਭਨਿਯਤਿ[4] ॥ ੧੯ ॥ ਮੁਸ਼ਕਾਂ ਬਾਂਧਨ ਰਿਸ ਕਰਿ ਕਹਿਬੋ। ਇਸ ਮਹਿਂ ਤਿਮ ਪਰਖਨਿ ਬਿਧਿ ਲਹਿਬੋ। ਅਬਿ ਮੈਂ ਨਹਿਂ ਭਰਮਨ ਕੋ ਧਰਿਹੂੰ[5]। ਲਿਖ੍ਯੋ ਜਥਾ ਸੋਈ ਬਿਧਿ ਕਰਿਹੂੰ ॥ ੨੦ ॥ ਤਿਮ ਤਸਕਰ ਹੁਇ ਦਰਸੋਂ ਜਾਇ[6]। ਚੋਰੀ ਕਰੀ ਜੁ ਲਿਹੁਂ ਬਖ਼ਸ਼ਾਇ। ਤੁਮ ਗੁਰ ਹੁਕਮ ਨ ਫੇਰਨਿ ਕਰੀਏ। ਦਿਹੁ ਮੁਸ਼ਕਾਂ ਬੰਧਿ ਆਗੇ ਧਰੀਏ' ॥ ੨੧ ॥ ਨ੍ਰਿਪ ਜੁਤਿ ਸਭਾ ਸਭੀ ਬਿਸਮਾਈ। ਅਗਮ ਗੁਰੂ ਗਤਿ ਕੋ ਲਖਿ ਪਾਈ। ਕਹਿ ਬਹੁ ਬਾਰ ਭੁਜਾ ਬੰਧਵਾਈ। ਚਲਿਬੇ ਤਯਾਰ ਭਯੋ ਸਹਿਸਾਈ॥੨੨॥ਤਬਿ ਨ੍ਰਿਪ ਭਨ੍ਯੋ'ਮੋਹਿ ਲਿਹੁ ਸਾਥ। ਦਰਸ ਕਰਾਵਹੁ ਸ਼੍ਰੀ ਗੁਰ ਨਾਥ'। ਧੀਰਜ ਦਈ ਤਿਨਹਿ ਗੁਰਦਾਸ। 'ਪੁਨ ਆਗਵਨ ਕਰਹੁ ਗੁਰ ਪਾਸ॥੨੩॥ਮੋਹਿ ਸੰਗ ਨਹਿਂ ਬਨਹਿ ਚਲਨਿ ਕੋ'। ਤਬਿ ਸਭਿ ਇਸ ਕੇ ਸਿੱਖਯ ਮਿਲਨਿ ਕੋ। ਭਏ ਹਜ਼ਾਰਹੁਂ ਮਿਲਿ ਇਕ ਥਾਂਈ[7]। ਕਹਿ ਧੀਰਜ ਕੋ ਦੀਨਿ ਬਨਾਈ ॥ ੨੪ ॥ ਸੰਗ ਚਲਨਿ ਕੋ ਸੰਗਤਿ ਭਈ। ਕਹਿ ਬਹੁ ਬਾਰ ਹਟਾਇ ਸੁ ਦਈ। ਤਊ ਸਾਤ ਸੈ ਸਿਖ ਤੇ ਸਾਥ।ਬਿਸਮਤਿ ਭਨਹਿਂ'ਪਿਖਹਿਂ ਗੁਰਨਾਥ[8]'॥੨੫॥ਮੁਸ਼ਕਨਕੋ ਬੰਧਵਾਇ ਪਯਾਨਾ। ਹਟ੍ਯੋ ਨ੍ਰਿਪਤਿ ਪੁਨ ਬੰਦਨ ਠਾਨਾ।ਅਪਰ ਸਭਿਨਿ ਬੂਝ੍ਯੋ ਸਭਿ ਰੀਤਿ। ਪਿਖਿ ਕੌਤਕ ਬਿਸਮਾਵਤਿ ਚੀਤ ॥ ੨੬ ॥ ਪੰਚ ਕੋਸ ਲਗਿ ਨ੍ਰਿਪ ਜੁਤਿ ਆਇ।ਪੁਨ ਬਹੁ ਬਾਰੀ ਕਹ੍ਯੋ ਹਟਾਇ।ਏਕ ਮਜਲ ਸਭਿ ਚਲਿ ਕਰਿ

[1] ਕਿਸੇ ਹੋਰ ( ਲਈ ) ਲਿਖਿਆ ਹੋਕਾ ਹੈ। [2] ਸ਼ਹਰ ਵਿੱਚ ਹੌਲੇ ਹੌਲੇ ਖੋਜਾਂਗੇ ਜਿੱਥੇ ਕਿਥੇ। [3] ਆਨੰਦ, ਪ੍ਰਸੰਨ। [4] ਸਿੱਖ ਨਾ ਸੰਭਾਲ ਸਕਦੇ ਹਨ( ਤੇ ਨਾ ) ਕਹਿ ਸਕਦੇ ਹਨ। [5] ਅਬ ਹੁਣ ਮੈਂ ਨਹੀਂ ਭਰਮਾਂਗਾ। [6] ਜਾ ਦਰਸ਼ਨ ਕਰਾਂਗਾ। [7] ਤਦ ਇਸ ( ਭਾਈ ਗੁਰਦਾਸ ਜੀ ਦੇ ) ਮਿਲਨ ਲਈ ਸਾਰੇ ਸਿਖ ਹਜ਼ਾਰਾਂ ਇਕੱਠੇ ਹੋਏ। [8] ਦਰਸਨ ਕਰਾਂਗੇ ਨਾਥ ਗੁਰ (ਜੀ ਦੇ)।

ਆਇ। ਨੈਮ੍ਰਿ ਮੇਵਰੋ ਬਾਕ ਅਲਾਇ॥੨੭॥'ਧੰਨ ਧੰਨ ਤੁਮ ਸਿਖ ਸਿਰਮੌਰ। ਨਹਿੰ ਸਮਾਨ ਦੂਸਰ ਕਿਸ ਠੌਰ।ਹੁਕਮ ਗੁਰੂ ਕੌ ਸਗਰੋ ਮਾਨਾ।ਸਭਿ ਬਿਧਿ ਬਡਿਆਈ ਨਿਜ ਹਾਨਾ॥ ੨੮ ॥ਸਭਿ ਮਗ ਮਹਿੰ ਨਹਿੰ ਇਮ ਪੁਜਿ ਆਵੈ। ਭੁਜਾ ਖੁਲਾਇ ਚਲਨੋ ਤਬਿ ਜਾਵੈ।ਜਿਸ ਦਿਨ ਚਲੋ ਸੁਧਾਸਰ ਥਾਇ।ਇਸ ਪ੍ਰਕਾਰ ਕੀ ਲਿਹੁ ਬੰਧਵਾਇ'॥੨੯॥ਇਮ ਕਹਿ ਚਰਨ ਪਕਰ ਕਰਿ ਰਹਨੋ। ਤਬਿ ਗੁਰਦਾਸ ਸਭਿਨਿ ਮਹਿੰ ਕਹਨੋ। 'ਚੋਰ ਉਚਿਤ ਚਹੀਯਤਿ ਇਮ ਕਰੀ। ਜੋ ਤੁਮ ਅਬਿ ਔਰੇ ਮਤਿ ਧਰੀ॥੩੦॥ਗੁਰੂ ਨਿਕਟਿ ਤੇ ਚਲਿ ਕਰਿ ਆਯੋ।ਚਹਹੁ ਸੁ ਕਰਹੁ ਦੇਹੁ ਖੁਲਿਵਾਯੋ'।ਸਭਿ ਮਾਰਗ ਕੋ ਉਲੰਘਤਿਆਇ। ਜਬਹਿ ਸੁਧਾਸਰ ਕੇ ਨਿਯਰਾਇ॥ ੩੧ ॥ਤਿਮ ਹੀ ਭੁਜ ਮੁਸ਼ਕਾਂ ਬੰਧਵਾਈ। ਆਗੈ ਭਯੋ ਪਾਛ ਸਮੁਦਾਈ। ਸਤਿਗੁਰੁ ਤਖਤ ਅਕਾਲ ਸੁਹਾਇ। ਸਿਰ ਪਰ ਚਮਰ ਢੁਰਹਿ ਛਬਿ ਪਾਇ॥੩੨॥ਸਿੱਖ ਸੁਭਟ ਚਹੁੰ ਦਿਸ਼ਿ ਪਰਵਾਰੇ। ਬਸਤ੍ਰ ਸ਼ਸਤ੍ਰ ਸੁੰਦਰ ਤਨ ਧਾਰੇ। ਨਿਜ ਸੰਗਤਿ ਕੇ ਜੁਤਿ ਸਮੁਦਾਈ। ਪਹੁੰਚਤਿ ਭਏ ਪ੍ਰਭੁ ਅਗਵਾਈ॥ ੩੩ ॥ਹਾਥ ਜੋਰਿ ਧਰਨੀ ਪਰ ਪਰੋ।ਭਾਉ ਸਮੇਤ ਡੰਡਵਤ ਕਰੇ। ਖਰੋ ਭਯੋ ਸਨਮੁਖ ਹੁਇ ਗੁਰ ਕੇ। ਪਿਖਤਿ ਮਨੋਰਥ ਪੂਰਨ ਉਰ ਕੇ ॥੩੪॥ ਸ੍ਰੀ ਹਰਿਗੋਵਿੰਦ ਰਿਦੇ ਪ੍ਰਮੋਦ। ਗੁਰ ਅਰੁ ਸਿੱਖਨਿ ਹੋਤਿ ਬਿਨੋਦ[1]। ਰਿਤ ਪ੍ਰਸੰਨ ਬਾਹਿਰ ਰਿਸ ਧਰੈਂ। ਕਹੈਂ ਕਠੋਰ ਤਾੜਨਾ ਕਰੈਂ:–॥੩੫॥'ਕਰੇ ਖਰੀਦਨਿ ਭਲੇ ਤੁਰੰਗ। ਤੁਰਤ ਪਹੁਚਨੋ ਲੈ ਕਰਿ ਸੰਗ।ਬੇਸਰ[2]ਲਾਦਿ ਦਰਬ ਲੇ ਗਯੋ। ਤਜਿ ਸੁਨੌ[3]ਸਭਿ ਭਾਜਤਿ ਭਯੋ ॥ ੩੬ ॥ ਗੁਰ ਘਰ ਕੋ ਨੁਕਸਾਨ ਨ ਜਾਨਾ। ਬਾਸ ਬਿਦੇਸ਼ ਜਾਇ ਕਰਿ ਠਾਨਾ। ਤੁਹੀਂ ਸਿੱਖ ਸਿਦਕੀ ਬਡ ਜੋਵਾ। ਪਰਜੋ ਕਾਜ ਗੁਰ ਕੋ, ਅਸ ਹੋਵਾ ॥ ੩੭ ॥ ਕਨੋਂ ਅਬਿ ਉੱਤਰ ਦੇਤਿ ਨ ਕੋਈ।ਇਮ ਚਲਿ ਗਯੋ ਕਹਾਂ ਗਤਿ ਹੋਈ?'।ਸੁਨਿ ਭਾਈ ਗੁਰਦਾਸ ਬਿਚਾਰੇ। ਦੋਇ ਸਵੈਯੇ ਤਬਹਿ ਉਚਾਰੇ॥ ੩੮ ॥ ਸੈਯਾ ॥ 'ਬੂੰਦ ਔ ਰੇਤ ਗੁਮਾਨ ਕਰੈ ਮਨ, ਸ਼ੋਤ ਨ ਸਿੰਧੁ ਰਵੀ ਸਮੁਹਾਵੈ[4]। ਪੰਖ ਔ ਧੂਮ[5] ਉਡੈ ਨਭ ਕੋ ਪਿਖਿ ਤਾਂਹਿ ਅਗਾਧ ਰਿਦੈ ਸੁਕ-ਚਾਵੈ। ਗੂਲਰ ਜੰਤ[6] ਉਡੰਤਿ ਕਹੋ ਕਿਮ ਪੇਖਿ ਬ੍ਰਹਮੰਡ ਪ੍ਰਚੰਡ ਲਜਾਵੈ।

---

[1]ਭਾਵ ਗੁਰੂ ਕੇ ਸਿਖਾਂ ਨਾਲ ( ਕਈ ਵੇਰ ਕੋਈ ਮੱਤ ਦੇਣ ਲਈ ) ਬਿਲਾਸ ਵੀ ਹੁੰਦੇ ਹਨ। [2]ਖੱਚਰ। [3]ਸੂੰਵੇ। [4]ਸਾਹਮਣੇ। [5]ਪੰਛੀ ਤੇ ਧੂੰਆਂ। [6]ਗੂਲਰ ਦੇ ਫਲ ਵਿੱਚ ਜੋ ਜੀਵ ਹੁੰਦਾ ਹੈ।

ਤੂੰ ਕਰਤਾ ਹਮ ਜੰਤੁ[1] ਕਿਦੇ ਤੁਮ,ਤੋ ਪਹਿ ਬੋਲਨ ਕਯੋਂ ਬਨਿਆਵੈ*॥੩੯॥ ਭਿਖਾਰਿ ਅਨਾਥ ਨਹੀਂ ਹਮਰੇ ਸਮ, ਤੋ ਸਮ ਨਾਥ ਨ ਔਰ ਦਾਤਾਰੀ। ਦੀਨ ਅੱਗਯਾਨ ਕਹੀਂ ਨਹਿ ਮੋ ਸਰ,ਤੋ ਸਰ ਦਯਾਲ ਨ ਆਨ ਬਿਚਾਰੀ। ਮੋ ਸਮ ਪਾਪਿ ਬਿਕਾਰਿ ਨਹੀਂ ਜਗ, ਤੋ ਸਮ ਪਾਵਨ ਔ ਉਪਕਾਰੀ॥ਔਗੁਨ। ਸਿੰਧ ਹੌਂ,ਤੂੰ ਗੁਨ ਸਾਗਰ,ਜਾਤਿ ਅਧੋ ਪ੍ਰਭੁ!ਓਟ ਤੁਮਾਰੀ*'॥੪੦॥ਚੌਪਈ॥ ਇਮ ਕਹਿ ਆਗੇ ਹੁਇ ਲਲਚਾਯੋ। ਪਹੁੰਚਯੋ ਨਿਕਟਿ ਚਰਨ ਲਪਟਾਯੋ। ਨਿਰਹੰਕਾਰ ਬਿਕਾਰ ਬਿਹੀਨਾ। ਸ਼ੁੱਧ ਭਯੋ ਸ੍ਰੀ ਸਤਿਗੁਰ ਚੀਨਾ॥ ੪੧ ॥ ਮੁਖ ਤੇ ਬਿਕਸਿ ਪਰੇ ਫੁਰਮਾਯੋ। 'ਧੰਨ ਤੋਹਿ ਗੁਰ ਸਿਦਕ ਕਮਾਯੋ। ਉਠਹੁ ਚਰਨ ਕੋ ਕੀਜਹਿ ਤ੍ਯਾਗੀ[2]। ਤੂੰ ਮਮ ਪਯਾਰੇ ਅਤਿ ਅਨੁਰਾਗੀ॥ ੪੨ ॥ ਕਹਯੋ–ਸਿੱਖ ਹੁਇ ਸਿਦਕ ਨ ਹਾਰੇ–। ਇਸ ਤੁਕ ਪਰ ਭਾ[3] ਲੇਹੁ ਬਿਚਾਰੇ। ਕਸੇ ਕਸੌਟੀ ਮੈਂ ਇਸ ਵਾਰੀ। ਸਿੱਖਯ ਨ ਆਨ ਸਮਾਨ ਤੁਮਾਰੀ' ॥ ੪੩ ॥ ਇਮ ਕਹਿ ਬਿਕਸੰਤਿ ਗੁਰੂ ਕ੍ਰਿਪਾਲਾ। ਨਿਜ ਕਰ ਤੇ ਖੋਲੇ ਤਿਸ ਕਾਲਾ। ਮੁਸ਼ਕੈਂ ਛੋਰੀ ਨਿਕਟਿ ਬਿਠਾਯਹੁ।ਸਰਬ ਸਭਾ ਗੁਰ ਚਰਿਤ ਲਖਾਯੋ ॥੪੪॥ 'ਧੰਨ ਗੁਰੂ ਗੁਰ ਕੇ ਸਿਖ ਧੰਨ। ਅਗਮਗਤੀ,ਕੋ ਲਖਹਿ ਨ ਅੰਨ'। ਪਠੀ ਭੇਟ ਕਾਸ਼ੀਸ਼[4] ਬਿਸਾਲ॥ਅਪਰ ਸਪਤ ਸੈ ਸਿਖ ਤਿਸ ਕਾਲਾ ॥੪੫॥ ਅਰਪਨ ਕਰੀ ਗੁਰੂ ਕੇ ਆਗੇ।ਪਿਖੇ ਸੁਸ਼ੀਲ ਸਕਲ ਅਨੁਰਾਗੇ।ਸ੍ਰੀ ਹਰਿਗੋਵਿੰਦ ਹੋਰਿ ਅਲਾਯੋ। ਏਕਲ ਗਯੋ ਸੁ ਸਾਤਸੈ ਲ੍ਯਾਯੋ ॥੪੬॥ ਧੰਨ ਪੁਨਹਿ ਗੁਰਸਿਖ ਉਪਕਾਰੀ।ਜਹਿਂ ਜੈ ਹੈਂ ਤਹਿਂ ਕਰਹਿਂ ਉਧਾਰੀ।ਪਰ ਦੁਖ ਦੇਖਿ ਨ ਸਕਹਿਂ, ਕ੍ਰਿਪਾਲੂ।ਦੇਤੇ ਗੁਰਮਤਿ ਅਨੰਦ ਬਿਸਾਲੂ' ॥੪੭॥ ਤੌਬਿ

[1]ਜੀਵ। [2]ਛਡੋ। [3](ਇਹ ਪ੍ਰਸੰਗ) ਹੋਇਆ। [4]ਕਾਂਸ਼ੀ ਦੇ ਰਾਜੇ ਨੇ।

*ਦੋ ਲਿਖਤੀ ਨੁਸਖਿਆਂ ਵਿਚ ਇਨ੍ਹਾਂ ਦੋ ਸਵੈਯਾਂ ਤੋਂ ਪਹਿਲੇ ਦੋ ਸਵੈਯੇ ਹੋਰ ਵੀ ਲਿਖੇ ਹਨ ਜੋ ਭਾਈ ਗੁਰਦਾਸ ਜੀ ਦੀ ਆਪਣੀ ਰਚਨਾ ਹੈ ਤੇ ਉਪਰਲੇ ਸਵੈਯੇ ਕਵਿ ਜੀ ਆਪ ਉਨ੍ਹਾਂ ਹੀ ਦੋਹਾਂ ਛੰਦਾਂ ਨੂੰ ਆਪਣੇ ਲਫਜ਼ਾਂ ਵਿਚ ਦੇ ਰਹੇ ਹਨ:– ਜਉ ਗਰਬੈ ਬਹੁ ਬੂੰਦ ਚਿਤੰਤਰ ਸਨਮੁਖ ਸਿੰਧੁ ਸ਼ੋਭ ਨਹੀਂ ਪਾਵੈ। ਜਉ ਬਹੁ ਉਡੇ ਖਗ ਧਾਰਿ ਮਹਾਂ ਬਲ ਪੇਖ ਅਕਾਸ਼ ਰਿਦੇ ਮੁਰਝਾਵੈ। ਜਿਉਂ ਬ੍ਰਹਮੰਡ ਪ੍ਰਚੰਡ ਬਿਲੋਕਤਿ ਗੂਲਰ ਜੰਤ ਉਡੰਤ ਲਜਾਵੈ। ਤੂੰ ਕਰਤਾ ਹਮ ਕੀਏ ਤਿਹਾਰੇ ਜੀ ਤੋ ਪਹਿ ਬੋਲਨ ਕਿਉਂ ਬਨਿਆਵੈ॥ ੫੨੭ ॥ ਤੋ ਸੋ ਨ ਨਾਥ ਅਨਾਥ ਨ ਮੋ ਸਰਿ, ਤੋ ਸੋ ਨ ਦਾਨੀ ਨ ਮੋ ਸੋ ਭਿਖਾਰੀ। ਮੋ ਸੋ ਨ ਦੀਨ ਦਇਆਲੁ ਨ ਤੋ ਸਰ, ਮੋ ਸੋ ਅਗਯਾਨਿ ਨ ਤੋ ਸੋ ਬਿਚਾਰੀ। ਮੋ ਸੋ ਪਤਿਤ ਨ ਪਾਵਨ ਤੋ ਸਰ, ਮੋ ਸੋ ਬਿਕਾਰੀ ਨ ਤੋ ਸੋ ਉਪਕਾਰੀ। ਮੇਰੇ ਹੈਂ ਅਵਗੁਨ, ਤੂੰ ਗੁਨ ਸਾਗਰ ਜਾਤ ਰਸਾਤਲ ਓਟ ਤਿਹਾਰੀ॥ ੫੨੮॥

ਭਾਈ ਤੁਕ ਫੇਰ ਬਨਾਈ।ਅਪਰ ਰੀਤਿ ਤੇ ਉਚਰਿ ਸੁਨਾਈ। '*ਬਿਖ ਦੈ ਮਾਤ, ਕੌਨ ਸਿਸ[1] ਰੱਖੈ?।ਚੋਰਹਿ ਪਹਿਰੂ ਕੋ ਤਿਸ ਲੱਖੈ[2] ॥੪੮॥ ਬੋਰਤਿ ਤਰੀਆ[3] ਕੋ ਤਬਿ ਤਾਰੈ। ਹਤਹਿ ਭੂਪ,ਕਿਸ ਪਾਸ ਪੁਕਾਰੈ। ਜੋ ਗੁਰ ਸਾਂਗ ਕਛੁ ਬਰਤਾਰੈ। ਸਿਖ ਆਗੈ ਤਬਿ ਕਹਾ ਬਿਚਾਰੈ†' ॥੪੯॥ ਇੱਤਾਦਿਕ ਬਹੁ ਸਿਫਤ ਸੁਨਾਈ। ਨਿਜ ਲਘੁਤਾ ਕਰਿ ਗੁਰੂ ਬਡਾਈ। ਸੁਨਿ ਸਤਿਗੁਰੁ ਗਹਿ ਬਾਂਹ ਉਠਾਯੋ। ਅਪਨੇ ਅੰਗ ਸੰਗ ਤਬਿ ਲਾਯੋ ॥ ੫੦ ॥ ਸਭਿਨਿ ਬਿਖੈ ਬਡ ਮਾਨ ਵਧਾਯੋ। 'ਧੰਨ ਧੰਨ' ਨਿਜ ਮੁਖ ਫੁਰਮਾਯੋ।ਆਗੇ ਤੇ ਦਸ ਗੁਨ ਬਹੁ ਮਾਨ। ਕਰਿਕੈ ਰਾਖਯੋ ਗੁਰ ਭਗਵਾਨ॥ ੫੧ ॥ਸਭਿਨਿ ਬਿਖੈ ਭਾਈ ਜਸ ਭਯੋ।ਦੇਸ਼ ਬਦੇਸ਼ਨਿ ਮਹਿਂ ਸੁਨਿ ਲਯੋ। ਗੁਰ ਘਰ ਮਹਿ ਗੁਰਦਾਸ ਵਡੇਰਾ। ਗੁਰ ਸਿਖ ਮਾਨਤਿ ਭਏ ਘਨੇਰਾ ॥ ੫੨ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਭਾਈ ਗੁਰਦਾਸ' ਪ੍ਰਸੰਗ ਬਰਨਨੰ ਨਾਮ ਪੰਚਮੋ ਅੰਸੂ ॥ ੫ ॥

## ੬ [ਸ੍ਰੀ ਸੂਰਜ ਮੱਲ ਜੀ ਦਾ ਵਿਵਾਹ]।

ਦੋਹਰਾ ॥ ਬਸਹਿ ਬਾਸ[4] ਕਰਤਾਰਪੁਰਿ ਸੂਰਜਮਲ ਸਸੁਰਾਰ[5]। ਗੁਰਦਿੱਤੇ ਢਿਗ ਗਯੋ ਤਬਿ ਬਯਾਹੁ ਬਨੈਂਤ ਸੁ ਬਿਚਾਰਿ ॥੧॥ਚੌਪਈ॥ 'ਮੋ ਚਿਤ ਮਹਿ ਅਬਿ ਦੇਵਹੁ ਬਯਾਹੁ। ਆਯੋ ਬੂਝਨਿ ਤੁਮਰੇ ਪਾਹੂ'। ਸੁਨਿ ਸ੍ਰੀ ਗੁਰਦਿੱਤੇ ਪੁਨ ਕਹਯੋ। ਭਲੇ ਮਨੋਰਥ ਤੌਂ ਉਰ ਲਹਯੋ ॥ ੨ ॥ ਸਾਹੇ ਕੋ ਨਿਕਸਾਇ ਪਠਾਵਹੁ‡।ਗੁਰ ਹਰਖਹਿਂ,ਅਬਿ ਨਹਿਂ ਬਿਲਮਾਵਹੁ'। ਸੁਨਿ ਸਲਾਹ ਨਿਜ ਮੰਦਿਰ ਆਯੋ।ਬੈਠਿ ਬਿੱਪ੍ਰ ਕੋ ਨਿਕਟਿ ਬੁਲਾਯੋ॥ ੩॥ 'ਮਮ ਪੁੱਤ੍ਰੀ ਕੋ ਸੋਧਹੁ ਸਾਹਾ‡। ਲਿਖਿ ਭੇਜਹਿਂ ਪੁਨ ਸਤਿਗੁਰ ਪਾਹਾ'। ਸੁਨਿ ਦਿਜ ਪੱਤ੍ਰੀ ਦੇਖਿ ਬਿਚਾਰਯੋ। ਮਾਸ ਵਿਸਾਖ ਬਿਖੈ ਨਿਰਧਾਰਯੋ ॥ ੪ ॥ ਸਤਾਈਸਵੀਂ ਲਿਖਿ ਦੀ ਪਾਤੀ। ਦਿਜਬਰ ਕਰਯੋ ਤਯਾਰ ਭਲਿ ਭਾਂਤੀ। ਸ੍ਰੀ ਗੁਰਦਿੱਤੇ ਤਬਿ

[1] ਬਾਲ ਨੂੰ। [2] ਚੋਰੀ ਕਰੇ ਪਹਿਰੇਦਾਰ ਤਾਂ ਉਸ ਨੂੰ ਕੌਣ ਜਾਣ ਸੱਕਦਾ ਹੈ। [3] ਮਲਾਹ ਡੋਬਣਵਾਲਾ ਹੋਵੇ ਤਾਂ। [4] ਘਰ (ਬਣਾਕੇ)। [5] (ਦਾ) ਸਹੁਰਾ।

*ਭਾਈ ਗੁਰਦਾਸ ਜੀ ਦੀ ਅਸਲ ਪਉੜੀ ਐਉਂ ਹੈ:—ਜੇ ਮਾਂ ਪੁੱਤੈ ਵਿਸ ਦੇਇ ਤਿਸ ਤੇ ਕਉਣ ਪਿਆਰਾ। ਜੇ ਘਰ ਭੰਨੈ ਪਾਹਰੂ ਕਉਣ ਰਖਣ ਹਾਰਾ ॥ ਬੇੜੀ ਡੋਬੈ ਪਾਤਣੀ ਕਿਉਂ ਪਾਰ ਉਤਾਰਾ। ਆਗੂ ਲੈ ਉੱਝੜ ਪਵੈ ਕਿਸ ਕਰੈ ਪੁਕਾਰਾ ॥ ਜੇ ਕਰਿ ਖੇਤੈ ਖਾਇ ਵਾੜ ਕੋ ਲਹੈ ਨ ਸਾਰਾ ॥ ਜੇ ਗੁਰ ਭਰਮਾਏ ਸਾਂਗ ਕਰ ਕਿਆ ਸਿੱਖ ਵਿਚਾਰਾ ॥ ੨੨ ॥ [ਭਾ: ਗੁ: ਵਾ: ੩੫

†ਪਾ—ਭਰਮੈ ਸਿਖ ਕਿਆ ਹਾਥ ਬਿਚਾਰੇ।

‡ਦੇਖੋ ਰਾਸ ੪ ਅੰਸੂ ੭ ਅੰਕ ੨੪ ਦੀ ਹੇਠਲੀ ਟੂਕ।

ਕਹਿ ਭੇਜਾ । 'ਹਮ ਹੈਂ ਤਯਾਰ ਸੰਗ ਦਿਜ ਲੇ ਜਾ[1]"॥੫॥ ਇਕ ਦਿਨ ਪੁਰਿ ਬਿਤਾਇ ਕਰਿ ਚਾਲੇ । ਦਿਜ ਸਾਹਾ ਲੇ ਕਰਿ ਨਿਜ ਨਾਲੇ॥ਆਨਿ ਸੁਧਾਸਰ ਪੁਰੀ ਪ੍ਰਵੇਸ਼ੇ । ਮਿਲੇ ਤਬਹਿ ਪਰਿਵਾਰ ਅਸ਼ੇਸ਼ੇ ॥ ੬ ॥ ਕਰਿ ਡੇਰਾ ਕਰ ਚਰਨ ਪਖਾਰੇ । ਬਸਤ੍ਰ ਸ਼ਸਤ੍ਰ ਸੁੰਦਰ ਤਨ ਧਾਰੇ॥ਸ੍ਰੀ ਗੁਰਦਿੱਤਾ ਲੇ ਦਿਜ ਸਾਥ । ਮਿਲੇ ਜਾਇ ਨਿਜ ਪਿਤ ਜਗਨਾਥ ॥ ੭ ॥ ਕਰਿ ਬੰਦਨ ਬੈਠਯੋ ਤਬਿ ਪਾਸ॥ਪੁੱਤ੍ਰ ਬਿਲੋਕਿ ਪ੍ਰਮੋਦ[2]ਪ੍ਰਕਾਸ਼॥ਧਰਿ ਸਨੇਹ ਸਿਰਪਰ ਕਰ ਫੇਰਾ॥ ਕੁਸ਼ਲ ਬੂਝਿ ਪ੍ਰਿਯ[3]ਬਰ ਮੁਖਹੇਰਾ॥੮॥ਦਿਜ ਸਨਮੁਖ ਬੈਠਯੋ ਤਬਿ ਆਨਿ। ਕਰੀ ਬਯਾਹੁ ਕੀ ਬਾਤ ਬਖਾਨ[4] । 'ਬਿੱਪ੍ਰ ਪਠਾਯੋ ਸਾਹਾ ਦੈ ਕੈ । ਅਪਰ ਸਕਲ ਤਯਾਰੀ ਨਿਜ ਕੈ ਕੈ ॥ ੯ ॥ ਫਾਗਣ ਬੀਸ ਦਿਵਸ ਅਬਿ ਗਯੋ । ਬਯਾਹ ਵਿਸਾਖ ਮਾਸ ਕੋ ਦਯੋ' । ਸੁਨਿ ਸਤਿਗੁਰੂ ਸਰਾਹਨ ਕੀਨਾ । 'ਆਛੀ ਬਾਤ ਭਈ ਤਿਨ ਦੀਨਾ[5]' ॥ ੧੦ ॥ ਕਹਿ ਦਿਜ ਕੋ ਸ਼ੁਭ ਸਦਨ ਉਤਾਰਾ॥ਸੁਧਿ ਜਬਿ ਭਈ ਸਕਲ ਪਰਵਾਰਾ॥ਜੇ ਮੰਗਲ ਕੇ ਸਗੁਨ ਬਿਸਾਲੇ। ਕਰੇ ਪ੍ਰਮੋਦ ਬਿਨੋਦਨ ਜਾਲੇ[6] ॥੧੧॥ ਨੇਤੀ ਮਿਲ ਤ੍ਰੈ ਸਾਸਨ ਸਾਥ । ਕਰ ਬੰਦਤਿ ਪਗ ਟੇਕਯੋ ਮਾਥ॥ਮਨਹੁੰ ਅਨੰਦ ਕੇ ਉਦਧਿ ਮਝਾਰੁ । ਮਿਲੇ ਮੀਨ ਸਮ ਸਭਿ ਪਰਵਾਰੂ॥ ੧੨ ॥ ਬਜੇ ਸਦਨ ਦਰ ਪਰ ਸ਼ਦਿਯਾਨੇ[7] । ਲਘੁ ਦੀਰਘ ਦੁੰਦਭਿ ਧੁਨਿ ਠਾਨੇ । ਢੋਲ ਨਫੀਰੀ ਝਾਂਝ ਬਜਾਵੈਂ । ਹੋਤਿ ਕੁਲਾ-ਹਲ ਜਨ ਬਹੁ ਆਵੈਂ ॥੧੩॥ ਤਿਸ ਨਿਸ ਮਹਿਂ ਉਤਸਵ ਅਤਿ ਕੀਨਾ । ਤੀਨ ਦਿਵਸ ਦਿਜ ਰਾਖਿ ਪ੍ਰਬੀਨਾ । ਬਹੁਰ ਬਿਦਾ ਹੁਇ ਪੁਰਿ ਕਰਤਾਰਾ॥ ਜਾਇ ਬਿੱਪ੍ਰ ਸੁਧਿ ਕਰੀ ਉਚਾਰਾ ॥੧੪॥ ਪ੍ਰੇਮ ਚੰਦ ਸੁਨਿ ਕਰਿ ਹਰਖਾਯੋ। ਸੰਚੈ ਸਕਲ ਸਮਾਜ ਕਰਾਯੋ । ਤ੍ਰਿਣ ਅਰੁ ਅੰਨ ਘ੍ਰਿੱਤ ਮਿਸ਼ਟਾਨ । ਦ੍ਰਿਗਨ ਖਰਚ ਤੇ ਕਰੇ ਮਹਾਨ ॥ ੧੫ ॥ ਇਸੀ ਰੀਤਿ ਦਿਨ ਕਿਤਿਕ ਬਿਤਾਏ । ਮੇਲ ਬਸੋਏ ਕੋ ਨਿਯਰਾਏ । ਸਭਿਨਿ ਸਥਾਨ ਸਬੰਧੀ ਜੇਤੇ । ਪਠਿ ਨਰ ਕਰੇ ਹਕਾਰਨਿ ਤੇਤੇ॥੧੬॥ਜਹਿਂ ਕਹਿਂ ਬਯਾਹਿ ਸੁਨਤਿ ਹਰਖਾਏ। 'ਭਲੀ ਭਈ ਐਸੇ ਦਿਨ ਆਏ । ਆਛੀ ਰਿਤੁ ਬਹੁ ਤਪਤ ਨ ਸੀਤ । ਉਤਸਵ ਸ਼ਾਦੀ ਕੀ[8] ਸਭਿ ਰੀਤ' ॥ ੧੭ ॥ ਪੁਨ ਬਡ ਹੋਇ ਸੁਧਾਸਰ ਮੇਲਾ । ਸਿੱਖ ਮਸੰਦਨ ਬਨਹਿ ਸਕੇਲਾ । ਧਾਤੇ ਬਹੁ ਅਨੰਦ ਕਰਿ ਮੇਲੀ। ਆਵਹਿਂ ਘਰ

---

[1]ਨਾਲ ਬ੍ਰਹਮਣ ਨੂੰ ਲੈ ਜਾਵਾਂਗੇ । [2]ਅਨੰਦ । [3]ਪਿਆਰੇ ਦਾ । [4]( ਗੁਰਦਿੱਤਾ ਜੀ ਨੇ ) ਆਖੀ । [5]ਭਾਵ ਸੂਰਜ ਮਲ ਦੇ ਸਹੁਰੇ ਨੇ ਵਿਆਹ ਦੇ ਦਿੱਤਾ । [6]ਅਨੰਦ ਦੇ ਸਮੂਹ ਬਿਲਾਸ । [7]ਖੁਸ਼ੀ ਦੇ ਵਾਜੇ । [8]ਵਿਆਹ ਦੇ ਉਤਸਵ ਦੀ ।

ਕੇ ਕਾਰਜ ਪੇਲੀ[1] ॥੧੮॥ ਬ੍ਰਿੰਦ ਮਨੁਜ ਕੋ ਲੈ ਲੈ ਸਾਥ। ਆਨਿ ਬਿਲੋਕੇ ਸ਼੍ਰੀ ਗੁਰਨਾਥ। ਦਾਤੂ ਕੋ ਸੁਤ ਸਹਤ ਕੁਟੰਬ। ਆਇ ਮਿਲੇ ਗੁਰ, ਹੀਨ ਬਿਲੰਬ[2] ॥ ੧੯ ॥ ਗੋਇੰਦਵਾਲ ਬਿਸਾਲ ਉਤਾਲੇ[3]। ਸਭਿ ਪਰਵਾਰ ਹੋਇ ਨਰ ਜਾਲੇ।ਸੁਧਾ ਸਰੋਵਰ ਕੋ ਚਲਿ ਆਏ।ਜਥਾਜੋਗ ਮਿਲਿ ਗੁਰ ਹਰਖਾਏ ॥ ੨੦ ॥ ਡੱਲੇ, ਝਾਰੋਲੀ, ਮੰਡਿਆਲੀ। ਆਏ ਸੰਗਤਿ ਸੰਗ ਬਿਸਾਲੀ। ਮਊ,ਮੱਲੋ ਅਰੁ ਨਗਰ ਵਟਾਲੇ।ਆਇ ਮਿਲੇ ਜੁਤਿ ਮਾਨਵ ਜਾਲੇ ॥੨੧॥ ਬ੍ਰਿਧ ਕੋ ਸੁਤ ਭਾਨਾ ਤਬਿ ਆਯੋ। ਸੰਗ ਪੁੱਤ੍ਰ ਪੌਤ੍ਰਨ ਕੋ ਲ੍ਯਾਯੋ।ਹਰੀਚੰਦ ਨਿਤ ਪਾਸ, ਅਵਾਸਾ। ਰਾਮਦਾਸ ਪੁਰਿ ਮਹਿਂ ਸੁਖਰਾਸਾ ॥੨੨॥ ਸਤਿਗੁਰ ਮਹਿਲ ਗਯੋ ਭਰਿ ਸਬੈ। ਆਈ ਸਭਿ ਥਲ ਤੇ ਤ੍ਰਿਯਾ ਤਬੈ।ਅਪਰ ਸਦਨ ਗਨ ਹੁਤੇ ਚਿਨਾਏ। ਕਹਿ, ਸਭਿਹਿਨਿ ਕੋ ਸਿਵਰ ਕਰਾਏ ॥੨੩॥ ਜਥਾ ਜੋਗ ਮਿਲਿ ਸਭਿ ਹਰਖਾਏ। ਸੁਧਾਸਰੋਵਰ ਮੱਜ ਨਹਾਏ[4]। ਅਸਨ ਬਨਤਿ ਹੈਂ ਬਿਬਿਧ ਪ੍ਰਕਾਰੇ। ਸ੍ਵਾਦਲ ਖਟ ਰਸ ਖਾਇ ਅਹਾਰੇ ॥ ੨੪ ॥ ਦੋਨਹੁ ਸਮੈ ਅਚਵਿ ਤ੍ਰਿਪਤਾਵੈਂ। ਅਨਗਨ ਸੰਗਤਿ ਮੇਲਾ ਆਵੈ। ਦਿਵਸ ਨਿਸਾ ਨਰ ਮਿਲਿ ਸਮੁਦਾਈ। ਕਰਹਿਂ ਦੇਗ ਕੁਛ ਗਨੀ ਨ ਜਾਈ॥੨੫॥ਇਕ ਤੋ ਬ੍ਯਾਹ ਮੇਲ ਅਰੁ ਮੇਲਾ। ਸੁਨ ਜਹਿਂ ਕਹਿਂ ਤੇ ਬਹੁਤ ਸਕੇਲਾ।ਨਿਤ ਪ੍ਰਤਿ ਸਤਿਗੁਰ ਲਾਇਂ ਦਿਵਾਨ। ਸੁਭਟ ਹਜ਼ਾਰਹੁ ਬੈਠਹਿਂ ਆਨਿ ॥ ੨੬ ॥ ਜੋ ਸਨਬੰਧੀ ਸਭਿ ਤਬਿ ਆਵੈਂ। ਸੰਗਤਿ ਅਨਗਨ ਭੇਟ ਚੜ੍ਹਾਵੈ। ਅਧਿਕ ਭੀਰ ਗੁਰ ਕੇ ਚਹੁੰਫੇਰੇ। ਸਾਹਿਬਜ਼ਾਦੇ ਚਾਰਹੁੰ ਨੇਰੇ ॥ ੨੭ ॥ ਇਮ ਨਿਤ ਮੰਗਲ ਹੋਤਿ ਨਵੀਨਾ।ਨਿਕਟਿ ਬ੍ਯਾਹ ਕੋ ਬਾਸੁਰ ਚੀਨਾ।ਸ਼੍ਰੀ ਹਰਿਗੋਵਿੰਦ ਹੁਕਮ ਬਖਾਨਾ। 'ਸਜਹੁ ਬਰਾਤਿ ਤ੍ਯਾਰ ਬਿਧਿ ਨਾਨਾ' ॥ ੨੮ ॥ ਸੁਨਿ ਆਇਸੁ ਸਭਿ ਕੇ ਚਿਤ ਚਾਉ।ਬਸਨ ਬਿਭੂਖਨ ਦੇਹੁ ਸਜਾਉ।ਸਜਿ ਸਜਿ ਸੁੰਦਰ ਬਾਹਨ ਨਾਨਾ। ਭਏ ਅਰੂਢਨ ਤ੍ਯਾਰ ਸੁਜਾਨਾ ॥ ੨੯ ॥ ਪ੍ਰਥਮ ਬ੍ਰਿੰਦ ਕਰਿ ਲ ਪਕਵਾਨਾ। ਸ਼੍ਰੀ ਹਰਿ ਗੋਵਿੰਦ ਪਰਮ ਸੁਜਾਨਾ। ਤਖਤ ਅਕਾਲ ਅਰਪਿ ਕਰਿ ਭਲੇ। ਸ਼੍ਰੀ ਹਰਿਮੰਦਰ ਕੀ ਦਿਸ਼ਿ ਚਲੇ॥੩੦॥ਬਸਤ੍ਰ ਬਿਭੂਖਨ ਸ਼ਸਤ੍ਰ ਸੁ ਅੰਗ। ਸ਼੍ਰੀ ਗੁਰਦਿੱਤਾ ਸ਼ੋਭਤਿ ਸੰਗ। ਸੂਰਜਮਲ ਕੋ ਆਗੇ ਕੀਨਿ। ਬਾਂਮ ਭਾਗ[5] ਅਨਿਰਾਇ ਪ੍ਰਬੀਨ ॥੩੧॥ ਦਿਸ਼ ਦਾਹਨ ਸ਼੍ਰੀ ਤੇਗ ਬਹਾਦਰ। ਦਾਸ ਗੋਦ ਮਹਿ ਲੀਨੇ ਸਾਦਰ। ਧੀਰਮੱਲ ਕੋ ਤਥਾ

[1]ਛੱਡਕੇ। [2]ਛੇਤੀ। [3]ਛੇਤੀ ਕਰ ਕੇ। [4]( ਪਹਿਲੋਂ ਖੂਹ ਦੇ ਜਲ ਨਾਲ ) ਨ੍ਹਾ ਕੇ ਸੁਧਾ ਸਰੋਵਰ ਵਿਚ ਇਸ਼ਨਾਨ ਕੀਤਾ। [5]ਖੱਬੇ ਪਾਸੇ।

ਉਚਾਏ। ਸੰਗ ਮੁਸਾਹਿਬ ਸਿਖ ਸਮੁਦਾਏ॥ ੩੨ ॥ ਜਾਇ ਥਿਰੇ ਦਰਬਾਰ ਅਗਾਰੀ। ਕਰ ਬੰਦਨ ਪ੍ਰਦੱਛਨਾ ਧਾਰੀ। ਅੰਤਰ ਪ੍ਰਵਿਸ਼ਿ ਜੋਰਿ ਕਰ ਖਰੇ। ਤਬਿ ਅਰਦਾਸ ਮੇਵਰੋ ਕਰੇ ॥੩੩॥ 'ਸੁਤ ਪੌਤ੍ਰੇ ਜੁਤਿ ਸਭਿ ਪਰਵਾਰੈ। ਸ੍ਰੀ ਗੁਰਰਾਮਦਾਸ ਸੁਖ ਧਾਰੈਂ'। ਮਸਤਕ ਟੇਕ ਸੁ ਨਿਕਸੇ ਬਾਹਰ। ਜਿਨ ਕੋ ਸਭਿ ਜਗ ਮੈਂ ਜਸੁ ਜ਼ਾਹਰ ॥ ੩੪ ॥ ਚਢੇ ਪਾਲਕੀ ਮਹਿਂ ਗੁਨਖਾਨੀ। ਬਾਦਤ ਕੀ ਧੁਨਿ ਊਚ ਉਠਾਨੀ। ਦੀਰਘ ਦੈਂ ਦੈਂ[1] ਬਜੈਂ ਦਮਾਮੇ। ਢੋਲ ਪਟੇ ਕੀ ਧੁਨਿ ਮਿਲ ਤਾ ਮੈਂ ॥ ੩੫ ॥ ਛਵ ਮੁਰਲੀ ਬਹੁ ਬਜਹਿਂ ਨਫੀਰਾ। ਚਢਨ ਸਮੈਂ ਹੋਈ ਬਡ ਭੀਰਾ। ਲੌਕਿਕ ਬੈਦਿਕ ਰੀਤਿ ਘਨੇਰੀ। ਨਰ ਤ੍ਰਿਧਨ ਕੀਨਸਿ ਤਿਸ ਬੇਰੀ* ॥ ੩੬ ॥ ਸਭਿ ਬਰਾਤਿ ਕੋ ਤੁਲੇ ਚਢਾਇ। ਗਾਵਤਿ ਮੁਰੀ ਸਦਨ ਸਮੁਦਾਇ। ਸੂਰਜ ਮਲ ਕੋ ਆਗੈ ਕਰਿਕੈ। ਗਮਨੇ ਸਕਲ ਹਰਖ ਉਰ ਭਰਿ ਕੈ॥ ੩੭ ॥ ਉਲੰਘੀ ਸਲਿਤਾ ਆਇ ਬਿਪਾਸਾ। ਡੇਰਾ ਕਰਨੋ ਤਾਂਹਿ ਤਟ ਪਾਸਾ। ਜਥਾਜੋਗ ਸੇਵਾ ਸਭਿ ਕੇਰੀ। ਕਰੀ ਮਸੰਦਨ ਮਿਲਿ ਬਹੁਤੇਰੀ ॥ ੩੮ ॥ ਨਿਸਾ ਬਿਤਾਇ ਚਢੇ ਮਗ ਚਾਲੇ। ਸੁਨਿ ਸੁਨਿ ਜਾਚਕ ਆਇ ਬਿਸਾਲੇ। ਲੇਤਿ ਦਰਬ, ਕੋ ਹਟਨੋ ਨ ਖਾਲੀ। ਕਹਨੋ ਗੁਰੂ 'ਸਭਿ ਦੇਹੁ ਸੰਭਾਲੀ' ॥ ੩੯ ॥ ਡੇਢ ਜਾਮ ਦਿਨ ਬੀਤਤਿ ਆਏ। ਸ੍ਰੀ ਕਰਤਾਰ ਪੁਰਾ ਜਿਸ ਥਾਏ। ਸ਼ਕਰ ਗੰਗ ਉਦਪਾਨ ਜੁ ਪਾਵਨ[2]। ਸ੍ਰੀ ਅਰਜਨ ਸ਼ੁਭ ਕਰਨੋ ਲਗਾਵਨ ॥੪੦॥ ਸਹਤ ਬਰਾਤ ਉਤਰ ਤਹਿਂ ਪਰੇ। ਸ੍ਰੀ ਗੁਰਦੇਵ ਤਰੋਵਰ ਤਰੇ। ਸਮ ਸੂਰਜ ਕੇ ਬਿਜਨਾ ਹੋਤਿ। ਚਮਰ ਢੁਰਹਿ ਛਬਿ ਕਰਹਿ ਉਦੋਤਿ॥ ੪੧ ॥ ਜੋ ਜੋ ਮੰਗਤ ਜਨ ਚਲਿ ਆਵੈ। ਤਤਛਿਨ ਲੈ ਲੈ ਦਰਬ ਸਿਧਾਵੈ। ਡੇਢ ਜਾਮ ਲੌ ਸਭਿ ਬਿਸਰਾਮੇ। ਬਸਨ ਬਿਭੂਖਨ ਤਨ ਅਭਿਰਾਮੇ ॥ ੪੨ ॥ ਪ੍ਰੇਮਚੰਦ ਨਰ ਪਠਿ ਅਗਵਾਏ। ਸਨਮਾਨੇ ਸਤਿਗੁਰ ਸਤ ਭਾਏ[3]†। 'ਮਹਾਂਰਾਜ! ਅਬਿ ਅੰਤਰ ਚਾਲੋ। ਨਿਜ ਮੰਦਿਰ ਬਿਸਰਾਮ ਸੰਭਾਲੋ' ॥ ੪੩ ॥ ਸੁਨਕੈ ਸਭਿਨਿ 'ਅਬਿ ਅੰਤਰ ਚਾਲੇ'। ਬਹੁ ਬਾਦਿਤ ਧੁਨਿ ਊਚ ਉਠਾਲੇ। ਚਢੇ ਫੈਲ ਹਯ ਚਪਲ ਚਲਾਵੈਂ। ਕੋ ਸਨੇਦਨ ਪਰ ਚਢੇ ਸਿਧਾਵੈਂ ॥ ੪੪ ॥ ਕੌਤਿਕ ਗਜ ਅਰੂਢ ਕਰਿ ਚਲੇ। ਧਨ ਬਰਖਾਵਤਿ ਜਨੁ ਘਨ ਭਲੇ। ਬਹੁਤ ਬਰਨ ਕੇ ਗਹੇ ਨਿਸ਼ਾਨ। ਆਗੈ

[1]ਦੈਂ ਦੈਂ ਸ਼ਬਦ ਕਰ ਕੇ। [2]ਸ਼ਕਰ ਗੰਗ (ਨਾਮ ਦਾ) ਪਵਿਤ੍ਰ ਖੂਹ। [3]ਸਚੇ ਪਿਆਰ ਨਾਲ,

*ਦੇਖੋ ਰਾਸ ੪ ਅੰਸੂ ੪ ਅੰਕ ੨੦ ਦੀ ਹੇਠਲੀ ਟੂਕ। †ਪਾਃ—ਸਭਿ ਭਾਏ।

ਗਾਮਨਹਿਂ ਸ਼ੋਭਤਿ ਮਹਾਨ ॥ ੪੫ ॥ ਗਰੀ ਗਰੀ ਮਹਿਂ ਧਨ ਬਰਖਾਯੋ ਪਰਿਜਨ ਦੇਖਤਿ ਅਨੰਦ ਵਧਾਯੋ।ਅਪਨੇ ਮੰਦਿਰ ਉਤਰੇ ਜਾਈ। ਲੈ ਲੈ ਭੇਟ ਮਿਲੇ ਸਮੁਦਾਈ ॥ ੪੬ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਸੂਰਜ ਮਲ ਬਿਆਹ' ਪ੍ਰਸੰਗ ਬਰਨਨੰ ਨਾਮ ਖਸ਼ਟਮੋ ਅੰਸੂ ॥ ੬ ॥

੭. [ਬਰਾਤ ਵਾਪਸ। ਸ੍ਰੀ ਤੇਗ ਬਹਾਦਰ ਜੀ ਦੀ ਸਗਾਈ]।

ਦੋਹਰਾ ॥ ਮਹਾਂ ਕੁਲਾਹਲ ਪੁਰਿ ਬਿਖੈ ਹੋਤਿ ਭਯੋ ਆਨੰਦ। ਜਿਨ ਜਿਨ ਤਿਸ ਛਿਨ ਗੁਰ ਪਿਖੇ ਤਿਨ ਫਲ ਪੁੰਨ ਬਿਲੰਦ॥ ੧ ॥ ਚੌਪਈ ॥ ਪ੍ਰੇਮ ਚੰਦ ਤਬਿ ਪਠੀ ਬਟੇਰੀ[1]। ਸਭਿਨਿ ਬਿਲੋਕਤਿ ਖੁਸ਼ੀ ਘਨੇਰੀ। ਹਿਤ ਮਿਲਨੀ ਕੇ ਬਹੁਰ ਬੁਲਾਏ। ਹੁਇ ਤਿਆਰ ਚਾਲੇ ਸਮੁਦਾਏ ॥ ੨ ॥ ਸੂਰਜ ਮਲ ਬੜਵਾ ਪਰ ਆਛੇ। ਤੇਗ ਬਹਾਦਰ ਸ਼ੋਭਤਿ ਪਾਛੇ। ਤਬਿ ਆਤਸ਼ਬਾਜ਼ੀ ਚਲਿਵਾਈ। ਦੇਖਤਿ ਲੋਕ ਮਿਲੇ ਸਮੁਦਾਈ॥੩॥ਕੇਤਿਕ ਚਰਖੀ[2] ਅਧਿਕ ਭ੍ਰਮਾਵੈਂ। ਕੋ ਸਜ਼ੋਰ ਉਡਿ ਗਗਨ ਸਿਧਾਵੈਂ। ਅਧਿਕ ਕੁਲਾਹਲ ਸੁਨਹਿ ਬਿਲੋਕਤਿ। ਮਹਾਂ ਪ੍ਰਕਾਸ਼ ਮਤਾਬੀ ਮੋਕਤਿ[3]* ॥ ੪ ॥ ਪ੍ਰੇਮ ਚੰਦ ਲੇ ਬਹੁਤ ਉਪਾਇਨ। ਆਨਿ ਪਰਯੋ ਸਤਿਗੁਰ ਕੇ ਪਾਇਨ। ਤਿਹ ਉਠਾਇ ਕਰਿ ਕੰਠ ਲਗਾਯੋ। ਜਗਤ ਰੀਤਿ ਮਹਿਂ ਗੁਰ ਮਨ ਭਾਯੋ ॥ ੫ ॥ ਭਯੋ ਨਿਹਾਲ ਅੰਗ ਕੋ ਲਾਗਾ। ਪ੍ਰੇਮ ਚੰਦ ਉਰ ਅਤਿ ਅਨੁਰਾਗਾ। ਪ੍ਰਥਮ ਜਨਮ ਗਨ ਪੁੰਨ ਸਕੇਲਾ। ਤਿਨਹੁਂ ਦੀਨਿ ਫਲ, ਗੁਰ ਗਲ ਮੇਲਾ॥੬॥ਲੇ ਦੂਲਹੁ ਕਉ ਦ੍ਵਾਰ ਸਿਧਾਰੇ। ਬੈਦਿਕ ਲੌਕਿਕ ਕਰਿ ਬਿਵਹਾਰੇ†। ਪੁਨ ਨਿਕੇਤ ਅਪਨੇ ਚਲਿ ਆਏ। ਕੌਤਕ ਹੋਤਿ ਅਨੇਕ ਸਿਧਾਏ ॥ ੭ ॥ ਬਹੁਰੋ ਭੋਜਨ ਹੇਤੁ ਬੁਲਾਏ।ਦਿਪਹਿਂ ਮਤਾਬੀ ਅਰੁ ਫੁਲਵਾਏ।ਜਾਰਤਿ ਝਾਰਨ ਬ੍ਰਿੰਦ ਮਸਾਲੇਂ[4]। ਬਾਦਤ ਬਾਜਤਿ ਨਾਦ ਉਠਾਲੇਂ ॥ ੮॥ ਸਨੈ ਸਨੈ ਚਾਲਤਿ ਪਗ ਡਾਰਤਿ।

[1]ਵਿਆਹ ਤੋਂ ਪਹਿਲਾਂ ਜਾਞੀਆਂ ਨੂੰ ਜੋ ਰਸਦ ਘੱਲੀ ਜਾਵੇ। ਕਈ ਥਾਂ ਇਸੇ ਤਰ੍ਹਾਂ ਦੀ ਰਸਦ ਨੂੰ 'ਹਲੂਵਾ' ਕਹਿੰਦੇ ਹਨ, ਕਿਤੇ 'ਕੁਆਰੀ ਰੋਟੀ ਬੀ ਕਹਿੰਦੇ ਹਨ। [2]ਆਤਸ਼ਬਾਜ਼ੀ ਦੀ ਚਰਖੀ। [3]ਛੱਡਦੀ ਹੈ। [4]ਬਹੁਤੇ ਝਾੜ ਤੇ ਮਸ਼ਾਲਾਂ ਬਾਲਦੇ ਹਨ। *ਪਾ:-ਹੋਵਤਿ।

†ਕਿਤਨੀ ਥਾਈਂ ਕਵੀ ਜੀ ਆਪ ਕਹਿ ਆਏ ਹਨ ਕਿ ਬੈਦਿਕ ਲੌਕਿਕ ਰੀਤੀ ਗੁਰਾਂ ਨੇ ਨਹੀਂ ਕੀਤੀ। ਜੇ ਬੈਦਿਕ ਲੌਕਿਕ ਰੀਤਾਂ ਨਾ ਛਡ ਦੇਂਦੇ ਤਾਂ ਹਿੰਦੂ ਤੁਰਕਾਂ ਦੇ ਬਖੇੜੇ ਸ਼ਕੇਤਾਂ ਤੇ ਪੰਚਮ ਗੁਰੂ ਜੀ ਦੇ ਸਾਕੇ ਕਿਉਂ ਵਰਤਦੇ। ਜਿਨਾਂ ਦੇ ਨੇਤ੍ਰਾਂ ਸਾਹਮਣੇ ਏਹ ਰਸਮਾਂ ਹੋਈਆਂ ਹਨ ਉਹ ਭਾ: ਗੁਰਦਾਸ ਜੀ ਲਿਖਦੇ ਹਨ:-

'ਪੂਛਤ ਨਾ ਜੋਤਿਕ ਨਾਂ ਬੇਦ ਥਿਤ ਵਾਰ ਕਛੂ:'। ਤੇ ਆਪ ਪੰਚਮ ਸਤਿਗੁਰੂ ਜੀ ਫਰਮਾਉਂਦੇ ਹਨ 'ਦੁਤੀਆ ਤਿਆਗੀ ਲੋਗਾ ਰੀਤਿ' ॥ [ਆਸਾ ਮ: ੫

ਲੋਕ ਹਜ਼ਾਰਹੁੰ ਦਰਸ ਨਿਹਾਰਤਿ। ਪ੍ਰੇਮ ਚੰਦ ਕੇ ਸਦਨ ਪ੍ਰਵੇਸ਼ੇ। ਲੇ ਕਰਿ ਸੰਗ ਬਰਾਤ ਅਸ਼ੇਸ਼ੇ ॥ ੯ ॥ ਚੰਦਨ ਚੌਂਕੀ ਕੋ ਡਸਵਾਇ। ਊਪਰ ਸੇਤ ਬਸਤ੍ਰ ਕੋ ਪਾਇ।ਤਿਸ ਪਰ ਸਾਦਰ ਗੁਰੂ ਬਿਠਾਏ। ਅਪਰ ਪੰਕਤੀ ਅਨਿਕ ਲਗਾਏ ॥ ੧੦ ॥ ਬਿਚ ਸ਼ੋਭਤਿ ਸ਼੍ਰੀ ਹਰਿਗੋਵਿੰਦ। ਉਡ ਬ੍ਰਿੰਦਨ ਮਹਿ ਚੰਦ ਮਨਿੰਦ। ਸੂਪਕਾਰ ਤਤਛਿਨ ਚਲਿ ਆਏ। ਪਰੁਸਨ ਲਾਗਿ ਅਸਨ ਸਮੁਦਾਏ ॥ ੧੧ ॥ ਦੂਸਰ ਚੌਂਕੀ ਪਰ ਧਰਿ ਥਾਰ। ਗੁਰ ਆਗੈ ਖਟ ਰਸਨਿ ਅਹਾਰ। ਹੁਤੇ ਚਤੁਰ ਤਤਛਿਨ ਸਭਿ ਆਗੇ। ਭੋਜਨ ਧਰਨੇ, ਖਾਨ ਗਨ ਲਾਗੇ ॥ ੧੨ ॥ ਸ਼੍ਰੀ ਕਰਤਾਰਪੁਰੇ ਕੀ ਨਾਰੀ। ਚਢਿ ਕੋਠਨਿ ਪਰ ਉਮਡੀ ਸਾਰੀ।ਪ੍ਰਥਮ ਦਰਸ ਕਰਿ ਦ੍ਵੈ ਕਰ ਜੋਰੇ।ਬੰਦਨ ਕਰੀ ਸਭਿਨਿ ਗੁਰ ਓਰੇ ॥ ੧੩ ॥ ਮਨ ਮੈਂ ਭਯੋ ਅਨੰਦ ਘਨੇਰਾ। ਗਾਵਨ ਲਗੀ ਸਕਲ ਤਿਸ ਬੇਰਾ। ਹੁਤੀ ਅਨੁਚਿਤ ਗੁਰੂ ਕੋ ਗਾਰੀ।ਤਊ ਭਈ ਉਤਸਵ ਬਸਿ ਸਾਰੀ[1]*॥੧੪॥ ਲੈ ਲੈ ਨਾਮ ਗਾਇਂ ਗਨ ਗੀਤਾ। ਸੁਨਿ ਬਰਾਤ ਹਰਖਤਿ ਸਭਿ ਚੀਤਾ। ਮੁਸਕਾਵਤਿ ਭੋਜਨ ਕੋ ਖਾਤੇ। ਤਨੈਂ ਤਨੈਂ ਮੋਦ ਰਿਦੈ ਅਧਿਕਾਤੇ ॥ ੧੫ ॥ ਤ੍ਰਿਪਤ ਹੋਇ ਕਰਿ ਪਾਨ ਪਖਾਰੇ। ਉਠੇ ਜੂਠ ਮਹਿ ਧਨ ਗਨ ਡਾਰੇ।ਬਾਜੇ ਬਜਤਿ ਸਦਨ ਕਹੁ ਆਏ। ਪੁਨ ਲਾਵਨ ਕੇ ਹੇਤੁ ਬੁਲਾਏ॥ ੧੬ ॥ਗਮਨੇ ਦੂਲਹੁ ਕਰਨੈ ਅਗਾਰੀ। ਪਹੁੰਚੇ ਬੇਦੀ ਜਹਾ ਸੁਧਾਰੀ। ਸੁਰਜਮਲ ਬਿਠਾਇ ਕਰਿ ਖਾਰੇ। ਪੂਜੇ ਗਣਪਤ ਜੁਤਿ ਗ੍ਰੈਹ ਸਾਰੇ† ॥ ੧੭ ॥ ਤਬਿ ਕੰਨਯਾ ਤਹਿੰ ਆਨਿ ਬਿਠਾਈ। ਅਭਿਖੇਕਨ ਕਰਿ ਅਗਨਿ ਜਰਾਈ। ਕਰਿ ਸਭਿ ਰੀਤਿ ਲਏ ਪੁਨ ਫੇਰੇ। ਦੁਹਿਦਿਸ਼ਿ ਦੇ ਧਨ ਲਾਗ ਘਨੇਰੇ[2] ॥ ੧੮ ॥ ਪੁਨਿ ਨਿਜ ਸਦਨ ਆਨਿ ਸੁਖ ਪਾਏ। ਪੌਢੇ ਸ੍ਰੀ ਸਤਿਗੁਰ ਸੁਪਤਾਏ। ਭਈ ਪ੍ਰਭਾਤਿ ਬਜਤਿ ਬਹੁ ਬਾਜੇ। ਸੌਚ ਸ਼ਨਾਨ ਬਸਤ੍ਰ ਤਨ ਸਾਜੇ॥੧੯॥ਸੁਰਜ

[1]ਸਾਰੀਆਂ ( ਇਸਤ੍ਰੀਆਂ ਉਤਸਵ ਦੇ ) ਉਤਸਾਹ ਵਸ ਹੋਈਆਂ। [2]ਲਾਗ ਦਾ ਧਨ ਬਹੁਤੇ (ਲਾਗੀਆਂ ਨੂੰ) ਦਿੱਤਾ। *ਇਹ ਅਸੰਭਵ ਹੈ ਕਿ ਨਾਮ ਲੇ ਕੇ ਗੁਰਮੁਖ ਹੋਈਆਂ ਇਸਤ੍ਰੀਆਂ ਜਿਨ੍ਹਾਂ ਬਾਬਤ ਪੰਚਮ ਸਤਿਗੁਰੂ ਜੀ ਨੇ ਸਾਖ ਭਰੀ ਹੈ "ਗੁਰ ਬਾਨੀ ਸਖੀ ਅਨੰਦ ਗਾਵੈ ॥ ਸਾਚੇ ਸਾਹਿਬ ਕੇ ਮਨਿ ਭਾਵੈ" ਇਕ ਗੁਰਮੁਖ ਦੇ ਘਰ ਨਾਮ ਦਾਤੇ ਸਤਿਗੁਰੂ ਨੂੰ ਕਦੇ ਬੇਅਦਬੀ ਦੇ ਵਾਕ ਹਾਸੇ ਨਾਲ ਵੀ ਕਹਿ ਸਕਣ। ਇਹ ਰਾਜ ਘਰਾਂ ਦੇ ਵਰਤਾਰੇ ਕਵਿ ਜੀ ਦੱਸ ਰਹੇ ਹਨ, ਜੋ ਕਿ ਉਨ੍ਹਾਂ ਦੇ ਸਾਹਮਣੇ ਵਰਤ ਰਹੇ ਸਨ ॥ ਗੁਰ ਘਰ ਦੇ ਏਹ ਵਰਤਾਰੇ ਨਹੀਂ ਸਨ।

†ਦੇਖੋ ਰਾਸ ੪ ਅੰਸੂ ੪ ਅੰਕ ੩੯ ਦੀ ਹੇਠਲੀ ਟੂਕ। ਆਪਿ ਕਵਿ ਜੀ ਗਣਪਤ ਆਦਿ ਨਾ ਪੂਜਣਾ ਅਨੰਨ ਗੁਰ ਸਿੱਖੀ ਦਾ ਚਿੰਨ੍ਹ ਦੱਸ ਆਏ ਹਨ।

ਮਲ ਸ੍ਰੀ ਤੇਗਬਹਾਦਰ।ਸੇਵਹਿਂ ਦਾਸ ਬਿੰਦ ਢਿਗ ਸਾਦਰ।ਭਾਟ ਕਲਾਵਤ ਢਾਢੀ ਆਇ। ਧਨ ਕੋ ਪਾਇ ਮਹਾਂ ਜਸੁ ਗਾਇ ॥ ੨੦ ॥ ਬਹੁ ਬਾਲਿਕ ਹੈਂ ਜਿਨ ਕੇ ਸੰਗ। ਸੂਰਜਮਲ ਸੁੰਦਰ ਸਰਬੰਗ[1]।ਬਯ ਲਘੁ ਮਹਿ ਸ੍ਰੀ ਤੇਗ ਬਹਾਦਰ। ਪਠੇ ਬੁਲਾਇ ਸਦਨ ਮਹਿ ਸਾਦਰ ॥ ੨੧ ॥ ਪ੍ਰੇਮ ਚੰਦ ਕੀ ਸੁੰਦਰ ਦਾਰਾ। ਪਿਖਿ ਜਮਾਤ[2] ਆਨੰਦ ਉਦਾਰਾ।ਗਨ ਇਸਤ੍ਰੀ ਮਹਿ ਤਿਹ ਬੈਠਾਏ। ਸ੍ਵਾਦਲ ਮਧੁਰ ਅਹਾਰ ਕਰਾਏ ॥ ੨੨ ॥ ਲਾਲਚੰਦ ਇਕ ਖੱਤ੍ਰੀ ਤਹਾਂ। ਤਿਸੀ ਮੇਲ ਮਹਿ ਮੇਲੀ ਅਹਾ।ਬਿਸ਼ਨ ਕੁਇਰ ਤਿਹ ਸੁੰਦਰ ਦਾਰ। ਰੂਪਵਤੀ ਜਿਹ ਭਾਗ ਉਦਾਰਾ ॥ ੨੩ ॥ ਗਨ ਤ੍ਰੀਯਨ ਮਹਿ ਬੈਠੀ ਤਹਾਂ। ਤਿਨ ਸ੍ਰੀ ਤੇਗਬਹਾਦਰ ਲਹਾ। ਬੂਝੇ ਕਿਤ ਸਬੰਧ ਨਹਿ ਭਯੋ। ਸੁਨਤਿ ਪ੍ਰਮੁਦਤਿ ਬਿਚਾਰਨ ਕਯੋ ॥ ੨੪ ॥ ਗਮਨੀ ਪਤਿ ਕੇ ਢਿਗ ਤਤਕਾਲਾ। ਅਪਨ ਮਨੋਰਥ ਕਹਯੋ ਸੁ ਢਾਲਾ[3]। 'ਹੇ ਗੁਜਰੀ ਪਿਤ! ਸੁਨਹੁ ਅਨੰਦ। ਸ੍ਰੀ ਗੁਰ ਕੇ ਸਮ ਕੌਨ ਬਿਲੰਦ? ॥੨੫॥ ਜਿਨ ਕੇ ਭਾਗ ਉਦੇ ਜਗ ਥਿਏ। ਸੋ ਸਨਬੰਧੀ ਗੁਰ ਕੇ ਭਏ। ਪੰਚ ਬਰਖ ਕੀ ਸੁਤਾ ਹਮਾਰੇ। ਗੁਰ ਕੇ ਸੁਤ ਹੈਂ ਜੁਗਲ[4] ਕੁਆਰੇ ॥ ੨੬ ॥ ਇਨ ਤੇ ਆਛੋ ਥਾਨ ਨ ਕੋਊ। ਜਹਾਂ ਦੇਹਿਂ ਤਨੁਜਾ ਨਿਜ ਜੋਊ'। ਲਾਲਚੰਦ ਨੇ ਸੁਨਿ ਸਨਮਾਨੀ। 'ਇਹ ਤੈਂ ਨੀਕੀ ਬਾਤ ਬਖਾਨੀ ॥੨੭॥ ਇਸ ਕਾਰਜ ਮੈਂ ਬਿਲਮ ਨ ਕੀਜੈ। ਦਿਜ ਕੌ ਆਜ ਤਹਾਂ ਪਠਿ ਦੀਜੈ'। ਦੰਪਤਿ ਕਹਿ ਇਮ ਆਪਸ ਮਹੀਆ। ਬਿੱਪ੍ਰ ਬੁਲਾਇ ਪਠਯੋ ਤਬਿ ਤਹੀਆਂ ॥ ੨੯ ॥ ਜਹਿਂ ਸਤਿਗੁਰੂ ਦਿਵਾਨ ਲਗਾਏ। ਨਰ ਬ੍ਰਿੰਦਨ ਮਹਿਂ ਮਹਾਂ ਸੁਹਾਏ। ਮੁਖ ਪ੍ਰਸੰਨ ਜਨੁ ਕਮਲ ਪ੍ਰਫੁਲਾ। ਦੇਤਿ ਅਨੰਦ ਸਭਿ ਮੰਗਲ ਮੂਲਾ ॥ ੨੯ ॥ ਬਿੱਪ੍ਰ ਅਸ਼ੀਰਬਾਦ ਕੌ ਦੀਨਾ।ਤਬਿ ਗੁਰਦਾਸ ਪ੍ਰਿਥਕ ਕਰਿ ਲੀਨਾ।ਸਕਲ ਬਾਰਤਾ ਕਹਿ ਸਮੁਝਾਈ। 'ਗੁਰ ਸੁਤ ਹਿਤ ਮੈਂ ਆਨਿ ਸਗਾਈ' ॥ ੩੦ ॥ ਸੁਨਿ ਗੁਰ ਢਿਗ ਗਮਨਯੋ ਤਬਿ ਭਾਈ। ਕਹੀ ਬਾਰਤਾ ਬਿੱਪ੍ਰ ਬਤਾਈ। ਕਰਿ ਸਨਮਾਨ ਬਿਠਾਯਹੁ ਪਾਸ। ਅਨੀਰਾਇ ਢਿਗ ਪਠਿ ਗੁਰਦਾਸ ॥ ੩੧॥ 'ਬੂਝਹੁ ਆਸ਼ੈ ਕਰਿ ਨਿਰਜਾਸੂ। ਮਾਨਹਿ ਪ੍ਰਥਮ, ਬਜਾਹ ਹੁਇ ਤਾਸੂ'। ਪੁਨ ਸ੍ਰੀ ਤੇਗ-ਬਹਾਦਰ ਕਹੈਂ।ਜਿਮ ਜਗ ਰੀਤਿ ਤਥਾ ਅਨੁਸਰੈ' ॥੩੨॥ ਸੁਨਿ ਗੁਰ ਬਚ ਗਮਨਯ ਗੁਰਦਾਸ। ਬੈਠ ਅਨੀਰਾਇ ਕੇ ਪਾਸ। ਜਿਸ ਕੈ ਹਰਖ ਸੋਗ

[1]ਸਰਬ ਅੰਗਾਂ ਵਿਖੇ। [2]ਜਵਾਈ ਨੂੰ ਵੇਖਕੇ। [3]ਚੰਗੀ ਤਰ੍ਹਾਂ ਨਾਲ। [4]ਦੋ। [5]ਭਾਵ ਅਣੀਰਾਇ ਦਾ।

ਨਹਿਂ ਕੋਊ । ਹਾਨ ਰੁ ਲਾਭ ਸਮਾਨੈ ਦੋਊ ॥ ੩੩ ॥ ਉਸਤਤਿ ਨਿੰਦਾ ਮਾਨ ਅਮਾਨਾ । ਸ਼ੱਤ੍ਰ ਮਿੱਤ੍ਰ ਨਿਤ ਲਖਹਿ ਸਮਾਨਾ । ਬਿਖ ਅੰਮ੍ਰਿਤ ਅਰੁ ਮਾਟੀ ਹੇਮ । ਸਮ ਜਾਨੈਂਹਿ, ਬ੍ਰਿਤਿ ਆਤਮ ਛੇਮ[੧] ॥੩੪॥ ਬੈਠਨੋ ਨਿਕਟਿ ਜਾਇ ਗੁਰਦਾਸ । ਕਹੀ ਸਗਾਈ ਕਰਿਬੇ ਤਾਸ । ਸਮ ਉਨਮੱਤ[੨] ਸੁਨਤਿ ਬਚ ਬੋਲਾ । ਬ੍ਰਹਮ ਗਯਾਨ ਮਾਂਹਿ ਸਦਾ ਅਡੋਲਾ॥੩੫॥'ਕਹਾਂ ਨਾਮ ਤੁਮ ਕਹਉ ਸਗਾਈ[੩]? ਕੋ ਕਾਰਜ ਸੁਧਰਹਿ ਕਰਿਵਾਈ?' । ਕਹਿ ਸਮੁਝਾਯੋ 'ਰੀਤਿ ਜਗਤ ਕੀ । ਸਭਿ ਉਤਪੱਤੀ ਅਹੈ ਗ੍ਰਿਹਸਤ ਕੀ ॥ ੩੬ ॥ ਜਬਹਿ ਬਨਾਹ ਤਬਿ ਹੁਇ ਘਰਵਾਰੋ।ਆਗੈ ਬੰਸ ਵਧਹਿ ਪਰਵਾਰੋ'।ਸੁਨਤਿ ਬਖਾਨਯੋ'ਮੋਹਿ ਨ ਬਾਛੈ[੪]।ਬਿਨਾ ਗ੍ਰਿਹਸਤ ਤੇ ਹਮ ਇਮਿ ਆਛੈ॥੩੭॥ਹਰਖ ਸ਼ੋਕ ਕੋ ਮੂਲ ਬਿਸਾਲਾ।ਜਾਲ ਫਸਾਵਨ ਕੋ ਜੰਜਾਲਾ[੫]।ਅਬਿ ਇਕਰਸ ਮਹਿਂ ਬ੍ਰਿਤਿ ਨਿਤ ਝੂਲਤਿ । ਸਰਬ ਜਗਤ ਸਮਤਾ ਨਹਿਂ ਭੂਲਤਿ' ॥ ੩੮ ॥ ਸੁਨਿ ਗੁਰਦਾਸ ਕਰੀ ਤਬਿ ਨਮੋ । ਗੁਰ ਕੇ ਨਿਕਟਿ ਕਹਯੋ ਤਿਹ ਸਮੋਂ । ਸ਼੍ਰੀ ਹਰਿ ਗੋਬਿੰਦ ਤਬਹਿ ਬਖਾਨਾ । 'ਸਦਾ ਮਸਤ ਹੀ ਸੋ ਪਹਿਚਾਨਾ॥ ੩੯ ॥ਅਬਿ ਸ਼੍ਰੀ ਤੇਗ ਬਹਾਦਰ ਧੀਰ । ਬਾਲ ਆਰਬਲ ਦਿਪਤਿ ਸਰੀਰ । ਤਿਸ ਮਸਤਕ ਨਿਕਸਾਵਹੁ ਟੀਕਾ । ਕਰੋ ਸੁਧਾਵਨਿ ਸਮੋ ਸੁ ਨੀਕਾ' ॥ ੪੦ ॥ ਤਬਿ ਗੁਰਦਾਸ ਜਾਇ ਕਰਿ ਕਹਯੋ । ਜਹਿਂ ਸ਼੍ਰੀ ਤੇਗ ਬਹਾਦਰ ਲਹਯੋ । 'ਗੁਰੂ ਹੁਕਮ ਕਰਿਵਾਉ ਸਗਾਈ।ਹੇਤੁ ਤੁਮਾਰੇ ਸੋ ਚਲਿ ਆਈ' ॥ ੪੧ ॥ ਸੁਨਤਿ ਕਹਯੋ 'ਆਇਸੁ ਗੁਰ ਕੇਰੀ । ਸਭਿ ਸੁਭਦਾ[੬] ਕੋ ਸਕਹਿ ਨ ਫੇਰੀ । ਮਾਨਹਿਂ ਸਦਾ ਸੀਸ ਧਰਿ ਹਮ ਹੀ । ਦੇਤਿ ਦਾਤ ਜੋ ਹੋਤਿ ਨ ਕਮ ਹੀ'॥੪੨॥ਤਬਿ ਭਾਈ ਨੇ ਗਣਕ[੭] ਬੁਲਾਯੋ । ਲੇ ਸਤਿਗੁਰ ਕੇ ਨਿਕਟਿ ਬਿਠਾਯੋ । ਸੋਧਿ ਮਹੂਰਤ ਭਲੋ ਸੁਨਾਯੋ* । ਆਨ ਬਿੱਪ੍ਰ ਕੋ ਤਬਹਿ ਦਿਖਾਯੋ ॥ ੪੩ ॥ ਸ਼੍ਰੀ ਹਰਿ-

[੧]ਬ੍ਰਿਤੀ ਆਤਮ ਆਨੰਦ ( ਵਿਚ ) ਹੈ। (ਅ) ਬ੍ਰਿਤੀ ਸੁਖ ਰੂਪ ਆਤਮਾ ( ਵਿਚ ਟਿਕ ਰਹੀ ਹੈ )। [੨]ਮਸਤਾਂ ਵਾਂਗ । [੩]ਸਗਾਈ ਕਿਸ ਦਾ ਨਾਮ ਤੁਸੀਂ ਕਹਿੰਦੇ ਹੋ ? [੪]ਮੈਨੂੰ ਨਹੀਂ ਚਾਹ। [੫](ਗ੍ਰਿਹਸਤ ਰੂਪੀ ) ਜੰਜਾਲ (ਜੀਵ ਨੂੰ) ਫਸਾਵਣ ਦਾ ( ਮਾਨੋ ) ਜਾਲ ਹੈ। [੬]ਸ਼ੁਭਤਾ ਦੀ ਦਾਤੀ। [੭]ਜੋਤਸ਼ੀ ।

*ਇਹਨਾਂ ਤੁਕਾਂ ਵਿਚ ਦੱਸਿਆ ਹੈ ਕਿ ਭਾਈ ਗੁਰਦਾਸ ਜੀ ਨੇ ਗਣਕ ( ਜੋਤਸ਼ੀ ) ਨੂੰ ਸੱਦ ਕੇ ਗੁਰੂ ਜੀ ਪਾਸ ਭੇਜਿਆ ਤੇ ਮਹੂਰਤ ਸੁਧਾਇਆ ਗਿਆ। ਭਾਈ ਗੁਰਦਾਸ ਜੀ ਸਿੱਖਾਂ ਦੇ ਨਿਸ਼ਚੇ ਨੂੰ ਨਿਰੂਪਨ ਕਰਦੇ ਹੋਏ ਲਿਖਦੇ ਹਨ ਕਿ:—

ਗੁਰ ਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਐਸੋ ਪਤਿਬ੍ਰਤ ਏਕ ਟੇਕ ਦੁਬਿਧਾ ਨਿਵਾਰੀ ॥
ਪੂਛਤ ਨ ਜੋਤਕ ਔ ਬੇਦ ਥਿਤ ਵਾਰ ਕਛੂ ਗ੍ਰਿਹ ਔ ਨਿਛਤ੍ਰ ਕੀ ਨ ਸ਼ੰਕਾ ਉਰ ਧਾਰੀ ਹੈ ॥

(ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠਾਂ)

ਗੋਵਿੰਦ ਕੇ ਢਿਗ ਸਾਦਰ । ਆਨਿ ਬਿਠਾਏ ਤੇਗਬਹਾਦਰ ।ਦਿਜ ਨੇ ਦੇਖਿ ਆਨੰਦ ਕੋ ਧਾਰਾ । ਮੁਖ ਪੰਕਜ ਮਹਿਂ ਦੀਨ ਛੁਹਾਰਾ ॥ ੪੪ ॥ ਉਤਸਵ ਮਹਿ ਅਤਿ ਉਤਸਵ ਹੋਵਾ । ਸਭਿ ਬਰਾਤ ਮਿਲਿ ਆਨੰਦ ਜੋਵਾ । ਬਾਜ ਉਠੇ ਦੁੰਦਭਿ ਸ਼ਦਿਯਾਨੇ । ਕੌਤਕ ਹੋਤਿ ਅਨੇਕ ਮਹਾਨੇ ॥ ੪੫ ॥ ਅਧਿਕ ਦਾਨ ਸਤਿਗੁਰ ਤਬਿ ਦੀਨਾ। ਮਿਲੇ ਬ੍ਰਿੰਦ ਜਾਚਕ ਧਨ ਲੀਨਾ । ਸਭਿਨਿ ਬਿਖੈ ਛਾਯੋ ਆਨੰਦ । ਦਸ ਹੂੰ ਦਿਸ਼ਿ ਜਸੁ ਭਯੋ ਬਿਲੰਦ ॥੪੬॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਸੂਰਜ ਮੱਲ ਬਜਾਹੁ ਸ੍ਰੀ ਤੇਗ ਬਹਾਦਰ ਸਗਾਈ ਕਥਨ' ਪ੍ਰਸੰਗ ਬਰਨਨੰ ਨਾਮ ਸਪਤਮੋ ਅੰਸੂ ॥੭॥

੮. [ ਵਾਪਸ ਆਏ । ਵਲੀਖਾਨ ਦਾ ਨਿਰਾਦਰ ]।

ਦੋਹਰਾ ॥ ਤੀਨ ਦਿਵਸ ਜਸੁ ਕੇ ਰਚਿਤ[1] ਰਹੇ ਨਗਰ ਕਰਤਾਰ । ਪ੍ਰੇਮਚੰਦ ਚਿਤ ਪ੍ਰੇਮ ਬਹੁ ਸੇਵੇ ਬਿਬਿਧ ਪ੍ਰਕਾਰ ॥ ੧ ॥ ਚੌਪਈ ॥ ਕਰਨ ਬਿਸਰਜਨ ਹੇਤ ਹਕਾਰੇ। ਬਾਦਿਤ ਬਜਤਿ ਆਇ ਤਿਸ ਦ੍ਵਾਰੇ। ਯਥਾਸ਼ਕਤਿ ਦਾਇਜ ਧਰਿ ਦੀਨਿ । ਹਾਥ ਜੋਰਿ ਪੁਨ ਕਹਯੋ ਪ੍ਰਬੀਨ ॥ ੨ ॥ 'ਮੋ ਤੇ ਸਰਯੋ ਨਹੀਂ ਕੁਛ ਕਾਜਾ । ਰਾਖੀ ਲਾਜ ਗ਼ਰੀਬ ਨਿਵਾਜਾ । ਇਕ ਦਾਸੀ ਮੈਂ ਦੁਹਿਤਾ ਦਈ । ਲਖਿ ਅਨਾਥ ਮੈਂ ਕਰੁਨਾ[2] ਭਈ'॥ ੩ ॥ ਸ਼੍ਰੀਹਰਿ ਗੋਵਿੰਦ ਸੁਨਤਿ ਬਖਾਨਾ । 'ਦੁਹਿਤਾ ਦੀਨਿ ਕਹਾਂ ਰਹਿ ਆਨਾ[3] । ਜਥਾਸ਼ਕਤਿ ਸੇਵਾ ਸਭਿ ਕੀਨਿ । ਗੁਰ ਸਿੱਖਨਨਿ ਕੀ ਖੁਸ਼ੀ ਸੁ ਲੀਨਿ' ॥੪॥ ਸੁਨਿ ਸਤਿਗੁਰ ਕੇ ਬਾਕ ਸੁਹਾਏ । ਪ੍ਰੇਮ ਚੰਦ ਨਰ ਗਨ ਹਰਖਾਏ । ਬਹੁਰ ਬਸਤ੍ਰ ਆਨੇ ਸਮੁਦਾਏ । ਗੁਰ ਸਿੱਖਨਨ ਗਨ ਕੋ ਅਰਪਾਏ ॥ ੫ ॥ ਭਾਨਾ ਸਾਹਿਬ ਅਰ ਗੁਰਦਾਸ । ਇੱਤਯਾਦਿਕ ਜੋ ਸਤਿਗੁਰ ਪਾਸ । ਸਭਿ ਤੇ ਖੁਸ਼ੀ ਲੀਨਿ ਹਰਿ-ਖਾਯੋ । ਪ੍ਰੇਮਚੰਦ ਜਸੁ ਚੰਦ ਚਢਾਯੋ॥੬॥ਦੁਹਿਤਾ ਕੋ ਥਿਠਾਇ ਕਰਿ ਡੋਰੇ। ਕਰੇ ਬਿਸਰਜਨ ਕਰ ਜੁਗ ਜੋਰੇ। [4]ਖੇਮਕੌਰ ਨਿਜ ਤਨੁਜਾ ਸਾਥ।ਮਿਲਤਿ ਅੰਕ ਗਹਿ ਜਨਨੀ ਹਾਥ[4] ॥ ੭ ॥ ਆਗੇ ਕਰਿ ਡੋਰੇ ਕਹੁ ਚਾਲੇ । ਪਾਛੇ

[1]ਜਸ ਦੀ ਰਚਨਾ ਰਚਦੇ ਭਾਵ ਵਿਆਹ ਕਾਰਜ ਜਸ ਵਾਲੇ ਢੰਗ ਨਾਲ ਕਰਦੇ ਰਹੇ (ਅ)(ਵਿਆਹ) ਰਚਦੇ ਤੇ ਜਸ ਖੱਟਦੇ। [2]ਮੇਰੇ ਤੇ ਮਿਹਰ । [3]ਧੀ ਦੇ ਦਿੱਤੀ (ਬਾਕੀ) ਹੋਰ ਕੀ ਰਹਿ ਗਿਆ । [4](ਕਾਕੀ ਦੀ) ਮਾਂ(ਸੈਭਾ ਦੇਈ)ਅਪਨੀ ਧੀ ਖੇਮ ਕੌਰ ਦਾ ਹਥ ਫੜਕੇ ਜੱਫੀ ਪਾਕੇ ਮਿਲਦੀ ਹੈ।

[ਪਿਛਲੇ ਪੰਨੇ ਦੀ ਬਾਕੀ ਟੂਕ]

ਜਾਨਤ ਨ ਸਗਨ ਲਗਨ ਆਨ ਦੇਵ ਸੇਵ ਸ਼ਬਦ ਸੁਰਤਿ ਲਿਵ ਨੇਹ ਨਿਰੰਕਾਰੀ ਹੈ । ਸਿਖ ਸੰਤ ਬਾਲਕ ਸ੍ਰੀ ਗੁਰ ਪ੍ਰਤਪਾਲਕ ਹ੍ਵੈ ਜੀਵਨ ਮੁਕਤਿ ਗਤਿ ਬ੍ਰਹਮ ਬੀਚਾਰੀ ਹੈ ॥ ੪੪੮ ॥

ਅਜਿਹੇ ਦ੍ਰਿੜ ਨਿਸ਼ਚੇ ਵਾਲੇ ਤੇ ਆਦਰਸ਼ੀ ਸਿੱਖ ਭਾਈ ਗੁਰਦਾਸ ਜੀ ਬਾਬਤ ਇਹ ਕਹਿਣਾ ਕਿ ਉਹਨਾਂ ਜੋਤਸ਼ੀ ਨੂੰ ਸੱਦਿਆ ਤੇ ਗੁਰੂ ਜੀ ਨੇ ਸਾਹਾ ਸੁਧਾਇਆ, ਕਿਸੇ ਤਰ੍ਹਾਂ ਵੀ ਮੰਨਣ ਯੋਗ ਨਹੀਂ, ਹੋ ਸਕਦਾ ਹੈ ਕਿ ਏਹ ਤੁਕਾਂ ਅਖੇਪਕ ਹੋਣ ।

ਸੂਰਜਮਲ ਨਰ ਨਾਲੇ। ਪ੍ਰੇਮਚੰਦ ਜੁਤਿ ਸੋਭਾਦੇਈ[1]। ਦੌਪਤਿ ਹਟਿ ਸਨਾਥ ਭੇ ਤੇਈ॥ ੮॥ ਪੁੱਤ੍ਰ ਸੁਨੁਖਾ ਆਗੈ ਕਰਿਕੈ। ਗਮਨੇ ਸਤਿਗੁਰ ਵਾਹਿਨ ਚਰਿਕੈ। ਘਨ ਸਮ ਧਨ ਗਨ ਕੋ ਬਰਖਾਵਾ। ਕੀਰਤਿ ਕਰਤਿ ਜਾਚਕਨਿ ਪਾਵਾ॥ ੯॥ ਜਥਾਜੋਗ ਮਿਲਿ ਸਭਿ ਕੋ ਸਾਥ। ਪਾਛੇ ਸਰਬ ਹਟਾਇਸਿ ਨਾਥ। ਸਗਲ ਬਰਾਤ ਤਬਹਿ ਚਢਿ ਚਾਲੀ। ਬਾਦਿਤ ਕੀ ਧੁਨਿ ਉਚਿ ਉਠਾਲੀ॥ ੧੦॥ ਸਨੈ ਸਨੈ ਮਾਰਗ ਚਲਿ ਆਇਨ ਦੀ ਬਿਪਾਸਾ ਕੋ ਉਲੰਘਾਇ। ਨਿਸ ਬਸਿ ਨਿਜ ਪੁਰਿ ਆਇ ਪਹੁਚੇ। ਦੁੰਦਭਿ ਡੰਕ ਹਨੇ ਤਬਿ ਉਚੇ॥ ੧੧॥ ਸੁਧਿ ਕੋ ਪਾਇ ਪ੍ਰਮੋਦ ਬਿਸਾਲਾ। ਇਕ ਥਲ ਭਈ ਨਾਗਰੀ ਜਾਲਾ। ਸੂਰਜਮਲ ਜਨਨੀ ਹਰਖਾਈ। ਚਹੁੰਦਿਸ਼ਿ ਤੇ ਸਭਿ ਕਹੈਂ 'ਬਧਾਈ'॥ ੧੨॥ ਸਭਿ ਤ੍ਯਾਰੀ ਕੀਨਸਿ ਮਰਵਾਹੀ। ਆਗੇ ਲੇਨਿ ਉਮਗ ਮਨ ਮਾਂਹੀ। ਗਾਵਤਿ ਗੀਤਨਿ ਮਿਲੀ ਸੁਹਾਗਨਾ। ਦੁਲਹੁ ਦੁਲਹਨਿ ਪਿਖਿ ਅਨੁਰਾਗਨ॥ ੧੩॥ ਇਤ ਸਤਿਗੁਰ ਲੇ ਕਰਿ ਸੁ ਪ੍ਰਸਾਦਿ। ਤਖਤ ਅਕਾਲ ਗਏ ਅਹਿਲਾਦਿ। ਕਰਿ ਕੈ ਨਮੋ ਭਲੇ ਬਰਤਾਇ। ਪੌਰ ਦਰਸ਼ਨੀ ਗੇ ਸਮੁਦਾਇ॥ ੧੪॥ ਥਿਤ ਹ੍ਵੈ ਸ਼੍ਰੀ ਦਰਬਾਰ ਅਗਾਰੀ। ਹਾਥ ਜੋਰਿ ਅਭਿਬੰਦਨ ਧਾਰੀ। ਦੁਲਹੁ ਦੁਲਹਨਿ ਆਗੈ ਕਰਿਕੈ। ਦਈ ਪ੍ਰਦਛਨਾ ਚਹੁੰ ਦਿਸ਼ਿ ਫਿਰਿਕੈ॥ ੧੫॥ ਬਹੁਰ ਨਿਕਸਿ ਭੇ ਗੁਰੁ ਅਸਵਾਰ। ਬਨੀ ਬਰਾਤ ਚਲੀ ਸਭਿ ਲਾਰ[2]। ਹਯਨ ਕੁਦਾਵਤਿ ਕੌਤਿਕ ਜਾਤੇ। ਸ਼੍ਰੀ ਸਤਿਗੁਰੁ ਸਭਿ ਬਿਖੈ ਪ੍ਰਧਾਤੇ[3]॥ ੧੬॥ ਪੁਰਿ ਕੇ ਨਰ ਨਾਰੀ ਸਭਿ ਬੰਦਤਿ। ਉਤਸਵ ਦੇਖਤਿ ਅਧਿਕ ਅਨੰਦਤਿ। ਮਰਵਾਹੀ ਥਿਤ ਹ੍ਵੈ ਕਰਿ ਪੌਰ। ਜੁਤਿ ਦਮੋਦਰੀ ਤ੍ਰਿਯ ਗਨ ਔਰ॥ ੧੭॥ ਸਹਿਤ ਸੁਨੁਖਾ ਸੁਤ ਕੋ ਹੇਰਾ। ਕਰਿ ਕੁਲ ਰੀਤਿ ਸਕਲ ਤਿਸ ਬੇਰਾ। ਲੇ ਅੰਤਰ ਘਰ ਬਿਖੈ ਪਧਾਰੀ। ਬੈਠਾਰੀ ਉਮਡੀ ਤ੍ਰਿਯ ਸਾਰੀ॥ ੧੮॥ ਝੋਰੀ ਦਰਬ ਪਾਇ ਮੁਖ ਦੇਖਾ। ਕਰਤਿ ਸਰਾਹਨ ਹਰਖ ਵਿਸ਼ੇਖਾ। ਸਕਲ ਨਿਵੇਸ ਕਰੇ[4] ਸੁਖ ਪਾਏ। ਸੇਵਾ ਜਥਾਜੋਗ ਕਰਿਵਾਏ॥ ੧੯॥ ਭਈ ਬਯਾਹ ਕੀ ਗਾਥਾ ਪੂਰੀ। ਸੁਨਹੁ ਸਿੱਖ ਆਗੇ ਜਿਮ ਰੂਰੀ। ਕੌਤਿਕ ਦਿਵਸ ਮੇਲ ਸਭਿ ਰਹਯੋ। ਪੁਨ ਨਿਜ ਸਦਨ ਗਮਨ ਕੋ ਚਹਯੋ॥ ੨੦॥ ਗਯੋ ਨਰਾਇਨ ਦਾਸ ਸ ਬਾਮ[5]। ਦੁਆਰਾ ਭਾਗਨ ਗਮਨੋ ਧਾਮ। ਰਾਮਾ ਪਹੁੰਚਯੋ ਨਗਰ ਵਟਾਲੇ। ਤ੍ਰੇਹਣ ਕੁਲ ਖਛੂਰਕੋ

[1]ਨਾਮ ਹੈ ਪ੍ਰੇਮ ਚੰਦ ਦੀ ਇਸਤ੍ਰੀ ਦਾ। [2]ਨਾਲ (ਅ) ਕਤਾਰ। [3]ਜਾਂਦੇ ਹਨ। [4]ਬਿਸਰਾਮ ਧਰਕੇ। [5]ਇਸਤ੍ਰੀ ਸਮੇਤ।

ਚਾਲੇ ॥ ੨੧ ॥ ਗੋਇੰਦਵਾਲ ਗਏ ਸੁਖ ਪਾਏ। ਧਰਮਾ ਅਪਨੇ ਸਦਨ ਸਿਧਾਏ। ਰਾਮੋ ਜੁਤਿ ਗਾ ਸਾਂਈਦਾਸ।ਅਪਰ ਸਕਲ ਚਲਿ ਪਹੁੰਚਿ¹ ਅਵਾਸ ॥੨੨॥ ਜਥਾਜੋਗ ਦੈ ਦੈ ਉਪਹਾਰ। ਕਰੇ ਬਿਸਰਜਨ ਗੁਰੂ ਉਦਾਰ। ਸਾਧੂ ਅਰੁ ਭਾਨਾ ਦ੍ਵੈ ਪਾਸ। ਰਾਖੇ ਕਹਿ ਕਰਿ ਗੁਰੁ ਸੁਖਰਾਸ ॥ ੨੩ ॥ ਅਪਨ ਪੁੱਤ੍ਰ ਕੀ ਜਾਨਿ ਸਗਾਈ। ਰਿਦੇ ਨਾਨਕੀ ਬਹੁ ਹਰਖਾਈ। ਸਾਦਰ ਤੇਗ-ਬਹਾਦਰ ਹੇਰਹਿ।ਪ੍ਰਿਤਪਾਰਹਿ, ਕਰਿ ਦੇਹਿ ਬਡੇਰਹਿ² ॥ ੨੪ ॥ ਸਤਿਗੁਰ ਬਸੇ ਸੁਧਾਸਰ ਪੁਰਿ ਮੈਂ। ਸੇਵਹਿਂ ਦਾਸ ਗਯਾਨ ਲਹਿਂ ਉਰ ਮੈਂ। ਭਗਤੂ ਭਾਈ ਬਹਿਲੋ ਆਦਿ। ਜਿਨਹੁ ਅਨੰਦ ਕੋ ਪ੍ਰਾਪਤਿ ਸ੍ਵਾਦ ॥ ੨੫ ॥ ਛਠੇ ਮਾਸ ਆਵਹਿਂ ਚਲਿ ਜਾਹਿਂ। ਇਕ ਦੁਇ ਮਾਸ ਬਸਹਿਂ ਗੁਰ ਪਾਹਿ। ਕੇਤਿਕ ਨਏ ਸਿੱਖਨ ਨਰ ਬਨੈਂ। ਸੇਵਹਿਂ ਸਤਿਗੁਰੁ ਸ਼ਰਧਾ ਸਨੈ ॥ ੨੬ ॥ ਕੇਤਿਕ ਸਿੱਖਨਨ ਕੇਸੁਤ ਆਵਹਿਂ।ਨਿਕਟਿ ਰਹੈਂ ਗੁਰ ਸੇਵਕਮਾਵਹਿਂ।ਇਸ ਬਿਧਿ ਕੇਤੇ ਦਿਵਸ ਬਿਤਾਏ। ਬਹੁ ਸਿੱਖਨ ਉਰ ਗਯਾਨ ਉਪਾਏ ॥ ੨੭॥ ਸ਼ਾਹਜਹਾਂ ਚਲਿ ਕੈ ਤਿਸ ਕਾਲ। ਜਹਾਂ ਜਲੰਧਰ ਨਗਰ ਬਿਸਾਲ। ਆਨਿ ਤਹਾਂ ਤਬਿ ਡੇਰਾ ਘਾਲਾ। ਲਿਏ ਬਾਹਨੀ ਸਾਥ ਬਿਸਾਲਾ ॥ ੨੮ ॥ ਤਹਾਂ ਪੁੱਤ੍ਰ ਇਕ ਅਬਦੁਲ ਖਾਨ। ਵਲੀ ਖਾਨ ਤਿਸ ਨਾਮ ਬਖਾਨ। ਪਿਤ ਭ੍ਰਾਤਾ ਜਿਸ ਕੇ ਰਣ ਮਾਰੇ। ਸ਼ਾਹੁ ਨਿਕਟਿ ਪਹੁੰਚੀ ਨ ਪੁਕਾਰੇ॥੨੯॥ ਰਹ੍ਯੋ ਸੰਭਾਰਤਿ ਅਪਨ ਸਮਾਜਾ। ਤਿਨ ਜਾਨੀ ਮਨ-ਅਵਸਰ ਆਜਾ। ਮੇਲ ਸ਼ਾਹੁ ਸੋਂ ਨਿਸ਼ਚੇ ਹੋਵੈ। ਕਰਿ ਕੈ ਮਿਹਰ ਦ੍ਰਿਸ਼ਟਿ ਕੋ ਜੋਵੈ ॥ ੩੦ ॥ ਸਭਿ ਬ੍ਰਿਤਾਂਤ ਮੈ ਦੇਉਂ ਸੁਨਾਏ। ਪਿਤ ਕੋ ਪਲਟਾ ਲੇਹੁਂ ਬਨਾਏ-। ਇਮ ਚਿਤਵਤਿ ਧਨ ਗਨ ਕੋ ਲੈ ਕੈ। ਚਪਲ ਤੁਰੰਗਨ ਤਯਾਰੀ ਕੈ ਕੈ ॥ ੩੧॥ ਕੰਚਨ ਜ਼ੀਨ ਜਰਾਊ ਡਾਲੇ। ਜਿਨ ਪਿਖਿ ਹਰਖਹਿ ਸ਼ਾਹੁ ਬਿਸਾਲੇ।ਅਪਰ ਦਸਤੁ ਗਨ ਸੁੰਦਰ ਲੀਨ। ਸ਼ਾਹੁ ਜਹਾਂ ਕੋ ਭੇਟ ਸੁ ਦੀਨ ॥ ੩੨ ॥ ਕਿਹ ਉਮਰਾਵ ਮਿਲਾਵਨ ਠਾਨਾ। ਦੇਖਿ ਸ਼ਾਹੁ ਨੇ ਬਾਕ ਬਖਾਨਾ। 'ਅਬਦਲ-ਖਾਨ ਮਿਲਯੋ ਨਹਿਂ ਆਇ। ਨਗਰ ਬਿਖੈ ਨਹਿਂ ਜਾਨਯੋ ਜਾਇ' ॥ ੩੩ ॥ ਸ਼ਾਹੁ ਜਹਾਂ ਤੇ ਸੁਨਿ ਮ੍ਰਿਦੁ ਬਾਨੀ। ਵਲੀਖਾਨ ਕਰ ਜੋਰਿ ਬਖਾਨੀ। 'ਹਜ਼ਰਤ ਮੋਹਿ ਪਿਤਾ ਜੁਗ ਭ੍ਰਾਤਾ। ਲੈ ਕਰਿ ਸੈਨਾ ਸੰਗ ਪ੍ਰਯਾਤਾ³॥੩੪॥ ਹਿੰਦੁਨ ਗੁਰ ਸ੍ਰੀ ਹਰਿਗੋਵਿੰਦ। ਜਹਿਂ ਕਹਿਂ ਕਰਿ ਉਤਪਾਤ ਬਿਲੰਦ।

¹ਪਹੁੰਚ ਗਏ। ²ਪਾਲਣਾਂ ਕਰ ਰਹੀ ਹੈ ਤੇ (ਉਨ੍ਹਾਂ ਦੀ) ਦੇਹ ਵਧ ਰਹੀ ਹੈ। ³ਗਿਆ ਸੀ।

ਗ੍ਰਾਮ ਰੁਹੇਲੇ[1]ਅਵਨੀ ਰੋਕੀ। ਤਹਿਂ ਘੇਰੜ ਭਗਵਾਨ ਬਿਲੋਕੀ[2] ॥ ੩੫ ॥ ਤਿਨ ਬਰਜ੍ਯੋ, ਸੋ ਤਤਛਿਨ ਮਾਰ੍ਯੋ। ਤਿਸ ਕੋ ਸੁਤ ਇਤ ਆਨ ਪੁਕਾਰ੍ਯੋ। ਸੁਨ ਮਮ ਪਿਤਾ ਗਯੋ ਤਿਸ ਥਾਨਾ। ਲਰ੍ਯੋ ਗੁਰੂ[3] ਕੀਨੋ ਘਮਸਾਨਾ ॥ ੩੬ ॥ ਜੁਗ ਸੁਤ ਜੁਤਿ ਪਿਤ ਹਤਿ ਕਰਿ ਡਾਰ੍ਯੋ।ਲਸ਼ਕਰ ਸੰਗ ਸਕਲ ਹੀ ਮਾਰ੍ਯੋ। ਪ੍ਰਥਮ ਰਹੇ ਸਮੁਝਾਇ ਨ ਮਾਨ੍ਯੋ। ਪਠ੍ਯੋ ਦੂਤ ਕੌ ਨਿਠੁਰ ਬਖਾਨ੍ਯੋ ॥ ੩੭ ॥ ਚੰਦੂ ਨੰਦਨ, ਘੇਰੜ ਨੰਦਨ। ਕਰ੍ਯੋ ਕਹਰ ਗੁਰ[4] ਕਰੇ ਨਿਕੰਦਨ। ਤ੍ਰਾਸ ਨ ਪਾਇ ਕਹੂੰ ਤੇ ਸੋਈ। ਨਰਨ ਹਜ਼ਾਰਨ ਕੀ ਮ੍ਰਿਤੁ ਹੋਈ ॥੩੮॥ ਸਭਿ ਕੋ ਮਾਰਿ ਬਿਸਾਰ੍ਯੋ ਤ੍ਰਾਸ। ਰਚ੍ਯੋ ਨਗਰ ਅਰ ਅਪਨਿ ਅਵਾਸ'। ਸੁਨਿ ਜ਼ੁਲਮੀ ਕੋ ਸ਼ਾਹ ਰਿਸਾਯੋ'। ਉਮਰਾਵਨਿ ਪ੍ਰਤਿ ਹੁਕਮ ਅਲਾਯੋ ॥ ੩੯ ॥ 'ਬੀਸ ਹਜ਼ਾਰ ਬਾਹਨੀ ਜਾਵੈ। ਗੁਰ ਕੋ ਪਕਰਿ ਮੋਹਿ ਢਿਗ ਲ੍ਯਾਵੈ। ਬਾਜ ਹੇਤੁ ਮੈਂ ਕੀਨਸਿ ਟਾਰੋ। ਪੁਨ ਲਰਿ ਮੁਗਲਸਖਾਂ ਰਣ ਮਾਰੋ ॥ ੪੦ ॥ ਜਾਲੰਧਰ ਸੂਬਾ ਬਰਿਆਮੂ[5]।ਸੈਨਾ ਸਹਤ ਪਠ੍ਯੋ ਜਮ ਧਾਮੂ। ਬਹੁਰ ਦੇਸ਼ ਮਹਿ ਪਾਇ ਫਤੂਰ। ਗੁਰ ਕੇ ਉਰ ਕੋ ਡਰ ਭਾਦੂਰ'॥ ੪੧॥ ਇਤਨੇ ਮਹਿਂ ਵਜ਼ੀਰਖਾਂ ਆਯੋ। ਰਿਸ੍ਯੋ ਲਖ੍ਯੋ ਕਰ ਜੋਰਿ ਅਲਾਯੋ। 'ਪ੍ਰਥਮ ਸੁਨੀ ਮੈਂ ਇਹ ਬਿਧਿ ਸਾਰੀ। ਅਬਿ ਰਾਵਰਿ ਢਿਗ ਕਰੌਂ ਉਚਾਰੀ॥ ੪੨ ॥ਸਤਿਗੁਰ ਪੀਰ ਰੂਪ ਉਪਕਾਰੀ।ਸਭਿ ਪਰ ਕਰੁਨਾ ਦ੍ਰਿਸ਼ਟਿ ਨਿਹਾਰੀ। ਹਿੰਦੂ ਤੁਰਕ ਏਕ ਸਮ ਜਾਨਹਿਂ। ਸਭਿਹਿਨਿ ਕੋ ਉਪਦੇਸ਼ ਬਖਾਨਹਿਂ ॥ ੪੩ ॥ ਅਲਪ ਗ੍ਰਾਮ ਤਿਸ ਥਾਨ ਨਿਹਾਰ੍ਯੋ। ਡੇਰਾ ਕੇਤਿਕ ਦਿਵਸ ਉਤਾਰ੍ਯੋ। ਤਹਾਂ ਤੁਰਕ ਮਿਲਿ ਆਨ ਉਚਾਰੇ[6]। ਕਰਹਿ ਨਿਵਾਜ ਨ ਥਾਨ ਹਮਾਰੇ ॥ ੪੪ ॥ ਸੁਨਿ ਗੁਰ ਤਿਨ ਦੀਨਨਿ ਕੀ ਬਾਨੀ। ਤਹਾਂ ਮਸੀਤ ਚਿਨਾਵਨਿ ਠਾਨੀ। ਹਿੰਦੁਨ ਪੱਖੀ ਘੇਰੜ ਭਯੋ।ਗੁਰ ਕੋ ਗਾਰਿ ਨਿਕਾਰਤਿ ਭਯੋ ॥ ੪੫ ॥ ਸੁਤ ਕੇ ਪਠਿ ਕਹਿ ਕੈ ਇਸ ਥਾਨਾ। ਕਰ੍ਯੋ ਢਵਾਵਨਿ ਅਬਦੁਲਖਾਨਾ। ਜਾਇ ਲਰ੍ਯੋ ਤਿਹ ਬਿਨਾਂ ਬਿਚਾਰੇ। ਹਤੇ ਸੁਭਟ ਦਸ ਚਤੁਰ ਹਜ਼ਾਰੇ ॥ ੪੬ ॥ ਕੋ ਮੁਹਿੰਮ ਕਰਿ ਇਨਹੁਂ ਮਰਾਏ। ਹਜ਼ਰਤ ਕੇ ਕਛੁ ਕਾਮ ਨ ਆਏ। ਇਕ ਮਸੀਤ ਕੇ ਹੇਤੁ ਬਿਦਾਰਨ[7]। ਕਰ੍ਯੋ ਉਪੱਦ੍ਰਵ

---

[1]ਰੁਹੇਲੇ ਪਿੰਡ ਦੀ। [2]ਭਗਵਾਨ ਦਾਸ ਘੇਰੜ ਨੇ (ਆਪਣੀ ਜ਼ਮੀਨ ਰੋਕੀ) ਹੋਈ ਦੇਖੀ। [3]ਗੁਰ ਨੇ। [4]ਕ੍ਰੋਧਵਾਨ ਹੋਇਆ। [5]ਬਹਾਦੁਰ। [6]ਮੁਸਲਮਾਨਾਂ ਨੇ ਆਕੇ ਕਿਹਾ। [7]ਢਾਹਣ ਲਈ।

ਲਸ਼ਕਰ ਗਾਰਨ[1] ॥ ੪੭ ॥ ਜੇ ਹਜ਼ਰਤ ਮਰਜ਼ੀ ਇਮ ਹੋਇ। ਨਹੀਂ ਮਸੀਤ ਰਾਖਨੀ ਸੋਇ। ਤੌ ਮੋਕਹੁ ਅਬਿ ਆਇਸੁ ਦੇਹੂ। ਮੈਂ ਇਕ ਜਾਇ ਕਰੌਂ ਤਿਸ ਥੇਹੁ ॥ ੪੮ ॥ ਇਸ ਕੋ ਚਹੀਐ ਦਈ ਸਜ਼ਾਇ। ਕਰਹੁ ਦੂਰ ਮੁਖ ਲਗੈ ਨ ਆਇ। ਘਰ ਖੁਦਾਇ ਹਿਤ ਰਾਰ ਉਠਾਈ। ਨਾਹਕ ਸੈਨ ਇਤੀ ਮਰਿਵਾਈ'॥੪੯॥ ਸੁਨਤਿ ਸ਼ਾਹੁ ਉਰ ਮੈਂ ਹਰਖਾਯੋ।-ਗੁਰ ਖ਼ੁਦਾਇ ਕੋ ਧਾਮ ਬਨਾਯੋ। ਸ੍ਰੀ ਨਾਨਕ ਤੇ ਆਦਿਕ ਸਾਰੇ। ਹਿੰਦੂ ਤੁਰਕ ਕੋ ਭੇਦ ਨਿਵਾਰੇ-॥ ੫੦ ॥ ਵਲੀਖਾਨ ਕੋ ਵਹਿਰ ਕਢਾਯੋ। ਮਨਸਬ ਛੀਨ ਲੀਨਿ ਗਹਿਵਾਯੋ। ਦਿਯੋ ਦੰਡ ਧਨ ਲਿਯੋ ਘਨੇਰਾ। ਬਿਸਮਤਿ ਲੋਕ ਹੇਰਿ ਤਿਸ ਬੇਰਾ ॥ ੫੧ ॥ ਨਿਸ ਬਿਤਾਇ ਕਰਿ ਸ਼ਾਹਿ ਸਿਧਾਰਾ। ਜਾਇ ਬਰਯੋ ਲਵਪੁਰਿ ਮਝਾਰਾ। ਗੁਰ ਕੇ ਗੁਨ ਮਨ ਆਨੇ ਸੋਇ। ਚੁਗਲੀ ਉਗਲਤਿ ਕਬਹੁੰ ਨ ਕੋਇ ॥੫੨॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਸ਼ਾਹ' ਪ੍ਰਸੰਗ ਬਰਨਨ ਨਾਮ ਅਸ਼ਟਮੋ ਅੰਸੂ ॥ ੮ ॥

੯. [ਸਿਰੀ ਚੰਦ ਜੀ ਦਰਸ਼ਨ। ਬੁੱਢਨਸ਼ਾਹ]।

ਦੋਹਰਾ ॥ ਸ੍ਰੀ ਸਤਿਗੁਰ ਕਰਿ ਬਨਾਹੁ ਕੋ ਲੇ ਕਰਿ ਪੁੱਤ੍ਰਨਿ ਸੰਗ। ਹਿਤ ਅਖੇਰ ਕੇ ਤਯਾਰ ਹ੍ਵੈ ਗਮਨੇ ਚਢੇ ਤੁਰੰਗ ॥ ੧ ॥ ਚੌਪਈ ॥ ਅਲਪ ਸੈਨ ਲੇ ਸੰਗ ਸਿਧਾਰੇ। ਚਾਰਹੁੰ ਪੁੱਤ੍ਰ ਹਯਨ ਅਸਵਾਰੇ। ਸ੍ਰੀ ਅੰਮ੍ਰਿਤਸਰ ਕੋ ਤਬਿ ਛੋਰਿ। ਗਮਨੇ ਪ੍ਰਭੁ ਗਿਰਨਿ ਕੀ ਓਰ ॥ ੨ ॥ ਮਨ ਭਾਵਤਿ ਸੋ ਕਰਤਿ ਅਖੇਰਾ। ਨਿਸਾ ਪਰੀ ਕਰਿ ਬਾਹਰ ਡੇਰਾ। ਖਾਨ ਪਾਨ ਕਰਿਕੈ ਸੁਪਤਾਏ। ਪੁੱਤ੍ਰਨ ਜੁਤਿ ਜੇ ਨਰ ਸਮੁਦਾਏ ॥ ੩ ॥ ਭਈ ਪ੍ਰਭਾਤਿ ਜਾਗ ਕਰਿ ਥਿਰੇ। ਸੌਚ ਸ਼ਨਾਨ ਸਮੂਹਨਿ ਕਰੇ। ਦੇਸ਼ ਮਨੋਹਰ ਪਰਬਤ ਕਾਛੇ[2]। ਤਿਸੇ ਨਿਹਾਰਨਿ ਸਤਿਗੁਰ ਬਾਂਛੇ[3] ॥ ੪ ॥ ਸੁਨਯੋ ਪ੍ਰਥਮ ਹੀ ਤਿਸ ਦਿਸ਼ਿ ਮਾਹੀ। ਸ੍ਰੀ ਨਾਨਕ ਨੰਦਨ ਰਹਿ ਤਾਂਹੀ। ਸਿਰੀ ਚੰਦ ਜਿਨ ਬੈਸ ਬਿਲੰਦੇ। ਜੋਗ ਬ੍ਰਿਤੀ ਕੋ ਲੇਤਿ ਅਨੰਦੇ ॥ ੫ ॥ ਸ੍ਰੀ ਹਰਿਗੋਵਿੰਦ ਚਹਯੋ-ਨਿਹਾਰੈਂ।ਗਮਨੈਂ ਤਿਸ ਹੀ ਦੇਸ਼ ਬਿਹਾਰੈਂ[4]-। ਇਮ ਚਿਤ ਧਾਰਤਿ ਗਿਰਾ ਉਚਾਰੀ। 'ਤੁਰਨ ਤਯਾਰੀ ਕਰਿ ਅਸਵਾਰੀ' ॥ ੬ ॥ ਸੁਨਤਿ ਹੁਕਮ ਕੋ ਸਕਲ ਸੰਭਾਲੇ। ਜ਼ੀਨ ਤੁਰੰਗਨ ਤਤਛਿਨ ਡਾਲੇ। ਖਾਨ ਪਾਨ ਕਰਿ ਹਯਨਿ ਅਰੋਹੇ।ਸੈਨ ਸਹਤ ਸੁਤ ਚਾਰਹੁੰ ਸੋਹੇ ॥ ੭ ॥ ਪਰਬਤ ਕੀ ਕਾਛਰ[5] ਕਹੁ ਗਏ।ਕਿਤਿਕ

---

[1]ਗਾਲਣ ਦਾ। [2]ਪਰਬਤ ਦੇ ਕੋਲ ਦਾ ਦੇਸ਼ ਸੋਹਣਾ ਹੈ [ਸੰਸ:, ਕਛੂ]। ਦੇਖੋ ਹੇਠਾਂ ਪ੍ਰਯਾਯ ਅੰਕ ੫। [3]ਚਾਹਿਆ। [4]ਚੱਲ ਵਿਚਰੀਏ। [5]ਕੱਛ, ਕਛਾਰ=ਨਦੀ, ਸਮੁੰਦਰ ਦੇ ਕੋਲ ਦੀ ਜ਼ਿਮੀਂ। ਇਥੇ ਕਾਛਰ ਪਹਾੜ ਤੇ ਨਦੀ ਦੇ ਲਾਗਲੇ ਇਲਾਕੇ ਲਈ ਵਰਤਿਆ ਹੈ।

ਅਖੇਰਨ ਖੇਲਤਿ ਭਏ। ਬਹੁਰ ਜਹਾਂ ਸ੍ਰੀ ਨਾਨਕ ਨੰਦ। ਪਹੁੰਚੇ ਤਹਿੰ ਸ੍ਰੀ ਹਰਿਗੋਵਿੰਦ॥ ੮ ॥ ਉਤਰਿ ਤੁਰੰਗ ਤੇ ਲੇ ਸੁਤ ਚਾਰੀ। ਸਿਰੀ ਚੰਦ ਦਰਸੇ ਤਪ ਧਾਰੀ। ਚਰਨ ਕਮਲ ਪਰ ਬੰਦਨ ਕੀਨਿ। ਪੁਨ ਕਰ ਜੋਰਿ ਸਮੁਖ ਆਸੀਨ ॥ ੯ ॥ ਪਰਮ ਬ੍ਰਿੱਧ ਜੋਗੇਸ਼ਰ ਹੇਰਾ। ਸ੍ਰੀ ਬਾਬੇ ਸੁਤ ਕਹਿ ਤਿਸ ਬੇਰਾ। 'ਕਹੁ ਪੁਰਖਾ! ਕੇਤਿਕ ਹੈਂ ਨੰਦ ?'। ਤਬਿ ਬੋਲੇ ਸ੍ਰੀ ਹਰਿਗੋਵਿੰਦ॥ ੧੦॥ 'ਪੰਚ ਹੁਤੇ ਇਕ ਭਾ ਪਰਲੋਕਹਿ। ਚਤਰ ਆਪ ਕੋ ਦਰਸ ਬਿਲੋ-ਕਹਿਂ'। ਕਹਯੋ ਸ੍ਰੀ 'ਚੰਦ ਇਕ ਹਮ ਦੇਹੋ। ਅਪਰ ਆਪਨੇ ਸੰਗ ਰਖੇ ਹੋ'॥ ੧੧॥ ਸੁਨਿ ਕਰਿ ਗੁਰੂ ਸ੍ਰੀ ਹਰਗੋਵਿੰਦ।ਬਡ ਸੁਤ ਅਰਪਯੋ ਤਬਿ ਸ੍ਰੀ ਚੰਦ। ਸ਼ਸਤ੍ਰ ਬਸਤ੍ਰ ਪਹਿਰਾਇ ਨਵੀਨ। ਢਿਗ ਬਿਠਾਇ ਕਰਿ ਬੰਦਨ ਕੀਨਿ ॥ ੧੨ ॥ ਸ੍ਰੀ ਨਾਨਕ ਸੁਤ ਭਯੋ ਪ੍ਰਸੰਨ¹। 'ਧਰਹੁ ਨੰਮ੍ਰਤਾ ਯਾਂ ਤੇ ਧੰਨ। ਸਭਿ ਕਿਛ ਲੀਨੋ ਪੂਰਬ ਤੁਮੇ। ਟੋਪੀ ਰਹੀ ਹੁਤੀ ਇਹੁ ਸਮੇਂ ॥ ੧੩ ॥ ਸੌਂਪਿ²ਲਈ ਤੁਮ ਜੁਤਿ ਬਡਿਆਈ। ਤੁਮਰੀ ਕ੍ਰਿੱਤਿ ਤੁਮੇ ਬਨਿਆਈ³'। ਇਮ ਕਹਿ ਟੋਪੀ ਸਿਰ ਤੇ ਲੀਨਿ। ਗੁਰਦਿੱਤੇ ਕੇ ਸਿਰ ਧਰਿ ਦੀਨਿ॥੧੪॥ ਅਪਰ ਪੁੱਤ੍ਰ ਗੁਰ ਕੇ ਲਖਿ ਚਿੱਤਾ। ਭਯੋ ਸੁ ਬਾਬੇ ਕੋ ਗੁਰੁਦਿੱਤਾ⁴। ਇਹੀ ਬਿਸ਼ੇਸ਼ਨ ਸਭਿ ਜਗ ਲਹੈ। 'ਸ੍ਰੀ ਬਾਬਾ ਗੁਰਦਿੱਤਾ' ਕਹੈ'* ॥ ੧੫ ॥

¹ਭਾਵ ਸ੍ਰੀ ਚੰਦ ਜੀ ਨੇ ਪ੍ਰਸੰਨ ਹੋਕੇ ਕਿਹਾ। ²ਸੌਂ ਬੀ। ³ਤੁਹਾਡੇ (ਜੇਹੀ) ਕਰਨੀ ਤੁਸਾਂ ਤੋਂ ਹੀ ਸਰ ਆਉਂਦੀ ਹੈ। ⁴(ਸਿੱਖਾਂ ਨੇ) ਹੋਰ ਪੁੱਤ੍ਰ ਤਾਂ ਗੁਰੂ ਜੀ ਦੇ ਚਿਤ ਵਿਚ ਜਾਣੇ ਤੇ ਸ੍ਰੀ ਗੁਰਦਿੱਤਾ ਜੀ ਬਾਬੇ (ਸ੍ਰੀ ਚੰਦ) ਦੇ ਹੋਏ (ਲਖੇ)।

*ਭਾਵ ਇਹ ਹੈ ਕਿ ਸ੍ਰੀ ਚੰਦ ਜੀ ਨੂੰ ਆਪਣੀ ਥਾਵੇਂ ਅਸਥਾਪਨ ਕਰਨੇ ਲਈ ਕੋਈ ਯੋਗ ਪੁਰਸ਼ ਨਹੀਂ ਲੱਭਾ, ਫਿਰ ਸਤਿਗੁਰ ਦਾ ਘਰ ਹੀ ਮਹਾਂ ਬਲੀ ਸਮਝਕੇ ਬੇਟਾ ਮੰਗਿਆ। ਸਤਿਗੁਰਾਂ ਨੇ ਅਪਣਾਂ ਟਿੱਕਾ ਪੁੱਤਰ ਦਿੱਤਾ। ਇਸਤੋਂ ਦੋ ਸਿੱਟੇ ਨਿਕਲਦੇ ਹਨ, ਇਕ ਤਾਂ ਇਹ ਕਿ ਗੁਰੂ ਜੀ ਬਾਬਾ ਜੀ ਨੂੰ ਗੁਰੂ ਕਾ ਸੁਤ ਤੇ ਗੁਰੂ ਮਤ ਦੇ ਤੁਰਨ ਵਾਲਾ ਹੀ ਸਮਝਦੇ ਸਨ, ਕੇਵਲ ਅਤੀਤ ਰਹਿਣਾਂ ਇਕ ਉਨ੍ਹਾਂ ਦਾ ਅਪਣਾਂ ਸੁਭਾਵ ਸੀ। ਦੂਜੇ ਸ੍ਰੀ ਚੰਦ ਜੀ ਚਾਹੇ ਗੁਰੂ ਅੰਗਦ ਜੀ ਨਾਲ ਖੁਣਸੇ ਸੇ, ਪਰ ਗੁਰਗਾਦੀ ਨੂੰ ਗੁਰ ਨਾਨਕ ਦੀ ਗਾਦੀ ਸਮਝ ਕੇ ਸ੍ਰੀ ਗੁਰੂ ਹਰਿਗੋਵਿੰਦ ਜੀ ਨੂੰ ਗੁਰੂ ਮੰਨਦੇ ਸਨ। ਸਤਿਕਾਰ ਕਰਦੇ ਤੇ ਮਹਾਂ ਬਲੀ ਜਾਣਦੇ ਸੀ, ਅਰ ਕੋਈ ਵਿਖੇਵਾਂ ਮਤ ਭੇਦ ਯਾ ਦ੍ਵੈਖ ਨਹੀਂ ਸੀ, ਇਸ ਕਰਕੇ ਅਪਣੀ ਥਾਵੇਂ ਗੁਰੂ ਸੁਤ ਹੀ ਲੈਕੇ ਸਥਾਪਨ ਕੀਤਾ, ਇਥੋਂ ਤਾਈਂ ਕਿ ਆਪ ਅਤੀਤ ਸੇ ਤੇ ਬਾਬਾ ਗੁਰਦਿੱਤਾ ਜੀ ਗ੍ਰਿਹਸਤੀ ਸੇ, ਗ੍ਰਿਹਸਤੀ ਨੂੰ ਪ੍ਰਵਾਨ ਕੀਤਾ ਅਰ ਉਸਤੋਂ ਗ੍ਰਿਹਸਤ ਨਹੀਂ ਤਜਵਾਇਆ। ਅੱਗੋਂ ਉਦਾਸੀ ਸੰਪ੍ਰਦਾ ਬਾਬੇ ਗੁਰਦਿੱਤੇ ਤੋਂ ਹੀ ਤੁਰੀ ਹੈ। ਧੂਇਆਂ ਵਾਲੇ ਸਾਰੇ ਉਨ੍ਹਾਂ ਦੇ ਚੇਲੇ ਹੋਏ ਹਨ, ਇਸਤੋਂ ਸਿੱਧ ਹੈ ਕਿ ਉਦਾਸੀ ਸੰਪਦਾ ਤੇ ਸਿੱਖ ਕੌਮ ਦਾ ਵਿਖੇਵਾਂ ਕਦੇ ਨਹੀਂ ਸੀ।

ਨਿੱਧਿ ਸਿੱਧਿ ਤਪ ਬਲ ਤੇ ਭਰੀ। ਟੋਪੀ ਗੁਰਦਿੱਤੇ ਸਿਰ ਧਰੀ। ਕੇਤਿਕ ਦਯੋਸ ਰਹੇ ਤਿਨ ਪਾਸ। ਸੁਨੇ ਭਨੇ ਬਚ ਬਿਬਿਧ ਬਿਲਾਸ ॥ ੧੬ ॥ ਚਰਨ ਬੰਦਨਾ ਕਰਿ ਚਲਿ ਆਏ। ਸਤੱਦ੍ਰਵ ਤਟ ਕੇ ਬਲ ਦਿਖਰਾਏ। ਬਡੋ ਪੁੱਤ੍ਰ ਸਮੁਝਾਯੋ ਤਬੈ। 'ਨਿਜ ਪੁਰਿ ਕਰਹੁ ਬਸਾਵਨਿ ਅਬੈ' ॥੧੭॥ ਸ੍ਰੀ ਅੰਮ੍ਰਿਤ-ਸਰ ਚਲਿ ਪੁਨ ਆਏ। ਬਸਿ ਕਰਿ ਕੇਤਿਕ ਦਯੋਸ ਬਿਤਾਏ। ਜੇਸ਼ਟ ਪੁੱਤ੍ਰ ਰਿਦੇ ਬਹੁ ਪਯਾਰੇ। ਸਨੇ ਸਨੇਹੁ ਸਰੀਰ ਨਿਹਾਰੇ[1] ॥ ੧੮ ॥ ਲਖੀ ਭਵਿੱਖਯਤ ਗਤਿ ਚਿਤ ਮਾਹੂੰ। ਹੋਨਹਾਰ ਨਹਿਂ ਮਿਟੈ ਕਦਾਹੂੰ। ਸੁਤ ਤੇ ਨਗਰ ਬਸਾਵਨਿ ਚਾਹਾ। ਜਥਾ ਗੁਰਨ[2] ਪੁਰਿ ਰਚੇ ਉਮਾਹਾ ॥੧੯॥ ਇਕ ਦਿਨ ਨਿਕਟਿ ਬੁਲਾਇ ਬਿਠਾਏ।ਨੰਮ੍ਰਿ ਹੋਇ ਥਿਰ ਭੇ ਸੁਖ ਪਾਏ। ਕਹਤਿ ਭਏ 'ਅਬਿ ਕਾਰਜ ਕਰੋ। ਸੈਲਨ ਦਿਸ਼ਿ ਸਤੱਦ੍ਰਵ ਕੇ ਤਰੋ ॥੨੦॥ ਕੇਤਿਕ ਪਰੇ ਅਪਰ ਗਿਰ ਅਹੈਂ। ਬੁੱਢਣਸ਼ਾਹੁ ਸੰਤ ਇਕ ਰਹੈ। ਕਰਤਿ ਪ੍ਰਤੀਖਨ ਧਾਰਤਿ ਧਯਾਨਾ। ਤੁਮ ਕੌ ਮਿਲਯੋ ਚਹੈ ਤਿਸ ਥਾਨਾ' ॥ ੨੧ ॥ ਸ੍ਰੀ ਗੁਰ-ਦਿੱਤੇ ਸੁਨਿ ਕਰ ਜੋਰੇ। "ਕਿਮ ਬੈਠਯੋ ਮੇਲਾ ਕਿਮ ਲੋਰੇ ?। ਕਹੌਂ ਕਹਾਂ ਮੈਂ ਤਿਸ ਕੋ ਜਾਇ। ਕੌ ਕਾਰਜ ਮਿਲਿਬੇ ਹੁਇ ਜਾਇ ॥ ੨੨ ॥ ਦਯਾ ਸਿੰਧੁ ! ਸਭਿ ਭੇਤ ਬਤਾਵਹੁ।ਹੋਇ ਗੁਹਯ ਭੀ ਤਊ ਸੁਨਾਵਹੁ'। ਸੁਨਿ ਸ੍ਰੀ ਮੁਖ ਤੇ ਉਚਰਨਿ ਲਾਗੇ। 'ਸ੍ਰੀ ਨਾਨਕ ਪਹੁੰਚੇ ਤਹਿਂ ਆਗੇ॥ ੨੩॥ ਰਹਤਿ ਹੁਤੋ ਤਹਿਂ ਬੁੱਢਣ ਸ਼ਾਹੂ। ਅਜਾ[3] ਦੋਇ ਰਾਖਤਿ ਨਿਤ ਪਾਹੂ। ਤਿਨ ਪਯ[4] ਪਾਨਿ ਕਰਤਿ ਸੋ ਰਹੈ। ਤਪ ਮਹਿਂ ਪ੍ਰੀਤਿ ਪ੍ਰਭੂ ਗੁਨ ਕਹੈ ॥ ੨੪ ॥ ਬਾਲਾ ਮਰਦਾਨਾ ਸੰਗਿ ਦੋਇ। ਸ੍ਰੀ ਨਾਨਕ ਦੇਖਤਿ ਭਾ ਸੋਇ। ਲਖੇ ਸੰਤ ਸੇਵਨਿ ਕਰਿ ਚਾਹੂ। ਅਜਾ ਦੁਗਧ ਆਨਤਿ ਭਾ ਪਾਹੂ ॥੨੫॥– ਮੈਂ ਬੈਠਯੋ ਤੁਮ ਚਲਿ ਕਰਿ ਆਏ। ਉਚਿਤ ਸੇਵ ਕੇ ਦੌਂ ਲਖਿ ਪਾਏ। ਯਾਂਤੇ ਦੁਗਧ ਧਰਯੋ ਇਹ ਆਨਿ। ਅਚਹੁ ਸੰਤ ਜੀ ਰੁਚਿ ਕੋ ਠਾਨਿ–॥੨੬॥ ਸ੍ਰੀ ਨਾਨਕ ਸੁਨਿ ਬੂਝਨਿ ਕੀਨਿ।–ਤਪ ਕੋ ਤਪਤਿ ਸਫਲ ਭੀ ਚੀਨ[5]?। ਉਪਜੀ ਸ਼ਾਂਤਿ ਕਿ ਨਹਿਂ ਮਨ ਮਾਂਹੀ ?। ਜਤਨ ਅਨੇਕ ਕਰਤਿ ਹਿਤ ਜਾਂਹੀ[6]–॥ ੨੭ ॥ ਸੁਨਿ ਊਚੇ ਬਚ ਬੁੱਢਣ ਸ਼ਾਹੂ–ਤੁਮਰੋ ਨਾਮ ਸੁਨਿਨਿ ਚਿਤ ਚਾਹੂ–। ਗੁਰ ਰੁਖ ਲਖਯੋ ਭਨੇ ਮਰਦਾਨਾ।–ਇਹੁ ਜਗ ਗੁਰ ਸ੍ਰੀ ਨਾਨਕ ਜਾਨਾ॥

[1]ਪ੍ਰੇਮ ਨਾਲ (ਪੁੱਤ੍ਰ ਦੇ) ਸਰੀਰ ਨੂੰ ਦੇਖਦੇ ਹਨ। [2](ਪਹਿਲੇ) ਗੁਰੂ ਸਾਹਿਬਾਂ ਨੇ। [3]ਬੱਕਰੀਆਂ। [4]ਦੁੱਧ। [5]ਤੂੰ ਤਪ ਨੂੰ ਤਪਦਾ ਹੈਂ ਕੀ ਇਸਦੀ ਸਫਲਤਾ ਭੀ ਦੇਖੀ ਹੈ ? [6]ਜਿਸ ਵਾਸਤੇ।

੨੮ ॥ ਜਿਸ ਕੋ ਚਾਹਤਿ ਕੁਛ ਉਪਦੇਸ਼ਾ[1]।ਤਿਸ ਕੇ ਨਿਕਟਿ ਜਾਤਿ ਜਗ-ਤੇਸ਼ਾ–। ਸੁਨਤਿ ਨਾਮ ਪਾਇਨ ਪਰ ਪਰਿਓ। ਕਹਤੇ ਕਿ–ਮੁਹਿ ਨਿਹਾਲ ਅਬਿ ਕਰਿਓ ॥੨੯ ॥ ਸੁਨਤਿ ਹੁਤੇ ਜਸੁ ਰਾਵਰ ਕੇਰਾ। ਮਿਲਿਬੇ ਚਹਿਤਿ ਰਹਤਿ ਚਿਤ ਮੇਰਾ। ਮਨ ਕੀ ਜਾਨਿ ਆਨਿ ਅਬਿ ਮਿਲੇ। ਕਰੇ ਅਧਿਕ ਤਪ ਸੇ ਫਲ ਫਲੇ ॥ ੩੦ ॥ ਅਬਿ ਮਮ ਹੋਇ ਗਯੋ ਕਲਿਆਨ। ਦਰਸ਼ਨ ਦੀਨਸਿ ਦਯਾ ਨਿਧਾਨ–। ਇੱਤਜਾਦਿਕ ਤਬਿ ਬਿਨੈ ਬਖਾਨੀ। ਸ੍ਰੀ ਨਾਨਕ ਬੋਲੇ ਸ਼ੁਭ ਬਾਨੀ ॥੩੧ ॥–ਸੱਤਿਨਾਮ ਸਿਮਰਹੁ ਲਿਵਲਾਈ। ਤਨ ਹੰਤਾ ਕਹੁ ਦੇਹੁ ਉਠਾਈ।ਮਨ ਇੰਦ੍ਰਿਯ ਸੰਬੰਧ ਜਿ ਹੋਨਾ। ਇਹ ਬੰਧਨ ਜਾਨਹੁ ਦੁਖ ਜੋਨਾ[2] ॥ ੩੨ ॥ ਮਨ ਠਹਿਰਾਵਹੁ ਰਿਦੈ ਮਝਾਰ। ਨਹਿਂ ਸਬੰਧ ਇੰਦ੍ਰਯ ਸੰਗਿ ਧਾਰਿ[3]। ਕੂਰਮ ਸਮ ਇਕਠੋ ਹੁਇ ਰਹੈ[4]। ਨਹੀਂ ਉਥਾਨ ਇੰਦ੍ਰਿਯ ਸੰਗ ਲਹੈ[5]॥੩੩॥ ਤਿਸ ਕੋ ਮੁਕਤਿ ਰੂਪ ਪਹਿਚਾਨ। ਇਤੇ ਭੇਦ ਲਖਿ ਸਾਧਹੁ ਧਯਾਨ–। ਸੁਨਿ ਸਤਿਗੁਰ ਤੇ ਬ੍ਰਿਤੀ ਟਿਕਾਈ। ਬੁੱਢਣਸ਼ਾਹ ਸਮਾਧਿ ਲਗਾਈ ॥ ੩੪ ॥ ਜਬਿ ਬੈਠੇ ਜੁਗ ਜਾਮ ਬਿਤਾਇ। ਬਾਲੇ ਕਹਿ ਕਰਿ ਲੀਨਿ ਜਗਾਏ। ਜਬਿ ਸੁਧ ਭਈ ਚਰਨ ਗੁਰ ਗਹੇ।–ਰਾਖਹੁ ਸੰਗ–ਜੋਰਿ ਕਰ ਕਹੇ ॥ ੩੫ ॥–ਤੁਮ ਪ੍ਰਤਾਪ ਤੇ ਮਨ ਟਿਕਿ ਗਇਊ। ਤਨਕ ਭੇਦ ਸੁਨਿ ਸਭਿ ਕਿਛੁ ਪਾਇਊ। ਅੰਮ੍ਰਿਤ ਬਚਨ ਸੁਨੇ, ਬਿਖ ਦ੍ਵੈਤ[6]। ਦੂਰ ਕਰੀ ਬਡ ਸੰਕਟ ਹੇਤੁ ॥੩੬ ॥ ਤਜਾਗਨੇ ਜਾਇ ਨ ਸੰਗ ਤੁਮਾਰਾ–। ਤਬਿ ਸ੍ਰੀ ਸਤਿਗੁਰ ਬਾਕ ਉਚਾਰਾ।–ਅਬਿ ਤੁਵ ਕਾਜ ਗਯੋ ਸਭਿ ਹੋਇ।ਬੈਠਹੁ ਮਨ ਸਤਿਨਾਮ ਪਰੋਇ ॥ ੩੭ ॥ ਅਧਿਕ ਆਰਬਲ ਤੇਰੀ ਅਹੈ। ਚਿਰੰ-ਕਾਲ ਹਮ ਪਾਛੈ ਰਹੈਂ। ਤਬਿ ਲੌ ਛਠਮ ਸਰੂਪ ਹਮਾਰੋ। ਪ੍ਰਾਨ ਅੰਤ ਤਨ ਹੋਇ ਤਿਹਾਰੋ–॥ ੩੮ ॥ ਇਮ ਸੁਨਿ ਬਿਸਮਜੋ ਬੂਝਨ ਲਾਗਾ।– ਮੈਂ ਕਿਮ ਲਖੌਂ ਧਰੇ ਅਨੁਰਾਗਾ?–।ਤਬਿ ਸਤਿਗੁਰ ਨੇ ਪਤੇ ਬਤਾਇ।–ਰਹਹੁ ਪ੍ਰਤੀ-ਖਤਿ ਦੇਊਂ ਸੁਨਾਇ ॥੩੯॥ ਸ੍ਰੀ ਗੁਰਦਿੱਤਾ ਗੁਰ ਸੁਤ ਹੋਇ।ਤੋ ਕਹੁ ਆਨਿ ਮਿਲੈ ਜਬਿ ਸੋਇ।ਨਗਰ ਬਸਾਵੈ ਸੋ ਤਬਿ ਜਾਨਹੁ।ਤਬਿ ਲੌ ਸਿਮਰਿ ਧਯਾਨ ਕੋ ਠਾਨਹੁ ॥੪੦॥ ਨਿਤ ਮਨ ਥਿਰਤਾ ਕੌ ਸਿਧ ਕਰੀਅਹਿ। ਪਰੇ ਦ੍ਵੈਤ ਕੇ

---

[1]ਉਪਦੇਸ਼ ਕਰਨਾ। [2]ਦੁਖਾਂ ਦਾ ਕਾਰਨ, (ਅ) ਜੂਨੀਆਂ ਦੇ ਦੁਖ ਦੇਣ ਵਾਲਾ ਹੈ। [3]ਮਨ ਦਾ ਸਬੰਧ ਇੰਦ੍ਰੀਆਂ ਨਾਲ ਨਾ ਧਾਰੇ। [4]ਕਛੂ ਵਾਂਙੂ (ਮਨ) ਇਕੱਠਾ ਹੋਯਾ ਰਹੇ। [5]ਇੰਦ੍ਰੀਆਂ ਦਾ ਸੰਗ ਲੈਕੇ ਉਥਾਨ ਨਾ ਹੋਵੇ। [6]ਬਿਹੁ ਰੂਪ ਦ੍ਵੈਤ।

ਬੰਧਨ ਹਰੀਅਹਿ—। ਇਮ ਕਹਿ ਸ਼੍ਰੀ ਨਾਨਕ ਪ੍ਰਸਥਾਨੇ। ਤਬਿ ਕੋ ਤਹਾਂ ਧਯਾਨ ਸੋ ਠਾਨੇ ॥੪੧॥ ਗੁਰ ਗੁਰ ਸਿਮਰਤ ਕਰਤਿ ਉਡੀਕਾ। ਭਯੋ ਮਹਾਂ ਸ਼ੁਧਿ ਜਿਸ ਉਰ ਨੀਕਾ। ਤਿਸ ਕੋ ਮਿਲਹੁ ਕਰਹੁ ਪੁਨ ਡੇਰਾ। ਨਗਰ ਬਸਾਵਹੁ ਆਪਨ ਕੇਰਾ ॥੪੨॥ ਜਥਾ ਰਚੇ ਪੁਰਿ ਬਡੇ ਹਮਾਰੇ। ਤਿਮ ਤੁਮ ਰਚਹੁ ਅਪਨ ਪੁਰਿ ਭਾਰੇ।ਹਮਰੇ ਹੋਂਵਤਿ ਹੀ ਰਚਿ ਲੀਜਹਿ। ਕੇਤਿਕ ਬਾਸ ਅਪਨ ਤਹਿਂ ਕੀਜਹਿ ॥ ੪੩ ॥ ਪੁਨ ਤੁਵ ਸੰਤਤਿ ਗਾਦੀ ਲੇਹਿ। ਬਸਹਿ ਕਾਲ ਚਿਰ ਸਹਤ ਸਨੇਹ। ਇਸ ਕਾਰਜ ਹਿਤ ਗਮਨ ਕਰੀਜੈ।ਅਬਿ ਸ਼ੁਭ ਸਮੋ ਨਗਰ ਰਚਿ ਲੀਜੈ'॥੪੪॥ਸ਼੍ਰੀ ਗੁਰਦਿੱਤਾ ਸੁਨਿ ਬਿਧਿ ਸਾਰੀ।ਹਰਖਤਿ ਤੁਰਤ ਕਰੀ ਤਬਿ ਤਯਾਰੀ। ਧਨ ਗਨ ਸ਼੍ਰੀ ਸਤਿਗੁਰ ਤੇ ਲੀਨਿ। ਤੀਨ ਮਾਤ ਕੋ ਬੰਦਨ ਕੀਨਿ ॥ ੪੫ ॥ ਪੁਨ ਦਰਬਾਰ ਪ੍ਰਕਰਮਾਂ ਫਿਰਿਕੈ। ਹਾਥ ਜੋਰਿ ਅਭਿਬੰਦਨ ਕਰਿਕੈ। ਚਢਿ ਗਮਨਯੋ ਸਭਿ ਸ਼ਸਤ੍ਰ ਲਗਾਏ। ਨੱਤੀ ਸਯੰਦਨ ਚਢੀ ਚਲਾਇ ॥ ੪੬ ॥ ਧੀਰ ਮੱਲ ਕੋ ਲੀਨੇ ਗੋਦ। ਅਧਿਕ ਦੁਲਾਰਤਿ ਕਰੇ ਪ੍ਰਮੋਦ।ਤੀਨ ਨਿਸਾ ਬਸਿ ਪਹੁੰਚੇ ਜਾਇ। ਸੰਗ ਮਸੰਦ ਦਾਸ ਸਮੁਦਾਇ॥੪੭॥ਡੇਰਾ ਕੀਨਿ ਸੈਲ ਕੇ ਤੀਰ।ਤੰਬੂ ਤਾਨ ਥਿਰੇ ਬਰ ਬੀਰ। ਇਕ ਦੁਇ ਦਿਵਸ ਪ੍ਰਮੁਦਤਿ ਗੁਜ਼ਾਰੇ।ਪੁਰਿ ਹਿਤ ਖੋਜਹਿਂ ਥਾਨਨਿਹਾਰੇ॥ ੪੮॥ਊਪਰ ਪਰਬਤ ਕੇ ਤਬਿ ਗਏ। ਬੁੱਢਣਸ਼ਾਹ ਬਿਲੋਕਤਿ ਭਏ[1]। ਸ਼੍ਰੀ ਨਾਨਕ ਬਚ ਸਿਮਰਤਿ ਸੋਈ।—ਗੁਰ ਸੁਤ ਆਇ ਦੁਗਧ ਲੇ ਜੋਈ[2]॥੪੯॥ ਬ੍ਰਿੱਧ ਮਹਾਂ ਤਨ ਕੋਂ ਤਬਿ ਤਯਾਗੋਂ।ਸ਼੍ਰੀ ਗੁਰ ਕੇ ਦਰਸ਼ਨ ਅਨੁਰਾਗੋਂ—।ਘੋਰੇ ਪਰ ਹ੍ਵੈ ਕੇ ਅਸਵਾਰ। ਸ਼੍ਰੀ ਗੁਰਦਿੱਤਾ ਚਢੇ ਪਹਾਰ ॥ ੫੦ ॥ ਕੁਛਕ ਪਰੇ ਕਾਨਨ ਕੇ ਹੇਰਾ। ਅਜਾ[3] ਚਰਾਵਤਿ ਸ਼ੇਰ ਬਡੇਰਾ।ਬੁੱਢਣਸ਼ਾਹ ਪਰੇ ਤਬਿ* ਬੈਸਾ। ਤਪ ਮੂਰਤਿ ਧਾਰੀ ਹੁਇ ਜੈਸਾ ॥ ੫੧ ॥ ਪਰਮ ਬ੍ਰਿੱਧ ਜਰਜਰੀ ਸ਼ਰੀਰ।ਪਿਖਿ ਸ਼੍ਰੀ ਗੁਰਦਿੱਤਾ ਕਹਿ ਧੀਰ।'ਉਠਹੁ ਸੰਤ ਜੀ! ਪੈ[4] ਮੁਝ ਦੀਜੈ। ਗੁਰ ਸੁਤ ਅਹੌਂ ਛੁਧਤਿ ਲਖਿ ਲੀਜੈ' ॥ ੫੨ ॥ ਬਾਨੀ ਸੁਨਤਿ ਅਨੰਦ ਬਿਲੰਦੇ।ਉਠਿ ਤੁਰਨ ਹੀ ਜੁਗ ਪਦ ਬੰਦੇ।ਗਹਿ ਰਕਾਬ ਕੋ ਤਰੇ ਉਤਾਰੇ। ਬੈਠਾਰੇ ਤ੍ਰਿਣ ਛਿਤ ਕੁਛ ਡਾਰੇ ॥ ੫੩॥ ਆਨਿ ਅਜਾ ਕੋ ਦੁਗਧ ਪਿਲਾਯੋ। ਪੂਰਬ ਕੋ ਪ੍ਰਸੰਗ ਸਭਿ ਗਾਯੋ। ਸ਼੍ਰੀ ਗੁਰਦਿੱਤੇ ਸੁਨਿ ਕਰਿ ਕਹਯੋ। 'ਨਗਰ ਬਸਾਵਨਿ ਕੋ ਹਮ ਚਹਯੋ ॥੫੪॥ ਕਹਾਂ ਰਚਹਿਂ ਸੋ ਦੇਹੁ ਬਤਾਈ ?। ਕੁਛ

[1]ਦੇਖੇ। [2]ਆਕੇ ਜੋ ਦੁੱਧ (ਮੇਰੇ ਕੋਲੋਂ) ਲਵੇ। [3]ਬੱਕਰੀਆਂ। [4]ਦੁੱਧ। *ਪਾ:—ਪਰਬਤ ਪਰ।

ਆਗਲ ਸੁਧਿ ਕਹੋ ਬੁਝਾਈ। ਸ੍ਰੀ ਨਾਨਕ ਕੇ ਮੇਲੀ ਅਹੇ।ਚਿਰੰਕਾਲ ਤਪ ਤਾਪਤਿ ਰਹੇ' ॥ ੫੫ ॥ ਸੁਨਿ ਬੋਲ੍ਯੋ ਤਬਿ ਬੁੱਢਣਸ਼ਾਹੂ। 'ਸਤਿਗੁਰ ਕਹ੍ਯੋ ਸਕਲ ਤੁਮ ਪਾਹੂ। ਕੁਛਕ ਅਹੈ ਮੋ ਤੇ ਸੁਨਿ ਲੀਜੈ। ਇਸ ਗਿਰ ਨਿਕਟਿ ਨਗਰ ਕੋ ਕੀਜੈ ॥ ੫੬ ॥ ਇਹਾਂ ਨਿਵਾਸ ਤੁਮਾਰੋ ਹੋਇ। ਸ੍ਰੀ ਗੁਰੁ ਸੰਗ ਆਇ ਸਭਿ ਕੋਇ। ਕਰਿ ਸੰਗ੍ਰਾਮ[1] ਪਹੂਚਹਿ ਇਹਾਂ। ਹੋਹਿੰ ਤੁਰਕ ਸੰਘਾਰਨ ਮਹਾਂ॥੫੭॥ਤਨ ਤਜਿ ਗੁਰ ਪਰਲੋਕ ਪਧਾਰੈਂ। ਤੁਮਰੋ ਸੁਤ ਬਹੁ ਸੁਜਸੁ ਬਿਥਾਰੈ। ਪੁਰਿ ਮਹਿ ਬਾਸਹਿੰਗੇ ਚਿਰਕਾਲ। ਸਿੱਖੀ ਕੋ ਬਿਸਤਰਹਿਂ ਬਿਸਾਲ ॥ ੫੮ ॥ ਸ੍ਰੀ ਨਾਨਕ ਬਚ ਸਿਮਰਨ ਧਰੌਂ। ਸ੍ਰੀ ਹਰਿ ਗੋਵਿੰਦ ਦਰਸ਼ਨ ਕਰੌਂ। ਗੁਰ ਕਰੁਨਾ ਤੇ ਕੀਨਿ ਕਮਾਈ[2]। ਨਿਕਟਿ ਪਹੂਚੌਂ ਚਰਨ ਮਨਾਈ'॥੫੯॥ ਇਮ ਕਹਿ ਰਹ੍ਯੋ ਮੌਨ ਕੋ ਠਾਨਿ।ਸ੍ਰੀ ਗੁਰਦਿੱਤੇ ਸੁਨਿ ਸਭਿ ਕਾਨ। ਉਤਰੇ ਗਿਰ ਤੇ ਤਬਿ ਚਲਿ ਆਇ। ਲਗੇ ਬਿਲੋਕਨਿ ਥਾਨ ਸੁਹਾਇ ॥੬੦॥ਕਾਰੀਗਰ ਮਜੂਰ ਬੁਲਿਵਾਇ। ਸੱਤਿਨਾਮ ਕਹਿ ਗੁਰੂ ਮਨਾਇ। ਬਾਂਟ੍ਯੋ ਸਭਿ ਮਹਿਂ ਬਹੁ ਮਿਸ਼ਟਾਨ। ਟੱਕ ਲਗਾਯੋ ਅਪਨੇ ਪਾਨ ॥ ੬੧ ॥ ਰਚਨ ਲਗੇ ਕਾਰੀਗਰ ਘਨੇ। ਸੁੰਦਰ ਮੰਦਿਰ ਬਹੁ ਬਿਧਿ ਚਿਨੇ। ਜਹਿਂ ਕਹਿਂ ਤੇ ਗਨ ਲੋਕ ਬਸਾਇ। ਗੁਰਪੁਰਿ ਜਾਨਿ ਭੁਏ ਸਮੁਦਾਇ॥ ੬੨॥ ਸ੍ਰੀ ਗੁਰਦਿੱਤਾ ਸਭਿ ਸੁਖ ਦੈ ਕੈ। ਨਰ ਸਕੇਲਿ ਕਰਿ ਤਹਾਂ ਬਸੈਕੈ। ਬਸੇ ਆਪ ਭੀ ਬਹੁ ਸੁਖ ਪਾਇ। ਸਭਿ ਕੀ ਸੁਧਿ ਸੰਭਾਰਿ ਚਿਤ ਲਾਇ॥ ੬੩ ॥ ਧਰੇ ਗਰਭ ਨੱਤੀ ਬਡਭਾਗਨ।ਬਸਹਿ ਸਦਾ ਪਤਿ ਕੀ ਅਨੁਰਾਗਨ।ਪਾਤਸ਼ਾਹਿ ਸਪਤਮੋ[3] ਪ੍ਰਸੂਤ। ਬਧਤਿ ਚੰਦ ਸਮ ਗਰਭ ਸਪੂਤ[4] ॥੬੪॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਸ੍ਰੀ ਗੁਰਦਿੱਤਾ ਬੁੱਢਣਸ਼ਾਹ ਮਿਲਣ ਅਰ ਨਗਰ ਬਸਾਵਣ ਪ੍ਰਸੰਗ ਬਰਨਨੰ ਨਾਮ ਨਵਮੋ ਅੰਸੂ ॥ ੯ ॥

## ੧੦. [ਵਡਾਲੀ ਸੂਰ ਮਾਰਿਆ]।

ਦੋਹਰਾ ॥ ਧਾਰ੍ਯੋ ਗਰਭ ਸਪੁੱਤ੍ਰ ਕੋ ਬਧਨੇ ਸੁ ਅਧਿਕ ਅਨੰਦ।ਸ੍ਰੀ ਗੁਰਦਿੱਤਾ ਚਿਤ ਵਿਖੇ ਚਿਤਵਨੋ-ਅਬਿ ਹੁਇ ਨੰਦ ॥ ੧ ॥ ਚੌਪਈ ॥ ਇਸ ਨਮਿੱਤ ਕਰਿ ਨਗਰ ਬਸਾਯਹੁ। 'ਗੁਰੁ ਕੀਰਤਿ ਪੁਰਿ' ਨਾਮ ਅਲਾਯਹੁ[5]। ਮਨ ਮਹਿਂ ਇਹੀ ਮਨੋਰਥ ਰਾਖ।ਇਸੀ ਪੁੱਤ੍ਰ ਹਿਤ ਰਚਿ ਪੁਰਿ ਕਾਂਖ[6]*-॥੨॥

[1]ਜੰਗ ਕਰਕੇ। [2](ਮੈਂ) ਕਮਾਈ ਕੀਤੀ ਹੈ। [3]ਭਾਵ ਸ੍ਰੀ ਹਰਿਰਾਇ ਜੀ। [4]ਪਵਿਤ੍ਰਤਾ ਵਾਲਾ।
[5]'ਗੁਰਕੀਰਤ ਪੁਰ' ਨਾਮ ਧਰਿਆ ਭਾਵ ਗੁਰੂ ਦੇ ਜਸ ਵਾਲਾ ਸ਼ਹਿਰ। [6]ਇੱਛਾ ਧਾਰਕੇ।

*ਭਾਵ, ਬਾਬਾ ਜੀ ਨੂੰ ਹੋਣਹਾਰ ਦਾ ਪਤਾ ਸੀ ਕਿ ਗੁਰ ਗਾਦੀ ਦਾ ਮਾਲਿਕ ਹੁਣ ਛੇਤੀ ਉਨ੍ਹਾਂ ਦੇ ਗ੍ਰਿਹ ਜਨਮੇਗਾ। (ਅ) ਪਿਤਾ ਗੁਰੂ ਜੀ ਨੇ ਇਸੇ ਪੁੱਤ੍ਰ ਵਾਸਤੇ ਨਗਰ ਵਸਾਉਣ ਦੀ ਇੱਛਾ ਕੀਤੀ ਸੀ। ਦੇਖੋ ਅੰਸੂ ੯ ਦਾ ਅੰਕ ੧੯।

ਸੁਖ ਕੇ ਸਹਤ ਬਸੇ, ਦਿਨ ਟਾਰੇ। ਖਿਲਹਿਂ ਅਖੇਰ ਹੋਹਿਂ ਅਸਵਾਰੇ।ਸੁਭਟ ਸੰਗ ਚਢਿ ਬਿਚਰਹਿ ਬਾਹਰ। ਦਿਨ ਪ੍ਰਤਿ ਬਸਜੋ ਨਗਰ ਭਾ ਜ਼ਾਹਰ ॥੩॥ ਉਤ ਸ੍ਰੀ ਹਰਿਗੋਵਿੰਦ ਕੀ ਗਾਥਾ।ਸੁਨਹੁ ਸੰਤ ਸਿਖ ਪ੍ਰੀਤੀ ਸਾਥਾ।ਸੁਭਟਨ ਬ੍ਰਿੰਦ ਸਕੇਲਨਿ ਕਰੈਂ। ਆਯੁਧ ਵਿੱਦ੍ਯਾ ਮਹਿ ਹਿਤ ਧਰੈਂ ॥ ੪ ॥ ਛੋਰਹਿਂ ਬਾਨ ਤੁਫੰਗਨ ਭਰਿ ਭਰਿ। ਹਤਹਿਂ ਨਿਸ਼ਾਨੋਂ ਆਗੇ ਧਰਿ ਧਰਿ। ਕਬਹੁ ਅਖੇਰ ਬ੍ਰਿੱਤ ਕੋ ਕਰੈਂ। ਮ੍ਰਿਗਨ ਉਧਾਰੈਂ ਪ੍ਰਾਨ ਜਿ ਹਰੈਂ॥੫॥ ਸਿਖ ਸੰਗਤਿ ਚਹੁ ਦਿਸ਼ਿ ਤੇ ਆਵਹਿਂ। ਮਨ ਬਾਂਛਤਿ ਗੁਰ ਤੇ ਬਰ ਪਾਵਹਿਂ। ਕੀਰਤਿ ਕਿਧੌਂ ਮਾਲਤੀ ਫੂਲੀ। ਪੰਕਤਿ ਕਿਧੌਂ ਮਰਾਲਨ ਝੂਲੀ ॥ ੬ ॥ ਕਿਧੌਂ ਚੰਦ੍ਰਿਕਾ ਜਗਤ ਬਿਥਾਰੀ। ਪਾਰਦ ਸਮ ਉਚਰਹਿਂ ਨਰ ਨਾਰੀ।ਚਹੁੰਦਿਸ਼ਿ ਮਹਿਂ ਜਹਿਂ ਕਹਾਂ ਸੁਹੇਲੀ[1]। ਰਾਇਬੇਲ[2] ਕੈ ਖਿਰੀ ਚੰਬੇਲੀ ॥ ੭ ॥ ਜੋਧਾ ਗੁਰੂ ਮਹਾਂ ਉਪਕਾਰੀ।ਰਿਦੇ ਗ੍ਯਾਨ ਘਨ[3] ਸਦ ਇਕਸਾਰੀ।ਦੇਸ਼ ਬਿਦੇਸ਼ਨਿ ਸਗਲ ਜਹਾਨ। ਤੁਰਤ ਸਹਾਇਕ ਹੁਹਿਂ ਸੁਖਦਾਨ ॥ ੮ ॥ ਅਨਿਕ ਕਾਮਨਾ ਹਲਤਿ ਮਝਾਰੀ[4]। ਪੂਰਵਹਿਂ ਸਿੱਖਨਿ ਬਿਰਦ ਸੰਭਾਰੀ[5] ।ਪਲਤ[6] ਬਿਖੈ ਨਿਜ ਸੇਵਕ ਸਾਰੇ। ਜਮ ਪੀਰਾ ਤੇ ਲੇਤਿ ਉਬਾਰੇ ॥ ੯ ॥ ਜਾਨਹਿ ਜਗ ਮਹਿਂ ਪੀਰ ਅਨੇਕ। ਗੁਰ ਬਡ ਸਮਰਥ ਜਲਧਿ ਬਿਬੇਕ[7]। ਸਿੱਧ ਤਪੇ ਪੰਡਿਤ ਬ੍ਰਹਮਚਾਰੀ। ਪ੍ਰਭੁ ਮਾਰਗ ਕੇ ਜੇ ਹਿਤਕਾਰੀ ॥੧੦॥ ਨਾਨਾ ਬਿਧਿ ਜੇ ਸ਼ਕਤਿ ਧਰੇਯਾ। ਸਭਿ ਸਤਿਗੁਰੁ ਕੀ ਚਹਤਿ ਸਹੇਯਾ[8]। ਸ਼ਰਨੀ ਪਰਜੋ ਆਨਿ ਕਰਿ ਜੋਊ। ਦੁਹਿ ਲੋਕਨਿ ਸੁਖ ਪਾਵਤਿ ਸੋਊ ॥ ੧੧ ॥ ਬਖਸ਼ੇ ਸ੍ਰੀ ਗੁਰੁ ਅਮਰ ਅਨੇਕ। ਰਾਮਦਾਸ ਗੁਰ ਦੀਨਿ ਬਿਬੇਕ। ਸ੍ਰੀ ਅਰਜਨ ਤੇ ਗ੍ਯਾਨ ਜਿ ਲਹੇ। ਇਨਹੁ ਬਿਖੇ ਜੀਵਤਿ ਜੇ ਰਹੇ ॥੧੨॥ਸਭਿ ਆਵਹਿਂ ਗੁਰ ਕੇ ਦਰਬਾਰ। ਦਰਸ਼ਨ ਪਰਸਿ ਲਹੈਂ ਸੁਖਸਾਰ। ਕੇਤਿਕ ਗੁਰ ਕੇ ਨਿਕਟਿ ਰਹੰਤੇ। ਕੇਚਤਿ ਘਰ ਦੇਸ਼ਨਿ ਬਿਚਰੰਤੇ॥ ੧੩॥ ਸਿੱਖਜ ਬਨਾਵਹਿਂ ਜਹਿ ਕਹਿ ਜਾਇ। ਬਿਸਥਾਰਹਿਂ ਸਿੱਖੀ ਸਭਿ ਥਾਇਂ। ਭਾਈ ਬਹਿਲੋ ਭਗਤੂ ਆਦਿਕ। ਦੇਸ਼ ਬਿਦੇਸ਼ ਕਰਹਿ ਸਿਖ ਸਾਦਿਕ[9] ॥ ੧੪ ॥

---

[1]ਸੁਖਦਾਇਕ। [2]ਰਵੇਲ। [3]ਇਕਰਸ ਗਿਆਨ। [4]ਇਸ ਲੋਕ ਵਿਚ। [5]ਸਿਖਾਂ ਦੀਆਂ ਕਾਮਨਾਂ ਪੂਰਦੇ ਹਨ (ਆਪਣਾ) ਬਿਰਦ ਸੰਭਾਲਕੇ। [6]ਪ੍ਰਲੋਕ। [7]ਜਗਤ ਦੇ ਅਨੇਕਾਂ ਪੀਰ ਗੁਰੂ ਜੀ ਨੂੰ ਵਡੇ ਸਮਰਥ ਤੇ ਗਿਆਨ ਸਾਗਰ ਜਾਣਦੇ ਹਨ। [8]ਸਹਾਇਤਾ। [9]ਸਿਦਕ ਵਾਲੇ, ਸੱਚੇ।

ਇਮ ਗੁਰ ਸਿੱਖਜਨਿ ਕੌ ਬਹੁ ਸਿੱਖ। ਹੋਹਿ ਲਖਹਿਂ ਸਭਿ ਭੂਤ ਭਵਿੱਖ। ਸਾਹਿਬ ਭਾਨਾ ਗੁਰੁ ਢਿਗ ਰਹੈ। ਸੇਵਤਿ, ਬਾਕ ਸੁਨੈ ਅਰੁ ਕਹੈ ॥ ੧੫ ॥ ਬ੍ਰਿੰਦ ਮਸੰਦ ਬਿਲੰਦ ਅਨੰਦਤਿ। ਧਨ ਕੋ ਆਨਿ ਗੁਰੂ ਪਦ ਬੰਦਤਿ। ਚਹੁੰਦਿਸ਼ਿ ਤੇ ਬਹੁ ਗੁਰ ਕੀ ਕਾਰ। ਚਲੀ ਆਇ ਕੁਛ ਵਾਰ ਨ ਪਾਰ॥੧੬॥ ਤਿਮ ਹੀ ਖਰਚ ਹਮੇਸ਼ ਵਿਸ਼ੇਸ਼ੂ। ਕਾਰ ਚਲਾਇਂ ਮਸੰਦ ਅਸ਼ੇਸ਼ੂ। ਕਰਹਿ ਤੁਰੰਗ ਖਰੀਦਨ ਭਾਰੇ। ਬਰਤਹਿ ਦੇਗ ਅਚਹਿ ਨਰ ਸਾਰੇ ॥ ੧੭ ॥ ਜਗ ਮਹਿ ਦੋਨਹੁੰ ਵਾਤੁ ਸਾਰ। ਦੇਗ਼ ਰੁ ਤੇਗ਼ ਕਰਨਿ ਜੈਕਾਰ। ਸੋ ਗੁਰ ਘਰ ਮਹਿ ਭਈ ਉਦਾਰਾ। ਜਿਹ ਪਿਖਿ ਬਿਸਮ ਰਹ੍ਯੋ ਜਗ ਸਾਰਾ॥ ੧੮ ॥ ਇਕ ਦਿਨ ਸਤਿਗੁਰ ਚਢੇ ਸ਼ਿਕਾਰ। ਭਏ ਸੰਗ ਤਬਿ ਸੁਭਟ ਹਜ਼ਾਰ।ਬਿਧੀਆ, ਜੇਠਾ, ਸਾਹਿਬ ਭਾਨਾ। ਸਾਧੂ ਪੈਂਦੇਖਾਨ ਪਧਾਨਾ ॥ ੧੯ ॥ ਇੱਤਜਾਦਿਕ ਸਭਿ ਗੁਰ ਕੇ ਸੰਗ। ਚਲੇ ਕੁਦਾਵਤਿ ਚਪਲ ਤੁਰੰਗ। ਪ੍ਰਾਤਿ ਹੁਤੀ ਬਿਚਰੇ ਉਦਿਯਾਨ। ਜਬਿ ਲੌ ਘਾਮ ਨ ਭਯੋ ਮਹਾਨ ॥ ੨੦ ॥ ਹਨੇ ਸਸੇ ਸੂਕਰ ਉਠਿਵਾਏ।ਗ੍ਰਾਮ ਵਡਾਲੀ ਕੋ ਚਲਿ ਆਏ।ਜਾਨਿ ਤਪਤ ਕੋ ਉਤਰ ਪਰੇ ਹੈਂ। ਨਾਨਾ ਭਾਂਤਿ ਅਹਾਰ ਕਰੇ ਹੈਂ ॥ ੨੧ ॥ ਸ੍ਰੀ ਹਰਿ ਗੋਵਿੰਦ ਜਨਮ ਸਥਾਨ। ਜਿਸ ਦੇਖਨਿ ਤੇ ਪੁੰਨ ਮਹਾਨ।ਗਏ ਸਕਲ ਹੀ ਦਰਸ਼ਨ ਕਰਿਬੇ। ਬੰਦਨ ਕਰਹਿ ਭਾਉ ਵਡ ਧਰਿਬੇ ॥ ੨੨ ॥ ਭਾਨਾ, ਸਾਧੂ ਆਦਿਕ ਜਾਇ। ਭਈ ਭੀਰ ਪਿਖਿ ਆਨੰਦ ਪਾਇ। ਸਭਿਨਿ ਸੁਨਾਇ ਗੁਰੂ ਤਬਿ ਕਹੋ।'ਇਹ ਠਾਂ ਜਨਮ ਸੁ ਖੇਲਤਿ ਰਹੇ ॥ ੨੩ ॥ ਰਿੰਗਮਾਣ ਹੁਇ ਅਜਰ ਬਿਹਾਰੇ'। ਸਨੇ ਸਨੇ ਚਲਿ ਪਗ ਬਲ ਧਾਰੇ'। ਸੁਨਿ ਭਾਨੇ ਕਰ ਜੋਰਿ ਬਖਾਨਾ। 'ਜਿਮ ਬ੍ਰਿਜ ਬਿਚਰੇ ਪਾਵਨ ਥਾਨਾ ॥੨੪॥ ਤਥਾ ਭੂਮਿਕਾ ਇਹੀ ਸੁਹਾਵੈ।ਦਰਸ਼ਨ ਤੇ ਅਘ ਓਘ ਨਸਾਵੈ'। ਤਹਾਂ ਟਿਕੇ ਕੀਨਸਿ ਬਿਸਰਾਮੂ। ਜਬਿ ਦਿਨ ਰਹ੍ਯੋ ਸਵਾ ਇਕ ਜਾਮੂ ॥ ੨੫ ॥ ਕੂਪ ਛਿਹਰਠੇ ਕੋ ਚਲਿ ਗਏ। ਭੰਗ ਪਾਨ ਕਰਿ* ਸੌਚਨ ਕਿਏ। ਅਧਿਕ ਘਾਮ ਤੇ ਕਰਹਿ ਸ਼ਨਾਨ। ਜਲ ਸਰੀਰ ਪਰ ਪਾਇ ਮਹਾਨ ॥ ੨੬ ॥ ਨਿਰਮਲ ਤੇ ਬਹੁ ਸੀਤਲ ਭਏ।ਮਨ ਭਾਵਤਿ ਜਲ ਊਪਰ ਪਏ। ਬਸਤ੍ਰ ਸ਼ਸਤ੍ਰ ਪਹਿਰਤਿ ਸਵਧਾਨ। ਸੋਭਤਿ

---

ਵੇਲ੍ਹੇ ਵਿੱਚ ਰਿੜ੍ਹਦੇ ਹੁੰਦੇ ਸਾਂ।

*ਪਾ:-ਅਚ ਸਖਾ ਸਭਿ। ਭੰਗ ਪੀਣਾ ਅਸੀਂ ਪਿੱਛੇ ਦੱਸ ਆਏ ਹਾਂ ਕਿ ਤਦੋਂ ਨਹੀਂ ਸੀ ਤੁਰਿਆ। ਦੇਖੋ ਰਾਸ ੪ ਅੰਸੂ ੭੪ ਅੰਕ ੧੧ ਦੀ ਹੇਠਲੀ ਟੂਕ।

ਸੁਭਟਨ ਸਾਥ ਮਹਾਨ ॥ ੨੭ ॥ ਇਕ ਰਾਹਕ[1] ਚਲਿ ਕਰਿ ਤਬਿ ਆਯੋ ਹਾਥ ਜੋਰਿ ਕਰਿ ਬਾਕ ਸੁਨਾਯੋ। 'ਮਹਾਂਰਾਜ ! ਇਕ ਸੂਕਰ[2] ਭਾਰਾ। ਕਰਹਿ ਸਦਾ ਕ੍ਰਿਖਿ ਬ੍ਰਿੰਦ ਉਜਾਰਾ'॥੨੮॥ ਸ੍ਰੀ ਹਰਿਗੋਵਿੰਦ ਸੁਨਤਿ ਅਨੰਦੇ। ਚਢੇ ਤੁਰੰਗਮ ਬਲੀ ਬਿਲੰਦੇ। ਰਾਹਕ ਆਗੇ ਕੀਨਿ ਪਯਾਨੇ। ਸੁਭਟ ਪਿਛਾਰੀ ਚਢਿ ਪ੍ਰਸਥਾਨੇ ॥੨੯॥ ਝਾਰ ਤਰੇ ਥਿਰ ਜਾਇ ਨਿਹਾਰਾ। ਸੁਨਤਿ ਸ਼ਬਦ ਸੂਕਰ ਭੁਭਕਾਰਾ। ਨਿਕਸਿ ਵਹਿਰ ਕੋ ਭਾਜਯੋ ਘਨੋ। ਸ੍ਰੀ ਹਰਿ-ਗੋਵਿੰਦ ਮਘਵਾ[3] ਮਨੋ॥੩੦॥ਗ੍ਰਸਨੇ ਚੰਦ ਕੋ ਦੌਰਯੋ ਰਾਹੂ[4]। ਚਹਤਿ ਛੁਰਾਇ ਨ ਛੋਰਹਿ ਤਾਹੂ। ਤਬਿ ਸਤਿਗੁਰ ਪੈਂਦਾ[5] ਲਲਕਾਰਾ। 'ਜਾਨ ਨ ਪਾਵੈ ਸੂਕਰ ਭਾਰਾ' ॥੩੧॥ ਸ੍ਰੀ ਗੁਰ ਕਰਯੋ ਤੁਰੰਗਮ ਧੀਰਾ। ਬੇਗ ਕਰਯੋ ਪੈਂਦੇ[6] ਬਰ ਬੀਰਾ। ਕੇਤਿਕ ਦੂਰ ਪਿਛਾਰੀ ਗਯੋ। ਕਰੇ ਨੇਰ ਸੂਕਰ ਥਿਰ ਭਯੋ ॥ ੩੨॥ ਤੋਮਰ ਹਿਤ ਮਾਰਨ ਸੰਭਾਰਾ। ਰਿਸਯੋ ਕੋਲ[7] ਅਰ ਰਹਯੋ ਜੁਝਾਰਾ। ਘੁਰ ਘੁਰ ਕਰਤਿ ਸਮੁਖ ਕੋ ਆਯੋ। ਲਗਯੋ ਨ ਪੈਂਦੇ[8] ਪ੍ਰਹਾਰ ਚਲਾਯੋ॥ ੩੩॥ ਹਯ ਕੋ ਕਰੀ ਚੋਟ ਤਤਕਾਲਾ[9]। ਘਾਇਲ ਹ੍ਵੈ ਨਹਿਂ ਗਯੋ ਸੰਭਾਲਾ॥ ਬਿਖਮ ਭੁਮਿਕਾ ਮਹਿਂ[10] ਤਬਿ ਘੋਰਾ। ਡਰ ਪਥਕਯੋ[11] ਪਿਖਿ ਸੂਕਰ ਘੋਰਾ[12] ॥ ੩੪ ॥ ਗਿਰਯੋ ਪੈਂਦਖਾਂ ਨਹਿਨ ਸੰਭਾਰਯੋ। ਗੁਰ ਧਵਾਇ ਹਯ, ਜਬਹਿ ਨਿਹਾਰਯੋ। ਖੜਗ ਨਿਕਾਸੇ ਜਬਿ ਨਿਯਰਾਵਾ। ਰੁਪਯੋ ਕੋਲ ਸਨਮੁਖ ਹੀ ਆਵਾ ॥੩੫॥ ਖਰੀ ਦੂਰ ਸਭਿ ਚਮੂੰ ਨਿਹਾਰੇ। ਗੁਰੂ ਬਿਨਾਂ ਅਬਿ ਕੋ ਨਹਿ ਮਾਰੈ। ਅਤਿਸ਼ੈ ਨਿਕਟਿ ਆਇ ਜਬਿ ਗਯੋ। ਹਤਨ ਪ੍ਰਹਾਰ ਤੁਰੰਗ ਕੋ ਭਯੋ ॥ ੩੬ ॥ ਇਕ ਰਕਾਬ ਕੋ ਹੁਇ ਕਰਿ ਭਾਰ। ਸਤਿਗੁਰ ਕੀਨਸਿ ਖੜਗ ਪ੍ਰਹਾਰ। ਲਗਯੋ ਪ੍ਰਿਸ਼ਟ ਮਹਿਂ ਭਯੋ ਦੁਖੰਡ[13]। ਕਿਮ ਅਟਕਹਿ ਬਲਿ ਤੇਗ ਪ੍ਰਚੰਡ ॥ ੩੭ ॥ ਸਾਧੂ ਭਾਨਾ ਤਤਛਿਨ ਆਏ। ਮਾਸਲ[14]* ਬਲੀ ਕੋਲ ਦਿਖਰਾਏ[15]।ਨਿਕਸਿ ਬਦਨ ਤੇ ਅਗਨਿ ਸਰੀਖਾ[16]।ਗੁਰੂ ਅਰ ਇਕ ਭਾਨੇ ਕਹੁ ਦੀਖਾ॥੩੮॥ ਸ੍ਰੀ ਹਰਿਗੋਵਿੰਦ ਕੇ ਪਦ ਬੰਦੇ। ਚਲਯੋ ਚਹਤਿ ਚਿਤ

[1]ਜ਼ਿਮੀਂਦਾਰ। [2]ਸੂਰ। [3]ਇੰਦਰ। [4]ਚੰਦ੍ਰਮਾਂ ਨੂੰ ਗ੍ਰਸਕੇ ਰਾਹੂ ਜਿਵੇਂ ਦੌੜਿਆ ਸੀ ( ਤਿਵੇਂ ਰਾਹੂ ਰੂਪ ਸੂਰ ਦੌੜਿਆ )। [5]ਪੈਂਦੇ ਨੂੰ। [6]( ਘੋੜਾ ) ਕਾਹਲਾ ਕੀਤਾ ਪੈਂਦੇ ਨੇ। [7]ਸੂਰਮਾ ( ਪੈਂਦਾ ) ਅੜ ਰਹਿਆ। [8]ਪੈਂਦੇ ਨੂੰ ਨਾ ਲਗਾ। [9](ਸੂਰ ਨੇ) ਘੋੜੇ ਨੂੰ ਚੋਟ ਕੀਤੀ। [10]ਔਖੀ ਥਾਂ ਵਿਚ। [11]ਡਰਕੇ ਤ੍ਰਬਕਿਆ। [12]ਭਿਆਨਕ। [13]ਦੋ ਟੋਟੇ। [14]ਮਾਸਲ=ਮਾਸ ਵਾਲਾ ਭਾਵ ਮੋਟਾ। [15]ਦੇਖਿਓ ਨੇ। [16](ਸੂਰ ਦੇ) ਮੂੰਹ ਵਿਚੋਂ ਕੋਈ ਅੱਗ ਵਰਗਾ (ਵਜੂਦ) ਨਿਕਲਿਆ।

*ਪਾ:-ਮਹਾਂ ਸੂ।

ਅਧਿਕ ਅਨੰਦੇ। ਬੂਝ੍ਯੋ ਭਾਨੋ ਸਾਹਿਬ ਤਬੈ।'ਅਹੋ ਕੌਨ?, ਮੁਹਿ ਕੋ ਕਹੁ ਸਬੈ'॥ ੩੯ ॥ ਸੁਨਿ ਤਿਨ ਅਪਨਿ ਪ੍ਰਸੰਗ ਸੁਨਾਯੋ। ਜਿਸ ਤੇ ਕੋਲ ਜਨਮ ਕੋ ਪਾਯੋ।'ਸ੍ਰੀ ਅਰਜਨ ਕੋ ਮੈਂ ਸਿਖ ਭਾਰੀ।ਮਾਤ ਗੰਗ ਜਬਿ ਬੀੜ ਪਧਾਰੀ ॥ ੪੦ ॥ ਗਯੋ ਬਤਾਵਤਿ ਆਗੋ ਤਹਾਂ। ਬ੍ਰਿਧ ਸਾਹਿਬ ਜੀ ਬੈਠੇ ਜਹਾਂ। ਪਿਖਿ ਸਜੰਦਨ ਕੋ ਗਿਰਾ ਉਚਾਰੀ।–ਗੁਰ ਘਰ ਨੇ ਭ੍ਰਾਜਤ ਕਿਤ ਧਾਰੀ?– ॥ ੪੧ ॥ ਸੁਨਿ ਮੈਂ ਕੋਪ ਕੀਨਿ ਲਖਿ ਬੈਠਾ[1]। ਜਾਨਿ ਅਜੋਗ ਨਾਕ ਮੈਂ ਐਂਠਾ[2]।–ਰਾਹਕ! ਤੂੰ ਗਵਾਰਹੀ ਰਹ੍ਯੋ। ਗੁਰ ਘਰਨੀਕਹੁਸਮੁਝਿਨ ਕਹ੍ਯੋ॥ ੪੨ ॥ ਨਹੀਂ ਸੁਭਾਵ ਜਾਤਿ ਕੋ ਜਾਵੈ। ਉਚਿਤ ਨ ਜਾਨੈ, ਤਊ ਅਲਾਵੈ–। ਪਿਖਿ ਮਮ ਕੋਪ ਸ੍ਰਾਪ ਤਬਿ ਦੀਨਾ।–ਧਰਹੁ ਨੀਚ ਸ਼ੂਕਰ ਤਨ ਪੀਨਾ[3]–॥ ੪੩॥ ਸੁਨਿ ਮੈਂ ਸ੍ਰਾਪ ਰਿਦੇ ਪਛੁਤਾਇ।–ਬ੍ਰਿਧ ਕੋ ਬਾਕ ਸਾਚ ਹੁਇ ਜਾਇ–। ਹੋਇ ਦੀਨ ਮੈਂ ਬੂਝ ਫੇਰਾ।–ਸ੍ਰਾਪ ਅੰਤ ਕਬਿ ਹੁਇ ਹੈ ਮੇਰਾ?–॥੪੪॥ਮਮ ਬਿਨਤੀ ਸੁਨਿ ਕਰੁਨਾ ਧਰੀ। ਸ੍ਰਾਪ ਅੰਤ ਭਾਖ੍ਯੋ ਤਿਸ ਘਰੀ।–ਸ੍ਰੀ ਗੁਰ ਅਰਜਨ ਕੇ ਹੁਇੰ ਨੰਦ। ਆਯੁਧ ਧਾਰਨਿ ਬਿਖੈ ਬਿਲੰਦ॥ ੪੫ ॥ ਕਰਤਿ ਅਖੇਰ ਤੋਹਿ ਕਹੁ ਮਾਰੈਂ। ਤਨ ਬਿਰਾਹ ਤੇ[4] ਤਬਹਿ ਉਧਾਰੈਂ–।ਤਬਿ ਕੋ ਮੈਂ ਸ਼ੂਕਰ ਤਨ ਪਾਇ। ਬਿਚਰਤਿ ਰਹ੍ਯੋ ਵਡਾਲੀ ਥਾਂਇ॥੪੬॥ ਅਬਿ ਸਤਿ-ਗੁਰ ਨੇ ਆਨਿ ਉਧਾਰਾ[5]। ਖਿਲਤਿ ਅਖੇਰ ਮੋਹਿ ਕੋ ਮਾਰਾ'। ਇਮ ਕਹਿ ਪਰਮ ਗਤੀ ਕਹੁ ਗਯੋ। ਭਾਨਾ ਸਾਧੂ ਸੁਨਿ ਬਿਸਮਯੋ॥ ੪੭ ॥ ਤਹਾਂ ਦਮਦਮਾ ਕੁਛ ਬਨਿਵਾਇ*। ਬੈਠੇ ਪੈਂਦਾ ਲੀਨਿ ਬੁਲਾਇ। ਬੂਝੀ ਕੁਸ਼ਲ ਕੀਨਿ ਸਨਮਾਨਾ। ਕਿਤਿਕ ਦੇਰਿ ਮਹਿੰ ਕੀਨਿ ਪਯਾਨਾ॥੪੮॥ਭਾਨੋ ਸਾਥ ਕਥਤਿ ਗਥ ਆਇ। 'ਜੋ ਸਿਖ ਬ੍ਰਿਧ ਕੀ ਨਿੰਦ ਅਲਾਏ। ਸੁਨਿ ਕੈ ਸ੍ਰਾਪ ਸਭਿਨਿ ਦੁਖ ਮਾਨਾ। ਸੋ ਤਨ ਧਰਿ ਮ੍ਰਿਗ ਪੰਛੀ ਨਾਨਾ ॥ ੪੯ ॥ ਹਿਤ ਅਖੇਰ ਕੇ ਤਿਨਹਿ ਸੰਘਾਰੋਂ। ਅਘ ਮਿਟਾਇ ਕਰਿ ਸਿੱਖ ਉਧਾਰੋਂ'। ਇਮ ਕਹਿ ਸੁਧਾ ਸਰੋਵਰ ਆਏ। ਬੈਠਿ ਅਕਾਲ ਤਖਤ ਛਬਿ ਪਾਏ॥ ੫੦ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਅਖੇਰ ਪ੍ਰਸੰਗ' ਬਰਨਨੰ ਨਾਮ ਦਸਮੋ ਅੰਸੂ ॥ ੧੦ ॥

੧੧. [ ਸ਼ਿਕਾਰ। ਬਾਸਰਕੇ ਤੇ ਬੀੜ ਦਰਸ਼ਨ ]।

ਦੋਹਰਾ ॥ ਇਸ ਬਿਧਿ ਹਰਿਗੋਵਿੰਦ ਗੁਰੂ ਕਰਤਿ ਬਿਲਾਸ ਉਲਾਸ[6]।ਦਾਸਨਿ

[1](ਬਾਬੇ ਬੁੱਢੇ ਜੀ ਨੂੰ) ਬੈਠਾ ਦੇਖਕੇ। [2]ਨੱਕ ਵਟਿਆ (ਤੇ ਮੈਂ ਆਖਿਆ)। [3]ਮੋਟਾ ਤਨ। [4]ਸੂਰ ਦੇ ਸਰੀਰ ਤੋਂ। [5]ਮੁਕਤ ਕੀਤਾ। [6]ਆਨੰਦ ਨਾਲ। *ਇਥੇ ਪਹਿਲੇ ਦਮਦਮਾ ਸੀ ਹੁਣ ਗੁਰਦੁਆਰਾ ਬਣ ਗਿਆ ਹੋਇਆ ਹੈ ਤੇ ਨਾਮ ਦਮਦਮਾ ਸਾਹਿਬ ਹੀ ਹੈ।

ਕੇ ਹਰਿ ਤ੍ਰਾਸ ਕੋ ਦੈਂ ਆਪਨਿ ਭਰਵਾਸ ॥ ੧ ॥ ਚੌਪਈ ॥ ਏਕ ਦਿਵਸ ਸ੍ਰੀ ਅੰਮ੍ਰਿਤਸਰ ਕੋਤਟ ਪਰ ਬੈਠੇ ਮੱਜਨ ਕਰਿ ਕੇ। ਦੁਖਭੰਜਨਿ ਬਦਰੀ ਅਸਥਾਨ। ਸੁਭਟ ਮਸੰਦ ਸਿੱਖ ਤਹਿਂ ਆਨਿ ॥ ੨ ॥ ਸਤਿਗੁਰ ਕੇ ਚਹੁੰ ਗਿਰਦ ਸੁਹਾਏ। ਜਥਾ ਚੰਦ ਪਰਵਾਰਨਿ ਪਾਏ[1]। ਦੁਖ ਭੰਜਨਿ ਕੋ ਸਕਲ ਪ੍ਰਸੰਗ। ਭਾਨਾ ਬੂਝਤਿ ਭਾ ਗੁਰੁ ਸੰਗ ॥ ੩ ॥ ਸ੍ਰੀ ਹਰਿ ਗੋਬਿੰਦ ਤਬਹਿ ਬਖਾਨਾ। "ਇਸ ਬਦਰੀ ਤੇ ਤੀਰਥ ਜਾਨਾ।ਕੁਛ ਚੌਥੇ ਸਤਿਗੁਰ ਕਰਿ ਗਏ। ਸ੍ਰੀ ਗੁਰੁ ਪੰਚਮ ਖੋਜਤਿ ਭਏ ॥ ੪ ॥ ਰਾਜ ਸੁਤਾ ਕੁਸ਼ਟੀ ਪਤਿ ਧਰਨੋ। ਆਪਿ ਜਾਇ ਕਿਤ ਮਾਂਗਨਿ ਕਰਨੋ।ਬਾਇਸ ਕੋ ਪਿਖਿ ਕੁਸ਼ਟੀ ਗਿਰਨੋ।ਜਲ ਮੱਜਨ ਤੇ ਭਾ ਤਨ ਹਰਨੋ[2]॥੫॥ ਆਇ ਪਿਖ੍ਯੋ ਪਰਤੀਤ ਨ ਧਰੈ।–ਅਪਰ ਪੁਰਖ ਇਹੁ[3]–ਸ਼ੰਕਾ ਕਰੈ। ਸ੍ਰੀ ਸਤਿਗੁਰ ਜੀ ਨਿਕਟਿ ਸਿਧਾਰੀ। ਸਗਰੀ ਗਾਥਾ ਦੁਹਿਨਿ ਉਚਾਰੀ ॥ ੬ ॥ ਸੁਨਿ ਪ੍ਰਸੰਨ ਹੁਇ ਗੁਰ ਤਬਿ ਕਹਾ। –ਤੇਰੋ ਪਤਿ ਇਹੁ ਕੁਸ਼ਟੀ ਅਹਾ। ਚਲਿ ਹਮ ਕੋ ਸੋ ਥਾਨ ਦਿਖਾਵਹੁ।ਮਨ ਬਾਂਛਤਿ ਬਰ ਹਮ ਤੇ ਪਾਵਹੁ–॥ ੭ ॥ ਆਇ ਸੰਗ ਲੇ ਗੁਰੁ ਕੋ ਇਹਾਂ। ਕਰਨੋ ਬਿਲੋਕਨ ਤੀਰਥ ਮਹਾਂ। ਬਦਰੀ ਕੋ ਦੁਖਭੰਜਨਿ ਨਾਮ। ਸ੍ਰੀ ਗੁਰ ਪਿਤ ਰਾਖ੍ਯੋ ਅਭਿਰਾਮ* ॥ ੮ ॥ ਕਰਿਵਾਈ ਪਾਕੀ ਸੋਪਾਨ[4]। ਸ੍ਰੀ ਹਰਿ-ਮੰਦਿਰ ਬੀਚ ਮਹਾਨ। ਕੁਸ਼ਟਿ ਤ੍ਰਿਯਾ ਨੇ ਜਾਚ੍ਯੋ ਬਰ ਕੋ–ਪ੍ਰਭੁ ਜੀ!ਦਿਹੁ ਸਮਾਜ ਸਭਿ ਘਰ ਕੋ–॥੯॥ਤਬਿ ਸਤਿਗੁਰ ਤ੍ਰਿਯ ਪਿਤਾ ਬੁਲਾਯੋ।ਪੱਟੀ† ਪੁਰਿ ਜਿਨ ਰਾਜ ਕਮਾਯੋ। ਨਿਕਟਿ ਬਿਠਾਇ ਪ੍ਰਸੰਗ ਸੁਨਾਵਾ–ਪਤਿਬ੍ਰਤ ਤੇਰੀ ਸੁਤਾ ਕਮਾਵਾ ॥ ੧੦ ॥ ਪਤਿ ਕੁਸ਼ਟੀ ਕੇ ਰਹਿ ਕਰਿ ਸੰਗ। ਅਬਿ ਇਹ ਭਯੋ ਰੋਗ ਬਿਨ ਅੰਗ। ਤੂੰ ਸੁਤ ਹੀਨ, ਸੁਤਾ ਸੁਤ ਜਾਨ[5]। ਦੇਹੁ ਰਾਜ ਅਬਿ, ਬਿਨਸਹਿਂ ਪ੍ਰਾਨ ॥ ੧੧ ॥ ਭਯੋ ਬ੍ਰਿੱਧ ਤਵ ਬੈਸ ਬਿਹਾਈ।ਲੇ ਗਮਨਹੁ ਅਬਿ ਸੰਗ ਜਵਾਈ–। ਗੁਰ ਬਚ ਮਾਨ੍ਯੋ, ਮ੍ਰਿਤੁ ਢਿਗ ਜਾਨੀ। ਦੇਤਿ ਭਯੋ ਅਪਨੀ ਰਜਧਾਨੀ ॥ ੧੨ ॥ ਯਾਂਤੇ ਭਾਨਾ! ਸੁਨਿ ਦੈ ਕਾਨ। ਮਹਿਮਾ ਮਹਾਂ ਸੁਧਾਸਰ ਜਾਨਿ। ਗੰਗ ਜਮਨ ਸਰਸੁਤਿ[6] ਕੁਰਖੇਤ।

---

[1]ਜਿਵੇਂ ਚੰਦ ਨੂੰ ਪਰਵਾਰ ਪਿਆ ਹੁੰਦਾ ਹੈ। [2]ਨਵਾਂ ਨਿਰੋਆ। [3]ਇਹ ਓਪਰਾ ਆਦਮੀ ਹੈ। [4]ਪੌੜੀਆਂ। [5]ਪੁੱਤ੍ਰੀ ਨੂੰ ਹੀ ਪੁੱਤ੍ਰ ਜਾਣ। [6]ਸਰਸ੍ਵਤੀ। *ਇਹ ਪ੍ਰਸੰਗ ਪਿਛੇ ਰਾਸ ੨ ਅੰਸੂ ੩੭, ੩੮, ੩੯ ਵਿਚ ਆ ਚੁਕਾ ਹੈ। †ਪੱਟੀ ਮਾਝੇ ਵਿਚ ਹੈ। ਪਰਾਤਨ ਸਮੇਂ ਇਸਦਾ ਨਾਮ 'ਚੀਨਾ ਪਤੀ' ਸੀ, ਜਿਸ ਤੋਂ ਹੁਣ 'ਪੱਟੀ' ਮਾਤ੍ਰ ਰਹਿ ਗਿਆ ਹੈ। ਯਰਗਮਾਲ ਵਿਚ ਆਂਦਾ ਚੀਨੀ ਸ਼ਾਹਜ਼ਾਦਾ ਏਥੇ ਰਖਿਆ ਗਿਆ ਸੀ।

ਕਾਂਸ਼ੀ, ਅਰੁ ਪਰਯਾਗ ਸਮੇਤ ॥੧੩॥ ਨਈਮਖਾਰ[1], ਬ੍ਰਿੰਦਾਬਨ, ਮਥਰਾ।
ਦ੍ਵਾਰਾਵਤੀ[2], ਰਾਮਪੁਰਿ, ਸੁਥਰਾ[3]। ਗਯਾ, ਗੋਮਤੀ, ਨਦਿ ਗੋਦਾਵਰਿ।
ਅਪਰ ਨਰਮਦਾ[4], ਮਾਨਸਰੋਵਰ ॥ ੧੪ ॥ ਪੁਰੀ ਅਯੁੱਧ੍ਯਾ, ਅਰੁ ਕੇਦਾਰ।
ਪੁਸ਼ਕਰ ਦੇਵ ਸਥਾਨ ਉਦਾਰ। ਨਦੀ ਗੰਡਕਾ ਬਰ ਗਿਰ ਨੀਲਾ। ਥਲ
ਰਿਖਿ ਸਿੱਧਨਿ ਜਹਿਂ ਰਚਿ ਲੀਲਾ ॥ ੧੫ ॥ ਰਿਖੀਕੇਸ਼, ਆਵੈਤਿ,ਕਟਾਖ[5]।
ਤੀਰਥ ਅਨਗਨ ਜੋ ਅਭਿਲਾਖ[6]। ਕਲਿ ਮਹਿਂ ਇਨ ਕਹੁ ਮਹਾਂ ਪ੍ਰਤਾਪ।
ਇਹਾਂ ਆਨਿ ਸਭਿ ਖੋਵੈਂ ਪਾਪ ॥ ੧੬ ॥ ਨਹੀਂ ਸੁਧਾਸਰ ਕੇ ਸਮ ਕੋਇ।
ਭਜਨ ਅਖੰਡ ਪ੍ਰਭੁ ਕੋ ਹੋਇ। ਸਰਬ ਕਾਮਨਾ ਪੂਰਵਹਿਂ ਮਨ ਕੀ। ਜੋ
ਮੱਜਹਿਂ ਕਰਿ ਸੁਚਤਾ ਤਨ ਕੀ' ॥੧੭॥ ਬਹੁ ਮਹਿਮਾ ਸ਼੍ਰੀ ਮੁਖ ਤੇ ਕਹਿ ਕੈ।
ਚਲੇ ਕਰਤਿ ਪ੍ਰਦਛਨਾ ਚਹਿ ਕੈ। ਤਖਤ ਅਕਾਲ ਬੈਠਿ ਮਨ ਭਾਏ।
ਮੰਦਿਰ ਬਿਖੈ ਬਹੁਰ ਗੁਰੁ ਆਏ ॥ ੧੮ ॥ ਏਕ ਦਿਵਸ ਪਾਵਸ ਕੇ ਮਾਂਹੀ[7]।
ਛਾਇ ਗਗਨ ਘਨ, ਘਾਮ ਸੁ ਨਾਂਹੀ[8]। ਹੋਤਿ ਸਕਾਰ[9] ਸ਼ਿਕਾਰ ਪਯਾਨੇ।
ਜਿਤ ਬਾਸਰਕੇ* ਗ੍ਰਾਮ ਸਥਾਨੇ॥ ੧੯ ॥ ਸ਼੍ਰੀ ਗੁਰ ਅਮਰਦਾਸ ਕੋ ਥਾਨਾ।
ਕਰਿ ਦਰਸ਼ਨ ਕੋ ਬੰਦਨ ਠਾਨਾ। ਸੰਗ ਸੁਭਟ ਸਾਧੂ ਅਰੁ ਭ੍ਰਾਨਾ। ਕਰਿ
ਬੰਦਨ ਕੋ ਬਾਕ ਬਖਾਨਾ ॥ ੨੦ ॥ 'ਪ੍ਰਭੁ ਜੀ! ਇਹੁ ਸਥਾਨ ਕਿਸ ਕੇਰਾ?।
ਭਾਉ ਨੰਮ੍ਰਤਾ ਧਰਿ ਤੁਮ ਹੇਰਾ?'। ਸੁਨਿ ਸਤਿਗੁਰ ਸਭਿ ਕਥਾ ਸੁਨਾਈ।
'ਸ਼੍ਰੀ ਗੁਰ ਅਮਰ ਛਪੇ ਇਸ ਥਾਈਂ ॥ ੨੧ ॥ ਬ੍ਰਿਧ ਸਾਹਿਬ ਤਬਿ ਆਇ
ਨਿਕਾਰੇ'। ਸੁਨਿ ਕਰਿ ਗਾਥ ਅਨੰਦਤਿ ਸਾਰੇ।ਕਿਤਿਕ ਸਮੈਂ ਤਹਿਂ ਬੈਠਨ
ਕਰਿ ਕੈ। ਗਮਨੇ ਪੁਨ ਤੁਰੰਗ ਪਰ ਚਰਿ ਕੈ ॥ ੨੨ ॥ ਮੰਦ ਮੰਦ ਮਾਰਗ
ਮਹਿਂ ਜਾਤੇ। ਭ੍ਰਾਨੋ ਸੰਗ ਕਰਤਿ ਸਭਿ ਬਾਤੇਂ। ਬਰੇ ਬੀਰ ਮਹਿਂ ਬੀਰਨ
ਬੀਰ[10]। ਬ੍ਰਿਧ ਸਾਹਿਬ ਇਸ ਥਲ ਕੇ ਤੀਰ ॥ ੨੩ ॥ ਪਾਸ ਚਲਤਿ ਗੁਰ
ਕੇ, ਗੁਰਦਾਸ। ਤਿਸ ਦਿਸ਼ਿ ਦੇਖਿ ਕਹਯੋ ਸੁਖਰਾਸ। 'ਬ੍ਰਿਧ ਸਾਹਿਬ ਕੋ
ਬਸਨ ਸਥਾਨ।ਹੁਤੋ ਕਹਾਂ?ਤਿਹ ਕਰਹੁ ਪਛਾਨ॥ ੨੪ ॥ਰਿਰ ਲਗਿ ਸੰਗ

---

[1]ਸੀਤਾਪੁਰ ਜ਼ਿਲੇ ਦੇ ਵਿਚ ਇਕ ਤੀਰਥ। [2]ਦੁਆਰਕਾ। [3]ਥਾਨੇਸਰ। [4]ਨਰਬਦਾ ਨਦੀ।
[5]ਕਟਾਸ। [6]ਜੋ ਅਣਗਿਣਤ ਤੀਰਥ ਹਨ ( ਇਸ ਅੰਮ੍ਰਿਤਸਰ ਦੀ )ਇੱਛਾ ਕਰਦੇ ਹਨ। [7]ਇਕ
ਦਿਨ ਬਰਖਾ ਰੁਤ ਵਿਖੇ। [8]ਅਕਾਸ਼ ਵਿਚ ਬੱਦਲ ਛਾਏ ਧੁੱਪ ( ਮੂਲੋਂ ) ਨਹੀਂ ਸੀ। [9]ਸਵੇਰ
ਹੁੰਦਿਆਂ। [10]ਬੀਰ ਵਿਚ ਵਡੇ ਬੀਰਾਂ ਦੇ ਬੀਰ ( ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ )।
*ਬਾਸਰ ਕੇ ਦਾ ਪ੍ਰਸੰਗ ਪਿੱਛੇ ਰਾਸ ੧ ਅੰਸੂ ੩੫, ੩੬ ਵਿਚ ਆ ਚੁਕਾ ਹੈ।

ਰਹੇ ਤੁਮ ਦੋਊ। ਗੁਰ ਘਰ ਕੇ ਅੱਗ੍ਰੀ[1] ਸਿਖ ਜੋਊ'। ਸੁਨਤਿ ਚਲ੍ਯੋ ਗੁਰ ਦਾਸ ਅਗਾਰੀ। ਤਿਹ ਸਥਾਨ ਕੀ ਕੀਨਿ ਚਿਨਾਰੀ ॥ ੨੫ ॥ ਹਟਿ ਕਰਿ ਕਹ੍ਯੋ 'ਆਪ ਇਤ ਆਵਹੁ। ਚਹਹੁ ਜੁ ਥਲ ਤਿਸ ਦਰਸ਼ਨ ਪਾਵਹੁ'। ਸੁਨਤਿ ਬਾਕ ਹਯ ਕੋ ਤਬਿ ਪ੍ਰੇਰਾ। ਤੁਰਤ ਪੁਨੀਤ ਥਾਨ ਕੋ ਹੇਰਾ ॥੨੬॥ ਬ੍ਰਿਧ ਸਮ ਜਾਨਿ ਕਰੀ ਤਬਿ ਬੰਦਨ। ਸਿਮਰਿ ਸਿਮਰਿ ਤਿਨ ਕੇ ਗੁਨ ਬ੍ਰਿੰਦਨ। ਭਾਨਾ ਭੂਰ ਭਾਵਨਾ ਕਰਿਕੈ।ਨਮੋ ਕੀਨਿ ਭੂਤਲ ਸਿਰ ਧਰਿਕੈ॥ ੨੭ ॥ ਅਪਰ ਸਰਬ ਹੀ ਬੰਦਨ ਠਾਨੈਂ।ਪਿਖਿ ਸ੍ਰੀ ਸਤਿਗੁਰ ਬਾਕ ਬਖਾਨੈਂ। 'ਮੰਜੀ ਸੁੰਦਰ ਇਹਾਂ ਬਨਾਵਹੁ। ਹੋਤਿ ਪ੍ਰਾਤ ਕੇ ਸਭਿ ਸੁਧਰਾਵਹੁ' ॥ ੨੮॥ ਆਇਸੁ ਦੀਨਸਿ ਕਰਨ ਅਹਾਰੂ। ਫਰਸ਼ ਕਰਾਇ ਥਿਰੇ ਥਲ ਚਾਰੂ। 'ਬੀੜ ਭਯੋ ਗੁਰ ਕੋ ਕਿਸ ਭਾਂਤਿ?'।ਭਾਨੇ ਬੂਝਨਿ ਕੀਨਿ ਬ੍ਰਿਤਾਂਤ ॥੨੯॥ ਤਬਿ ਸਤਿਗੁਰ ਸਭਿ ਗਾਥ ਸੁਨਾਈ।'ਜੈਮਲ ਫੱਤੇ ਸ਼ਾਹ[2] ਲਰਾਈ।ਚਲਿ ਅਕਬਰ ਸ੍ਰੀ ਗੁਰ ਢਿਗ ਆਯੋ। ਮਹਿਮਾ ਜਾਨੀ ਸੀਸ ਨਿਵਾਯੋ ॥ ੩੦ ॥ ਇਹ ਸਭਿ ਅਰਪੇ ਗ੍ਰਾਮ ਅਕੋਰ। ਕਹਿ ਬਹੁ ਬਾਰ ਨਿਹੋਰਿ ਨਿਹੋਰਿ। ਤਬਿ ਕੋ ਬੀੜ ਗੁਰੂ ਢਿਗ ਰਹ੍ਯੋ। ਬ੍ਰਿਧ ਸਾਹਿਬ ਬਹੁ ਬਾਸਾ ਲਹ੍ਯੋ' ॥ ੩੧ ॥ ਇੱਤ੍ਯਾਦਿਕ ਬਹੁ ਬਾਕ ਬਿਲਾਸ। ਕਰਤਿ ਰਹੇ ਮੁਖ ਕਮਲ ਪ੍ਰਕਾਸ਼। ਸੁੰਦਰ ਸੁਖਦ ਸਘਨ ਘਨ ਛਾਯਾ। ਸੀਤਲ ਸਮੈਂ ਸਭਿਨਿ ਮਨ ਭਾਯਾ ॥ ੩੨ ॥ ਪੌਨ ਗੌਨ ਕੋ ਨਿਬਹਤਿ ਮੰਦ[3]।ਸ੍ਰੀ ਹਰਿਗੋਵਿੰਦ ਦਿਪਤਿ ਅਨੰਦ। ਚਹੁੰਦਿਸ਼ਿ ਮੈਂ ਹਰਿਆਵਲ ਦਿਖੀਅਤਿ। ਇੰਦ੍ਰ ਬਧੂ[4] ਬ੍ਰਿੰਦੈਂ ਬਿਚ ਪਿਖੀ-ਅਤਿ ॥ ੩੩॥ ਜਨੁ ਅਵਿਨੀ ਮਨ ਆਨੰਦ ਪੋਈ[5]। ਨੀਲ ਓਢਨੀ ਲੀਨੀ ਸੋਈ। ਬਹੁਤ ਬਹਾਰ ਬਿਲੋਕਤਿ ਗੁਰੂ। ਇਤ ਉਤ ਬਿਚਰਤਿ ਜਨੁ ਅਰਿਰੁਰੂ[6] ॥ ੩੪ ॥ ਸ੍ਵਾਦ ਬਿਬਿਧ ਬਿਧਿ ਤਯਾਰ ਅਹਾਰਾ। ਸੂਪਨਿਕਾਰ ਪਰੋਸ੍ਯੋ ਥਾਰਾ। ਪਾਵਨ ਅਵਨੀ ਕੋ ਕਰਿ ਲ੍ਯਾਏ। ਚੰਦਨ ਚੌਂਕੀ ਗੁਰੂ ਸੁਹਾਏ॥ ੩੫ ॥ ਲੇ ਪਾਨੀ, ਜੁਗ ਪਾਨ ਪਖਾਰੇ। ਕਵਲ ਕਰੇ' ਮੁਖ ਕਵਲ ਸੁਧਾਰੇ। ਚਿਤ ਬਾਂਛਤਿ ਭੋਜਨ ਕੋ ਖਾਇ। 'ਸਭਿ ਕੋ ਪਹੁੰਚਨੌ' ਸੁਧਿ

[1]ਮੁਖੀ। [2]ਜੈਮਲ ਫੱਤੇ ਤੇ ਸ਼ਾਹ (ਅਕਬਰ) ਦੀ। [3]ਹਵਾ ਦੀ ਚਾਲ ਹੌਲੀ ਹੌਲੀ ਹੋ ਰਹੀ ਹੈ। [4]ਚੀਚ ਵਹੁਟੀਆਂ। [5]ਪ੍ਰੋਤੀ ਗਈ। [6]ਇਧਰ ਉਧਰ ਸ਼ੇਰ ਵਾਂਗ ਵਿਚਰ ਰਹੇ ਹਨ। [ਅਰਿ+ਰੁਰੂ=ਹਰਨ ਦਾ ਵੈਰੀ–ਸ਼ੇਰ]। [7]ਕੁਲੇ ਕਰਕੇ।

*ਪਾ:–ਅਤਿ ਊਰ।

ਮੰਗਵਾਇ॥੩੬॥ਤਬਿ ਦਾਸਨ ਪਰਯੰਕ ਡਸਾਵਾ।ਆਸਤਰਨ ਉੱਜਲ ਸੋਂ ਛਾਵਾ। ਤਿਸ ਪਰ ਪਉੜ੍ਹੇ ਹਿਤ ਬਿਸਰਾਮ। ਉਠੇ ਪੁਨਹਿ ਦਿਨ ਥਾਕੀ ਜਾਮ ॥ ੩੭ ॥ ਕਰਯੋ ਪਾਨ ਸੁੱਖਾ ਸੁਖਦਾਇ* । ਸੁਚਤਾ ਕਰਿ ਸ਼ਨਾਨ ਹਰਖਾਇ। ਪਹਿਰੇ ਬਸਤ੍ਰ ਬਿਸਦ ਬਰ ਝੀਨੇ[1]। ਸ਼ਸਤ੍ਰ ਜਥੋਚਿਤ ਧਾਰਨ ਕੀਨੇ ॥ ੩੮ ॥ ਥਲ ਮੰਜੀ ਕੇ ਪੁਨ ਚਲਿ ਗਏ । 'ਪੁੰਨ ਥਾਨ ਇਹੁ' ਉਚਰਤਿ ਭਏ।'ਜੋ ਨਰ ਦਰਸ਼ਨ ਕੇ ਹਿਤ ਆਵੈ। ਕਯੋਂ ਨ ਕਾਮਨਾ ਮਨ ਕੀ ਪਾਵੈ ? ॥੩੯॥ ਸਮਾਂ ਪਾਇ ਮੇਲਾ ਲਗਿ ਜੈ ਹੈ। ਖਸ਼ਟਕੋਸ ਗੁਰ ਪੁਰਿ ਤੇ ਐਹੈਂ[2]'। ਹਯ ਆਰੂਢ ਭਏ ਤਬਿਪ੍ਰੇਰਾ। ਹੇਰਤਿ ਖੇਲਿ ਅਖੇਰ ਘਨੇਰਾ॥ ੪੦ ॥ ਸੁਧਾਸਰੋਵਰ ਕੋ ਚਲਿ ਆਏ । ਸੰਗ ਸਰਬ ਹੀ ਭਟ ਸਮੁਦਾਏ। ਤਖਤ ਅਕਾਲ ਸੁ ਲਗਯੋ ਦਿਵਾਨ। ਦੇਖਿ ਉਠੇ ਸਭਿ ਹਿਤ ਸਨਮਾਨ ॥ ੪੧ ॥ ਬੰਦਨ ਕਰਿ ਬੈਠੇ ਤਿਹ ਸਮੈਂ। ਸੋਦਰ ਪਠਿ ਸਗਰੇ ਤਬਿ ਨਿਮੈ। ਸ੍ਰੀ ਗੁਰ ਉਠਿ ਹਰਿਮੰਦਿਰ ਗਏ।ਕਰੀ ਪ੍ਰਦਛਨਾ ਬੰਦਤਿ ਭਏ॥੪੨॥ਪੁਨ ਨਿਜ ਮੰਦਿਰ ਗਏ ਗੁਸਾਈਂ। ਸੁਪਤ ਜਥਾਸੁਖ ਰਾਤਿ ਬਿਤਾਈ। ਭਈ ਪ੍ਰਭਾਤਿ, ਕੀਨਿ ਤਨ ਮੱਜਨ। ਬੈਠੇ ਗੁਰ ਚਹੁੰਦਿਸ਼ਿ ਮਿਲ ਸੂੱਜਨ ॥੪੩॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਅਖੇਰ ਪ੍ਰਸੰਗ' ਬਰਨਨੰ ਨਾਮ ਇਕਾਦਸ਼ਮੋ ਅੰਸੂ ॥ ੧੧ ॥

## ੧੨. [ਸ੍ਰੀ ਚੋਲ੍ਹਾ ਸਾਹਿਬ ਦਰਸ਼ਨ]।

ਦੋਹਰਾ ॥ ਇਸ ਪ੍ਰਕਾਰ ਸ੍ਰੀ ਸਤਿਗੁਰੂ ਕੇਤਿਕ ਦਿਵਸ ਬਿਤਾਇ। ਪਾਵਸ ਮਾਸ ਸੁ ਭਾਦ੍ਰਪਦ[3] ਆਵਤਿ ਭਾ ਸੁਖਦਾਇ ॥ ੧ ॥ ਚੌਪਈ ॥ ਇਕ ਦਿਨ ਬੈਠੇ ਕ੍ਰਿਪਾ ਨਿਧਾਨਾ। ਬ੍ਰਿੰਦ ਮਸੰਦਨ ਸੰਗਿ ਬਖਾਨਾ। 'ਲਿਖੋ ਹੁਕਮ ਨਾਮੇ ਸਭਿ ਥਾਨ। ਜਹਿਂ ਸਿਖ ਸੰਗਤਿ ਅਹੈ ਮਹਾਨ ॥ ੨ ॥ ਤੀਰਥ ਤਰਨ-ਤਾਰਨ ਚਲਿ ਆਵੈਂ। ਦਿਵਸ ਦਰਸ਼† ਕੋ[4]ਦਰਸ਼ਨ ਪਾਵੈਂ। ਕਰਹਿਂ ਸ਼ਨਾਨ ਲਹੈਂ ਫ਼ਲ ਚਾਰ'। ਸੁਨਯੋ ਮਸੰਦਨ, ਲਿਖੇ ਸੁਧਾਰਿ ॥ ੩ ॥ ਭਾਦੋਂ ਵਦਿ ਦਸਮੀ ਜਬਿ ਆਈ। ਸ੍ਰੀ ਸਤਿਗੁਰੁ ਤਯਾਰੀ ਕਰਿਵਾਈ।ਸਭਿ ਪਰਿਵਾਰ ਸਾਥ ਭਾ ਤਯਾਰ। ਤੀਰਥ ਕਰਨਿ ਸ਼ਨਾਨ ਉਦਾਰ ॥੪॥ ਚਢਿ ਦਮੋਦਰੀ ਸਯੰਦਨ ਮਾਂਹੀ। ਅਪਰ ਨਾਨਕੀ ਚਲੀ ਮੁਵਾਹੀ। ਸੁਨੁਖਾ ਖੇਮ ਕੁਇਰ ਚਢਿ ਡੋਰੇ। ਸੰਗਤਿ ਸੰਗ ਚਲੀ ਬਹੁ ਔਰੇ ॥ ੫ ॥ ਗੁਰ

---

[1]ਬ੍ਰੀਕ। [2]ਛੇ ਕੋਹ ਤੋਂ ਸ੍ਰੀ ਅੰਮ੍ਰਿਤਸਰ ਜੀ ਤੋਂ (ਲੋਕ) ਆਯਾ ਕਰਨਗੇ। [3]ਭਾਦੋਂ ਦਾ ਮਹੀਨਾ।
[4]ਅਮਾਵਸ ਦੇ ਦਿਨ। *ਦੇਖੋ ਰਾਸ ੪ ਅੰਸੂ ੪੪ ਅੰਕ ੧੧ ਦੀ ਹੇਠਲੀ ਟੂਕ।
†ਪਪ-ਪੂਰਬ।

ਤਨੁਜਾ ਬੀਰੋ ਬਡਭਾਗਨ। ਮਾਤਾ ਸੰਗ ਚਢੀ ਹਰਖਤਿ ਮਨ। ਸ੍ਰੀ ਸਤਿਗੁਰੁ ਆਏ ਦਰਬਾਰ। ਕਰੀ ਪ੍ਰਦਛਨਾ ਬੰਦਨ ਧਾਰਿ ॥ ੬ ॥ ਸਗਰੇ ਸੰਗ ਵਹੀਰ ਤਬਿ ਆਇ। ਚਢਿ ਖਾਸੇ[1] ਪਰ ਗੁਰੂ ਸੁਹਾਇ। ਅਣੀਰਾਇ ਸੂਰਜਮਲ ਸੰਗ। ਤੇਗ ਬਹਾਦਰ ਚਢੇ ਤੁਰੰਗ॥੭॥ਸ੍ਯੰਦਨ ਪਰ ਗੁਰਦਾਸ ਚਢਾਏ।ਅਪਰ ਚਲੇ ਸਭਿ ਹਯ ਹਰਖਾਏ।ਬਡੀ ਭੀਰ ਮਾਰਗ ਮਹਿਂ ਚਾਲੇ। ਸੁਭਟ ਮਸੰਦ ਲੀਏ ਗਨ ਨਾਲੇ ॥ ੮ ॥ ਡੇਢਕ ਜਾਮ ਬਿਖੈ ਚਲਿ ਗਏ। ਤੀਰਥ ਦਰਸ ਬਿਲੋਕਤਿ ਭਏ। ਪੂਰਬ ਦਿਸ਼ਿ ਕੋ ਕਰਯੋ ਨਿਵੇਸ।ਉਤਰਯੋ ਆਨਿ ਕੁਟੰਬ ਅਸ਼ੇਸ਼ ॥ ੯ ॥ ਖਾਨ ਪਾਨ ਆਛੇ ਕਰਿਵਾਏ। ਕਰਤਿ ਬਿਲਾਸਨ ਦ੍ਯੋਸ ਬਿਤਾਏ। ਤੀਰਥ ਸ਼੍ਰੀ ਅਰਜਨ ਜਿਮ ਕਰਨੇ। ਸਰਬ ਪ੍ਰਸੰਗ ਸੁ ਗੁਰੂ ਉਚਰਨੇ॥੧੦॥ਭਾਨਾ ਆਦਿ ਸੁਨਤਿ ਹਰਿਖਾਏ।ਤ੍ਰੈਦਸਮੀ ਚੌਦਸ਼ ਨਰ ਆਏ। ਧਰਹਿਂ ਅਕੋਰਨ ਬੰਦਨ ਠਾਨੈਂ। ਉਤਰਹਿਂ ਤੀਰਥ ਤੀਰ ਸ਼ਨਾਨੈਂ ॥ ੧੧ ॥ ਦਿਵਸ ਅਮੱਸ੍ਯਾ ਮੱਜਨ ਠਾਨਿ। ਗਮਨੇ ਸ੍ਰੀ ਅਰਜਨ ਕੇ ਥਾਨ। ਸਤਿਗੁਰ ਸਭਾ ਬਿਸਾਲ ਲਗਾਈ। ਸੰਗਤਿ ਆਇ ਆਇ ਸਮੁਦਾਈ ॥੧੨॥ ਅਧਿਕ ਤਿਹਾਵਲ ਕੋ ਬਰਤਾਵੈ। ਬਸਤ੍ਰ ਦਰਬ ਕੀ ਭੇਟ ਚਢਾਵੈ। ਕਰਹਿ ਕਾਮਨਾ ਕੀ ਅਰਦਾਸ। ਪੂਰਵਹਿ ਸ੍ਰੀ ਸਤਿ-ਗੁਰੁ ਕੇ ਪਾਸਿ ॥ ੧੩ ॥ ਸ਼੍ਰੀ ਹਰਿ ਗੋਬਿੰਦ ਗਿਰਾ ਬਖਾਨੀ। 'ਮਹਿਮਾਂ ਤੀਰਥ ਪੁੰਨ ਮਹਾਨੀ। ਸਭਿਨਿ ਅਮਾਵਸ ਕਰਹਿਂ ਸ਼ਨਾਨ। ਸੁਤ ਆਦਿਕ ਫਲ ਲਹੈਂ ਮਹਾਨ ॥੧੪॥ ਭਾਦ੍ਰੋਂ ਦਰਸ[2] ਮਹਾਤਮ ਮਹਾਂ।ਕਰਹਿਂ ਸ਼ਨਾਨ ਆਨਿ ਜੋ ਇਹਾਂ। ਅਘ ਓਘਨ ਕੋ ਕਰਹਿਂ ਬਿਨਾਸ਼। ਬਿਮਲ ਹੋਹਿਂ ਪੂਰਵਹਿਂ ਸਭਿ ਆਸ ॥੧੫॥ ਦਿਵਸ ਆਜ ਕੇ ਪੂਰਨ ਮੇਲਾ। ਹੋਇ ਸਦਾ ਨਰ ਨਾਰਿ ਸਕੇਲਾ। ਆਧਿ ਨ ਬ੍ਯਾਧਿ ਉਪਾਧਿ ਨ ਬ੍ਯਾਪੈ। ਜੋ ਮੱਜਹਿ ਅਰੁ ਜਪੁਜੀ ਜਾਪੈਂ" ॥ ੧੬ ॥ ਸੁਨਿ ਅਨੰਦ ਸਭਿ ਕੇ ਮਨ ਹੋਵਾ। ਮਹਾਂ ਮਹਾਤਮ ਤੀਰਥ ਜੋਵਾ। ਤੀਨ ਦਿਵਸ ਸੰਗਤਿ ਰਹਿ ਪਾਸ। ਕਰਿ ਕਰਿ ਬੰਦਨ ਗਏ ਅਵਾਸ ॥ ੧੭ ॥ ਤਿਸ ਦਿਨ ਸਤਿਗੁਰ ਕਰਯੋ ਮੁਕਾਮੂ। ਬਚ ਗੁਰਦਾਸ ਭਨੇ ਅਭਿਰਾਮੂ। 'ਦ੍ਵਾਦਸ਼ ਕੋਸਨ ਚੋਲ੍ਹਾ ਨਾਮ। ਸ਼੍ਰੀ ਅਰਜਨ ਥਲ ਹੈ ਤਿਸ ਗ੍ਰਾਮ ॥ ੧੮ ॥ ਚਲਹੁ ਤਹਾਂ ਦਰਸ਼ਨ ਕਰਿ ਲੀਜੈ। ਨਰ ਨਾਰਨਿ ਕਿਰਤਾਰਥ ਕੀਜੈ'। ਸੁਨਿ ਮਾਨੀ ਸ਼੍ਰੀ ਹਰਿਗੋਵਿੰਦ। ਚਢੇ ਪ੍ਰਾਤਿ

[1]ਪਾਲਕੀ। [2]ਭਾਦ੍ਰੋਂ ਦੀ ਮੱਸਿਆ ਦਾ।

ਸੰਗ ਸੈਨਾ ਬ੍ਰਿੰਦ ॥ ੧੯ ॥ ਸਗਲ ਕੁਟੰਬ ਲਿਏ ਨਿਜ ਸਾਥ। ਜਾਇ ਪਹੂਚੇ
ਦੀਨਾਨਾਥ। ਸ੍ਰੀ ਅਰਜਨ ਬਲ ਕੇ ਢਿਗ ਡੇਰਾ। ਕਰਿ ਬੈਠੇ ਤਹਿਂ ਦਰਸ਼ਨ
ਹੇਰਾ ॥੨੦॥ ਤੀਰ ਤੀਰ ਜੇ ਗ੍ਰਾਮ ਬਸੰਤੇ। ਗੁਰ ਆਗਵਨ ਜਾਨਿ ਪਹੁੰਚੰਤੇ।
ਲੈ ਲੈ ਦੁਗਧ ਦਧੀ ਸਮੁਦਾਏ। ਚਹੁੰਦਿਸ਼ਿ ਤੇ ਚੌਂਪਤਿ ਚਲਿ ਆਏ ॥੨੧॥
ਸ੍ਰੀ ਹਰਿਗੋਵਿੰਦ ਪਿਤਾ ਸਥਾਨ। ਕੀਨਿ ਪ੍ਰਦੱਛਨ ਬੰਦਨ ਠਾਨਿ।
ਬੈਠਿ ਗਏ ਤਹਿਂ ਸਭਾ ਲਗਾਈ। ਸਿਖ ਸੰਗਤਿ ਪਹੁੰਚੇ ਸਭਿ ਆਈ॥੨੨॥
ਕਰ ਜੋਰਤਿ ਅਰੁ ਨਮੋ ਕਰੰਤੇ। ਰਸਦ ਅੰਨ ਕੋ ਗਨ ਅਰਪੰਤੇ। ਜਥਾ
ਸ਼ਕਤਿ ਘ੍ਰਿਤ ਪੈ ਦਧਿ ਲ੍ਯਾਏ। ਚਹਤਿ ਸ਼ੁਧ ਕੌ ਆਨਿ ਚਢਾਏ ॥੨੩॥
ਸ਼ਬਦ ਕੀਰਤਨ ਸੁੰਦਰ ਹੋਤਿ। ਜਿਸ ਉਰ ਬਾਸੇ ਗ੍ਯਾਨ ਉਦੋਤਿ। ਮੇਲ
ਸਕੇਲਨਿ ਅਤਿਸ਼ੈ ਹੋਵਾ। ਧਰਹਿਂ ਭਾਉ ਗੁਰੁ ਦਰਸ਼ਨ ਜੋਵਾ ॥ ੨੪ ॥
ਕਿਤਿਕ ਕਾਲ ਬੈਠੇ ਗੁਨਖਾਨੀ। ਭਾਨਾ ਪਿਖਿ ਸਥਾਨ ਕਹਿ ਬਾਨੀ। 'ਕਿਸ
ਕਾਰਨ ਕਰਿ ਗੁਰ ਇਤ ਆਏ। ਕੋ ਕਾਰਜ ਕੀਨਸਿ ਮਨ ਭਾਏ' ॥੨੫॥
ਸੁਨਿ ਸਤਿਗੁਰ ਦੇਖ੍ਯੋ ਗੁਰਦਾਸ। ਕਹ੍ਯੋ 'ਹੁਤੋ ਇਹ ਪਿਤ ਕੇ ਪਾਸ
ਗਾਥਾ ਤਬਿ ਕੀ ਸਗਰੀ ਜਾਨੈ। ਜ੍ਯੋਂ ਆਏ ਅਰੁ ਗਏ ਬਖਾਨੈ' ॥ ੨੬ ॥
ਪਾਇ ਹੁਕਮ ਗੁਰੁ ਕੌ ਤਬਿ ਭਾਈ। ਸਭਿਨਿ ਬਿਖੈ ਸ਼ੁਭ ਕਥਾ ਸੁਨਾਈ।
'ਸੁਨ ਭਾਨਾ ਸਾਹਿਬ! ਹਮ ਸੰਗ[1]। ਜਿਮ ਦੇਖ੍ਯੋ ਤਿਮ ਭਨੋਂ ਪ੍ਰਸੰਗ ॥ ੨੭॥
ਜਬਿ ਪ੍ਰਿਥੀਏ ਬਹੁ ਬਾਦ ਉਠਾਯੋ। ਗਾਰ ਰਾਰ ਧਨ ਤੇ ਗਰਬਾਯੋ। ਸ਼ਾਂਤਿ
ਰੂਪ ਸ੍ਰੀ ਅਰਜੁਨ ਦੇਵ। ਸਹੀ ਨ ਕਲਹਾ ਕਰੀ ਅਤੇਵ[2] ॥ ੨੮ ॥ ਨਿਕਸੇ
ਵਹਿਰ ਸੁ ਆਇ ਸ੍ਰਿਹਾਲੀ। ਡੇਰਾ ਕੀਨਿ ਕਿਤਿਕ ਸਿਖ ਨਾਲੀ। ਪੁਰਿ
ਜਨ ਮਿਲੇ ਆਨਿ ਕਰਿ ਸਾਰੇ। ਅਰਪਿ ਉਪਾਇਨ ਬੰਦਨ ਧਾਰੇ ॥ ੨੯॥
ਗੁਰੂ ਕਹ੍ਯੋ–ਦੀਜਹਿ ਕੋ ਥਾਨ। ਕੋ ਦਿਨ ਕਰਹਿਂ ਬੈਠਿ ਗੁਜ਼ਰਾਨ–। ਸੁਨਿ
ਪੁਰਿ ਜਨ ਦੀਨੋ ਸ਼ੁਭ ਥਾਊਂ। ਸਭਿ ਮਿਲਿ ਕਰਤਿ ਭਏ ਬਹੁ ਭਾਊ॥੩੦॥
ਦਿਨ ਦੁਇ ਚਾਰ ਬਾਸ ਜਬਿ ਠਾਨਾ। ਸੁਨਿ ਸੁਨਿ ਸਿਖ ਗਨ ਆਨਿ ਮਹਾਨਾ।
ਪੂਜਾ ਕਰਹਿਂ ਅਕੋਰ ਚਢਾਵੈਂ। ਭਈ ਭੀਰ ਆਵਤਿ ਇਕ ਜਾਵੈਂ ॥ ੩੧॥
ਜੋਗੀ ਬਸਤਿ ਗੁਰੂ ਪੁਰਿ ਜਨ ਕੌ[3]। ਦੇਖਤਿ ਜਰ੍ਯੋ ਈਰਖਾ ਮਨ ਕੋ।
–ਮਮ ਮਹਿਮਾ ਪੁਰਿ ਤੇ ਘਟ ਜੈ ਹੈ। ਦੇਖਾ ਦੇਖੀ ਇਸ ਪੂਜਵੈ ਹੈਂ।

[1]ਅਸੀਂ (ਤਦੋਂ) ਨਾਲ ਸਾਂ। [2]ਬਹੁਤੀ ਕਲਹਾ ਕੀਤੀ ਸੋ ਸਹਾਰੀ ਨਾਂ (ਅ) ਅਤੇਵ=ਭਾਵ ਅੱਤਿ ਕੀਤੀ। [3]ਨਗਰ ਦੇ ਲੋਗਾਂ ਦਾ ਗੁਰੂ ਇਕ ਜੋਗੀ ਵਸਦਾ ਸੀ (ਓਥੇ)।

੩੨ ॥ ਕਰਿ ਬੈਠ੍ਯੋ ਗੁਰ ਦੰਭ ਬਿਸਾਲਾ। ਮਿਲੇ ਰਹੈਂ ਜਿਸ ਢਿਗ ਨਰ ਜਾਲਾ। ਮਮ ਸਮੀਪ ਨਹਿੰ ਆਵਤਿ ਕੋਈ-।ਇਮ ਜੋਗੀ ਕੇ ਚਿੰਤਾ ਹੋਈ ॥ ੩੩ ॥ ਅਪਨੇ ਸੇਵਕ ਸਕਲ ਬੁਲਾਏ। ਕਹਤਿ ਕੁਤਰਕਨ ਤ੍ਰਾਸ ਉਪਾਏ।-ਪਾਤਿਸ਼ਾਹੁ ਕੋ ਹੈ ਇਹੁ ਚੋਰ। ਆਯੋ ਭਾਜਿ ਤੁਮਾਰੀ ਓਰ॥੩੪॥ ਅਬਿ ਇਤ ਆਨਿ ਪਸਾਰ੍ਯੋ ਦੰਭਾ। ਨਰਨ ਠਗਤਿ ਦਿਖਰਾਇ ਅਚੰਭਾ। ਸਿਖ ਸਕੇਲਿ ਕੈ ਰਕਹਿ ਪੁਰੀ। ਤਬਿ ਤੁਮ ਕੋ ਹੁਇ ਸਭਿ ਬਿਧਿ ਬੁਰੀ॥ ੩੫ ॥ ਜਹਾਂਗੀਰ* ਜੇ ਸੁਨਹਿ ਰਿਸਾਵੈ। ਲੂਟਹਿ ਤੁਮਹਿ ਗ੍ਰਾਮ ਉਜਰਾਵੈ। ਨਤੁ ਇਸ ਕੋ ਤੁਮ ਦੇਹੁ ਨਿਕਾਸੀ।ਹੋਇ ਜਿ ਦੁਖਦ ਰਖਹੁ ਕ੍ਯੋਂ ਪਾਸੀ- ॥ ੩੬ ॥ ਸੁਨਿ ਸਚਿੰਤ ਪੁਰਿ ਜਨ ਭਰਮਾਏ। ਪ੍ਰੇਰੇ ਜੋਗੀ,ਗੁਰ ਢਿਗ ਆਏ। ਰਿਸ ਕਰਿ ਕਹ੍ਯੋ,-ਨ ਇਸਥਲ ਰਹੀਯਹਿ। ਉਠਿ ਗਮਨਹੁ ਜਿਤ ਦਿਸ਼ਿ ਚਿਤ ਚਹੀਯਹਿ-॥੩੭॥ਗੁਰੂ ਕਹ੍ਯੋ-ਬੈਠੇ ਤੁਮ ਬੂਝੇ[1]।ਰਿਸ ਕਰਿ ਬੋਲਹੁ, ਅਬਿ ਕ੍ਯਾ ਸੂਝੇ[2]। ਕਾਰਜ ਨਹੀਂ ਬਿਗਾਰ੍ਯੋ ਕੋਇ। ਬਿਨ ਕਾਰਨ ਤੇ ਕਿਮ ਰਿਸ ਹੋਇ?-॥ ੩੮ ॥ ਸੁਨਿ ਪੁਰਿਜਨ ਪੁਨ ਕਹਿਸਿ ਕਠੋਰਾ। -ਠਟਹੁ ਪਖੰਡ, ਟਿਕਹੁ ਜਿਸ ਠੌਰਾ।ਨਹਿ ਹਮ ਕੋ ਬਡ ਰੌਰਾ ਆਛੋ।ਉਠਿ ਗਮਨੋ ਅਬਿ ਜਿਤ ਚਿਤ ਬਾਂਛੋ-॥ ੩੯ ॥ ਤਬਿ ਗੁਰ ਕੇ ਉਰ ਰਿਸ ਹੁਇ ਆਈ। ਭਗਨ ਈਂਟਕਾ ਕਰਿ ਚਹੁੰ ਥਾਈਂ[3]। ਚਾਰ ਓਰ ਕੋ ਕਰੇ ਬਗਾਵਨ[4]। ਬ੍ਰਿਧ ਸਾਹਿਬ ਕੀਨੋ ਤਬਿ ਲ੍ਯਾਵਨ ॥ ੪੦ ॥ ਆਨੇ ਤੀਨ ਨ ਚੌਥਾ ਪਾਯੋ।-ਕਰਤਿ ਕਹਾਂ ਤੁਮ ?-ਗੁਰੂ ਅਲਾਯੋ। ਸੁਨਿ ਬ੍ਰਿਧ ਬਿਨਤੀ ਸਹਤ ਬਖਾਨਾ।--ਤੀਨ ਭਾਗ ਮੈਂ ਮੇਲੇ ਆਨਾ[5]॥ ੪੧ ॥ਚਤਰਥ ਭਾਗ ਨ ਪਾਯੋ ਕੋਈ। ਰਾਵਰ ਕੀ ਆਗ੍ਯਾ ਜਿਮ ਹੋਈ-। ਗੁਰੂ ਕਹ੍ਯੋ--ਤੁਮ ਪਰ ਉਪਕਾਰੀ। ਤੀਨ ਦਿਸ਼ਾ ਕ੍ਰਿਸ਼ਿ ਉਪਜਹਿ ਸਾਰੀ ॥ ੪੨ ॥ ਚਤੁਰਥ ਦਿਸ਼ ਕਲਰ ਹੁਇ ਜਾਇ-। ਸੋ ਅਬਿ ਲਗਿ ਇਤ ਪਰ੍ਯੋ ਦਿਖਾਇ।ਕਰ੍ਯੋ ਕੂਚ ਆਗੇ ਗੁਰ ਚਾਲੇ। ਸਿਖ ਸੰਗਤਿ ਲੇ ਕਰਿ ਗਨ ਨਾਲੇ' ॥ ੪੩ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਸ੍ਰੀ ਅਰਜਨ ਕੇ ਪ੍ਰਸੰਗ' ਬਰਨਨੰ ਨਾਮ ਦ੍ਵਾਦਸ਼ੋ ਅੰਸੂ ॥ ੧੨ ॥

## ੧੩. [ਚੇਲ੍ਹਾ (ਭੇਲੀ) ਗ੍ਰਾਮ ਦੀ ਕਥਾ]।

ਦੋਹਰਾ॥[6]ਇਸ ਥਲ ਕੋ ਆਇ ਗੁਰੂ ਉਤਰੇ ਜਬਿ ਹੀ ਥਾਨ।ਪੈਂਚ ਹੁਤੇ ਗੁਰ

[1]ਤੁਸਾਨੂੰ ਪੁੱਛਕੇ ਬੈਠੇ ਸਾਂ। [2]ਕੀ ਸੁੱਝੀ ਨੇ? [3]ਭੰਨਕੇ (ਇਕ) ਇੱਟ ਦੇ ਚਾਰ ਟੋਟੇ ਕੀਤੇ। [4]ਚਹੁੰਵੀਂ ਪਾਸੀਂ ਸੁੱਟ ਦਿੱਤੇ (ਉਹ ਚਾਰੇ ਟੋਟੇ)। [5]ਲਿਆਕੇ ਮੇਲੇ ਹਨ। [6]ਭਾਈ ਗੁਰਦਾਸ ਜੀ ਹੀ ਕਥਾ ਕਹਿ ਰਹੇ ਹਨ।

*ਪਾ:-ਸ਼ਾਹਜਹਾਂ।

ਸਿੱਖ ਸੋ, ਸੁਨਿ ਆਯੋ ਸੁਖ ਮਾਨਿ ॥੧॥ ਚੌਪਈ॥ਧਰਯੋ ਪ੍ਰਸ਼ਾਦਿ ਉਪਾਇਨ ਆਗੇ। ਸ੍ਰੀ ਅਰਜਨ ਕੀ ਚਰਨੀਂ ਲਾਗੇ।–ਸਾਨਹੁੰ ਦਾਸ ਨਿਵਾਸ ਕਰੀਜੈ। ਹੋਹਿ ਕ੍ਰਿਤਾਰਥ, ਦਰਸ਼ਨ ਦੀਜੈ–॥ ੨ ॥ ਇਮ ਕਹਿ ਗੁਰ ਇਸ ਥਾਨ ਟਿਕਾਏ। ਸਰਬ ਸੇਵ ਕੀਨੀ ਮਨ ਲਾਏ। ਸ੍ਰੀ ਗੰਗਾ ਨਿਜ ਸਦਨ ਮਝਾਰ। ਹਿਤ ਬਸਿਬੇ ਲੇ ਗਯੋ ਬਿਚਾਰਿ ॥ ੩ ॥ ਪੈਂਚ ਤ੍ਰਿਯਾ ਨੇ[1] ਬਹੁ ਸਨਮਾਨੀ। ਮਾਤ ਸਮਾਨ ਜਾਨਿ ਹਿਤ ਠਾਨੀ। ਸੁੰਦਰ ਪਲੰਘ ਡਸਾਵਨ ਕਰੈ। ਤ੍ਰਿਯ ਜਾਨਯੋ–ਦਿਨ ਬਡ ਅਬਿ ਚਰੈ[2] ॥ ੪॥ ਪਹਤਿ ਕਰਤਿ ਕੌ[3] ਲਾਗੀ ਦੇਰੀ। ਗੁਰ ਕੇ ਹੁਇ ਹੈ ਛੁਧਾ ਘਨੇਰੀ–। ਸਿਤਾ, ਘ੍ਰਿੱਤ ਕੋ ਬਹੁਤ ਮਿਲਾਇ। ਕਛੁ ਚੂਰੀ ਤਤਕਾਲ ਬਨਾਇ ॥੫॥ ਬਡੇ ਭਾਵ ਸੋਂ ਪੂਰਿ ਕਟੋਰਾ। ਆਈ ਤੁਰਤ ਗੁਰੂ ਜਿਤ ਓਰਾ। ਕਰਿ ਬੰਦਨ ਬੈਠੀ ਬਡਭਾਗਨ। ਗੁਰੁ ਬੂਝੀ ਲਖਿ ਕਰਿ ਅਨੁਰਾਗਨ ॥ ੬ ॥–ਕਰ ਮਹਿ, ਕਹੋ ਕਹਾਂ ਲੇ ਆਈ ?। ਕਹਾਂ ਕਾਮਨਾ ਰਿਦੇ ਉਠਾਈ ?–।–ਸ੍ਰੀ ਗੁਰੁ ਤੁਮਰੀ ਛੁਧਾ ਬਿਚਾਰੀ। ਕਛੁਕ ਖਾਨ ਹਿਤ ਲ੍ਯਾਇ ਅਹਾਰੀ–॥ ੭ ॥ ਇਮ ਕਹਿ ਧਰਯੋ ਕਟੋਰਾ ਆਗੇ। ਹੁਤੇ ਛੁਧਤਿ ਗੁਰ ਅਚਵਨ ਲਾਗੇ। ਭਏ ਪ੍ਰਸੰਨ ਜਬਹਿ ਸੋ ਖਾਈ। ਕਹਯੋ–ਮਨਹੁ ਚੋਲ੍ਹਾ[4] ਕਰਿ ਲ੍ਯਾਈ–॥੮॥ ਪਾਨ ਪਖਾਰਿ ਚੁਲਾ ਜਬਿ ਕਰਯੋ। ਸ੍ਰੀ ਅਰ-ਜਨ ਤਬਿ ਸ਼ਬਦ ਉਚਰਯੋ। ਬਿਚ ਧਨਾਸਰੀ ਬੋਲਤਿ ਬੋਲਾ[5]। ਸ੍ਰੀ ਨਾਨਕ ਕਿਯ ਸੁੰਦਰ ਚੋਲ੍ਹਾ*॥੯॥ ਅੰਤ ਸ਼ਬਦ ਕੇ ਪਦ ਇਹ ਰਾਖਾ। ਨਾਮ ਮਹਾ-ਤਮ ਸਭਿ ਮਹਿਂ ਭਾਖਾ।–ਸੁਖ ਪੈ ਹੈਂ–ਤ੍ਰਿਯ ਕੋ ਬਰ ਦੀਨਿ। ਸਦਨ ਗਈ ਮਨ ਆਨੰਦ ਕੀਨਿ ॥ ੧੦ ॥ ਤਿਸ ਪੀਛੈ ਪੁਰਿ ਜਨ ਚਲਿ ਆਏ। ਬੈਠੇ ਚਹੁੰ ਦਿਸ਼ਿ ਸਭਾ ਲਗਾਏ। ਸ੍ਰੀ ਅਰਜਨ ਬੋਲੇ ਅਭਿਰਾਮੂ।–ਕਹਾਂ ਗ੍ਰਾਮ ਤੁਮਰੋ ਕੋ ਨਾਮੂ ?–॥੧੧॥ ਹਾਥ ਜੋਰਿ ਭਾਖ੍ਯੋ ਤਿਸ ਬੇਰਾ।–ਭੈਣੀ ਨਾਮ ਭਨਹਿਂ ਇਸ ਕੇਰਾ–।ਗੁਰੂ ਕਹ੍ਯੋ–ਚੋਲ੍ਹਾ ਅਬਿ ਨਾਮੂ। ਪ੍ਰਥਮ ਨਾਮ ਨਾਹਨ ਅਭਿਰਾਮੂ–॥ ੧੨॥ ਇਕ ਨਰ ਬੀਚ ਹੁਤੋ ਤਿਹ ਕਹ੍ਯੋ।–ਭੈਣੀ ਬਿਦਤਿ ਨਾਮ ਸਭਿ ਲਹ੍ਯੋ। ਅਬਿ ਚੋਲ੍ਹਾ ਕਿਮ ਹੋਵੈ ਨਾਮੂ। ਬੂਰੋ ਧਰਯੋ ਕੈ ਹੁਇ

[1]ਪੈਂਚ ਦੀ ਇਸਤ੍ਰੀ ਨੇ। [2]ਹੁਣ ਦਿਨ ਬਹੁਤਾ ਚੜ੍ਹਿਆ ਹੈ। [3]ਦਾਲ ਰਿੰਨ੍ਹਦਿਆਂ ਨੂੰ। [4]ਕੋਈ ਸੁਹਣੀ ਸੁਆਦਲ ਖਾਣੇ ਦੀ ਚੀਜ਼। [5]ਧਨਾਸਰੀ (ਰਾਗ) ਵਿਚ ਉਹ ਗੀਤ ਗਾਵਿਆਂ। [ ਬੋਲ–ਰਾਗ ਵਿਚ ਗਾਵਿਆਂ ਜਾਣ ਵਾਲਾ ਪਦਾਂ ਤੇ ਅਰਥਾਂ ਵਾਲਾ ਕੋਈ ਵਾਕ ਜਾ ਵਾਕ ਸਮੂਹ ]। *ਧਨਸਾਰੀ ਮਃ ੫ ਦਾ ਅੱਠਵਾਂ ਸ਼ਬਦ–ਵਾਰਿ ਜਾਉ ਗੁਰ ਅਪੁਨੇ ਊਪਰਿ ਜਿਨਿ ਹਰਿ ਹਰਿ ਨਾਮੁ ਦ੍ਰਿੜ੍ਹਾਯਾ ॥....

ਅਭਿਰਾਮੂ[1]—॥ ੧੩ ॥ ਪੁਨ ਗੁਰੁ ਕਹ੍ਯੋ—ਭਨ੍ਯੋ ਹੈ ਚੋਲ੍ਹਾ। ਨਹੀਂ ਹਟਾਵਨ ਬੋਲਹੁ ਬੋਲਾ[2]—। ਪੁਨ ਰਾਹਕ ਮਤਿਮੰਦ ਬਖਾਨੈ।—ਕ੍ਯਾ ਚੋਲ੍ਹਾ ਹਮ ਨਾਂਹਿਨ ਜਾਨੈਂ ?—॥ ੧੪ ॥ ਗੁਰੁ ਕਹ੍ਯੋ—ਅਬਿ ਚੋਲ੍ਹਾ ਹੋਵੈ। ਭੈਣੀ ਨਾਮ ਸਕਲ ਹੀ ਖੋਵੈ—। ਸੁਨਿ ਮੂਰਖ ਨੇ ਫੇਰ ਹਟਾਯੋ।—ਇਹੁ ਕਮਲਾ—ਤਬਿ ਗੁਰੂ ਅਲਾਯੋ ॥ ੧੫॥ ਸਭਿ ਮਹਿਂ ਬੈਠ੍ਯੋ ਬਾਵਰ ਭਯੋ।ਬਸਤ੍ਰ ਫਾਰ ਕਰਿ ਨਹਿਂ ਥਿਰ ਥਿਯੋ। ਹੇਰਤਿ ਬਿਸਮੈ ਮਾਨਵ ਸਾਰੇ। ਪੈਂਚ[3] ਤ੍ਰਾਸ ਧਰਿ ਬਿਨੈ ਉਚਾਰੇ ॥ ੧੬ ॥—ਛਿਮਹੁ ਗੁਰੂ, ਨਹਿ ਲਖਹਿ ਗਵਾਰ। ਬਾਕ ਹਟਾਯੋ ਬਾਰੰਬਾਰ। ਮੋ ਦਿਸ਼ਿ ਦੇਖਿ ਕਰਹੁ ਅਬਿ ਕਰੁਨਾ।ਬਾਵਰਪਨਾ ਕਰਹੁ ਸਭਿ ਹਰਨਾ—॥੧੭॥ ਸੁਨਿ ਗੁਰ ਕਹ੍ਯੋ—ਨ ਮਿਟਿ ਹੈ ਸਰਬ। ਮੂਢ ਨ ਮਾਨਤਿ ਹੈ ਕਰਿ ਗਰਬ। ਤਨਕ ਰਹੈ ਸੁਧ ਬਾਵਰ ਅਹੈ। ਇਸ ਕੀ ਕੁਲ ਮਹਿਂ ਇਕ ਅਸ ਰਹੈ—॥ ੧੮ ॥ ਗਜ ਕੇ ਦੰਤ ਗੁਰੂ ਕੇ ਬੈਨ। ਮੁਖ ਨਿਕਸੇ ਪੁਨ ਪ੍ਰਵਿਸ਼ਤਿ ਹੈ ਨ*। ਬਹੁਰ ਪੈਂਚ ਕਰ ਜੋਰਿ ਬਖਾਨੀ।—ਏਕ ਬਾਤ ਅਸਮੰਜਸ[4] ਜਾਨੀ॥੧੯॥ਜਬਿ ਹਮ ਟਕੇ ਸ਼ਾਹੁ ਕੇ ਤਾਰੈਂ।ਤਬਿ ਕਿਮ ਚੋਲ੍ਹਾ ਨਾਮ ਉਚਾਰੈਂ। ਲਿਖ੍ਯੋ ਜਹਾਂ ਕਹਿ ਭੈਣੀ ਨਾਇ। ਕਿਮ ਤਹਿਂ ਔਰ ਨਾਮ ਉਲਟਾਇ ॥ ੨੦ ॥ ਤਹਾਂ ਬਚਨ ਕਿਮ ਕਰਿ ਹੈਂ ਸਾਚਾ ?—।ਸ਼੍ਰੀ ਅਰਜਨ ਤਬਿ ਸੁਨਤਿ ਉਬਾਚਾ।—ਤਹਿਂ ਭੀ ਚੋਲ੍ਹਾ ਨਾਮ ਉਚਾਰੋ।ਲਿਖ੍ਯੋ ਜਾਇਗੋ, ਸ਼ੰਕ ਨ ਧਾਰੋ ॥ ੨੧ ॥ ਪ੍ਰਥਮ ਤੁਮਹੁ ਤੇਂ ਦਫਤਰ ਮਾਂਹਿ। ਭੈਣੀ ਨਾਮ ਸਕਲ ਮਿਟ ਜਾਹਿ।ਇਹੀ ਨਾਮ ਜਾਨਹਿੰਗੇ ਸਾਰੇ—।ਸੁਨਿ ਸਭਿ ਨੇ ਨਿਸ਼ਚਾ ਉਰ ਧਾਰੇ॥੨੨॥ਪੁਨ ਬਾਵਰ ਹਿਤ ਬਿਨੈ ਬਖਾਨੀ। ਸੁਨਿ ਕਰਿ ਸਤਿਗੁਰ ਬੋਲੇ ਬਾਨੀ।—ਕਬਿ ਬਾਵਰ ਹ੍ਵੈ ਕਬਿ ਸੁਧਿ ਆਵੈ।ਇਸ ਕੀ ਕੁਲ ਮਹਿ ਅਸ ਜਨ ਮਾਵੈ—॥ ੨੩ ॥ ਅਬਿ ਲਗਿ ਤਿਸ ਕੀ ਸੰਤਤਿ ਮਾਂਹਿ। ਬਾਵਰ ਕਬਿ ਹੁਇ ਕਬਿ ਸੁਧਿ ਪਾਹਿ। ਬਿਦਤ ਅਹੈ ਤਿਸ ਗ੍ਰਾਮ ਮਝਾਰੇ। ਪੁਨ ਰਾਹਕ ਇਕ ਵਾਕ ਉਚਾਰੇ ॥ ੨੪ ॥—ਬ੍ਰਹ ਗੋਤ ਕੇ ਰਾਹਕ ਭਾਰੀ। ਨਹੀਂ ਚਰਨ

[1]ਭੈੜਾ ਹੋਵੇ ਭਾਵੇਂ ਸੁੰਦਰ ਰਖਿਆ ਹੋਵੇ। [2]ਹਟਾਵਨ ਦਾ ਵਾਕ ਨਾ ਬੋਲੋ। [3]ਲੰਬਰਦਾਰ ਨੇ। [4]ਅਣਬਣ, ਮੁਸ਼ਕਿਲ। *ਇਹ ਪੁਰਾਣੇ ਰਿਖੀਆਂ ਅਵਤਾਰਾਂ ਦਾ ਵਤੀਰਾ ਹੈ ਸੀ। ਸਤਿਗੁਰ ਤਾਂ ਸਦਾ ਬਖਸ਼ਦੇ ਰਹੇ ਹਨ। ਭਾਈ ਗੌਰੇ ਦੇ ਪ੍ਰਸੰਗ ਵਿਚ ਸਤਵੇਂ ਸਤਿਗੁਰਾਂ ਸਾਰੇ ਸ੍ਰਾਪ ਜਿਸ ਵੇਲੇ ਬਖਸ਼ ਦਿੱਤੇ ਤਾਂ ਸਿੱਖ ਨੇ ਬੇਨਤੀ ਕਰ ਕੇ ਇਕ ਸ੍ਰਾਪ ਰਖਵਾ ਲਿਆ ਸੀ। ਸੋ ਇਸ ਦਾ ਭਾਵ 'ਅਮੋਘ ਬਚਨ' ਲੈਣਾਂ ਚਾਹੀਏ। ਦੇਖੋ ਰਾਸ ੧੦, ਅੰ: ੧੫, ਅੰਕ ੮ ਤੋਂ ੧੨।

ਦੇਂ ਧੇਨੁ ਹਮਾਰੀ।ਜੇ ਚਲਿ ਜਾਤਿ ਤਿਨਹੁੰ ਕੀ ਓਰ। ਮਾਰ ਹਟਾਇ ਧਰਹਿੰ ਬਹੁ ਸ਼ੋਰ—॥ ੨੫ ॥ ਸੁਨਿ ਗੁਰੂ ਬੋਲੇ ਸਹਿਜ ਸੁਭਾਇ ।--ਸਗਰੇ ਬੂਹ ਜੂਹ ਹੁਇ ਜਾਇਂ[1]। ਸੁਖ ਕੇ ਸਹਿਤ ਧੇਨੁ ਸਭਿ ਚਾਰੋ। ਇਹੁ ਚੋਲ੍ਹਾ ਓਲ੍ਹਾ ਗੁਰ ਭ੍ਰਾਰੋ--॥ ੨੬ ॥ ਇਮ ਗੁਰੂ ਕਹਨੇ, ਬੂਹ ਪੁਰਿ ਮਹਾਂ। ਉਜਰਿ ਗਏ, ਚਾਰਹਿਂ ਗੋ ਤਹਾਂ[2]।ਇਸ ਪ੍ਰਕਾਰ ਥਿਰ ਕੇਤਿਕ ਕਾਲਾ। ਭਯੋ ਤਯਾਰ ਤਬਿ ਅਸਨ ਰਸਾਲਾ॥੨੭॥ਮਨ ਭਾਵਤਿ ਅਚਿ ਕੈ ਸੁਖ ਪਾਏ। ਨਿਸ ਬਿੱਸ੍ਰਾਮ ਕਰੇ ਇਸ ਥਾਏ। ਕੇਤਿਕ ਦਿਨ ਬਸਿ ਗੁਰੂ ਗੁਜ਼ਾਰੇ। ਦੇਨਿ ਟਕੇ ਦਿੱਲੀ ਕਹੁ ਤਯਾਰੇ ॥ ੨੮ ॥ ਸਤਿਗੁਰੂ ਤੇ ਆਇਸੁ ਤਬਿ ਜਾਚੀ। ਵਿਦਾ ਕਰਿਬੇ ਕਹੁ ਗਿਰਾ ਉਬਾਚੀ।—ਚੋਲ੍ਹਾ ਨਾਮ ਨਿਸ਼ੰਕ ਬਖਾਨੋ।ਸੁਖ ਸੋਂ ਆਵਹੁ ਅਬਹਿ ਪਯਾਨੋ—॥ ੨੯ ॥ ਕਰਿ ਬੰਦਨ ਕੋ ਮਾਰਗ ਗਏ। ਦਿੱਲੀ ਬਿਖੇ ਪ੍ਰਵੇਸ਼ਤਿ ਭਏ। ਮਿਲੇ ਦਿਵਾਨ ਸੰਗ ਤਹਿਂ ਜਾਏ। ਕਹਯੋ—ਟਕੇ ਚੋਲ੍ਹੇ ਕੇ ਲ੍ਯਾਏ—। ॥੩੦॥ ਸੁਨਤਿ ਦਿਵਾਨ ਦਫਤਰੀ ਭਨਯੋ ।--ਚੋਲ੍ਹਾ ਗ੍ਰਾਮ ਨ ਅਬਿ ਲੌ ਸੁਨਯੋ। ਬਸਯੋ ਨਯੋ ਕੋ? ਦੇਹੁ ਸੁਨਾਇ।ਸੋ ਨਾਵਾਂ ਅਬਿ ਲੇਹਿਂ ਚਢਾਇ ॥ ੩੧॥ ਭੈਣੀ ਗ੍ਰਾਮ ਪੰਚ ਤੂੰ ਅਹੈਂ—। ਸੁਨਿ ਸਭਿਹਿਨਿ ਮੈਂ ਰਾਹਕ ਕਹੈ। —ਕਯੋਂ ਤੁਮ ਨਾਮ ਸੁ ਅਪਰ ਉਚਾਰੋ। ਦਫਤਰ ਅਪਨੋ ਲਿਖਯੋ ਬਿਚਾਰੋ। ੩੨॥*ਸੁਨਿ ਦਿਵਾਨ ਮਨ ਸੰਸਾ ਭਯੋ। ਦਫਤਰ ਖੋਲਿ ਸੁ ਦੇਖਤਿ ਭਯੋ। ਚੋਲ੍ਹਾ ਲਿਖਯੋ ਸੁ ਬੀਚ ਨਿਹਾਰਾ। ਦੇਖਤਿ ਮਨ ਮਹਿਂ ਅਚਰਜ ਧਾਰਾ* ॥ ੩੩ ॥ ਜਹਾਂਗੀਰ ਢਿਗ ਗਯੋ ਦਿਵਾਨ। ਅਚਰਜ ਪਾਯੋ ਕਰਤਿ ਬਖਾਨ। --ਰਾਹਕ ਭੈਣੀ ਕੋ ਨਿਤ ਆਵੈ। ਅਬਿ ਚੋਲ੍ਹਾ ਤਿਹ ਨਾਮ ਸੁਨਾਵੈ ॥ ੩੪॥ ਕਹੈ[3] ਕਿ 'ਦਫਤਰ ਲਿਖਯੋ ਨਿਕਾਰਹੁ'। ਕਬਿ ਹੂੰ ਕਾਨ ਨ ਸੁਨਯੋ ਬਿਚਾਰਹੁ—। ਸ਼ਾਹੁ ਕਹੈ—ਹਮ ਸੁਨਯੋ ਨ ਸ਼੍ਰੋਨ।ਖੋਜਹੁ ਲਿਖਯੋ ਹੋਇ ਜੇ ਕੌਨ[4]—॥ ੩੫ ॥—ਦਫਤਰ ਕਈ ਹਜ਼ਾਰ ਨਿਹਾਰਯੋ। ਸਭਿ ਮਹਿ ਚੋਲ੍ਹਾ ਲਿਖਯੋ ਬਿਚਾਰਯੋ। ਨਿਕਟਿ ਨਿਕਟਿ ਗ੍ਰਾਮਨ ਕੇ ਮਾਂਹੀ।ਪਿਖਿ ਚੋਲ੍ਹਾ,ਭੈਣੀ ਛਹਿ

[1]ਬੂਹਾਂ (ਦਾ) ਸਾਰਾ (ਗ੍ਰਾਮ) ਜੂਹ—(ਚਰਾਗਾਹ) ਹੋ ਜਾਏਗੀ । ਭਾਵ ਖੇਤੀ ਨਾ ਰਹੇਗੀ ਚਰਨ ਦੀ ਥਾਂ ਹੀ ਹੋ ਜਾਊ । [2]ਬੂਹ ਗੋਤ ਦੇ ਜ਼ਿਮੀਦਾਰਾਂ ਦਾ ਪਿੰਡ ਉਜੜ ਗਿਆ ਤਿਥੇ (ਹੁਣ ਏਹ ਲੋਕ) ਗਊਆਂ ਚਾਰਦੇ ਹਨ। [3](ਰਾਹਕ) ਕਹਿੰਦਾ ਹੈ । [4]ਜੇ ਕਿਸੇ ਨੇ ਲਿਖਿਆ ਹੋਵੇ ।

*ਇਹ ੩੩ ਅੰਕ ਦੀ ਚੌਪਈ ਛਾਪੇ ਦੇ ਨੁਸਖਿਆਂ ਵਿਚ ਤਾਂ ਹੈ, ਪਰ ਲਿਖਤੀਆਂ ਵਿਚ ਅਕਸਰ ਨਹੀਂ ਮਿਲਦੀ। ਇਕ ਲਿਖਤੀ ਨੁਸਖੇ ਵਿਚ ਇਹ ਦੂਜੀ ਕਲਮ ਨਾਲ ਹਾਸ਼ੀਏ ਤੇ ਲਿਖੀ ਹੋਈ ਹੈ।

ਨਾਂਹੀ–॥ ੩੬ ॥ ਜਹਾਂਗੀਰ ਸੁਨਿ ਮਨ ਬਿਸਮਾਯੋ। ਗਾਹਕ ਅਪਨੋ ਪਾਸ ਬੁਲਾਯੋ।–ਕਹੁ ਤੂੰ ਸਾਚ ਕਹਾਂ ਇਹ ਭਯੋ?–। ਪੈਂਚ ਪ੍ਰਸੰਗ ਸਕਲ ਕਹਿ ਦਯੋ ॥੩੭॥ਧਰਯੋ ਗੁਰੂ ਅਰਜਨ ਇਹੁ ਨਾਮੂ। ਉਤਰੇ ਆਨਿ ਹਮਾਰੇ ਧਾਮੂ–। ਸੁਨਤਿ ਸ਼ਾਹੁ ਤਬਿ ਸੀਸ ਨਿਵਾਯੋ।ਮਾਫੀ ਪਟਾ ਲਿਖਾਇ ਦਿਵਾਯੋ॥ ੩੮ ॥ ਸ੍ਰੀ ਅਰਜਨ ਕੀ ਕੀਨਿ ਪ੍ਰਸ਼ੰਸ਼ਾ।–ਚਹੈਂ ਸੁ ਕਰਹਿਂ ਨ ਇਸ ਮਹਿਂ ਸੰਸਾ–। ਰਹਯੋ ਪੈਂਚ ਢਿਗ ਗ੍ਰਾਮ ਮਹਾਨਾ।ਛੀਨਯੋ ਪਾਪੀ ਸ਼ਾਹੁ ਜਹਾਨਾ ॥ ੩੯ ॥ ਕਿਤਿਕ ਦਿਵਸ ਬਾਸਾ ਗੁਰ ਕਿਏ। ਬਹੁਰ ਸੁਧਾਸਰ ਕੋ ਚਲਿ ਗਏ। ਸੁਨਿ ਭਾਨਾ! ਇਹ ਗਾਥਾ ਸਾਰੀ। ਸ੍ਰੀ ਅਰਜਨ ਕੀ ਅਬਹਿ ਉਚਾਰੀ' ॥ ੪੦ ॥ ਸੁਨਿ ਸਭਿਹਿਨਿ ਤਬਿ ਸੀਸ ਨਿਵਾਯੋ। 'ਧੰਨ ਧੰਨ' ਸਤਿਗੁਰ ਕੋ ਗਾਯੋ। ਸ੍ਰੀ ਹਰਿਗੋਬਿੰਦ ਸੋ ਥਲ ਬੰਦਿ[1]।ਆਇ ਸਿਵਰ ਮਹਿ ਜੁਤਿ ਨਰ ਬ੍ਰਿੰਦ ॥ ੪੧ ॥ ਤਿਸੀ ਪੰਚ ਕੋ ਸੁਤ ਚਲਿ ਆਯੋ। ਖਟ ਰਸ ਭੋਜਨ ਕੋ ਕਰਿ ਲਯਾਯੋ। ਬੈਠਿ ਗਯੋ ਪਦ ਬੰਦਨ ਧਾਰੀ।ਗੁਰ ਬੂਝੀ ਸਭਿ ਕੁਸ਼ਲ ਉਚਾਰੀ॥੪੨॥ਸਕਲ ਕੁਟੰਬ ਸੰਗ ਸਿਖ ਸਾਰੇ।ਸ੍ਵਾਦ ਬਿਬਿਧ ਬਿਧਿ ਅਚਯੋ ਅਹਾਰੇ। ਭਈ ਨਿਸਾ ਕੀਨਸਿ ਬਿਸਰਾਮੂ।ਜਾਗੇ ਬਹੁਰ ਰਹੀ ਜਬਿ ਜਾਮੂ ॥ ੪੩ ॥ ਹੋਤਿ ਕੀਰਤਨ ਮਨ ਦੇ ਸੁਨੈਂ। ਗੁਰਬਾਨੀ ਸਿਖ ਸੁਖਦਾ ਭਨੈਂ। ਸ੍ਰੀ ਹਰਿਗੋਵਿੰਦ ਬਾਸੁਰ ਤੀਨ। ਕਰਯੋ ਬਾਸ ਸੁਖ ਸੰਗ ਪ੍ਰਬੀਨਿ॥ ੪੪ ॥ ਪੁਨ ਪਿਤ ਕੋ ਥਲ ਬੰਦਨ ਕਰਿ ਕੈ। ਮਾਰਗ ਚਲੇ ਤੁਰੰਗ ਪਰ ਚਰਿ ਕੈ।ਪੁਰਿਜਨ ਆਇ ਕਰੀ ਪ੍ਰਨਾਮ। ਧੀਰ ਦਈ ਗੁਰੁ ਗਮਨੇ ਧਾਮ ॥ ੪੫ ॥ ਪੰਚ ਤ੍ਰਿਯਾ ਨੇ[2] ਪੂਜਾ ਕੀਨਿ। ਤ੍ਰੈ ਗੁਰੁ ਮਹਿਲਾ ਤੇਵਰ ਦੀਨਿ। ਸੂਰਜ ਮਲ ਕੀ ਬਧੂ ਨਿਹਾਰੀ। ਇਕ ਤੇਵਰ ਤਿਹ ਦਯੋ ਸੁਧਾਰੀ ॥ ੪੬॥ ਅਪਰ ਤ੍ਰਿਯਾ ਪੁਰਿ ਕੀ ਸਭਿ ਆਈ। ਜਥਾ ਸ਼ਕਤਿ ਭੇਟਨਿ ਅਰਪਾਈ। ਦੇ ਅਸੀਸ ਸਭਿ ਕੋ, ਚਢਿ ਚਾਲੀ। ਕਰਤਿ ਗ੍ਰਾਮ ਕੀ ਸਿਫ਼ਤਿ ਬਿਸਾਲੀ ॥੪੭॥ਕੋਸ ਤੀਨ ਜਬਿ ਸਤਿਗੁਰ ਗਏ। ਇਕ ਅਸਥਾਨ ਬਿਲੋਕਤਿ ਭਏ। ਉਤਰਿ ਤਰੰਗ ਤੇ ਬੰਦਨ ਠਾਨੀ। ਬੈਠੇ ਕਿਤਿਕ ਕਾਲ ਗੁਨਖਾਨੀ॥੪੮॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਚੋਲ੍ਹੇ ਗ੍ਰਾਮ ਆਗਮਨ' ਪ੍ਰਸੰਗ ਬਰਨਨੰ ਨਾਮ ਤ੍ਰੌਦਸਮੋ ਅੰਸੂ ॥ ੧੩ ॥

### ੧੪ [ਭਾਈ ਹੇਮਾ, ਭਾਈ ਗੁਰਦਾਸ ਪ੍ਰਲੋਕ ਗਮਨ]।

ਦੋਹਰਾ। ਤਿਸ ਥਲ ਜਬਿ ਬੈਠੇ ਗੁਰੂ ਸਭਿ ਉਰ ਸੰਸੈ ਠਾਨਿ। ਕਰ ਜੋਰੇ ਬੂਝਤਿ ਭਏ 'ਕਿਹ ਸਥਾਨ ਇਹੁ ਆਨਿ'[3] ? ॥ ੧ ॥ ਚੌਪਈ ॥ ਕਰਿ

[1] ਨਮਸਕਾਰ ਕਰਕੇ। [2] ਪੈਂਚ ਦੀ ਇਸਤ੍ਰੀ ਨੇ। [3] ਕਿਹੜਾ ਠਿਕਾਣਾ ਇਹ ਜਾਪਿਆ ਹੈ ?

ਬੰਦਨ ਕੋ ਹਾਵਰ ਬੈਸੇ । ਕਿਸ ਕੋ ਥਲ, ਹੋਯੋ ਇਹ ਕੈਸੇ ?' । ਦਯਾ ਸਿੰਧੁ
ਸੁਨਿ ਬਾਕ ਬਖਾਨੇ । 'ਇਹੁ ਸ਼੍ਰੀ ਨਾਨਕ ਕੋ ਇਸਥਾਨੇ ॥ ੨ ॥ ਪਠੋਵਿੰਡ
ਪੁਰਿ ਨਾਮ ਕਹੰਤੇ । ਖੱਤ੍ਰੀ ਬੇਦੀ ਬ੍ਰਿੰਦ ਬਸੰਤੇ।ਸੰਗ ਹੁਤੇ ਬਾਲਾ ਮਰਦਾਨਾ।
ਸ਼੍ਰੀ ਨਾਨਕ ਆਏ ਇਸ ਥਾਨਾ ॥ ੩ ॥ ਆਨਿ ਬੇਦੀਯਨ ਜਬਹਿ ਨਿਹਾਰੇ।
ਕਰਤਿ ਕੁਤਰਕਨ ਬਾਕ ਉਚਾਰੇ।-ਕਹਾਂ ਬੇਦੀਯਨਿ ਬੰਸੁ ਲਜਾਵਾ ?।
ਭੇਖ ਫਕੀਰ ਕੁਰਾਹੁ ਚਲਾਵਾ ॥ ੪ ॥ ਇਸ ਪੁਰਿ ਭ੍ਰਾਤਨ ਮਹਿਂ ਚਹਿ[੧]
ਥਾਨ।ਕਰਹਿਂ ਪਸਾਰਨਿ ਦੰਭ ਮਹਾਨ । ਹਮ ਸ਼ਰੀਕ ਤੁਵ ਬਸਨ ਨ ਦੈਹੈਂ।
ਜਾਹੁ ਅਬਹਿ ਨਹਿਂ ਪਕੜ ਉਠੈ ਹੈਂ-॥ ੫ ॥ ਕਹ੍ਯੋ ਗੁਰੂ-ਹਮ ਬਾਸ ਨ
ਕਰੈਂ। ਕੈ ਦਿਨ ਬਸਹਿਂ,ਆਨ ਥਲ ਫਿਰੈਂ।ਨਹੀਂ ਸ਼ਰੀਕਨਿ ਸੰਗ ਸ਼ਰੀਕੀ।
ਤਜੀ ਲਾਲਸਾ, ਨਾਂਹਿਨ ਨੀਕੀ-॥ ੬ ॥ ਸੁਨਿ ਬੇਦੀਨਿ ਕੋਪ ਕਰਿ
ਕਹ੍ਯੋ।-ਇਹੁ ਤੁਵ ਦਾਵ ਸਭਿਨਿ ਹਮ ਲਹ੍ਯੋ।ਮਿਲਿ ਅਪਨਾਇ ਲੇਹਿੰਗੇ
ਕੋਈ[੨]। ਬਨਹਿਂ ਸਹਾਇਕ ਤੁਵ ਤਬਿ ਤੋਈ[੩] ॥ ੭ ॥ ਯਾਂਤੇ ਅਬਹਿ
ਉਠਾਵਨਿ ਕਰੈਂ।ਤੁਵ ਬਚ ਪਰ ਨ ਭਰੋਸਾ ਧਰੈਂ। ਉਠਹੁ ਜਾਹੁ ਸੁਨਿ ਬਾਕ
ਹਮਾਰੇ। ਨਤੁ ਭੁਜ ਗਹਿ ਕੈ ਤੁਰਤ ਉਠਾਰੇਂ- ॥ ੮ ॥ ਤਬਿ ਸ਼੍ਰੀ ਨਾਨਕ
ਬਾਕ*ਬਖਾਨਾ।-ਤੁਮ ਵਿਰਸਾ ਘਰ ਨਿਜ ਦਿਢਜਾਨਾ[੪]।ਸੋ ਸਭਿ ਕੂਰਛਾਰ[੫]
ਮਿਲਿ ਜਾਵੈ। ਪੁਰਿ ਉਜਰਹਿ ਕਿਤ ਖੋਜ ਨ ਪਾਵੈ-॥ ੯ ॥ ਇਮ ਕਹਿ
ਗਮਨ ਕੀਨਿ ਗੁਨ ਖਾਨੀ। ਸ਼੍ਰੀ ਨਾਨਕ ਸਿੱਖਨਿ ਸੁਖਦਾਨੀ। ਪੁਨ ਕੁਛ
ਸਮਾਂ ਪਾਇ ਪੁਰਿ ਮਾਂਹੀ। ਵਧੀ ਸਪਰਧਾ[੬] ਮਿਟਹਿ ਜੁ ਨਾਂਹੀ ॥੧੦॥ ਲਰਿ
ਲਰਿ ਭਾਜੇ ਪੁਰਿ ਕੋ ਛੋਰਿ। ਪਰ੍ਯੋ ਥੇਹ ਤਬਿ ਕੋ ਇਸ ਠੋਰ'। ਸ਼੍ਰੀ ਹਰਿ
ਗੋਵਿੰਦ ਗਾਥ ਸੁਨਾਈ। ਸੁਨਿ ਸਗਰੇ ਨਿਜ ਸੀਸ ਨਿਵਾਈ॥ ੧੧ ॥ ਥਿਰੇ
ਘਰੀ ਜੁਗ ਬਹੁਰ ਸਿਧਾਰੇ। ਦੋਇ ਕੋਸ ਜਬਿ ਚਲੇ ਅਗਾਰੇ। ਸ਼੍ਰੀ ਅਰਜਨ
ਕੋ ਤਹਿਂ ਅਸਥਾਨ। ਉਤਰਿ ਤੁਰੰਗ ਤੇ ਬੰਦਨ ਠਾਨਿ ॥੧੨॥ ਸਵਾਜਾਮ
ਦਿਨ ਤਬਿ ਲੌ ਚੜ੍ਯੋ। ਕਹਿ ਸਭਿਹਿਨ ਸੋਂ ਡੇਰਾ ਕਰ੍ਯੋ। ਆਗ੍ਯਾ ਦਈ
ਅਹਾਰ ਕਰਨਿ ਕੀ। ਕਰੀ ਦੂਰ ਜਿਨ ਕੁਮਤਿ ਨਰਨ ਕੀ ॥ ੧੩ ॥ ਬੈਠੇ
ਲਗ੍ਯੋ ਦਿਵਾਨ ਮਹਾਨ। ਬੂਝਨਿ ਕੀਨੋ ਗੁਰ ਤਬਿ ਭਾਨ[੭]'। 'ਪੁਰਿ ਉਜਾਰ

[੧]ਭਾਵ ਇਸ-ਪਿੰਡ ਜਾਤ ਭ੍ਰਾਵਾਂ ਵਿਚ ਥਾਂ ਲੋੜਦੇ ਹੋ"। [੨]ਮਿਲਕੇ ਕਈਆਂ ਨੂੰ ਆਪਣਾ ਕਰ ਲਓਗੇ। [੩]ਓਹ। [੪]ਤੁਸੀਂ ਆਪਣੇ ਘਰ ਨੂੰ ਪੱਕੇ ਵਿਰਸੇ ਭਾਵ ਮਾਲਕੀ ਦਾ ਜਾਣਦੇ ਹੋ। [੫]ਖੇਹ। [੬]ਈਰਖਾ। [੭]ਸਤਿਗੁਰਾਂ ਨੂੰ ਭਾਨਾ ਜੀ ਨੇ ਪੁੱਛਿਆ। *ਪਾ:-ਸ੍ਰਾਪ।

ਕਛ ਦੂਰ ਦਿਖਾਏ। ਕਿਮ ਸ੍ਰੀ ਅਰਜਨ ਇਸ ਥਲ ਆਏ?' ॥੧੪॥ਸੁਨਿ ਗੁਰ, ਬਿਧੀਏ ਓਰ ਨਿਹਾਰਾ। 'ਹੁਤੇ ਸੰਗ ਤੁਮ ਕਰਹੁ ਉਚਾਰਾ'। ਆਇਸੁ ਮਾਨੀ ਬੈਨ ਅਲਾਏ[1]। 'ਬਿਚਰਤਿ ਸ੍ਰੀ ਅਰਜਨ ਇਤ ਆਏ ॥ ੧੫ ॥ ਪੰਚ ਸਿੱਖ ਹਮ ਗੁਰ ਕੇ ਸਾਥ। ਬੈਠਿ ਰਹੇ ਇਸ ਥਲ ਜਬਿ ਨਾਥ। ਹਿਮ ਰਿਤੁ[2] ਹੁਤੀ ਸੀਤ ਬਹੁ ਪਰੈ। ਘਨ ਜੁਤਿ ਪੌਨ ਬਹੈ ਤਨ ਠਰੈ ॥੧੬॥ਹਮ ਪੰਚਹੁ ਮਿਲਿ ਬਿਨੈ ਉਚਾਰੀ।–ਚਲਹੁ ਆਪ ਉਠਿ ਪੁਰੀ ਮਝਾਰੀ।ਸੁਖ ਸੋਂ ਨਿਸਾ ਬਿਤਾਇ ਪਯਾਨੈ[3]–। ਸੁਨਿ ਗੁਰ ਕਹਯੋ–ਦੂਰ ਕੁਛ ਜਾਨੈ[4] ॥ ੧੭ ॥ ਬਸਹਿਂ ਦੁਸ਼ਟ ਜਨ ਭਾਉ ਬਿਹੀਨੇ। ਜਾਨੋਂ ਪਰਹਿਂ[5] ਮਹਾਂ ਮਤਿ ਹੀਨੇ–॥ ਪੁਨ ਹਮ ਕਹਯੋ–ਉਤੰਗ ਅਵਾਸ। ਪਿਖਿ ਜਨਵਾਸ[6] ਕਰਹਿਂ ਨਿਸ ਬਾਸ– ॥੧੮॥ਸਤਿਗੁਰ ਕਹਯੋ–ਪ੍ਰਥਮ ਤੁਮ ਜੱਯੋ।ਪਿਖਿ ਸਥਾਨ ਪੁਨ ਹਮ ਢਿਗ ਅੱਯੋ–।ਸੁਨਿ ਆਇਸੁ ਕੋ ਪੁਰੀ ਸਿਧਾਰੇ।ਦੇਖੇ ਸੁੰਦਰ ਸਦਨ ਚੁਬਾਰੇ॥੧੯॥ ਨਹਿਂ ਬਿਸਰਾਮ ਕਰਨਿ ਕੋ ਥਾਨ। ਕਿਨਹੁ ਬਿਠਾਇ ਨ ਕਿਯ ਸਨਮਾਨ। ਸਭਿ ਸਤਿਗੁਰ ਸੋਂ ਆਨਿ ਸੁਨਾਈ। ਪਰਨਿ ਫੁਹਾਰ ਲਗੀ ਘਟ ਆਈ[7]। ੨੦ ॥ ਤਬਿ ਸ੍ਰੀ ਅਰਜਨ ਬਾਕ ਉਚਾਰੋ।–ਏਕ ਬਸੈ ਇਹਠਾਂ ਮਮ ਪਯਾਰੋ। ਤਿਸ ਢਿਗ ਬਸੇਂ ਮੋਹਿ ਮਨ ਭਾਯੋ।ਕਰੈ ਪ੍ਰੇਮ ਜਿਸ ਐਂਚਿ ਮੰਗਾਯੋ–॥੨੧॥ ਉਠਿ ਸਗਰੇ ਤਿਸ ਨਿਕਟਿ ਸਿਧਾਏ।ਭਗਨਿ ਛਾਪਰੀ ਪਰ ਤ੍ਰਿਣ ਛਾਏ[8]। ਪਰਮ ਸੰਤ ਸਿੱਖ ਹੇਮਾ ਨਾਮ। ਜੋ ਸਤਿਨਾਮ ਜਪਹਿ ਸਭਿ ਜਾਮ ॥ ੨੨ ॥ ਫਟੀ ਕਾਮਰੀ[9]ਉਪਰ ਲੀਨਿ। ਪੀਸਤਿ ਅੰਨ ਪ੍ਰੇਮ ਮਨ ਭੀਨ। ਦੇਖਿ ਸਿੱਖ ਕੋ ਭਏ ਪ੍ਰਸੰਨ। ਕਹਯੋ–ਸੰਤ ਹਰਿ ਕੇ ਨਿਤ ਧੰਨ–॥ ੨੩ ॥ ਭਏ ਛਾਪਰੀ ਬਿਖੈ ਪ੍ਰਵੇਸ਼ੁ। ਹੇਮਾ ਹੇਰਤਿ ਹਰਖ ਵਿਸ਼ੇਸ਼। ਉਠਿ ਗੁਰ ਕੇ ਪਾਇਨ ਲਪਟਾਯਹੁ। ਡਾਰਿ ਕਾਮਰੀ ਤਰੈ ਬਿਠਾਯਹੁ ॥੨੪॥ ਪਗ ਪਖਾਰਿ ਚਰਨਾਂਮ੍ਰਿਤ ਲੀਨੋ। ਦਰਸ਼ਨ ਕਰਤਿ ਅਨੰਦ ਮਨ ਭੀਨੋ। ਜਾਚਯੋ ਅੰਨ[10] ਸੋਇ ਜੋ ਧਰਯੋ। ਪੀਸ ਪਕਾਇ ਅਹਾਰ ਸੁ ਕਰਯੋ ॥ ੨੫ ॥ ਬਿਨੈ ਭਨੀ ਗੁਰ ਕੋ ਅਚਵਾਯੋ। ਹਮ ਕੋ ਦੀਨਿ ਸਕਲ ਤਬਿ ਖਾਯੋ।ਸੀਤ ਪ੍ਰਸ਼ਾਦਿ ਤਾਂਹਿ ਪੁਨ

[1]ਬਿਧੀ ਚੰਦ ਜੀ ਨੇ ਕਹੇ। [2]ਸਰਦੀ। [3]ਰਾਤ੍ਰੀ ਸੁਖ ਨਾਲ ਬਿਤਾਕੇ ( ਅਗੇ ) ਟੁਰਾਂਗੇ। [4]ਜਾਣਕੇ ਕੁਛ ਦੂਰ (ਠਹਿਰੇ ਹਾਂ, ਕਿਉਂਕਿ ਏਥੇ)। [5]ਮਲੂਮ ਹੁੰਦੇ ਹਨ। [6]ਆਮ ਲੋਕਾਂ ਦੇ ਠਹਿਰਨ ਦਾ ਥਾਂ, ਸਰਾਂ। (ਅ) ਜੰਞ ਘਰ। [7]ਬੱਦਲੀ ਆਈ ਤੇ ਫੁਹਾਰ ( ਮੀਂਹ ਦੀ ) ਪੈਣ ਲਗ [illegible]ਈ। [8]ਟੁੱਟੀ ਹੋਈ ਛੱਪਰੀ ਉੱਪਰੋਂ ਕੱਖਾਂ ਨਾਲ ਛਾਈ ਹੋਈ ਸੀ। [9]ਕੰਬਲੀ। [10]ਮੰਗਿਆ ਹੋਇਆ ਅੰਨ।

ਲੀਨਾ। ਧਰੇ ਪ੍ਰੇਮ ਤ੍ਰਿਨ ਖਾਵਨ ਕੀਨਾ ॥ ੨੬॥ ਗੁਰੂ ਚਰਨ ਚਾਂਪਤਿ ਗੁਨ ਗਾਵਤਿ ।-ਕਰੀ ਕ੍ਰਿਪਾ ਮੋ ਪਰ-ਹਰਖਾਵਤਿ। ਤਿਸਕੀ ਦਸ਼ਾ ਦੇਖਿ ਸ੍ਰੀ ਅਰਜਨ। ਸਬਦ ਉਚਾਰਨ ਕੀਨਿ ਤਹੀ ਛਿਨ ॥ ੨੭ ॥ਰਾਗੁ ਸੂਹੀ ਮਹਲਾ ੫

ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ ॥ ਕਿਤ ਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ ॥ ੧ ॥ ਰਹਾਉ ॥ ਅਨਦੁ ਗਰੀਬੀ ਸਾਧ ਸੰਗਿ ਜਿਤੁ ਪ੍ਰਭ ਚਿਤਿ ਆਏ ॥ ਜਲਿ ਜਾਉ ਏਹੁ ਬਡਪਨਾ ਮਾਇਆ ਲਪਟਾਏ ॥ ੧ ॥ ਪੀਸਨੁ ਪੀਸਿ ਓਢਿ ਕਾਮਰੀ ਸੁਖੁ ਮਨੁ ਸੰਤੋਖਾਏ ॥ ਐਸੋ ਰਾਜੁ ਨ ਕਿਤੈ ਕਾਜਿ ਜਿਤੁ ਨਹ ਤ੍ਰਿਪਤਾਏ ॥ ੨ ॥ ਨਗਨ ਫਿਰਤ ਰੰਗਿ ਏਕ ਕੈ ਓਹੁ ਸੋਭਾ ਪਾਏ ॥ ਪਾਟ ਪਟੰਬਰ ਬਿਰਥਿਆ ਜਿਹ ਰਚਿ ਲੋਭਾਏ ॥ ੩ ॥ ਸਭੁ ਕਿਛੁ ਤੁਮ੍ਹ੍ਰੈ ਹਾਥਿ ਪ੍ਰਭ ਆਪਿ ਕਰੇ ਕਰਾਏ ॥ ਸਾਸਿ ਸਾਸਿ ਸਿਮਰਤ ਰਹਾ ਨਾਨਕ ਦਾਨੁ ਪਾਏ ॥ ੪ ॥ ੧ ॥ ੪੧ ॥

ਚੌਪਈ ॥ ਜਹਾਂਗੀਰ ਕੋ ਬਡ ਉਮਰਾਉ।ਖਾਨ ਪੁਰਾ ਜਿਸ ਕੇ ਢਿਗ ਗਾਉਂ। ਗੁਰ ਕੇ ਸ੍ਰਾਪ ਉਜਰਿ ਸਭਿ ਗਯੋ। ਛੂਛ ਪਰਯੋ ਅਬਿ ਐਸੇ ਭਯੋ ॥ ੨੮ ॥ ਜਹਿਂ ਗੁਰ ਸੰਤਨ ਕੋ ਨਹਿਂ ਮਾਨ। ਸੋ ਪੁਰਿ ਜਾਨਹੁ ਥਾਨ ਮਸਾਨ। ਕੇਤਿਕ ਦਿਨ ਸ੍ਰੀ ਅਰਜਨ ਰਹੇ। ਹੇਮੋ ਬਧ ਪੂਰਨ ਨਿਜ ਲਹੇ ॥ ੨੯ ॥ ਸੁਖ ਸੋਂ ਪੰਚ ਭੂਤ ਤਨ ਤ੍ਯਾਗਾ। ਗੁਰਪੁਰਿ ਕੋ ਪਹੁੰਚ੍ਯੋ ਬਡ ਭਾਗਾ। ਸ੍ਰੀ ਅਰਜਨ ਤਿਸ ਕੋ ਸਸਕਾਰੇ। ਬਹੁਰੋ ਅਪਨੇ ਸਦਨ ਸਿਧਾਰੇ' ॥੩੦॥ ਕਹਿ ਬਿਧੀਆ 'ਸੁਨਿ ਭਾਨਾ ਸਾਹਿਬ !। ਸ੍ਰੀ ਗੁਰ ਕੀ ਅਸ ਗਾਥ ਅਜਾਇਬ। ਤਬਿ ਕੋ ਇਹ ਸਥਾਨ ਹੈ ਪਾਵਨ'। ਸੁਨਿ ਸਭਿ ਨੇ ਕਿਯ ਸੀਸ ਨਿਵਾਵਨ ॥੩੧॥ ਸ੍ਰੀ ਹਰਿਗੋਬਿੰਦ ਉਰ ਹਰਖਾਏ। ਬਹੁਰ ਅਹਾਰ ਮੰਗਾਇ ਸੁ ਖਾਇ।ਕਰਯੋ ਦੁਪਹਿਰੇ ਕੋ ਬਿਸਰਾਮੁ। ਭਏ ਸੁਚੇਤ ਰਹੇ ਦਿਨ ਜਾਮੁ[1] ॥ ੩੨ ॥ ਲਖਿ ਗੁਰੁ, ਅੰਤ ਸਮਾਂ ਗੁਰਦਾਸ। ਚਢਿਬੇ ਹਯ ਮੰਗਵਾਇਸਿ ਪਾਸ। ਗੋਇੰਦਵਾਲ ਪੁਰੀ ਕਹੁ ਚਾਲੇ। ਸਕਲ ਕੁਟੰਬ ਜਿਨਹੁਂ ਕੇ ਨਾਲੇ ॥ ੩੩ ॥ ਚਤੁਰ ਘਟੀ ਦਿਨ ਪਹੁੰਚੇ ਜਾਇ। ਢਿਗ ਬਾਪੀ ਕੇ ਸਿਵਰ ਲਗਾਇ।ਕਰਿ ਮੱਜਨ ਕੋ, ਗਏ ਚੁਬਾਰੇ। ਸਰਬ ਸਥਾਨ ਬੰਦਨਾਂ ਧਾਰੇ ॥ ੩੪ ॥ ਪੁਨ ਗੁਰ ਡੇਰੇ ਸਿਖੇ ਸਿਧਾਏ। ਸੁੰਦਰ, ਪਰਮਾਨੰਦ ਚਲਿ ਆਏ। ਕਰਿ ਬੰਦਨ ਕੋ, ਬੈਠੇ ਤੀਰ। ਕੁਸ਼ਲ ਪ੍ਰਸ਼ਨ ਤਬਿ ਕਹੀ ਸਰੀਰ ॥ ੩੫ ॥ ਭੋਜਨ ਅਚਿ ਕੀਨਸਿ ਬਿਸਰਾਮੁ।ਜਾਗੇ ਰਹੀ ਚੈਵ ਨਿਸ ਜਾਮੁ। ਤਬਿ ਗੁਰਦਾਸ ਜੋਰਿ ਕਰ ਕਹ੍ਯੋ।

[1]ਪਹਿਰ ਦਿਨ ਰਹੇ।

'ਪ੍ਰਾਨ ਅੰਤ ਮੈਂ ਅਪਨੋ ਲਹਯੋ' ॥੩੬॥ ਸੁਨਿ ਕਰਿ ਗਮਨੋ ਲੇ ਨਿਜ ਸਾਥ। ਸੁੰਦਰ,ਪਰਮਾਨੰਦ,ਗੁਰੁ ਨਾਥ। ਕਰਿਕੈ ਸੌਚ, ਸ਼ਨਾਨ ਕਰੰਤੇ। ਬੈਠੇ ਆਸਾਵਾਰ ਸੁਨੰਤੇ ॥ ੩੭ ॥ ਬਿਨਤੀ ਪੁਨ ਗੁਰਦਾਸ ਸੁਨਾਈ।'ਪ੍ਰਾਨ ਅੰਤ ਮਹਿ ਬਿਲਮ ਨ ਕਾਈ। ਡਾਰਹੁ ਭਸਮ ਬਿਪਾਸਾ ਮਾਂਹੀ। ਮੇਰੀ ਮੜ੍ਹੀ ਕੀਜੀਏ ਨਾਂਹੀ' ॥੩੮॥ ਸੁਨਿ ਗੁਰ ਕਹਯੋ'ਕਰੈਂ ਤਵ ਕਹਯੋ'।ਮਨ ਅਡੋਲ ਭਾਈ ਹੁਇ ਰਹਯੋ। ਜਪੁਜੀ ਪਾਠ ਸੁਖਮਨੀ ਕੀਨਿ। ਨਮੋ ਠਾਨਿ ਗੁਰ ਧਯਾਨ ਸੁ ਲੀਨਿ ॥ ੩੯ ॥ ਸ੍ਰੀ ਹਰਿਗੋਬਿੰਦ ਚੰਦ ਅਲਾਯੋ। 'ਧੰਨ ਜਨਮ ਤੁਮਰੋ ਜਗ ਆਯੋ। ਮਹਿ ਮੰਡਲ ਮਹਿਂ ਜਸੁ ਵਿਸਥਾਰਾ। ਪਾਇ ਪਰਮ-ਗਤਿ ਪੰਥ ਪਧਾਰਾ*[1] ॥ ੪੦ ॥ ਚਿਰੰਕਾਲ ਤੇਰੋ ਰਹਿ ਨਾਮੂ।ਜਾਨਹਿਂ ਗੁਰੂ ਪੰਥ ਅਭਿਰਾਮੂ'। ਸੁਨਿ ਗੁਰੁ ਬੈਨ ਬੰਦਨਾ ਕਰਿ ਕੈ। ਬਦਨ ਅਛਾਦਯੋ ਆਗੈ ਧਰਿ ਕੈ ॥੪੧॥ ਸ੍ਰੀ ਸਤਿਗੁਰ ਕੇ ਪੁਰਿ[2]ਬਿਨ ਬੇਰਾ। ਪਹੁੰਚਯੋ ਸਿਖ ਗੁਰਦਾਸ ਬਡੇਰਾ। ਸ੍ਰੀ ਹਰਿਗੋਵਿੰਦ ਦੇਖਤਿ ਆਗੇ।ਅਹੇ ਧੰਨ ਜਿਨ ਪ੍ਰਾਨ ਤਿਆਗੇ ॥ ੪੨ ॥ ਆਸਾਵਾਰ ਭੋਗ ਤਬਿ ਪਾਯੋ। ਹਾਥ ਜੋਰਿ ਸਭਿ ਸੀਸ ਨਿਵਾਯੋ। ਸਸਕਾਰਨ ਤਯਾਰੀ ਕਰਿਵਾਈ। ਚਹਿਯਤਿ ਸੌਜ ਸਭੀ ਮੰਗ-ਵਾਈ ॥ ੪੩ ॥ ਡਾਨਾ ਆਦਿਕ ਚਲੇ ਉਠਾਇ। ਕੀਮਤ ਅਧਿਕ ਦੁਸ਼ਾਲੇ ਪਾਇ। ਸੂਰਜਮਲ ਕਰ ਚਵਰ ਝੁਲਾਵੈ।ਸਿਖਨ ਕੀ ਧੁਨਿ ਬਹੁਤ ਬਜਾਵੈ ॥ ੪੪ ॥ ਗਮਨਤਿ ਸ਼ਬਦ ਰਬਾਬੀ ਗਾਵਤਿ। ਤੀਰ ਬਿਪਾਸਾ ਕੇ ਚਲਿ ਜਾਵਤਿ।ਫੂਲਨ ਕੀ ਬਰਖਾ ਬਹੁ ਕਰੀ।ਦੇਖਿ ਚਿਖਾ ਕੇ ਊਪਰ ਧਰੀ॥੪੫॥ ਕਰ ਅਪਨੇ ਗੁਰ ਲਾਂਬੂ ਲਾਯੋ। ਜਥਾ ਜੋਗ ਸਭਿ ਕਰਮ ਕਰਾਯੋ। ਸਕਲ ਦੁਗਧ ਕਰਿ ਨਦੀ ਨਹਾਏ। ਦਈ ਤਿਲਾਂਜੁਲ† ਲੇ ਤਿਸ ਨਾਏ ॥ ੪੬ ॥ ਚੌਕੀ ਸ਼ਬਦ ਭੋਗ ਕੋ ਪਾਇ। ਕਰਿ ਅਰਦਾਸ 'ਗੁਰੂ ਪੁਰਿ ਜਾਇ[3]'। ਪੰਚਾਂਮ੍ਰਿਤ ਤਬਹਿ ਬਰਤਾਏ। ਬਰਨਤਿ ਗੁਨ ਨਿਵੇਸ[4] ਕੋ ਆਏ ॥ ੪੭ ॥ ਗੁਰਢਿਗ ਪੁਰਿ ਜਨ ਮਿਲਿ ਸਮੁਦਾਏ।ਬੈਠਿ ਬਾਤ ਗੁਰਦਾਸ ਚਲਾਏ।ਚੌਥੇ ਦਿਵਸ ਅਸਥਿ ਚੁਨ ਲੀਨਿ। ਭਸਮ ਬਿਪਾਸਾ ਪ੍ਰਾਪਤਿ ਕੀਨਿ ॥ ੪੮ ॥

---

[1](ਪ੍ਰਲੋਕ ਦੇ) ਰਸਤੇ ਟੁਰ ਪਏ ਹੋ। [2]ਪ੍ਰਲੋਕ ਵਿਚ,ਪਰਮ ਉੱਚ ਪਦ ਤੋਂ ਭਾਵ ਹੈ। [3]ਅਰਦਾਸ ਕੀਤੀ (ਕਿ ਭਾਈ ਗੁਰਦਾਸ ਜੀ) ਗੁਰਪੁਰੀ ਵਿੱਚ ਜਾਵਨ। [4]ਘਰ।

*ਪਾ:–ਸੁਧਾਰਾ। †ਇਹ ਗੁਰ ਘਰ ਦੀ ਰੀਤੀ ਨਹੀਂ, ਪਿਛੇ ਦੱਸ ਆਏ ਹਾਂ। ਦੇਖੋ ਰਾਸ ੨ ਅੰਸੂ ੨੪ ਅੰਕ ੪੧ ਦੀ ਹੇਠਲੀ ਟੂਕ।

ਬਾਪੀ ਮਹਿ ਸ਼ਨਾਨ ਕਰਿ ਤਬੈ। ਨਮੋ ਕਰੀ ਪੂਜਨ ਥਲ ਸਬੈ। ਤਤਛਿਨ ਹਯ ਪਰ ਕਰਿ ਅਸਵਾਰੀ। ਚਲੇ ਸੁਧਾਸਰ ਪੰਥ ਮਝਾਰੀ ॥ ੪੯ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਭਾਈ ਗੁਰਦਾਸ ਪ੍ਰਸੰਗ ਆਮਨ' ਪ੍ਰਸੰਗ ਬਰਨਨੰ ਨਾਮ ਚੌਦਸਮੋ ਅੰਸੂ ॥ ੧੪ ॥

੧੫ [ਮ੍ਰਿਤਕ ਰਾਰਮਰਜਾਦਾ। ਭਾਈ ਜੱਲ੍ਹਣ]।

ਦੋਹਰਾ ॥ ਸੁੰਦਰ ਪਰਮਾਨੰਦ ਕੋ ਅਪਰ ਸਰਬ ਪਰਿਵਾਰ। ਜਥਾਜੋਗ ਮਿਲਿ ਕਰਿ ਸਭਿਨਿ ਹਯ ਹੋਏ ਅਸਵਾਰ ॥ ੧ ॥ ਚੌਪਈ ॥ ਸਭਿ ਕੁਟੰਬ ਚੜ੍ਹਿ ਚਲਯੋ ਪਿਛਾਰੀ। ਜਥਾ ਜੋਗ ਅਪਨੀ ਅਸਵਾਰੀ।ਪੁਰਿ ਖਡੂਰ ਮਹਿਂ ਪਹੁੰਚੇ ਜਾਈ। ਉਤਰਿ ਤੁਰੰਗ ਪਰੇ ਤਿਸ ਥਾਈਂ ॥ ੨ ॥ ਸ੍ਰੀ ਅੰਗਦ ਕੇ ਮੰਦਿਰ ਗਏ। ਫਿਰੇ ਪ੍ਰਦਛਨਾ ਬੰਦਨ ਕਿਏ। ਸੁਭਟ ਕੁਟੰਬ ਮਿਲੇ ਤਿਹ ਸਮੋਂ। ਦਰਸ਼ਨ ਪਰਸਤਿ ਕਰਿ ਕਰਿ ਨਮੋ ॥ ੩ ॥ ਸੁਨਿ ਕਰਿ ਸੁਧਿ ਦਾਤੂ ਸੁਤ ਆਯੋ। ਝੁਕੇ ਪਰਸਪਰ ਉਰ ਹਰਖਾਯੋ। 'ਕਰਹੁ ਸਿਵਰ ਪ੍ਰਭੁ!' ਬਿਨੈ ਬਖਾਨੀ। 'ਸੇਵੋਂ ਜਥਾਸ਼ਕਤਿ ਹਿਤ ਠਾਨੀ' ॥ ੪ ॥ ਸ੍ਰੀ ਹਰਿਗੋਵਿੰਦ ਬੈਦ ਬਖਾਨਾ। 'ਚਹੈਂ ਆਜ ਹੀ ਪੰਥ ਪਯਾਨਾ। ਸਿਰੀ ਗ੍ਰਿੰਥ ਸਾਹਿਬ ਸੁਖਰਾਸ। ਪਾਠ ਕਰਾਵਹਿਂ ਹਿਤ ਗੁਰਦਾਸ' ॥੫॥ ਰਹਯੋ ਨਿਹੋਰਤਿ[1], ਦੇ ਕਰਿ ਧੀਰ। ਚਢੇ ਪਵੰਗਮ[2] ਸਤਿਗੁਰ ਬੀਰ। ਰਹਯੋ ਅਲਪ ਦਿਨ ਪਹੁੰਚੇ ਆਇ। ਸੰਗ ਸੁਭਟ ਘੋਰੇ ਸਮੁਦਾਇ ॥ ੬ ॥ ਤਖਤ ਅਕਾਲ ਨਿਵਾਇ ਸੁ ਮੌਰ[3]। ਚਲਿ ਕਰਿ ਗਏ ਦਰਸ਼ਨੀ ਪੌਰ। ਨਮੋ ਕਰਤਿ ਅੰਤਰ ਕੋ ਗਏ।ਸ੍ਰੀ ਹਰਿਮੰਦਿਰ ਬੰਦਤਿ ਭਏ ॥ ੭ ॥ ਦਈ ਪ੍ਰਦਛਨਾ ਬਾਹਰ ਆਏ। ਤਖਤ ਅਕਾਲ ਬੈਠਿ ਦਰਸਾਏ। ਪੁਰਿ ਜਨ ਸੁਧਿ ਸੁਨਿ ਆਨੰਦ ਪਾਯੋ। ਤਤਛਿਨ ਆਏ ਸੀਸ ਨਿਵਾਯੋ ॥ ੮ ॥ ਧਰਹਿਂ ਅਕੋਰ ਪ੍ਰਸਾਦਿ ਅਗਾਰੀ। ਦਰਸ਼ਨ ਦੇਖਤਿ ਗਨ ਨਰ ਨਾਰੀ। ਭਈ ਭੀਰ ਹੋਵਤਿ ਬਲਿਹਾਰੀ। ਗੁਰ ਬੂਝੀ ਸਭਿ ਕੁਸ਼ਲ ਉਚਾਰੀ ॥ ੯ ॥ ਸੋਦਰ ਲਗਿ ਲਾਗਯੋ ਬਡ ਮੇਲਾ। ਹਿਤ ਦਰਸ਼ਨ ਕੇ ਅਧਿਕ ਸਕੇਲਾ। ਪੁਨ ਸਤਿਗੁਰੁ ਨਿਜ ਮਹਿਲ ਪਧਾਨੇ। ਸਭਿ ਪਰਵਾਰ ਆਨਿ ਸੁਖ ਠਾਨੇ ॥੧੦॥ ਸੁਭਟ ਸਕਲ ਬਾਸੋ ਨਿਜ ਥਾਨ। ਸੁਪਤੇ ਕਰਿਕੈ ਖਾਨੁ ਰੁ ਪਾਨ। ਭਈ ਪ੍ਰਭਾਤਿ ਗੁਰੂ ਚਲਿ ਆਏ। ਸਿਰੀ ਗ੍ਰਿੰਥ ਸਾਹਿਬ ਖੁਲ੍ਹਵਾਏ ॥ ੧੧ ॥ ਹਿਤ ਗੁਰਦਾਸ ਪਾਠ ਧਰਿਵਾਯੋ।ਬਿਧੀਆ ਪਠਿਬੇ ਹੇਤੁ ਬਿਠਾਯੋ। ਚੌਦਸ਼ਮੇਂ ਦਿਨ ਪੂਰਨ ਕੀਨਿ। ਪੌਸ਼ਿਸ਼ ਤਖਤ ਅਕਾਲ ਸੁ

[1]ਬੇਨਤੀ ਕਰਦਾ ਰਿਹਾ ( ਦਾਤੂ ਜੀ ਦਾ ਪੁੱਤ੍ਰ)। [2]ਘੋੜੇ ਤੇ। [3]ਸੀਸ।

ਦੀਨਿ*॥੧੨॥ਪੰਚਾਂਮ੍ਰਿਤ ਬ੍ਰਤਾਇ ਬਿਸਾਲ।।ਸਿਮਰਹਿਂ ਸੇਵਕ ਕੋ[1]ਬਹੁ ਕਾਲ।
ਕੇਤਿਕ ਦਿਨ ਬੀਤੇ ਕਹਿ ਭ੍ਰਾਨਾ। 'ਆਗਜਾ ਚਹਤਿ ਧਾਮ ਕੋ ਜਾਨਾ' ॥
੧੩ ॥ ਗੁਰੂ ਕਹ੍ਯੋ 'ਜਬਿ ਕਰਹਿਂ ਹਕਾਰਨਿ। ਆਵਹੁ ਤਬਿ ਕਰਿ ਬਿਲਮ
ਬਿਸਾਰਨ[2]'। ਕਰਿ ਪ੍ਰਨਾਮ ਕੋ ਸਦਨ ਸਿਧਾਰ੍ਯੋ। ਨਿਸ ਬਾਸੁਰ ਗੁਰੁ ਉਰ
ਮਹਿਂ ਧਾਰ੍ਯੋ ॥ ੧੪ ॥ ਪੁਨ ਸਤਿਗੁਰ ਕੇਤਿਕ ਦਿਨ ਪਾਇ[3]।ਸਾਧੂ ਬਾਂਛਤਿ
ਸਦਨ ਸਿਧਾਇ । ਬਸਤ੍ਰ ਬਿਭੂਖਨ ਬਰ ਸਮੁਦਾਇ। ਦੀਏ ਤੁਰੰਗਨ
ਜ਼ੀਨ ਪਵਾਇ ॥ ੧੫ ॥ ਬੀਰੋ ਬਡਿਭਾਗਨ ਹੁਇ ਤਯਾਰੀ। ਮਿਲਿ ਦਮੋ-
ਦਰੀ ਤਨੁਜਾ ਪਯਾਰੀ। ਅਪਰ ਬਿਮਾਤਨ ਮਿਲਿ ਦ੍ਰਿਗ ਨੀਰ। ਕਰੇ ਪ੍ਰੇਮ
ਸਭਿ ਦੀਨਸਿ ਧੀਰ ॥ ੧੬ ॥ ਪਿਤਾ ਗੁਰੂ ਸਾਹਿਬ ਸੋਂ ਮਿਲੀ। ਰਥ ਅਰੂਢ
ਕਰਿ ਮਾਰਗ ਚਲੀ। ਸਾਧੂ ਤ੍ਰੈ ਸਾਸਨ ਕਰਿ ਨਮੋ। ਗੁਰ ਪਗ ਪਰਸਤਿ ਭਾ
ਤਿਹ ਸਮੋ ॥ ੧੭ ॥ ਸਭਿ ਤੇ ਸੁਖਦ ਆਸ਼ਿਖਾ[4] ਪਾਇ । ਬਿਛੁਰਤਿ, ਪ੍ਰੇਮ
ਭਯੋ ਅਧਿਕਾਇ। ਹਯ ਅਰੂਢ ਕਰਿ ਪੰਥ ਪਧਾਰਾ। ਪਹੁੰਚ੍ਯੋ ਮੱਲੇ ਗ੍ਰਾਮ
ਮਝਾਰਾ ॥ ੧੮ ॥ ਸ਼੍ਰੀ ਹਰਿਗੋਵਿੰਦ ਜੋਧਾ ਬਲੀ।ਕੀਰਤਿ ਜਗਤ ਬਿਥਾਰਤਿ
ਭਲੀ। ਕਬਿ ਕਬਿ ਚਢਹਿਂ ਅਖੇਰ ਸਿਧਾਵਹਿ। ਪੈਂਦਖਾਨ ਸੋਂ ਖੇਲ
ਮਚਾਵਹਿਂ ॥ ੧੯ ॥ ਆਯੁਧ ਬਿੱਦਯਾ ਸੁਭਟ ਕਰੈਤੇ।ਹੇਰਿ ਹੇਰਿ ਵਧਿ ਕਮਿ
ਪਰਖੰਤੇ। ਕਰਿ ਬਰਕਸ[5] ਦਿਖਰਾਵਹਿ ਪੈਂਦਾ। ਜਿਸ ਮਾਨਿੰਦ ਨ ਪ੍ਰਾਕ੍ਰਮ
ਕੈਂਦਾ[6]॥੨੦ ॥ ਡੀਲ ਦਰਾਜ਼ ਮਹਾ ਭੁਜਦੰਡੇ[7]। ਮਹਿਖਨ ਕੋ ਲਰਵਾਹਿਂ
ਪ੍ਰਚੰਡੇ। ਪੈਂਦਾ ਬੀਚ ਖਰੋ ਹੁਇ ਜਾਇ। ਗਹਿ ਬਖਾਨ[8] ਦੋਨਹੁ ਅਟਕਾਇ
॥੨੧॥ ਬਡੀ ਸਿਪਰ ਦੇਸ਼ਨਿ ਤੇ ਆਇ। ਸਭਾ ਬਿਖੇ ਗਹਿ ਚੀਰ ਦਿਖਾਇ।
ਸ਼੍ਰੀ ਫਲ[9] ਭੁਜਦੰਡਨ ਤੇ ਭੰਨਿ। ਸ਼੍ਰੀ ਸਤਿਗੁਰ ਕੋ ਕਰਹਿ ਪ੍ਰਸੰਨ ॥੨੨॥
ਤੁਰੰਗ ਬਲੀ ਅਸਵਾਰ ਦੁੜਾਵਤਿ। ਹਾਥ ਪਾਇ ਬਲ ਤੇ ਅਟਕਾਵਤਿ।
ਨਰ ਕੇ ਭਾਰ ਮੁੰਗਰੇ ਭਾਰੀ[10]। ਦੋ ਗਹਿ ਦੋਨੋ ਹਾਥ ਮਝਾਰੀ ॥ ੨੩ ॥

[1]ਭਾਵ ਭਾਈ ਗੁਰਦਾਸ ਜੀ ਨੂੰ। [2]ਭਾਵ ਛੇਤੀ। [3]ਕੁਛ ਦਿਨ ਪਾਕੇ ਸਤਿਗੁਰਾਂ ( ਤੋਂ ਆਗਿਆ ਲੈਕੇ )। [4]ਅਸ਼ੀਰਵਾਦ। [5]ਕਸਰਤ, ਵਰਜ਼ਸ਼। [6]ਜਿਸ ਦੇ ਤੁੱਲ ਕਿਸੇ ਦਾ ਬਲ ਨਹੀਂ। [7]ਸਰੀਰ ਲੰਬਾ, ਬੜੀਆਂ ਬਾਹਾਂ। [8]ਸਿੰਙ। [9]ਨਲੀਏਰ। [10]ਮਨੁਖ ਦੇ ਭਾਰ ਦੀ ਮੁੰਗਲੀ ਭਾਰੀ।

*ਸਪਸ਼ਟ ਕਵਿ ਜੀ ਗੁਰ ਸਿੱਖਾਂ ਦੀ ਗੁਰ ਮਿਰਯਾਦਾ ਦੀ ਰੀਤੀ ਹੁੰਦੀ ਦੱਸ ਰਹੇ ਹਨ, ਪ੍ਰੇਤ ਕ੍ਰਿਯਾ ੧੩ਵੇਂ ਦਿਨ ਹੁੰਦੀ ਹੈ ਇਥੇ ਭੋਗ ੧੪ਵੇਂ ਦਿਨ ਪਿਆ ਹੈ, ਫਿਰ ਜੇ ਕਿਤੇ ਅਨਮਤੀ ਮਿਸਕਾਰ ਲਿਖ ਦੇਂਦੇ ਹਨ ਤਾਂ ਜਾਪਦਾ ਹੈ ਕਿ ਓਹ ਰਾਜ-ਗ੍ਰਿਹ ਦੇ ਬ੍ਰਾਹਮਣੀ ਦਬਾਉ ਹੇਠ ਲਿਖਦੇ ਹਨ ਯਾ ਓਹ ਪਾਠ ਆਖੇਪਕ ਹਨ।

ਦੋਇ ਮੱਲ ਬਾਹਨ ਲਟਕਾਵੈ।ਚਿਰੰਕਾਲ ਲਗਿ ਖਰੋ ਭ੍ਰਮਾਵੈ।ਗੁਰੂ ਕਮਾਨ ਬਿਨਾ ਜੋ ਔਰ। ਗਹਿ ਦੁਇ ਤੀਨ ਐਂਚ ਦੇ ਤੋਰਿ¹ ॥ ੨੪ ॥ ਇੱਤ੍ਯਾਦਿਕ ਬਲ ਅਧਿਕ ਦਿਖਾਵਨਿ। ਬਰਕਸ ਕਰਤਿ ਰਹਤਿ ਹਰਖਾਵਨ।

ਇਕ ਦਿਨ ਚਢੇ ਅਖੇਰ ਸਿਧਾਰੇ।ਗਏ ਦੂਰ ਨਹਿ ਹਟੇ ਪਿਛਾਰੇ ॥੨੫॥ ਜੱਲ੍ਹਨ ਸਾਧ ਹੁਤੋ ਜਿਸ ਥਾਨ। ਤਹਿਂ ਲਗਿ ਪਹੁੰਚੇ ਗੁਰ ਭਗਵਾਨ।ਦੇਖਿ ਦੂਰਿ ਤੇ ਬੰਦਿ ਅਗਾਰੋ²। ਸਿਵਰ ਕਰਾ, ਇਵ ਬਿਨੈ ਉਚਾਰੀ³ ॥ ੨੬ ॥ 'ਕਰਹੁ ਸਨਾਥ⁴ ਕ੍ਰਿਪਾ ਨਿਜ ਧਾਰਿ। ਨਿਸਾ ਬਸਹੁ ਦਿਹੁ ਦਰਸ ਉਦਾਰ'। ਉਤਰੇ ਹਯ ਪਰਯੰਕ ਬਿਠਾਏ। ਸਰਬ ਸੇਵ ਠਾਨੀ ਸੁਖ ਪਾਏ ॥ ੨੭ ॥ ਨਾਮ ਰਾਮਕੀ ਤਿਸ ਕੀ ਦਾਰਾ । ਹਰਖਤਿ ਉਰ ਪਿਖਿ ਬਾਕ ਉਚਾਰਾ। 'ਪੂਰਬ ਕੇ ਬਡਭਾਗ ਹਮਾਰੇ। ਪ੍ਰਭੁ ਦਰਸ਼ਨ ਕਰਿ ਸਦਨ ਮਝਾਰੇ'॥੨੮॥ ਸੁਨਿ ਅਨੰਦ ਕੋ ਰਿਦੇ ਪ੍ਰਕਾਸ਼। ਬੈਠੇ ਬੰਦਨ ਕਰਿ ਜਬਿ ਪਾਸ। ਸ਼੍ਰੀ ਗੁਰ ਹਰਿਗੋਬਿੰਦ ਬਖਾਨਾ। 'ਕਹੁ ਜੱਲ੍ਹਨ ! ਤੂੰ ਸਾਧ ਮਹਾਨਾ ॥ ੨੯ ॥ ਤੁਰਕ ਪਰੇ ਕਯੋਂ ਖਯਾਲ ਹਮਾਰੇ ? । ਪਠਹਿਂ ਚਮੂੰ ਬਹੁ ਬਿਨਾਂ ਬਿਚਾਰੇ। ਕਰਹਿਂ ਜੁੱਧ ਮਾਰਨ ਅਰੁ ਮਰਨੋ। ਨਰਨ ਹਜ਼ਾਰਨਿ ਕੋ ਹੁਇ ਹਰਨੋ' ॥ ੩੦ ॥ ਸੁਨਿ ਜੱਲ੍ਹਨ ਕਰ ਜੋਰਿ ਉਚਾਰਾ। 'ਸ਼੍ਰੀ ਗੁਰ ! ਤੁਮ ਸਮਰਥ ਉਦਾਰਾ। "ਮੁਗਲ ਸਦਨ ਮਹਿਂ ਸਰਮਾ ਮਾਯਾ। ਨਿਸ ਬਾਸੁਰ ਬਾਸਹਿ ਮਨ ਭਾਯਾ"॥ ੩੧ ॥ ਸੋ ਰਾਵਰ ਨੇ ਗਹਿ ਕਰ ਲੀਨਿ⁶।ਪਾਵੇ ਸਾਥ ਬੰਧਿਬੋ ਕੀਨਿ। ਜਿਸ ਨੇ ਅਖਿਲ ਜਗਤ ਕੋ ਕਾਟਾ। ਸੋ ਭੌਂਕਤਿ ਹੈ ਸਭਿਨਿ ਉਚਾਟਾ' ॥੩੨। ਕੂਕਰ ਮੁਗਲ ਕੋਪ ਕਰਿ ਦੌਰਤਿ।-ਕਹਾਂਭਯੋ?-ਲਖਿ ਮਤਿ ਤੇਬੌਰਤਿ⁸। ਮਾਰਤਿ ਮਰਤਿ ਖੇਦ ਕੋ ਪਾਇ। ਭੌਂਕਤਿ ਖੁਨਸਤਿ ਹਟਯੋ ਨ ਜਾਇ ॥ ੩੩ ॥ ਨਿਜ ਪ੍ਰਯੰਕ ਪਾਵੇ ਤੇ ਤ੍ਯਾਗਹੁ। ਨਹਿਂ ਬੰਧਹੁ ਇਸ ਨਿਕਟਿ ਵਿਰਾਗਹੁ⁹। ਬਹੁਰ ਮੁਗ਼ਲ ਸਗਲੇ ਹਟਿ ਜੈਹੈਂ। ਖਯਾਲ ਨ ਪਰਹਿਂ ਸਮੀਪ ਨ ਐਹੈਂ' ॥ ੩੪ ॥ ਬਿਕਸੇ ਸੁਨਿ ਸ਼੍ਰੀ ਹਰਿਗੋਵਿੰਦ। ਮੰਦ ਮੰਦ ਮੁਖ ਜਨੁ ਅ਼ਰਬਿੰਦ। 'ਬੰਧੀ ਗਈ ਸੁ ਬੰਧੀ ਰਹੀ।ਛੁਟਹਿ ਨ ਕਿਮ ਜੇ ਛੂਟਨ ਚਹੀ॥

¹ਖਿੱਚ ਕੇ ਤੋੜ ਦੇਵੇ। ²( ਜੱਲ੍ਹਣ ) ਨੇ ਹੱਥ ਜੋੜਕੇ ਨਮਸਕਾਰ ਕੀਤੀ। ³( ਜੱਲ੍ਹਣ ਨੇ ) ਬੇਨਤੀ ਕੀਤੀ। ⁴ਨਿਹਾਲ। ⁵ਮੁਗਲਾਂ ਦੇ ਘਰ ਵਿਚ ਮਾਇਆ ਰੂਪੀ ਕੁੱਤੀ ਨੂੰ ਰਾਤ ਦਿਨ ਵੱਸਣਾਂ ਮਨ ਵਿਚ ਚੰਗਾ ਲੱਗਾ। ⁶ਹਥ ਨਾਲ ਫੜ ਲਈ ਹੈ। ⁷ਭਾਵ ਸਾਰੇ ਤੁਰਕਾਂ ਨੂੰ ਉਚਾਟ ਕਰ ਦਿੰਦੀ ਹੈ। ⁸( ਹੈਂ ਇਹ ) ਕੀਹ ਹੋ ਗਿਆ ? ( ਇਹ ) ਦੇਖ ਕੇ ਬੁੱਧੀ ਤੋਂ ਬੌਰੇ ਹੋ ਜਾਂਦੇ ਹਨ। ⁹ਤਿਆਗ ਕਰੋ ( ਮਾਇਆ ਦਾ)।

੩੫ ॥ ਤੇਰਾ ਭਗਤਿ ਅਹੈਂ ਤੂੰ ਸੰਤ। ਸਿਮਰਿ ਏਕ ਚਿਤ ਸ੍ਰੀ ਭਗਵੰਤ*'।
ਸੁਨਿ ਜੱਲ੍ਹਨ ਪਦ ਪੰਕਜ ਨਮੋ। ਸੇਵਾ ਸਰਬ ਕਰੀ ਤਿਹ ਸਮੋ ॥ ੩੬ ॥
ਭਗਤਿ ਗਯਾਨ ਕੀ ਚਰਚਾ ਚਾਰੂ। ਕਰੀ ਮੁਦਤਿ ਚਿਤ ਜਾਨਤਿ ਸਾਰੂ।
ਜਿਮ ਜਿਸ ਬਿਧਿ ਸੋਂ ਬੂਝਤਿ ਰਹਯੋ। ਦਯਾਸਿੰਧੁ ਤਿਮ ਉੱਤਰ ਕਹਯੋ ॥
੩੭ ॥ ਏਕ ਨਿਸਾ ਬਸਿ ਕਰਿ ਗੋਸਾਈਂ। ਸੁਪਤਿ ਜਥਾ ਸੁਖ ਸਕਲ
ਬਿਤਾਈ। ਸੌਚ ਸ਼ਨਾਨ ਠਾਨਿ ਪ੍ਰਸਥਾਨੇ। ਕਰੀ ਅਖੇਰ ਬ੍ਰਿੱਤ ਉਦਯਾਨੇ ॥
੩੮ ॥ ਆਨਿ ਸੁਧਾਸਰ ਬਹੁਰ ਬਿਰਾਜੇ। ਜੋ ਗੁਰ ਰਖਹਿਂ ਦਾਸ ਕੀ ਲਾਜੇ।
ਤਖਤ ਅਕਾਲ ਦੋਨਹੁ ਕਾਲ। ਦਰਸ਼ਨ ਦੇ ਸਿਖ ਕਰਤਿ ਨਿਹਾਲ ॥ ੩੯ ॥
ਸੰਗਤਿ ਨਈ ਆਨਿ ਸਿਖ ਹੋਵਤਿ। ਅਘ ਓਘਨ ਹਤਿ ਦਰਸ਼ਨ ਜੋਵਤਿ।
ਲਾਖਹੁੰ ਦਰਬ ਚਲਯੋ ਨਿਤ ਆਵਤਿ। ਤਿਮ ਹੀ ਖਰਚ ਹੋਤਿ ਸਭਿ
ਜਾਵਤਿ ॥੪੦॥ ਜੋਧਾ ਕਰੇ ਸਕੇਲਨ ਘਨੇ। ਬਸਤ੍ਰ ਸ਼ਸਤ੍ਰ ਭੂਖਨ ਸੋਂ ਬਨੇ।
ਤੁਰੰਗਨ ਕੀ ਖਰੀਦ ਬਹੁ ਕਰੈਂ। ਚਪਲ ਚਲਾਕ ਮਹਾ ਬਲ ਧਰੈਂ ॥੪੧॥
ਕਰਹਿਂ ਸੁਭਟ ਗਨ ਕੌ ਅਸਵਾਰ। ਸ਼ਸਤ੍ਰ ਖਰੀਦਹਿਂ ਅਨਿਕ ਪ੍ਰਕਾਰ।
ਦੇਸ਼ ਬਿਦੇਸ਼ਨ ਤੇ ਸਿਖ ਲਯਾਵੈਂ। ਖੁਸ਼ੀ ਲੇਹਿਂ ਗੁਰ ਅੱਗ੍ਰ ਚਢਾਵੈਂ ॥੪੨॥
ਭਗਤਿ ਗਯਾਨ ਕੇ ਜੋਗ ਪ੍ਰਸੰਗ। ਕਰਹਿ ਸੁਨਹਿਂ ਬਹੁ ਬਿਧਿ ਮਿਲਿ ਸੰਗ।
ਸਦਾ ਰਬਾਬੀ ਕਿਰਤਨ ਕਰੈਂ। ਸੁਨੈਂ ਪ੍ਰੇਮ ਤੇ ਸਿਖ ਜਗ ਤਰੈਂ ॥ ੪੩ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਜਲ੍ਹਨ' ਪ੍ਰਸੰਗ ਬਰਨਨ ਨਾਮ ਪੰਚਦਸਮੋ ਅੰਸੂ ॥ ੧੫ ॥

*ਮਾਇਆ ਦਾ ਭਾਵ ਇੱਥੇ ਨਿਰੇ ਪੈਸੇ ਨਹੀਂ, ਪਰ ਮੁਲਕ ਦਾ ਹਕੂਮਤ, ਤਾਕਤ, ਦੌਲਤ, ਤੇਜ ਪ੍ਰਤਾਪ ਸੱਭੋ ਕੁਛ ਹੈ। ਬਾਬਾ ਜੱਲ੍ਹਣ ਬੜੇ ਭਗਤ ਹੋਏ ਹਨ, ਉਹ ਫਕੀਰੀ ਦਾ ਆਦਰਸ਼ ਕਹਿ ਰਹੇ ਹਨ, ਸਤਿਗੁਰ ਜੀ ਨੇ ਉਸ ਨੂੰ ਆਪਣਾ ਆਦਰਸ਼ ਦੱਸਿਆ ਹੈ ਕਿ ਅਸਾਂ ਹਲਤ ਪਲਤ ਸਵਾਰਨੇ ਹਨ। ਯਵਨ ਰਾਜ ਸਦੀਆਂ ਤੋਂ ਸਾਡੇ ਹਲਤ ਨੂੰ ਤਬਾਹ ਕਰ ਰਿਹਾ ਹੈ, ਹਲਤ ਵਿਗੜੇ ਤਾਂ ਪਲਤ ਬੀ ਕਈ ਵੇਰ ਨਾਲ ਵਿਗੜਦਾ ਹੈ। ਅਰ ਹੁਣ ਸਿੱਖ ਮਾਰਗ ਨਾਲ ਖੁਣਸ ਰਿਹਾ ਹੈ। ਪੰਚਮ ਗੁਰੂ ਜੀ ਸਮਰੱਥ ਸਨ, ਕਸ਼ਟ ਝੱਲਕੇ ਅਪਣੇ ਸਿਰ ਤੇ ਖੇਡ ਕੇ ਪਰਮ ਸ਼ਾਂਤੀ ਨਿਬਾਹ ਕੇ ਇਕ ਰੌਸ਼ਨ ਮੁਨਾਰਾ ਨਮੂਨੇ ਲਈ ਬਨ ਗਏ ਹਨ। ਪਰ ਸਾਰੀ ਸੰਗਤ ਇੱਕੋ ਜੇਹੀ ਬਲ ਵਾਲੀ ਨਹੀਂ ਹੁੰਦੀ, ਤਕੜੇ ਕਮਜ਼ੋਰ ਵਿਚੇ ਹੁੰਦੇ ਹਨ। ਔਰ ਹਨ ਇਸ ਲਈ ਆਂਦਾ ਹੈ ਕਿ ਸਾਰੇ ਸ਼ਕਤੀ ਸੰਪੰਨ ਹੋ ਜਾਣ, ਇਸ ਕਰਕੇ ਹੁਣ ਓਹ ਸ਼ਕਤੀ ਰੂਪ ਮਾਇਆ ਜਿਸ ਕਰ ਕੇ ਤੁਰਕ ਸਾਡੇ ਤੇ ਜ਼ੁਲਮ ਕਰਦੇ ਹਨ; ਅਸਾਂ ਸਿੱਖਾਂ ਨੂੰ ਲੈ ਦਿੱਤੀ ਹੈ। ਭਾਵ ਉਹੋ ਹੈ ਕਿ ਗ੍ਰਿਹਸਤ ਮਾਰਗ ਤੇ ਉਦਾਸ ਮਾਰਗ ਕੱਠੇ ਕੀਤੇ ਹਨ। ਸਿੱਖ ਬੰਦਗੀ ਕਰਨਗੇ, ਪਰ ਨਿਆਂ ਤੇ ਸੱਚ ਤੇ ਟੁਰ ਕੇ ਰਾਜ ਬੀ ਕਰਨਗੇ। ਇਹ ਦੱਸ ਕੇ 'ਸੰਤ' ਨੂੰ ਕਿਹਾ ਕਿ ਤੂੰ ਭੋਲਾ ਸੰਤ ਹੈਂ ਅਪਣੇ ਰੰਗ ਲੱਗਾ ਰਹੁ ਤੈਨੂੰ ਕੇਵਲ ਬੰਦਗੀ ਦਾ ਪੜਾ ਹੈ। ਅਸੀਂ ਸਾਰੀ ਖ਼ਲਕਤ, ਸੰਗਤ ਪੂਜਾ ਤੇ ਦੇਸ਼ ਉੱਨਤ ਕਰਨਾ ਹੈ।

## ੧੬. [ਸ੍ਰੀ ਹਰਿਰਾਇ ਜਨਮ, ਮਾਲਵੇ ਵਲ ਟੁਰਨਾ]।

ਦੋਹਰਾ ॥ ਸ੍ਰੀ ਗੁਰਦਿੱਤਾ ਸੁਖ ਬਸੇ ਰਚਿ ਕੀਰਤਿ ਪੁਰਿ ਚਾਰੁ।ਕਰੇ ਸਕੇਲਨ ਲੋਕ ਤਹਿਂ ਬਸੇ ਮੋਦ ਕੋ ਧਾਰਿ॥ ੧ ॥ ਚੌਪਈ ॥ਕੌਤਿਕ ਮਾਸ ਬਸਤਿ ਦਿਨ ਟਾਰੇ। ਨਾਨਾ ਬਿਧਿ ਕੇ ਕਰਤਿ ਸ਼ਿਕਾਰੇ। ਸੇਵਹਿ ਦਾਸ ਸੰਗ ਸਮੁਦਾਏ। ਦਰਬ ਆਦਿ ਮਨੁ ਕਾਮਨ ਪਾਏ[1]॥੨॥ਮ੍ਰਿਦੁਲ ਬਾਕ ਤੇ ਨਰ ਸਨਮਾਨਹਿ। ਸੁਖ ਦੇ ਨਗਰ ਬਸਾਵਨ ਠਾਨਹਿ। ਨੱਤੀ ਗਰਭ ਪ੍ਰਥਮ ਸਮ ਧਰਯੋ[2]।ਵਧਯੋ ਚੰਦ ਸਮ ਭਾਗਨਿ ਭਰਯੋ ॥ ੩ ॥ ਸਮੋਂ ਪ੍ਰਸੂਤ ਹੋਨਿ ਕੋ ਆਯੋ।ਸੁੰਦਰ ਸਮਾ ਸੁਖਦ ਦਰਸਾਯੋ। ਮਕਰ ਰਾਸ ਮਹਿਂ ਸੂਰਜ ਬਾਸਾ। ਤ੍ਰੈਦਸ ਬਾਸੁਰ ਬੀਤੇ ਮਾਸਾ ॥ ੪ ॥ ਪੁਰਿ ਜਨ ਅਨੰਦ ਅਚਾਨਕ ਹੋਵਾ।ਮਾਨਵ ਸਭਿ ਦਿਸ਼ਿ ਮਹਿ ਸੁਖ ਜੋਵਾ। ਸਵਾ ਜਾਮ ਜਬਿ ਰਹੀ ਤ੍ਰਿਜਾਮਾ[3]। ਜਨਮਯੋ ਪੁੱਤ੍ਰ ਬਦਨ ਅਭਿਰਾਮਾ ॥ ੫॥ ਦੇਵਨ ਆਨਿ ਅਰਚਨਾ ਕਰੀ।ਬਾਰ ਬਾਰ ਕੁਸਮਾਂਜੁਲ ਝਰੀ[4]। ਔਚਕ ਸਿਖ ਸ਼ਬਦ ਕੋ ਸੁਨਯੋ। ਜੈ ਜੈ ਸ਼ਬਦ ਮਿਲੇ ਸਭਿ ਭਨਯੋ ॥ ੬॥ ਮਿਲਿ ਦਾਸੀ ਗਨ ਮੰਗਲ ਗਾਯੋ। ਸ੍ਰੀ ਗੁਰਦਿੱਤਾ ਸੁਨਿ ਹਰਿਖਾਯੋ। ਚਹੁੰਦਿਸ਼ਿ ਤੇ ਗਨ ਦੇਤਿ ਬਧਾਈ। ਪਾਇ ਦਰਬ ਕੋ ਆਸ਼ਿਖ ਗਾਈ ॥੭॥ ਜਥਾ ਜੋਗ ਕੁਲ ਰੀਤਿ ਕਰੰਤੇ। ਸੁਨਿ ਜਾਚਕ ਆਏ ਹਰਖੰਤੇ। ਦਾਨ ਮਾਨ ਸਭਿਹਿਨਿ ਕੋ ਦੀਨ। ਗੁਰ ਸੁਤ ਸੁਜਸੁ ਅਧਿਕ ਤਬਿ ਲੀਨਿ ॥ ੮ ॥ ਪਿਤਾ ਗੁਰੂ ਢਿਗ ਦਾਸ ਪਠਾਏ। ਅਨਿਕ ਪ੍ਰਕਾਰਨ ਬਿਨੈ ਲਿਖਾਏ[5]। 'ਨਾਮ ਰਾਖੀਯਹਿ ਜੋ ਮਨ ਭਾਵਤਿ। ਪੌਤ੍ਰ ਆਪ ਕੋ ਦੁਤੀ ਸੁਹਾਵਤਿ' ॥ ੯॥ ਪੰਥ ਬਿਖੈ ਬਸਿ ਚਲਿ ਕੋ[6] ਦਿਨਾ। ਪਹੁੰਚੇ ਪੁਨ ਪ੍ਰਸਾਦਿ ਲੇ ਘਨਾ। ਸੁਧਾਸਰੋਵਰ ਪੁਰਿ ਮਹਿਂ ਆਏ। ਸਤਿਗੁਰ ਆਗੇ ਸੀਸ ਨਿਵਾਏ ॥ ੧੦ ॥ ਪੌਤ੍ਰ ਜਨਮ ਸੁਨਿ ਮਨ ਆਨੰਦੇ। ਆਨਿ ਬਧਾਈ ਬ੍ਰਿੰਦ ਭਨੰਦੇ[7]। ਗੁਰ ਘਰ ਮੈਂ ਬਡ ਮੰਗਲ ਕਰੈਂ। ਬਾਜੇ ਬਜਤਿ ਪੁੰਜ ਮੁਦ ਭਰੈਂ ॥ ੧੧ ॥ ਜਿਨਹੁੰ ਆਨਿ ਸੁਧਿ ਪ੍ਰਥਮ ਸੁਨਾਈ। ਬਸਤ੍ਰ ਬਿਭੂਖਨ ਦਏ ਗੁਸਾਈਂ। ਅਪਰ ਦੀਨ ਗਨ ਕੋ ਧਨ ਦੀਨਿ। ਅਤਿ ਅਨੰਦ ਗੁਰ ਪਤਨੀ ਤੀਨ ॥ ੧੨ ॥ ਸਰਬ ਪ੍ਰਕਾਰਨ ਉਤਸਵ ਸਾਜੇ।

---

[1]ਮਨ ਦੀ ਕਾਮਨਾ ਪਾਉਂਦੇ ਹਨ। [2]ਪਹਿਲੇ ਵਾਂਙੂ (ਫੇਰ) ਗਰਭ ਧਾਰਨ ਕੀਤਾ। [3]ਰਾਤ। [4]ਫੁੱਲਾਂ ਦੇ ਬੁਕ ਭਰ ਭਰ ਝੜੀ ਲਾ ਦਿਤੀ, ਭਾਵ ਫੁੱਲਾਂ ਦੀ ਬਰਖਾ ਕੀਤੀ। [5]ਬੇਨਤੀ (ਚਿੱਠੀ) ਪਰ ਲਿਖਾਈ। [6]ਕੁਛ। [7]ਕਹਿੰਦੇ ਹਨ।

ਦੈਦਭਿ ਲਘੁ ਬਿਸਾਲ ਦਰ ਬਾਜੋ।ਜੋ ਜੋ ਸੁਨਿ ਆਯੋ ਤਿਨ ਪਾਯੋ।ਸਤਿਗੁਰ ਸੁਜਸੁ ਜਗਤ ਪਰ ਛਾਯੋ ॥ ੧੨ ॥ 'ਗੁਰਤਾ ਮਾਲਕਿ' ਸਤਿਗੁਰ ਜਾਨਾ[1]॥ ੩॥ 'ਸ੍ਰੀ ਹਰਿਰਾਇ' ਸੁ ਨਾਮ ਬਖਾਨਾ। ਕੰਚਨ ਕੇ ਕੰਕਨ ਘਰਿਵਾਏ ॥ ਹੀਰਨ ਪੰਕਤਿ ਖਚੀ[2] ਬਨਾਏ ॥੧੪॥ ਝਗਲੀ ਝੀਨੀ[3] ਅਲਪ ਕਰਾਇ। ਊਪਰ ਗੋਟਾ ਅਧਿਕ ਲਗਾਇ। ਮੇਵਾ ਅਰੁ ਪਕਵਾਨ ਘਨੇਰਾ। ਤੀਨਹੁੰ ਗੁਰ ਮਹਿਲਾ ਤਿਸ ਬੇਰਾ ॥ ੧੫॥ ਸਹਤ ਸਨੇਹ ਸੁ ਤੁਰਤ ਪਠਾਏ।ਕੀਰਤ ਪੁਰਿ ਪੌਤ੍ਰਾ ਜਨਮਾਏ। ਗਨ ਮੰਗਲ ਇਮ ਨਏ ਰਚੰਤੇ। ਗੁਰੁ ਸਨਬੰਧੀ ਅਨੰਦ ਮਚੰਤੇ ॥ ੧੬ ॥ ਜਬਿ ਦੁਇ ਮਾਸ ਬਿਤੇ ਇਸ ਭਾਂਤੀ। ਸਾਈਂ ਦਾਸ ਪਠੀ ਤਬਿ ਪਾਤੀ। ਹੋਇ ਦੀਨ ਬਹੁ ਕੀਨਸਿ ਬਿਨਤੀ। 'ਆਵਹੁ ਮਿਹਰ ਕਰਹੁ ਤਜਿ ਗਿਨਤੀ॥ ੧੭ ॥ ਦਿਵਸ ਥਸੋਏ ਕੋ ਬਡ ਮੇਲਾ। ਚਹੁੰਦਿਸ਼ਿ ਤੇ ਨਰ ਹੋਇ ਸਕੇਲਾ। ਇਹਾਂ ਆਨਿ ਕੈ ਕਰਹੁ ਗੁਸਾਈਂ।ਦੇਹੁ ਦਰਸ ਦਾਸਨ ਸਮੁਦਾਈ' ॥ ੧੮ ॥ ਇੱਤ੍ਯਾਦਿਕ ਸਤਿਗੁਰੂ ਉਬਾਚੀ। ਰਿਦੇ ਬਿਚਾਰਨੇ ਕਰਿਬੇ ਸਾਚੀ।–ਉਭੈ ਜੁੱਧ ਹਮ ਕੀਨਿ ਬਿਰੋਧਾ[4]। ਅਬਹਿ ਸ਼ਾਹ ਨਹਿ ਠਾਨਤਿ ਕ੍ਰੋਧਾ ॥ ੧੯ ॥ ਸੁਮਤਿ ਵਜ਼ੀਰ ਖਾਨ ਸਮੁਝਾਵੇ। ਕਹਿ ਮਹਿਮਾ ਰਿਸ ਉਰ ਬਿਸਰਾਵੈ।ਅਬਿ ਜੰਗਲ[5] ਚਲਿ ਦਿਵਸ ਗੁਜ਼ਾਰੈਂ। ਤਹਾਂ ਲਰੈਂ ਰਿਪੁ ਗਨ ਕੋ ਮਾਰੈਂ ॥ ੨੦ ॥ ਜੰਗ ਨ ਭਲੋ ਸੁਧਾਸਰ ਮਾਂਹੀ। ਆਵਹਿਂ ਤੁਰਕ ਅਦਬ ਰਹਿ ਨਾਂਹੀ। ਅਰੁ ਲਵਪੁਰਿ ਕੋ ਨੇਰ ਘਨੇਰਾ। ਚਢਿ ਆਵਹਿ ਲਸ਼ਕਰ ਬਹੁਤੇਰਾ ॥੨੧॥ ਨਹੀਂ ਮਵਾਸ[6] ਹੋਨਿ ਕੋ ਥਾਨ। ਨਹੀਂ ਬਿਖਮ ਕਿਤ ਦੁਰਗ ਮਹਾਨ। ਲਰਨ ਸਥਲ ਜੰਗਲ ਮਹਿਂ ਆਛੋ। ਕਹੂੰ ਕਹੂੰ ਜਲ ਪ੍ਰਾਪਤਿ ਬਾਛੈਂ[7] ॥ ੨੨ ॥ ਮਹਾਂ ਉਜਾਰ ਖਰੋ ਬਨ ਜਹਾਂ। ਮਾਰਹਿਂ ਘਨੇ ਤੁਰਕ ਹਮ ਤਹਾਂ। ਜਿਮ ਕਿਮ ਕਰਹਿਂ ਦਾਵ ਲੈ ਵਤੇਂ[8]। ਸ਼ਾਹੁ ਜਿ ਆਪ ਜਾਇ,ਤਿਹ ਹਤੇਂ ॥੨੩॥ ਜਲ ਕੋ ਘੇਰਿ ਚਮੂੰ ਥਿਰ ਹੋਇ। ਜਹਿਂ ਰਿਪੁ ਕੋ ਜਲ ਪਾਇ ਨ ਕੋਇ–।ਇੱਤ੍ਯਾਦਿਕ ਬਹੁ ਰਿਦੇ ਬਿਚਾਰਾ। ਜੰਗਲ ਕੋ ਪਯਾਨ ਨਿਰਧਾਰਾ॥ ੨੪ ॥ਨਿਸ ਮਹਿਂ ਮਹਿਲ ਗਏ ਗੋਸਾਈਂ।

---

[1]ਭਾਵ ਗੁਰੂ ਹਰਿਗੋਬਿੰਦ ਜੀ ਨੇ ਇਸ ਬਾਲਕੇ ਨੂੰ ਗੁਰਤਾ ਦਾ ਮਾਲਿਕ ਜਾਣਿਆਂ। [2]ਜੜਾਊ ਜੜਤਿ। [3]ਬਰੀਕ। [4]ਚੰਗੀ ਤਰ੍ਹਾਂ ਰੁੱਝ ਕੇ। ਅੜਕੇ। [5]ਮਾਲਵੇ ਦਾ ਮਾਰੂ ਥਲਾ ਦੇਸ਼। [6]ਐਸਾ ਥਾਂ ਜਿਸ ਦੀ ਓਟ ਲੈਕੇ ਵੈਰੀ ਨਾਲ ਲੜਿਆ ਜਾ ਸਕੇ।(ਅ) ਕਿਲ੍ਹਾ। [7]ਲੋੜ ਪਵੇ ਤੇ ਪਾਣੀ ਕਿਤੇ ਕਿਤੇ ਹੀ ਮਿਲਦਾ ਹੈ, ਭਾਵ ਪਾਨੀ ਥੋੜਾ ਹੈ ਤੇ ਪਾਤਸ਼ਾਹੀ ਫੌਜਾਂ ਲਈ ਇਹ ਥੁੜ ਦਾ ਕਾਰਣ ਹੈ। [8]ਜਿਵੇਂ ਕਿਵੇਂ ਦਾਉ ਕਰਕੇ ਜਿੱਤ ਲਵਾਂਗੇ।

ਢਿਗ ਦਮੋਦਰੀ ਚਲਿ ਕਰਿ ਆਈ। ਕਹ੍ਯੋ 'ਤੋਹਿ ਭਗਨੀ ਪਤਿ ਪਾਤੀ। ਹਮਹਿ ਹਕਾਰਨ ਹਿਤ ਉਮਹਾਤੀ ॥ ੨੫ ॥ ਸਾਈਂਦਾਸ ਲਿਖੀ ਬਹੁ ਬਿਨਤੀ।–ਆਵਹੁ ਮਿਹਰ ਧਰਹੁ ਤਜਿ ਗਿਨਤੀ–।ਤੋਹਿ ਮਨੋਰਥ ਕਹਾਂ[1]? ਸੁਨਾਵਹੁ। ਈਹਾਂ ਬਸਹੁ ਕਿ ਤਹਾਂ ਸਿਧਾਵਹੁ' ॥ ੨੬ ॥ ਸੁਨਿ ਦਮੋਦਰੀ ਗਿਰਾ ਬਖਾਨੀ। 'ਕਰਹੁ ਆਪ ਜੈਸੇ ਮਨ ਭਾਨੀ। ਚਲਹੁ ਚਲਹਿਂਗੇ ਸੰਗ ਤੁਮਾਰੇ। ਬਸਹੁ ਬਸਹਿਂਗੇ ਸਭਿ ਨਿਰਧਾਰੇ' ॥ ੨੭ ॥ ਅਰਧ ਚੇਤ ਕੋ ਮਾਸ ਬਿਤਾਯੋ। ਗਮਨ ਆਪਨੋ ਸਭਿਨਿ ਸੁਨਾਯੋ। ਤੀਨ ਹਜ਼ਾਰ ਚਮੂੰ ਭਟ ਸੰਗ। ਸ਼ਸਤ੍ਰ ਜਿ ਧਾਰਤਿ ਸਹਤ ਤੁਰੰਗ ॥ ੨੮ ॥ ਸਿੱਖਨ ਮਸੰਦ ਮੇਵੜੇ ਘਨੇ। ਦਾਸ ਅਨੇਕ ਤਿਨਹਿਂ ਕੌਂ[2] ਗਨੇ। ਸੁਨਿ ਗੁਰ ਤੇ ਤਯਾਰੀ ਸਭਿ ਧਾਰੈਂ। ਅਪਨੀ ਅਪਨੀ ਵਸਤੁ ਸੰਭਾਰੈਂ ॥੨੯॥ ਸਤਿਗੁਰ ਵਸਤੂ ਸਕਲ ਸੰਭਾਰੀ।–ਆਵਨ ਹੋਇ ਕਿ ਨਹਿਂ–ਉਰਧਾਰੀ। ਸਕਲ ਕੁਟੰਬ ਤਯਾਰ ਕਰਿਵਾਯੋ। ਦਾਸੀ ਦਾਸਨ ਕੋ ਸਮੁਦਾਯੋ ॥ ੩੦ ॥ ਚਲਿ ਕਰਿ ਗਏ ਪ੍ਰਥਮ ਦਰਬਾਰ। ਹਾਥ ਜੋਰਿ ਬਹੁ ਬਿਨੈ ਉਚਾਰਿ। 'ਹੇ ਪ੍ਰਭੁ! ਮਮ ਆਵਨ ਕੈ ਨਾਂਹੀ। ਬਸਹੁ ਸਦਾ ਹਰਿ ਮੰਦਰ ਮਾਂਹੀ ॥ ੩੧ ॥ ਜੰਗਲ ਜਾਇ ਜੰਗ ਮੈਂ ਠਾਨੌਂ*। ਮਾਨੀ[3] ਤੁਰਕਨ ਕੇ ਗਨ ਹਾਨੌਂ*'। ਤਬਿ ਅਵਾਜ ਭੀ ਮੰਦਿਰ ਮਾਂਹੀ*। 'ਤੁਮਰੀ ਬਿਜੈ, ਅਰਹਿਂ ਰਿਪੁ ਨਾਂਹੀ*' ॥ ੩੨ ॥ ਸ਼੍ਰੀ ਹਰਿਗੋਵਿੰਦ ਸੁਨਤਿ ਅਨੰਦੇ। ਬੰਦਨ ਕਰੀ ਦੂੰਦ ਕਰ ਬੰਦੇ। ਵਹਿਰ ਪ੍ਰਦੱਛਨ ਦੇ ਕਰਿ ਚਾਰਿ। ਪੁਨ ਗੁਰ ਤਖਤ ਅਕਾਲ ਸਿਧਾਰਿ ॥੩੩॥ ਹਾਥ ਜੋਰਿ ਅਰਦਾਸ ਕਰਾਇ। ਬ੍ਰਿੰਦ ਪ੍ਰਸਾਦਿ ਦਯੋ ਬਰਤਾਇ। ਤਬਹਿ ਮੰਗਾਇ ਜਰਾਊ ਖਾਸਾ। ਜਿਸ ਮਹਿਂ ਸੁੰਦਰ ਹੋਤਿ ਪ੍ਰਕਾਸ਼ਾ ॥ ੩੪ ॥ ਸਿਰੀ ਗ੍ਰਿੰਥ ਸਾਹਿਬ ਬਿਚ ਥਾਪਿ। ਕਰਯੋ ਅਗਾਰੀ ਪਾਛੇ ਆਪ। ਦੋਇ ਦਿਸ਼ਾ ਦੁਇ ਚਮਰ ਢੁਰਾਵੈਂ। ਚਲੇ ਕਿਤਿਕ ਲੇ ਸੰਖ ਬਜਾਵੈਂ ॥੩੫॥ ਰਥ ਅਰੂਢਿ ਗੁਰੁ ਮਹਿਲਾ ਤੀਨ। ਡੋਰੇ ਨੁਖਾ ਅਰੂਢਨਿ ਕੀਨਿ। ਤੀਨਹੁਂ ਪੁੱਤ੍ਰ ਸੰਗ ਚਢਿ ਚਾਲੇ। ਦੂੰਦਭਿ ਬਜੈਂ ਸੁਭਟ ਗਨ ਨਾਲੇ ॥ ੩੬ ॥ ਪਨਹੀ ਬਿਨਾਂ[4] ਗ੍ਰਿੰਥ ਕੇ

---

[1]ਕੀ ਹੈ ? [2]ਕੌਣ। [3]ਹੰਕਾਰੀ। [4]ਭਾਵ, ਨੰਗੇ ਪੈਰੀਂ।

*ਸਾਰੀ ਚੌਪਈ ਦਾ ਪਾਠਾਂਤ੍ਰ ਇਕ ਥਾਵੇਂ ਐਉਂ ਬੀ ਹੈ:–ਪ੍ਰਭਿ ਕੀ ਕਰਹੁ ਸਹਾਇ ਦਿਆਲਾ। ਯਵਨ ਸ਼ੱਤ੍ਰੂ ਨਾਸਿਯ ਤਤਕਾਲਾ। ਸੁਨਿ ਧੁਨਿ ਭੀ ਹਰਿਮੰਦਿਰ ਮਾਂਹੀ। ਤੁਮਰੀ ਬਿਜੈ ਅਰੈਂ ਅਰਿ ਨਾਂਹੀ ॥ ੩੨ ॥

ਪਾਛੇ। ਪੁਰਿ ਨਿਕਸੇ ਚਲਿ ਸ੍ਰੀ ਗੁਰ ਆਛੇ। ਥਿਰ ਜਬਿ ਭਏ ਸੁ ਬਿਧੀਆ ਕਹੈ। 'ਹੁਕਮ ਕਰਹੁ ਜੋ ਪਾਛੇ ਰਹੈ ॥ ੩੭ ॥ ਸੇਵ ਸੰਭਾਰਹਿ ਸ੍ਰੀ ਦਰਬਾਰ। ਲੇਨਿ ਦੇਨਿ ਠਾਨਹਿ ਬਿਵਹਾਰ'। ਸੁਨਿ ਗੁਰ ਬੋਲੇ'ਸਿੱਖ ਅਨਾਥ[੧]।ਸੇਵਾ ਕਰਹਿ ਪ੍ਰੇਮ ਕੇ ਸਾਥ ॥ ੩੮ ॥ ਗੁਰ ਘਰ ਅਵਿਚਲ ਸਿੱਖ ਘਨੇਰੇ[੨] ।ਦਿਨ ਪ੍ਰਤਿ ਵਧਹਿ ਪ੍ਰਤਾਪ ਬਡੇਰੇ। ਹਮਰੌ ਆਵਨਿ ਹੋਇ ਨ ਹੋਇ। ਸੇਵਕ ਗੁਰ ਕੇ ਰਹਿੰ ਸਭਿ ਕੋਇ' ॥ ੩੯ ॥ ਇਮ ਕਹਿ ਸਗਰੀ ਵਸਤੁ ਸੰਭਾਰੀ। ਠੌਰ ਠੌਰ ਦਾਸਨਿ ਕਰਿ ਤਯਾਰੀ। ਘਰ ਸਮਾਜ ਸਭਿ ਲਾਦਿ ਚਲਾਯੋ।ਉਸ਼ਟਰ ਭਾਰ[੩] ਭਏ ਸਮੁਦਾਯੋ॥ ੪੦ ॥ ਪੁਰਿ ਜਨ ਗਨ ਸੁਨਿਕੈ ਅਸ ਪਯਾਨਾ। ਸਭਿ ਕੈ ਰਿਦੈ ਬਿਖਾਦ[੪] ਮਹਾਨਾ। ਆਪਸ ਮਹਿੰ ਕਹਿ ਕਰਿ ਨਰ ਨਾਰੀ। ਆਵਤਿ ਮੋਚਿ ਬਿਲੋਚਨ ਬਾਰੀ ॥੪੧॥ ਮੁਖ ਤੇ ਬਾਕ ਨਹੀਂ ਨਿਕਸੰਤਾ। ਆਨਿ ਮਿਲੈ ਸ੍ਰੀ ਗੁਰ ਭਗਵੰਤਾ। ਜਥਾ ਰਾਮ ਬਨ ਓਰ ਪਧਾਰੇ। ਔਧਪੁਰੀ[੫] ਨਰ ਬ੍ਰਿਹ ਕੋ ਧਾਰੇ ॥ ੪੨ ॥ ਭਈ ਤਥਾ ਗਤਿ ਰੋਦਤਿ ਆਵੈਂ। ਏਕ ਕਹੈਂ 'ਹਮ ਸੰਗ ਸਿਧਾਵੈਂ। ਘਰ ਸਮਾਜ ਸਭਿ ਲੇ ਕਰਿ ਜੈ ਹੈਂ। ਜਹਿ ਗੁਰ ਦਰਸੈਂ ਤਹਾਂ ਬਸੈ ਹੈਂ ॥ ੪੩ ॥ ਸ੍ਰੀ ਅਰਜਨ ਜੀ ਹਮਹਿ ਬਸਾਯੋ। ਅਬਿ ਲੌ ਇਹ ਪਾਲਤਿ ਸੁਖਦਾਯੋ। ਪਾਛੇ ਕਿਸ ਅਲੰਬ ਹਮ ਰਹੈਂ। ਗੁਰ ਤੇ ਨਹੀਂ ਆਇਬੋ ਚਹੈਂ ॥੪੪॥ ਕੋ ਮਾਲਿਕ ਅਬਿ ਹੋਇ ਹਮਾਰੇ। ਸਤਿ-ਗੁਰੁ ਬਿਨ ਸਭਿ ਰਹੈਂ ਦੁਖਾਰੇ। ਜੋ ਸਨਮਾਨ ਕਰਤਿ ਸਭਿ ਭਾਂਤੀ। ਸੋ ਤਜਿ ਚਲੇ, ਨ ਬਿਹਰਤਿ ਛਾਤੀ[੬]' ॥੪੫॥ ਬਯਾਕੁਲ ਹੁਇ ਬੀਥਨਿ ਮਹਿ ਡੋਲਤਿ। ਦੁਖ ਬ੍ਰਿਹੁ ਤੇ ਬਾਵਰ ਜਿਮ ਬੋਲਤਿ। ਪੁਰਿ ਤੇ ਨਿਕਸੇ ਸ੍ਰੀ ਗੁਰੂ ਪਾਛੇ। ਕਰਤਿ ਪੁਕਾਰ ਦਰਸ ਕੋ ਬਾਂਛੇ ॥ ੪੬ ॥ ਸਤਿਗੁਰ ਜਬਿ ਦੇਖਯੋ ਪਸ਼ਚਾਤੀ। ਆਵਤਿ ਨਰ ਨਾਰਨਿ ਬਿਲਲਾਤੀ।ਥਿਰ ਹੁਇ ਰਹੇ ਨ ਆਗੇ ਚਲੇ। ਆਨਿ ਅਖਿਲ ਪੁਰਿ ਕੇ ਜਨ ਮਿਲੇ ॥ ੪੭ ॥ ਕਰਿ ਬੰਦਨਿ ਕਹਿੰ 'ਇਮ ਤੁਮ ਚਾਲੇ। ਬਹੁਰ ਨ ਆਵਹੁ ਜਿਮ, ਸੰਭਾਲੇ[੭]'। ਕਿਸ ਕੇ ਹਮਹਿ ਸੌਂਪ ਕਰਿ ਛੋਰਾ ?। ਗਮਨੇ ਤੁਮ ਜੰਗਲ ਕੀ ਓਰਾ ॥ ੪੮ ॥ ਤੁਮਰੇ ਸੰਗ ਚਲਹਿੰਗੇ ਸਾਰੇ। ਸੁਤ ਬਨਿਤਾਦਿਕ ਲੇ ਪਰਵਾਰੇ। ਰਾਵਰਿ ਬਿਰਹ ਸਹਯੋ

[੧](ਕੋਈ) ਗ੍ਰੀਬ ਸਿੱਖ। [੨]ਗੁਰੂ ਜੀ ਦਾ ਘਰ ਅਟਲ ਹੈ ਤੇ ਸਿੱਖ ਬਹੁਤ ਹਨ। [੩]ਊਠਾਂ ਦਾ ਭਾਰ। [੪]ਦੁਖ। [੫]ਅਯੁੱਧਿਆਪੁਰੀ। [੬]ਛਾਤੀ ਬੀ ਨਹੀਂ ਫੱਟਦੀ। [੭]ਐਉਂ ਸਭ ਕੁਛ ਸੰਭਾਲ ਕੇ ਟੁਰੇ ਹੋ ਕਿ ਜਿਵੇਂ ਫੇਰ ਨਹੀਂ ਆਉਣਾ ਹੁੰਦਾ।

ਨਹਿਂ ਪਰੈ। ਰਹਿ ਪਸਚਾਤ ਕੌਨ ਦੁਖ ਭਰੈ ॥੪੯॥ ਭਲਾ ਲੋਕ ਪਰਲੋਕ ਮਝਾਰੈ। ਨਿਤ ਉਠਿ ਤੁਮਰੋ ਦਰਸ ਨਿਹਾਰੈਂ।ਪੁਰਿ ਉਜਾਰ ਹੁਇ ਬਸਨੋ ਨ ਜਾਈ'। ਇਮ ਕਹਿ ਰੁਦਤਿ ਭਏ ਸਮੁਦਾਈ ॥੫੦॥ –ਅਸਮੰਜਸ–ਸਤਿ-ਗੁਰੂ ਬਿਚਾਰੈਂ।–ਪੁਰਿ ਜਨ ਜੇ ਹਮ ਸਾਥ ਸਿਧਾਰੈਂ।ਸ੍ਰੀ ਅਰਜਨ ਪੁਰਿ ਪਰਮ ਬਸਾਵਾ। ਮਹਾਂ ਦੋਸ਼ ਜੇ ਇਸਹਿ ਦੁਖਾਵਾ–॥ ੫੧ ॥ ਇਮ ਬਿਚਾਰ ਕਰਿ ਖਿਰੇ ਨਿਹਾਰੈਂ[1]। ਬਹੁਤ ਭਾਂਤਿ ਕੀ ਧੀਰ ਉਚਾਰੈਂ। ਨਹਿਂ ਮਾਨਹਿਂ ਪੁਰਿ ਬਸਨ ਪਿਛਾਰੀ। ਸੋਚ ਬਿਮੋਚਨ[2] ਸੋਚਤਿ ਭਾਰੀ ॥੫੨॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਸ੍ਰੀ ਹਰਿਰਾਇ ਜਨਮ' ਪ੍ਰਸੰਗ ਬਰਨਨੰ ਨਾਮ ਖੋੜਸਮੋ ਅੰਸੂ ॥ ੧੬ ॥

## ੧੭. [ਡਰੋਲੀ ਸਾਈਂ ਦਾਸ ਦੇ ਘਰ]।

ਦੋਹਰਾ ॥ ਹਰੀ ਚੰਦ ਗੁਰ ਸਸੁਰ ਜੋ ਪਿਤਾ ਨਾਨਕੀ ਕੋਰ। ਆਯੋ ਵਹਿਰ ਸਭ੍ਰਾਹਜਾ ਉਰ ਧਰਿ ਪ੍ਰੇਮ ਬਹੋਰ॥ ੧ ॥ ਚੌਪਈ ॥ ਸਭਿ ਕੁਟੰਬ ਜੁਤਿ ਸ੍ਰੀ ਗੁਰ ਹੇਰਾ। ਮੋਚਤਿ ਨੀਰ ਬਿਲੋਚਨ ਕੋਰਾ[3]। ਬੋਲਯੋ 'ਗੁਰ ਅਲੰਬ ਪੁਰਿ ਸਾਰੋ। ਤੁਮ ਤ੍ਯਾਗਤਿ[4] ਨਹਿਂ ਕਰੀ ਅਵਾਰੋ ॥ ੨ ॥ ਪਤਿ ਬਿਹੀਨ ਜਿਮ ਰਹਤਿ ਨ ਨਾਰੀ। ਸਸਿ ਬਿਨ ਨਿਸਾ[5],ਨਦੀ ਬਿਨ ਬਾਰੀ[6]। ਮਹਿਪਾਲਕ ਬਿਨ ਚਮੂੰਨ ਆਛੈ। ਤਥਾ ਪੁਰੀ ਸਭਿ ਤੁਮਰੇ ਪਾਛੈ ॥੩॥ ਰਹੇ ਉਡੀਕਤਿ ਆਗੈ ਗਏ[7]। ਕੇਤਿਕ ਦਿਨ ਮਹਿ ਆਵਨ ਕਿਏ। ਪੁਰਿ ਜਨ ਨਿਰਾਧਾਰ ਕਿਮ ਰਹੈਂ। ਉਜਰ ਜਾਹਿਂ, ਕੈ ਤੁਮ ਸੰਗ ਲਹੈਂ ॥ ੪ ॥ ਮੈਂ ਅਬਿ ਤ੍ਯਾਰ ਹੋਇ ਕਰਿ ਆਯੋ। ਚਹੌਂ ਆਪ ਕੇ ਸੰਗ ਸਿਧਾਯੋ। ਸੁਤਾ, ਸੁਤਾ ਸੁਤ[8], ਸਹਿਤ ਤਿਹਾਰੇ। ਉਰ ਅਨੰਦ ਨਿਤ ਲਹੌਂ ਨਿਹਾਰੇ' ॥ ੫ ॥ ਸੁਨਿ ਕਰਿ ਸਸੁਰ ਗਿਰਾ ਗੁਰ ਭਾਰੀ। ਧੀਰਜ ਦੈਬੇ ਹੇਤੁ ਉਚਾਰੀ। 'ਇਹ ਗੁਰ ਪੁਰਿ ਨਿਤ ਬਸਹਿ ਸਵਾਯਾ। ਅੰਨ ਦਰਬ ਕੀ ਕਮੀ ਨ ਕਾਯਾ[9] ॥ ੬ ॥ ਰੰਕ ਬਸੈ ਜੋ ਧਨੀ ਬਨੈ ਹੈ। ਅੰਨ ਬਸਨ ਕੀ ਕਮੀ ਨ ਹ੍ਵੈ ਹੈ। ਜੋ ਗੁਰ ਪੁਰਿ ਕੋ ਬਿਘਨ ਉਠੈ ਹੈ। ਬਿਨ ਮਾਰੇ ਆਪੇ ਮਰਿ ਜੈ ਹੈ ॥੭॥ ਸ੍ਰੀ ਦਰਬਾਰਿ ਬਾਹੁ ਪਕਰਾਈ। ਅਬਿਚਲ ਜਿਸ ਕੀ ਨੀਵ ਰਖਾਈ। ਸ੍ਰੀ ਹਰਿਮੰਦਿਰ ਮਹਾਂ ਪ੍ਰਤਾਪੂ। ਬੰਦਹੁ ਨਿਤ ਰੱਛਕ ਹੁਇ ਆਪੂ' ॥੮॥ ਕਹਿ ਇੱਤਿਆਦਿ ਸਗਲ

---

[1]ਠਹਿਰ ਗਏ (ਤੇ ਉਨ੍ਹਾਂ ਵਲ) ਤੱਕ ਰਹੇ ਹਨ। [2]ਭਾਵ ਗੁਰੂ ਜੀ। [3]ਭਾਵ ਅੱਖਾਂ ਤੋਂ ਜਲਚਲਦਾ ਹੈ। [4]ਆਪ ਨੇ(ਪੁਰੀ) ਛੱਡਦਿਆਂ। [5]ਚੰਦ ਬਿਨਾ ਰਾਤ੍ਰੀ। [6]ਜਲ। [7]ਜਦ ਆਪ ਅੱਗੇ ਗਏ ਸਾਓ। [8]ਪੁਤ੍ਰੀ ਤੇ ਦੋਹਤਾ ਭਾਵ ਮਾਤਾ ਨਾਨਕੀ ਜੀ ਤੇ ਉਨ੍ਹਾਂ ਦੇ ਪੁਤ੍ਰ ਸ੍ਰੀ ਗੁਰੂ ਤੇਗਬਹਾਦਰ ਜੀ। [9]ਕੋਈ।

ਸਮੁਝਾਏ। ਨਿਜ ਮਾਯਾ ਕਰਿ ਉਰਿ ਬਿਰਮਾਏ[1]। ਸਭਿ ਕੋ ਸਦਨ ਲਗੇ ਤਬਿ ਆਛੇ। ਪਾਛੇ ਹਟਨਿ ਅਖਿਲ ਮਨ ਬਾਂਛੇ ॥੯॥ ਦੈ ਧੀਰਜ ਸਤਿਗੁਰ ਸਭਿ ਤਾਂਈ। ਹਰੀ ਚੰਦ ਕੋ ਭੁਜ ਪਕਰਾਈ। ਜਾਨਿ ਸਸੁਰ ਬਡ, ਬੰਦਨ ਕਰਿਕੈ। ਮੁਰੇ ਸਰਬ ਹੀ ਦਰਸ ਨਿਹਰਿਕੈ ॥੧੦॥ ਸਿਵਕਾ ਪਰ ਸਤਿਗੁਰ ਆਰੂਢੇ। ਮਾਰਗ ਗਮਨੇ ਜਿਸ ਗੁਨ ਗੂਢੇ। ਹਰੀ ਚੰਦ ਮਿਲਿ ਤਨੁਜਾ ਸਾਥ। ਫੇਰਿ ਹਾਥ ਦੋਹਤ ਕੇ ਮਾਥ[2]॥੧੧॥ਤ੍ਰੈ ਗੁਰ ਮਹਿਲਾਂ ਸੌਂ ਨਰਨਾਰੀ। ਮਿਲਿਮਿਲਿ ਅਖਲ ਬੰਦਨਾਂਧਾਰੀ।ਜਥਾ ਜੋਗਕਹਿ ਸੁਨਿ ਕਰਿ ਸਾਰੇ।ਆਪ ਆਪਨੇ ਸਦਨ ਸਿਧਾਰੇ॥੧੨॥ ਚਮੂੰ ਸਹਤ ਗੁਰ ਕੀਨਿ ਪਯਾਨਾ। ਦੁੰਦਭਿ ਬਜਯੋ ਕਿ ਘਨ ਗਰਜਾਨਾ। ਸਗਲ ਕੁਟੰਬ ਸੰਗ ਮੈਂ ਲੀਨਾ । ਸਨੇ ਸਨੇ ਗੁਰ ਚਲਿਬੋ ਕੀਨਾ ॥੧੩॥ ਹੁਤੇ ਕੋਸ ਨੌ ਤਾਰਨ ਤਰਨ। ਤੀਰਥ ਪਿਖਯੋ ਪਾਪ ਗਨ ਹਰਨ।ਪੂਰਬ ਦਿਸ਼ਿ ਕੋ ਡੇਰੇ ਪਾਏ।ਥਰਨ ਬਰਨ ਕੇ ਤੰਬੂ ਲਾਏ ॥੧੪॥ ਕਰਿ ਬਿਸਰਾਮ ਜਾਮਨੀ[3]ਟਾਰੀ। ਉਠਿ ਸਤਿਗੁਰੂ ਸੌਚ ਕੋ ਧਾਰੀ। ਕਰਿ ਸ਼ਨਾਨ ਦੇ ਕਰਿ ਧਨ ਦਾਨ।ਸ੍ਰੀ ਅਰਜਨ ਕੇ ਗਏ ਸਥਾਨ॥ ੧੫॥ ਹਾਥ ਜੋਰਿ ਅਰਦਾਸ ਕਰਾਈ।ਕਰਿ ਬੰਦਨ ਸਿਵਕਾ[4]ਮੰਗਵਾਈ।ਚਢਿ ਕਰਿ ਸਤਿਗੁਰ ਪੰਥ ਪਧਾਰੇ। ਸੰਗ ਚਮੂੰ ਚਲਿ ਬਜਤਿ ਨਗਾਰੇ॥੧੬॥ਅੱਗ੍ਰ ਗ੍ਰਿੰਥ ਸਾਹਿਬ ਅਸਵਾਰੀ। ਚਾਰੁ ਚਮਰ ਢੋਰਤਿ ਦੁਤਿ ਭਾਰੀ। ਪਾਛੇ ਸਭਿ ਕੁਟੰਬ ਮਗ ਚਾਲਤਿ। ਸ਼ਬਦ ਹੋਤਿ ਬਡ ਹਯ ਪਗ ਡਾਲਤਿ ॥ ੧੭ ॥ ਗਗਨ ਅਛਾਦਹਿ ਉਡ ਕਰਿ ਧੂਰ। ਮੰਦ ਤੇਜ ਤਿਸਤੇ ਹੁਇ ਸੂਰ[5]। ਚਲਤਿ ਬਾਹਨੀ ਪੰਕਤਿ ਕਰੈ[6]। ਗ੍ਰਾਮ ਪੰਥ ਮਹਿੰ ਤ੍ਰਿਨ ਕ੍ਰਿਖ ਦਰੈ[7]*॥੧੮॥ ਤ੍ਰਿਣ ਕਾਸ਼ਟ ਛੀਨਹਿੰ ਜਹਿੰ ਡੇਰਾ†।ਪਿਖਹਿੰ ਲੋਕ ਰਿਸ ਧਰਹਿੰ ਘਨੇਰਾ। ਪੂਜਾ

---

[1]ਆਪਣੀ ਮਾਇਆ ਪਾਕੇ ਲੋਕਾਂ ਦੇ ਦਿਲ ਪਰਚਾ ਦਿੱਤੇ (ਪਿਛੇ ਰਹਿਣ ਲਈ)। [2]ਪੁੱਤ੍ਰੀ ਦੇ ਪੁੱਤ੍ਰ (ਸ੍ਰੀ ਤੇਗ ਬਹਾਦਰ ਜੀ ਦੇ)ਸਿਰ ਤੇ ਪਿਆਰ ਦੇ ਕੇ। [3]ਰਾਤ। [4]ਪਾਲਕੀ। [5]ਸੂਰਜ ਦਾ। [6]ਫ਼ੌਜ ਸਫ ਬੰਨ੍ਹਕੇ ਚਲਦੀ ਹੈ,ਕਿਉਂਕਿ ਗੁਰੂ ਜੀ ਨੇ ਇਕ ਪ੍ਰਕਾਰ ਦੀ ਕਵੈਦ ਫ਼ੌਜ ਨੂੰ ਸਿਖਲਾਕੇ ਘੋੜੇ ਬੰਦ ਟੁਰਨਾ, ਲੜਨਾ, ਮੁੜਕੇ ਹੱਲਾ ਕਰਨਾ ਆਦਿ ਆਪ ਸਿਖਾਏ ਸਨ। [7]ਰਾਹ ਦੇ ਪਿੰਡਾਂ ਵਿਚ ਘਾਹ ਖੇਤੀ ਦਲੀ ਜਾਂਦੀ ਹੈ (ਫ਼ੌਜ)। *ਪਾਠ:-ਚਰੈ।

†ਇਸਦਾ ਇਹ ਭਾਵ ਨਹੀਂ ਕਿ ਜ਼ੁਲਮ ਰਵਾ ਰੱਖਕੇ ਜਾ ਰਹੇ ਸਨ। ਗੁਰੂ ਘਰ ਦਾ ਅਸੂਲ ਰਿਹਾ ਹੈ ਕਿ ਅੰਨ ਦਾਣਾ ਤ੍ਰਿਣ ਮੁੱਲ ਦੇਕੇ ਲੈਂਦੇ ਸਨ। ਜਿੱਥੇ ਉਤਰਦੇ ਸਨ ਨੁਕਸਾਨ ਨਹੀਂ ਹੋਣ ਦੇਂਦੇ ਸਨ, ਪਰ ਜਦ ਦਲ ਚਲਦੇ ਹਨ ਤਾਂ ਸਹਿ ਸੁਭਾ ਕੁਛ ਨਾ ਕੁਛ ਹੋ ਜਾਂਦਾ

(ਬਾਕੀ ਨੋਟ ਦੇਖੋ ਅਗਲੇ ਪੰਨੇ ਦੇ ਹੇਠ)

ਕਿਧੌਂ ਹਾਕਮ ਸਾਹ ਸੈਨਾ। ਜੋ ਬੇਮੁਖ ਮਹਿਮਾ ਸਮੁਝੈਂ ਨਾ ॥ ੧੯ ॥ ਸੋ ਖੁਨਸਾਹਿ ਜਰੈਂ, ਨਹਿਂ ਜਰੈਂ[1]।ਮਨਹੁੰ ਉਖਾਰਤਿ ਹੈਂ ਨਿਜ ਜਰੈਂ[2]। ਪਿਖਹਿਂ ਪ੍ਰਤਾਪ ਮਹਾਂ ਬਲ ਵਾਰੇ। ਕਹਹਿਂਕਿ ਇਨ ਸ਼ੱਤ੍ਰ ਗਨ ਮਾਰੇ ॥ ੨੦ ॥ ਅਰੁ ਜੋ ਅਰਹਿਂ[3] ਚਹਹਿਂ ਸਮਤਾਈ। ਤੂਰਨ ਜਮ ਘਰੌਂ ਦੇਤਿ ਪਠਾਈ। ਸ਼ਾਹੁ ਜਹਾਂ ਤੇ ਤ੍ਰਾਸ ਨ ਧਰੈਂ। ਸੈਨ ਅਸੰਖਨ ਸੋਂ ਲਰਿ ਪਰੈਂ* ॥ ੨੧ ॥ ਸਪਤ ਹਜ਼ਾਰ ਹਤੇ ਇਕ ਬਾਰੀ। ਪੁਨਹ ਦੁਗਨ ਇਸ ਤੇ ਸੰਘਾਰੀ[4]। ਟਰਯੋ ਸ਼ਾਹੁ ਰਲ ਤੇ ਧਰਿ ਸ਼ੰਕਾ। ਇਹ ਨਹਿਂ ਮਿਟਯੋ ਬੀਰ ਬਰ ਬੰਕਾ ॥ ੨੨ ॥ ਪ੍ਰਥਮ ਪੰਚ ਗੁਰ ਸ਼ਾਂਤਿ ਸਰੂਪ। ਇਹੁ ਧਰਿ ਸ਼ਸਤ੍ਰ ਭਯੋ ਬਡਿ ਭੂਪ। ਜੋਧਾ ਮਹਾਂ ਕਰਨਿ ਸੰਗ੍ਰਾਮੂ। ਦੰਡ ਪ੍ਰਚੰਡ ਦੀਹ ਬਲ ਧਾਮੂ[5] ॥ ੨੩ ॥ ਡੀਲ ਦਰਾਜ ਨ ਦੂਸਰ ਕੋਈ। ਬਲ ਅਰ ਸ਼ਕਤਿ ਕਹਾਂ ਸਮ ਹੋਈ।ਸੁੰਦਰ ਮੁਖ ਮੰਡਲ ਦਰਸੰਤਾ। ਦੀਰਘ ਬੀਰਜ[6] ਧੀਰਜਵੰਤਾ[7] ॥ ੨੪ ॥ ਇੱਤਯਾਦਿਕ ਕਹਿ ਆਪਸ ਮਾਂਹੀ। ਨਿਜ ਘਰ ਦਬਕਹਿਂ[7] ਨਿਕਸਹਿਂ ਨਾਂਹੀ।–ਚਲਯੋ ਜਾਇਂ ਇਕ ਦਿਨ ਹੀ ਰਹੈਂ–। ਯਾਂਤੇ ਨਹਿਂ ਕਠੋਰ ਕੋ ਕਹੈ ॥ ੨੫ ॥ ਹੁਇ ਨੁਕਸਾਨ ਸੀਸ ਸਹਿ ਲੇਤਿ। ਨਹਿਂ ਬਿਗਰਹਿਂ ਸਮੁਝਹਿਂ ਮ੍ਰਿਤੁ ਹੇਤੁ। ਇਸ ਪ੍ਰਕਾਰ ਗਮਨਤਿ ਸਹਿ ਸੈਨਾ। ਮਗ ਮਹਿਂ ਬਸੇ ਚਲਤਿ ਦੁਇ ਰੈਨਾ ॥੨੬॥ ਪ੍ਰਥਮ ਪਾਇ ਸੁਧਿ ਸਾਂਈ ਦਾਸ। ਇਤ ਆਗਮਨ ਭਯੋ ਸੁਖਰਾਸ[8]। ਚਮੂੰ ਸਰਬ ਪਰਿਵਾਰ ਸਮੇਤ ਨਿਕਟਿ ਪਹੂੰਚੇ ਕ੍ਰਿਪਾ ਨਿਕੇਤ ॥ ੨੭ ॥ ਲੇ ਨਰ ਸੰਗ ਆਇ ਅਗੁਵਾਈ। ਬਿਕਸਯੋ ਸਦਨ ਅਨੰਦ ਸਮੁਦਾਈ। ਸਰਦ ਇੰਦੁ[9] ਹਰਿ ਗੋਵਿੰਦ ਓਰਾ।ਕਰਯੋ ਚਕੋਰਨ ਕੋ ਦ੍ਰਿਗ ਜੋਰਾ[10]॥੨੮॥ । ਨਮੋ ਗ੍ਰਿੰਥ ਜੀ ਕਰਿ ਧਰਿ ਭਾਵਾ[11]। ਪਿਖਿ ਚਰਣਾਰਬਿੰਦ ਉਤਲਾਵਾ। ਗਹਿ ਰਕਾਬ ਕੋ ਸਿਰ ਪਰ ਧਾਰੇ। ਅਨੰਦ ਨੀਰ ਲੋਚਨ ਕੋ ਡਾਰੇ ॥੨੯॥ ਜਨੁ ਸਨੇਹ ਅਰੁ ਆਤਮ ਗਜਾਨਾ। ਚਿਰ ਕੇ ਬਿਛੁਰੇ ਕੀਨਿ ਮਿਲਾਨਾ।

[1]ਸੜਦੇ ਹਨ ਬੱਲਦੇ ਨਹੀਂ। [2]ਜੜ੍ਹਾਂ। [3]ਅੜਦੇ ਹਨ। [4]ਮਾਰੇ। [5]ਬਲ ਦਾ ਘਰ ਹਨ। [6]ਮਹਾਂ ਬਲੀ। [7]ਘਰ ਵਿਚ ਹੀ ਦਬ ਜਾਂਦੇ ਹਨ। [8]ਭਾਵ ਗੁਰੂ ਜੀ ਦਾ। [9]ਚੰਦ੍ਰਮਾ। [10]ਨੇਤ੍ਰਾਂ ਦਾ ਜੋੜਾ। (ਅ) ਨੇਤ੍ਰਾਂ ਨੂੰ ਜੋੜਿਆ। [11]ਪ੍ਰੇਮ ਧਾਰਕੇ। *ਪਾ:–ਮਰੈ।

(ਪਿਛਲੇ ਪੰਨੇ ਦੀ ਬਾਕੀ ਟੂਕ)

ਹੈ। ਕਿਤੇ ਦਾਣਾ ਪੱਠਾ ਦੇਣੋਂ ਕੋਈ ਨਾਂਹ ਕਰੇ ਤਾਂ ਕੀਮਤ ਦੇ ਕੇ ਪਰ ਜ਼ੋਰ ਨਾਲ ਲੈਣਾ ਪੈਂਦਾ ਹੈ। ਕਵਿ ਜੀ ਲੋਕਾਂ ਦੀ ਦੁਭੀਤੀ ਦਰਸਾ ਰਹੇ ਹਨ ਕਿ ਕੋਈ ਤਾਂ ਈਰਖਾ ਨਾਲ ਖੁਣਸ ਰਹੇ ਹਨ, ਤੇ ਨਿੱਕੀ ਨਿੱਕੀ ਗਲ ਦਾ ਬੱਚਰ ਬਨਾ ਰਹੇ ਹਨ, ਕੋਈ ਬਲ ਤੇ ਸੈਨਾ ਤੇ ਤੁਰਕਾਂ ਦੇ ਸਾਹਮਣੇ ਅਡੋਲਤਾ ਦੇਖਕੇ ਅਚਰਜ ਹੋ ਰਹੇ ਹਨ।

ਸਤਿਗੁਰ ਬੂਝੀ ਕੁਸ਼ਲ ਬਤਾਈ। ਡੇਰਾ ਕਰਯੋ ਸੁਭਟ ਸਮੁਦਾਈ ॥ ੩੦॥ ਤੀਨਹੁੰ ਗੁਰ ਪਤਨੀ ਜਬਿ ਦੇਖੀ।ਪਰਯੋ ਪਾਇ ਧਰਿ ਭਾਉ ਵਿਸ਼ੇਖੀ।ਅਪਰ ਸਗਲ ਗੁਰ ਕੋਰ ਨਜੀਕੀ।ਮਿਲਯੋ ਤਬਹਿ ਪੂਰੀ ਇਛ ਜੀਕੀ ॥੩੧॥ ਤਿਮ ਰਾਮੋ ਮਿਲਿ ਮਸਤਕ ਟੇਕਾ। ਸਾਂਝ ਕੁਟੰਬ ਸਹਿ ਜਲਧਿ ਬਿਬੇਕਾ। ਸੁੰਦਰ ਗਨ ਪਰਯੰਕ ਡਸਾਏ। ਉਜਲ ਆਸਤਰਨ ਸੋਂ ਛਾਏ ॥ ੩੨॥ ਸੁੰਦਰ ਮੰਦਿਰ ਅੰਦਰ ਥਿਰੇ।ਸੈਨਾ ਵਹਿਰ ਸਿਵਰ ਬਹੁ ਕਰੇ।ਤੰਬੂ ਸ਼ਮਿਯਾਨੇ ਬਹੁ ਤਾਨੇ। ਗਾਡਯੋ ਝੰਡਾ ਉਚ ਮਹਾਨੇ ॥ ੩੩॥ ਜਥਾਜੋਗ ਉਤਰੇ ਸਮੁਦਾਯਾ। ਆਦਿ ਮਸੰਦਨ ਚਮੂੰ ਨਿਕਾਯਾ[1] । ਜਥਾ ਸ਼ਕਤਿ ਦੰਪਤੀ ਹੁਲਾਸ। ਸੇਵਤਿ ਰਾਮੋ ਸਾਂਈਦਾਸ[2] ॥ ੩੪ ॥ ਅਧਿਕ ਪ੍ਰੇਮ ਤੇ ਅਸਨ ਬਨਾਯੋ।ਬੈਠਿ ਨਿਕਟਿ ਧਰਿ ਭਾਉ ਅਚਾਯੋ। ਤਥਾ ਗੁਰੂ ਕੇ ਨੰਦਨ ਸਾਰੇ। ਧਰਿ ਅਨੰਦ ਅਚਵਾਇ ਅਹਾਰੇ ॥ ੩੫ ॥ ਪੁਨ ਰਾਮੋ ਪ੍ਰੀਤੀ ਬਡ ਧਾਰੀ। ਅਰਿ ਦਮੋਦਰੀ ਆਦਿਕ ਸਾਰੀ। ਕਹਯੋ ਗੁਰੂ 'ਸੁਨਿ ਸਾਂਈਦਾਸ!।ਤੋਹਿ ਪ੍ਰੇਮ ਨੇ ਆਨੇ ਪਾਸ ॥ ੩੬ ॥ ਨਿਤ ਚਿਤ ਸਿਮਰਤਿ ਹਾਥਨ ਜੋਰਿ।ਕਰਤਿ ਰਹਯੋ ਦਰਸ਼ਨ ਕੀ ਲੋਰ। ਯਾਂਤੇ ਪਠਿ[3] ਕਰਿ ਤੁਵ ਅਰਦਾਸ[4]। ਕਰਿ ਤਯਾਰੀ ਆਇ ਪੁਰਿ ਆਸੁ[5]*' ॥ ੩੭ ॥ ਸਾਂਈਦਾਸ ਕਹਯੋ ਧਰਿ ਭਾਉ।'ਇਹੀ ਆਪ ਕੋ ਸਹਜ ਸੁਭਾਉ। ਰਾਜ ਸਮਾਜ ਦਰਬ ਨਹਿੰ ਹੇਰੋ। ਲਖਹੁ ਨ ਸਾਕ ਸਬੰਧ ਬਡੇਰੋ ॥ ੩੮ ॥ ਜਹਾਂ ਪ੍ਰੇਮ ਕੋ ਚਿਤਹੁ ਗੁਸਾਈਂ !। ਸਭਿ ਤਯਾਗਹੁ ਤਹਿੰ ਪਹੁੰਚਹੁ ਜਾਈ।ਰਾਜ ਸਮਾਜ ਛੋਡਿ ਕੁਰੁਰਾਈ[6]।ਜਾਇ ਬਿਦਰ ਕੇ ਨਿਸਾ ਬਿਤਾਈ ॥ ੩੯ ॥ ਦਿਜਬਰ ਪੰਡਿਤ ਗੁਨਿ ਗਨ ਵਾਨੇ[7]। ਬਿਨਾਂ ਪ੍ਰੇਮ ਸੇ ਤਯਾਗੇ ਸਯਾਨੇ। ਸ਼ੂਦ੍ਰ ਭਗਤ ਕੇ ਸੰਗ ਵਿਰੰਤੇ। ਬਿਦਤਿ ਜਗਤ ਮਹਿਂ ਨਹੀਂ ਛਪੰਤੇ ॥ ੪੦ ॥ ਬਸਿ ਦਾਸਨ ਕੇ ਸਦਾ ਗੁਸਾਈਂ ! ਤੁਮਰੀ ਬ੍ਰਿਤ ਤੁਮ ਕੋ ਬਨਿਆਈ। ਅਪਰ ਨਹੀਂ ਸਮਤਾ ਕੋ ਧਰੇ।ਬਸ ਦੀਨਨਿ ਕੇ ਨਿਤ ਅਨੁਸਰੋਂ[8]' ॥੪੧॥ ਰਹਤਿ ਭਏ ਸਤਿਗੁਰ ਮਹਾਰਾਜ[9]।ਸਦਾ ਸੁਧਾਰਹਿ ਸਿੱਖਨ ਕਾਜ। ਕਬਿ ਕਬਿ ਵਹਿਰ ਅਖੇਰ ਸਿਧਾਵੈ। ਕਬਹੂੰ ਬੈਠਿ ਕਰਿ ਸਭਾ

[1]ਸਾਰੀ। [2](ਆਪਣੀ) ਸ਼ਕਤਿ ਅਨੁਸਾਰ ਅਨੰਦ ਨਾਲ ਦੰਪਤੀ ਰਾਮੋ ਤੇ ਸਾਈਂ ਦਾਸ ਸੇਵਾ ਕਰਦੇ ਹਨ। [3]ਪੜ੍ਹ ਕੇ। [4]ਤੇਰੀ ਚਿੱਠੀ। [5]ਛੇਤੀ। [6]ਕੌਰੁਵਾਂ ਦੇ ਰਾਜਾ (ਦੁਰਯੋਧਨ) ਦਾ ਤਿਆਗ ਕੇ। [7]ਸਾਰੇ ਗੁਣਾਂ ਵਾਲੇ। [8]ਗਰੀਬਾਂ ਦੇ ਵੱਸ ਹੋ ਤੇ ਨਿਤ (ਤਿਨ੍ਹਾਂ ਦੇ) ਅਨੁਸਾਰੀ ਹੋ। [9]ਭਾਵ ਡਰੋਲੀ ਵਿਚ। *ਪ :-ਪਾਸ।

ਲਗਾਵੈਂ ॥ ੪੨ ॥ ਬਹੁਰ ਵਿਸੋਏ ਕਾ ਭਰਿ ਮੇਲਾ। ਸੁਨਿ ਸੁਧਿ ਗੁਰ ਕੀ ਭਯੋ ਸਕੇਲਾ। ਬਹੁ ਉਪਹਾਰਨ ਆਨਿ ਚਢਾਵੈਂ। ਬੰਦਹਿਂ ਚਰਨ ਦਰਸ ਕੋ ਪਾਵੈਂ ॥ ੪੩ ॥ ਗੁਰ ਢਿਗ ਬਸਹਿ ਲਾਭ ਕੋ ਜਾਨੈਂ। ਦਰਸਹਿਂ ਅਪਨਿ ਕ੍ਰਿਤਾਰਥ ਮਾਨੈਂ। ਅਨਗਨ ਵਸਤੁ ਅਰਪਹਿਂ ਆਇ। ਨਰ ਨਾਰੀ ਹੋਏ ਸਮੁਦਾਇ ॥ ੪੪ ॥ ਮਨੋ ਕਾਮਨਾ ਪਾਇ ਸਿਧਾਰੇ। ਨਿਸਾ ਤੀਨ ਗੁਰ ਨਿਕਟਿ ਗੁਜ਼ਾਰੇ। ਸੁਜਸੁ ਕਰਤਿ ਅਪਨੇ ਗ੍ਰਿਹ ਗਏ। ਸਤਿਗੁਰ ਤਹਾਂ ਬਿਰਾਜਤਿ ਭਏ ॥੪੫॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਡਰੋਲੀ ਪ੍ਰਵੇਸ਼ਨ' ਪ੍ਰਸੰਗ ਬਰਨਨੰ ਨਾਮ ਸਪਤ ਦਸਮੋ ਅੰਸੂ ॥ ੧੭ ॥

੧੮. [ਵੱਡੇ ਘਰ, ਭਾਈ ਸਾਦਾ ਸਾਧੂ]।

ਦੋਹਰਾ ॥ ਬਸਤਿ ਡਰੋਲੀ ਗ੍ਰਾਮ ਮਹਿਂ ਕੀਨੇ ਅਨਿਕ ਬਿਲਾਸ। ਏਕ ਗਾਥ ਹੋਈ ਜਥਾ ਸੁਨਹੁ ਤਥਾ ਸੁਖਰਾਸ ॥ ੧ ॥ ਘਰ ਵੱਡੇ ਇਕ ਗ੍ਰਾਮ ਮਹਿਂ ਗੁਰ ਸਿਖ ਬਸਹਿ ਤ੍ਰਿਖਾਨ।ਰਾਮਦਾਸ ਸਤਿਗੁਰੂ ਤੇ ਸਿੱਖੀ ਧਰੀ ਮਹਾਨ ॥ ੨ ॥ ਚੌਪਈ ॥ ਛਠੇ ਮਾਸ ਦਰਸਨ ਕੋ ਜਾਇ। ਜਥਾ ਸ਼ਕਤਿ ਧਨ ਭੇਟ ਚਢਾਇ।ਸੁਨਹਿ ਪ੍ਰੇਮ ਕਰਿ ਗੁਰ ਕੀ ਬਾਨੀ। ਧਰਮ ਕਿਰਤ ਕਰਿ ਬਨਹਿ ਸੁ ਦਾਨੀ ॥ ੩ ॥ ਭਉ[1] ਉਰ ਬਿਖੈ ਭਾਉ[2] ਕੋ ਧਾਰੈ। ਸਤਿਗੁਰ ਮਹਿਮਾ ਅਧਿਕ ਉਚਾਰੈ। ਸ੍ਰੀ ਅਰਜਨ ਕੋ ਸੇਵਤਿ ਰਹ੍ਯੋ। ਬਪੁ ਬਹੁ ਬਰਖਨ ਬਯ ਨਿਰਬਹ੍ਯੋ[3] ॥ ੪ ॥ 'ਆਕਲ' ਕਹਹਿਂ ਤਾਂਹਿ ਕੋ ਨਾਮੂ। ਮਨ ਕੋ ਗੁਰਮਤ ਮਹਿਂ ਬਿਸਰਾਮੂ।ਤਿਸ ਕੇ ਗ੍ਰਿਹ ਨਿਪਜੀ ਇਕ ਕੰਨਯਾ।ਪੂਰਬ ਜਨਮ ਪੁੰਨ ਕੀ ਧੰਨਯਾ[4]॥੫॥ਸਪਤ ਬਰਖ ਜਬਿ ਆਕੁਲ ਜਾਨੀ।'ਕਿਤ ਸਨਬੰਧ ਕਰੌਂ' ਮਨ ਠਾਨੀ। ਦਿਜ ਬੁਲਾਇ ਕਰਿ ਦਯੋ ਪਠਾਈ। 'ਕਰਿ ਸੁਭ ਥਲ ਮਮ ਸੁਤਾ ਸਗਾਈ' ॥ ੬ ॥ ਢਿਰਯੋ ਕਿਤਿਕ ਥਲ ਮਿਲ੍ਯੋ ਨ ਹਾਲੀ[5]। ਖੋਜਤਿ ਆਯੋ ਪੁਰਿ ਤੁਕਲਾਣੀ। ਬੂਝਤਿ ਘਰ ਤ੍ਰਿਖਾਣ ਕੋ ਗਯੋ। ਸਮਤਾ ਮਹਿਂ ਨੀਕੋ ਪਿਖਿ ਲਯੋ ॥ ੭॥ ਕਹ੍ਯੋ ਸਬੰਧ ਕਰਨ ਕੋ ਜਬੈ। ਸਾਦਾ ਨਾਮ ਸੁ ਖਾਤੀ[6] ਤਬੈ। ਸਨਮਾਨ੍ਯੋ ਸੇਵਾ ਸਭਿ ਠਾਨੀ। ਨਿਸ ਬਸਾਇ ਕਰਿ ਗਾਥ ਬਖਾਨੀ ॥ ੮ ॥ ਭਲੋ ਮਹੂਰਤ ਤਬਹਿ ਸੁਧਾਇ। ਤਿਸ ਕੋ ਸੁਤ ਸਾਧੂ*

[1]ਡਰ। [2]ਪ੍ਰੇਮ। [3]ਸਰੀਰ ਦੀ ਆਯੂ ਬਹੁਤੇ ਸਾਲਾਂ ਦੀ ਨਿਰਬਾਹੀ। [4]ਧੰਨਤਾ ਜੋਗ। [5]ਬਰਾਬਰ ਦੀ ਵਰ। [6]ਤਰਖਾਣ। *ਇਹ ਨਾਮ ਸਾਰੇ ਅੰਸੂ ਵਿਚ 'ਸਿਧੂ' 'ਸਾਧੂ' ਤੇ 'ਸੱਧੂ' ਤ੍ਰੈ ਰੂਪਾਂ ਵਿਚ ਸਾਰੇ ਨੁਸਖਿਆਂ ਵਿਚ ਮਿਲਦਾ ਹੈ। ਇਕ ਪਾਠ ਕਿਸੇ ਵਿਚ ਵੀ ਨਹੀਂ। ਅਸਾਂ ਇਕ ਪਾਠ 'ਸਾਧੂ' ਵਰਤਣ ਦਾ ਯਤਨ ਕੀਤਾ ਹੈ।

ਬੈਠਾਇ। ਕਾਢਿ ਤਿਲਕ ਕੁਲਰੀਤਿ ਕਰਾਈ। ਪੁਨ ਆਕੁਲ ਕੋ ਆਨਿ ਸੁਨਾਈ ॥ ੯ ॥ 'ਪੁਰ ਤੁਕਲਾਨੀ ਮਹਿਂ ਸ਼ੁਭ ਧਾਮ। ਭਲੋ ਜਾਤਿ ਮਹਿਂ ਸਾਦਾ ਨਾਮ। ਤਿਸ ਕੋ ਸੁਤ ਸਾਧੂ ਧਧ ਬਾਲਾ[1]। ਕਰਨੋ ਸਬੰਧ ਬਹੁਤ ਬਲ ਭਾਲਾ' ॥ ੧੦ ॥ ਸੁਨਿ ਆਕੁਲ ਨੇ ਬੂਝਨ ਕਰਨੋ। 'ਗੁਰ ਕੋ ਸਿੱਖ ਕਿ ਨਹੀਂ ਨਿਹਰਨੋ?'। ਬਿੱਪ੍ਰ ਕਹੈ 'ਮੈਂ ਨਹੀਂ ਬਿਚਾਰਾ।ਨੀਕੋ ਏਕ ਨਿਕੇਤ ਨਿਹਾਰਾ'॥੧੧॥ ਪਛੁਤਾਯੋ ਬਸ ਚਲਨੇ ਨ ਫੇਰ।ਬੀਤੇ ਕਿਤਿਕ ਬਰਖ ਪੁਨ ਹੇਰਿ।ਗੁਰ ਕੋ ਰਹਨੋ ਅਰਾਧਿਤਿ ਸਦਾ। 'ਕਰਹੁ ਸਬੰਧੀ ਸਿਖ ਜਦ ਕਦ '॥ ੧੨ ॥ ਇਮ ਆਕੁਲ ਚਿੰਤਾ ਬਸਿ ਹੋਵਾ।ਸਮੈਂ ਸੁ ਬਨਾਹ ਕਰਨਿ ਕੋ ਜੋਵਾ। ਲਿਖ ਕਰਿ ਪਾਤੀ ਦਈ ਪਠਾਇ। ਪਿਖਿ ਸਾਦੋ ਆਨੰਦ ਉਪਜਾਇ॥੧੩॥ ਸੇਵਕ ਸਰਵਰ ਕੋ ਨਿਤ ਸੋਈ। ਸਦਨ ਮੁਕਾਮ ਕਰਨੋ ਰਤਿ ਹੋਈ[2]।ਸਾਧੂ ਸੁਤ ਕੋ ਮਾਥ ਟਿਕਾਵਾ।ਕਰਨੋ ਰੋਇ* ਸਭਿ ਰੀਤਿ ਮਨਾਵਾ[3] ॥੧੪॥ ਵੱਡੇ ਗ੍ਰਿਹ[4] ਬਨਾਹਨਿ ਪੁਨ ਗਯੋ।ਜਾਇ ਢੁਕਾਉ ਭਲੀ ਬਿਧਿ ਕਿਯੋ। ਆਕੁਲ ਸਾਦੋ ਮਿਲਨੀ ਕੀਨਿ। ਜਥਾ ਸ਼ਕਤਿ ਦੇ[5] ਕੀਰਤਿ ਲੀਨ॥ ੧੫॥ ਸਾਧੂ ਕੋ ਦੀਨੇ ਤਬਿ ਡੇਰੇ। ਜਥਾਜੋਗ ਕਰਿ ਰੀਤਿ ਭਲੇਰੇ। ਖਾਨ ਪਾਨ ਦੇ ਕਰਿ ਸਨਮਾਨੇ। ਤੀਨ ਦਿਵਸ ਰਾਖੇ ਸੁਖ ਠਾਨੇ॥ ੧੬ ॥ ਪੁਨ ਆਕੁਲ ਨੇ ਭਲੇ ਪਛਾਨੋ।—ਇਹੁ ਸਰਵਰ ਕੀ ਸੇਵਾ ਠਾਨੇ—।ਲੋਕ ਜਾਤਿਕੋਪਿਖਿ ਸਮੁਦਾਇ। ਨਹਿਂ ਬੋਲਨੋ ਮਨ ਬਹੁ ਪਛੁਤਾਇ ॥ ੧੭ ॥ ਅਪਨ ਸੁਤਾ ਸੋਂ ਸਕਲ ਬਖਾਨੀ। 'ਤੁਵ ਸਸੁਰਾਰ ਅਹੈ ਸੁਲਤਾਨੀ। ਤੈਂ ਨਹਿਂ ਮਾਨਹੁ, ਕਹਹਿ ਕਦਾਈ[6]। ਸਤਿਗੁਰ ਕੋ ਮਾਨਹੁ ਮਨ ਲਾਈ' ॥ ੧੮ ॥ ਭਈ ਦੁਖਦ ਬਹੁ ਆਕੁਲ ਭਨਿਯਾ। ਰਿਦੈ ਬਿਸੂਰਤਿ ਸਿਰ ਕੋ ਧੁਨਿਯਾ। ਨਹਿ ਬਸ ਚਲੈ ਸਹਨੋ ਦੁਖ ਉਰ ਮੈਂ।—ਸੈਂ ਸਿਖ ਸੁਤਾ, ਸਰਵਰੀ ਘਰ ਮੈਂ!—॥ ੧੯ ॥ ਕਰੀ ਬਿਸਰਜਨ ਰੁਦਤਿ ਬਿਸਾਲਾ। ਪੁਤ੍ਰ ਸਨੁਖਾ ਲੇ ਤਬਿ ਚਾਲਾ[7]।ਗੁਰੂ ਡਰੋਲੀ ਪੂਰਬ ਆਏ। ਉਤਰੇ ਹੁਤੇ ਦਸ਼ ਬਿਦਤਾਏ॥ ੨੦ ॥ ਤੁਕਲਾਨੀ ਕੇ ਮਗ ਮੈਂ ਡੇਰਾ। ਭਜਨ ਕੀਰਤਨ ਹੋਤਿ ਘਨੇਰਾ। ਵੱਡੇ ਘਰ ਸੁ ਗ੍ਰਾਮ ਤੇ ਚਾਲੇ। ਦਿਨ ਮੈਂ ਪਰਿ ਹੀ ਘਾਮ ਬਿਸਾਲੇ॥ ੨੧ ॥ ਧਾਂਤੇ ਬਡੋ ਹੈਨ ਤੇ

[1]ਬਾਲਕ। [2]ਘਰ ਵਿਚ ਪ੍ਰੀਤ ਨਾਲ (ਸਰਵਰ ਦਾ) ਮੁਕ਼ਾਮ ਕੀਤਾ ਹੋਇਆ ਸੀ। [3](ਸਰਵਰ) ਨੂੰ ਮਨਾ ਕੇ। [4]'ਵਡੇ ਘਰ' ਨਾਮੇ ਪਿੰਡ ਵਿਚ। [5](ਮਿਲਣੀ ਵਿਚ) ਦੇ ਕੇ (ਪਦਾਰਥ)। [6]ਤੈਂ (ਸਹੁਰੇ ਦਾ) ਕਹਿਣਾ (ਸਰਵਰ ਦੀ ਪੂਜਾ ਬਾਬਤ) ਕਦੇ ਨਾ ਮੰਨਣਾ। [7]ਚਲਿਆ (ਸਾਦਾ)।

*ਸ਼ੁਧ ਪਾਠ 'ਰੋਟ' ਚਾਹੀਦਾ ਹੈ। ਰੋਇ, ਰੋਟਿ ਪਾਠ ਲਿਖਾਰੀ ਦੀ ਕਲਮ ਉਕਾਈ ਜਾਪਦੇ ਹਨ।

ਪਯਾਨਾ । ਅਰਨੋਦੈਂ¹ ਪਹੁੰਚੇ ਗੁਰ ਥਾਨਾ । ਸਾਦਾ ਸਹਤ ਬਰਾਤ ਅਗਾਰੀ ।
ਡੋਰੀ ਸਾਧੂ ਸਹਤ ਪਿਛਾਰੀ ॥ ੨੨ ॥ ਗੁਰ ਢਿਗ ਆਸਾ ਵਾਰ ਸੁ ਗਾਵੈਂ ।
ਬਾਦਤਿ ਆਦਿ ਰਬਾਬ ਬਜਾਵੈਂ । ਆਕੁਲ ਕੀ ਦਹਿਤਾ ਸੁਨਿ ਕਾਨ ।–ਸ੍ਰੀ
ਗੁਰ ਡੇਰਾ ਅਹੈ–ਪਛਾਨ ॥ ੨੩ ॥ ਪਿਤ ਕੇ ਸੰਗ ਗਈ ਬਹੁ ਬਾਰੀ ।
ਦਰਸ਼ਨ ਦੇਖਯੋ ਹੁਤੋ ਅਗਾਰੀ।ਚਿਤਹਿ ਉਪਾਇ ਸਮੀਪ ਗਵਨ ਕੋ।ਕਹਯੋ
ਕਹਾਰਨ ਸੰਗ ਬਚਨ ਕੋ ॥ ੨੪ ॥ 'ਤੁਮ ਜਾਨਤਿ ਹੋ ਸਗਰੀ ਬਾਤ । ਹਮ
ਗੁਰ ਕੋ ਸਿਖ ਸਦ ਬੱਖਯਾਤ। ਇਹੁ ਡੇਰਾ ਢਿਗ ਹੈ ਗੁਰ ਕੇਰਾ । ਚਲਤਿ
ਚਹੌਂ ਮੈਂ ਦਰਸ਼ਨ ਹੇਰਾ' ॥ ੨੫ ॥ ਇਮ ਕਹਿ ਦਰਬ ਕਹਾਰਨ ਦੀਨਿ ।
ਲਗੇ ਲੋਭ ਤਬਿ ਚਲਿਬੋ ਕੀਨਿ । ਦੂਰ ਟਿਕਾਇ ਉਤਰ ਕਰਿ ਡੋਰੀ ।
ਗਮਨੀ ਸ੍ਰੀ ਹਰਿਗੋਵਿੰਦ ਓਰੀ ॥ ੨੬ ॥ ਆਕੁਲ ਸੁਤਾ ਅਨੰਦ ਮਨ
ਧਾਰਯੋ । ਬੈਠੇ ਸਤਿਗੁਰ ਦਰਸ ਨਿਹਾਰਯੋ। ਸਭਾ ਬਿਸਾਲ ਲਗੀ ਚਹੁੰ ਫੇਰੇ ।
ਨਰ ਨਾਰੀ ਸੁਨਿ ਸ਼ਬਦ ਘਨੇਰੇ ॥੨੭॥ ਜੁਗ ਕਰਿ ਜੋਰਿ ਬੰਦਨਾ ਕੀਨਿ ।
ਬੈਠੀ ਸ਼ਬਦ ਬਿਖੈ ਚਿਤ ਦੀਨਿ । ਕਿਤਿਕ ਵਾਰ ਮਹਿੰ² ਆਸਾਵਾਰ ।
ਪਾਯੋ ਭੋਗ ਅਨੰਦ ਕੋ ਧਾਰਿ ॥ ੨੮ ॥ ਤਬਿ ਸਤਿਗੁਰ ਤਿਸ ਓਰ ਨਿਹਾਰੇ।
ਸਗਰੋ ਬੇਸ ਬਜਾਹਿ ਕੋ ਧਾਰੇ* । 'ਬਡੀ ਪ੍ਰਾਤਿ ਕਿਤ ਤੇ ਚਲਿ ਆਈ ।
ਕੋ ਕਾਰਜ ਅਰੁ ਕਹਾਂ ਸਿਧਾਈ ?' ॥ ੨੯ ॥ ਆਕੁਲ ਸੁਤਾ ਕਹਯੋ ਤਿਸ
ਬੇਰੇ । 'ਗ੍ਰਿਹ ਵੱਡੇ ਘਰ ਨੈਹਰ³ ਮੇਰੇ ।ਸਰਵਰ ਕੇ ਸੇਵਕ ਸਸੁਰਾਰੇ । ਇਹ
ਚਿੰਤਾ ਚਿਤ ਭਈ ਉਦਾਰੇ ॥ ੩੦ ॥ ਅਬਿ ਮੈਂ ਦਰਸ਼ਨ ਕਰਿ ਹੌਂ ਗੁਰ ਕਾ ।
ਪੂਰਨ ਹੋਇ ਮਨੋਰਥ ਉਰ ਕਾ । ਪੁਨ ਮੈਂ ਪਰ ਬਸਿ ਪਰੌਂ ਦੁਖਾਰੀ । ਨਹਿੰ
ਮੇਰੋ ਬਸ ਚਲਹਿ ਬਿਚਾਰੀ ॥ ੩੧ ॥ ਯਾਂਤੇ ਮੈਂ ਚਲਿ ਕਰਿ ਅਬਿ ਆਈ ।
ਸੁਨਯੋ ਸ਼ਬਦ ਤੁਮ ਦਰਸ਼ਨ ਪਾਈ'।ਸੁਨਿ ਕੈਨਯਾ ਤੇ ਭਏ ਕ੍ਰਿਪਾਲ। ਹੇਰੀ
ਸ਼ਰਧਾ ਭਾਉ ਬਿਸਾਲ ॥ ੩੨ ॥ ਸ੍ਰੀ ਮੁਖ ਤੇ ਅੰਮ੍ਰਿਤ ਸਮ ਕਹਯੋ । 'ਤੇਰੋ
ਲੇਖ ਇਸੀ ਬਿਧਿ ਲਹਯੋ । ਚਲਿ ਆਈ ਸਤਿ ਸੰਗਤਿ ਸ਼ਰਨੀ । ਲਿਖਹਿੰ
ਲੇਖ ਅਬਿ ਜਿਉਂ ਸੁਭ ਕਰਨੀ⁴' ॥ ੩੩ ॥ਦੋਹਰਾ॥ ਪਿਤਾ ਦਿਯੋ ਪਕਵਾਨ
ਕੁਛ ਸੋ ਗੁਰ ਅੱਗ੍ਰ ਚਢਾਇ । 'ਧੰਨ ਗੁਰੂ ਸਭਿ ਸ਼ਕਤਿ ਧਰਿ ਲੀਜਹਿ

¹ਪਹੁ ਫੁਟੇ । ²ਕੁਝ ਚਿਰ ਪਿੱਛੋਂ । ³ਪੇਕੇ । ⁴ਹੁਣ ਲੇਖ ਲਿਖਾਂਗੇ ਜਿਵੇਂ (ਤੇਰੀ ਇਹ ਸਤਿਸੰਗ ਵਿਚ ਆਉਣ ਦੀ) ਸ਼ੁਭ ਕਰਨੀ (ਦੇ ਮੁਬਾਬਕ ਹੋਵੇ) । (ਅ) ਜਿਸ ਤੋਂ ਤੇਰੀ ਅੱਗੋਂ ਨੂੰ ਕਰਨੀ ਸ਼ੁਭ ਹੋ ਜਾਵੇ ।

*ਪਾ:–ਏਸ ਬਸਤ੍ਰਾਦਿ ਬਜਾਹ ਕੇ ਧਾਰੇ ।

ਮੋਹਿ ਬਤਾਇ' ॥ ੩੪ ॥ ਚੌਪਈ ॥ ਸੁਨਿ ਪ੍ਰਸੰਨ ਗੁਰ ਬਾਕ ਬਖਾਨਾ। 'ਨਵੋਂ ਲੇਖ ਲਿਖਿਬੋ ਤੁਵ ਠਾਨਾ[1]। ਪਿਤਾ ਤੋਹਿ ਸਿਖ, ਸੋ ਤੋ ਤਰਨੈ। ਘਰ ਸਸੁਰਾਰ ਕ੍ਰਿਤਾਰਥ ਕਰਨੈ ॥ ੩੫ ॥ ਸਿੱਖੀ ਦਾਨ ਦੀਨਿ ਹਮ ਤੋਹੀ। ਅਧਿਕ ਸਿੱਖ ਸੁਤ ਤੇਰੋ ਹੋਹੀ। ਪੜਿ ਭੀ ਸਿੱਖ ਹੋਇ ਹੈ ਭਲੇ। ਗੁਰ ਸਿੱਖੀ ਕੇ ਮਾਰਗ ਚਲੇ' ॥ ੩੬ ॥ ਇਮ ਗੁਰ ਬਾਕ ਸੁਨਯੋ ਹਰਿਖਾਈ। 'ਧੰਨ ਗੁਰੂ ਜੋ ਸਾਖ ਬਧਾਈ'। ਜਬਿ ਸਾਧੋ ਨੇ ਪਿਖੀ ਨ ਡੋਰੀ। ਏਕਲ ਸੁਤ ਆਯੋ ਨਿਜ ਓਰੀ ॥ ੩੭ ॥ 'ਕਹੁ ਸਾਧੂ! ਡੋਰੀ ਕਿਤ ਛੋਰੀ?'। ਕਹਯੋ 'ਸੁਗਾਮਨੀ ਸਤਿਗੁਰ ਓਰੀ'। ਸੁਨਿ ਸੁਤ ਤੇ ਰਿਸ ਉਰ ਮਹਿੰ ਛਾਈ। 'ਕਹਯੋਂ ਕਰਾਂ ਗੁਰ ਨਿਕਟਿ ਪਠਾਈ ॥ ੩੮ ॥ ਕਰਹਿ ਕੋਪ ਸਰਵਰ ਸੁਲਤਾਨ। ਗੁਰ ਕੋ ਨਾਮ ਨ ਭੂਲਿ ਬਖਾਨਿ। ਜਾਹੁ ਤੁਰਤ ਡੋਰੀ ਲੇ ਆਵਹੁ। ਸਨੇ ਸਨੇ ਤਿਸ ਕਹੁ ਸਮਝਾਵਹੁ' ॥੩੯॥ ਸੁਨਤਿ ਪਿਤਾ ਤੇ ਗੁਰ ਢਿਗ ਗਯੋ। ਜਾਗੇ ਭਾਗ ਬਿਲੋਕਤਿ ਭਯੋ। ਰਿਸ ਕਰਿ ਗਯੋ ਹਟਾਵਨ ਜੋਇ। ਗੁਰ ਦਰਸ਼ਨ ਤੇ ਸੀਤਲ ਹੋਇ॥ ੪੦ ॥ ਰਹਯੋ ਨ ਗਯੋ ਬੰਦਨਾ ਠਾਨੀ। ਬੈਠਯੋ ਨਿਕਟਿ ਕ੍ਰਿਪਾਲ ਬਖਾਨੀ। 'ਗੁਰ ਕੇ ਸਿੱਖ ਸਸੁਰ ਹੈ ਤੋਰ। ਤਿਸ ਕੀ ਸੁਤਾ ਸਥੋਧੇ ਜੋਰ॥ ੪੧ ॥ ਅਬਿ ਤੁਮ ਤਜਹੁ ਤੁਰਕ ਕੀ ਸੇਵਾ। ਮਾਨਹੁ ਸ੍ਰੀ ਨਾਨਕ ਗੁਰ ਦੇਵਾ। ਦੇਹੁ ਦਰੂਦ ਫੇਰ ਤੁਮ ਖਾਵਹੁ[2]। ਤੁਰਕ ਜੂਠ ਤੇ ਜਨਮ ਗਵਾਵਹੁ[3]॥ ੪੨ ॥ ਹਿੰਦੂ ਸਰੀਰ ਪ੍ਰਮੇਸ਼ਰ ਦੀਨਾ। ਕਰੋਂ ਬਿਅਰਥ ਖੋਵਤੁ ਮਤਿ ਹੀਨਾ'। ਇੱਤਯਾਦਿਕ ਜਬਿ ਗੁਰੂ ਸੁਨਾਯੋ। ਸਾਧੂ ਬਾਲਿਕ ਤਬਿ ਬਿਰਮਾਯੋ ॥ ੪੩ ॥ ਕਰਯੋ ਬਿਚਾਰਨ ਬਚ ਸ੍ਰੀ ਗੁਰ ਕਾ। –ਹਮ ਹਿੰਦੂ ਕਰੋਂ ਮਾਨਹਿੰ ਤੁਰਕਾ। ਧਰਿਕੈ ਰੋਟ ਦਰੂਦ ਦਿਵਾਵਹਿੰ। ਤੁਰਕ ਜੂਠ ਲਖਿ ਕਰਿ ਪੁਨ ਖਾਵਹਿੰ–॥ ੪੪ ॥ ਤਰਕ ਬਿਚਾਰਨ ਕੀਨਿ ਬਡੇਰੀ। ਗੁਰ ਪਗ ਲਪਟਾਯੋ ਤਿਸ ਬੇਰੀ। 'ਮੋਕਹੁ ਅਪਨੋ ਸਿੱਖ ਬਨਾਵਹੁ। ਤੁਰਕ ਸੇਵ ਤੇ ਮੋਹਿ ਹਟਾਵਹੁ'॥ ੪੫ ॥ ਸ਼ਰਧਾ ਵਧੀ ਜਾਨਿ ਗੁਨ ਖਾਨੀ। ਚਰਣਾਂਮ੍ਰਿਤ ਦੀਨੋ ਦੁਖ ਹਾਨੀ। ਸੱਤਿਨਾਮ ਸਿਮਰਨਿ ਉਪਦੇਸ਼ਾ। 'ਤਵ ਸੁਤ ਉਪਜਹਿ ਸਿੱਖ ਵਿਸ਼ੇਸ਼ਾ' ॥੪੬॥ ਸੁਨਿ ਕਰਿ ਦੰਪਤਿ ਉਰ ਹਰਖਾਏ। ਗੁਰ ਸਿੱਖੀ ਦ੍ਰਿੜ ਕਰਿ ਚਲਿ ਆਏ। ਮਿਲੇ ਬਰਾਤ ਆਨਿ ਮਗ ਚਲੋ। ਤੁਕਲਾਣੀ ਪੁਰਿ ਮਾਰਗ ਭਲੇ ॥ ੪੭ ॥ ਜਬਿ ਘਰ ਗਏ ਨਾਰਿ ਸਮੁਦਾਇ। ਮਿਲੀ

[1]ਤੇਰਾ ਲੇਖ ਨਵਾਂ ਲਿਖ ਦਿਤਾ ਹੈ। [2]ਦਰੂਦ ਦੇਕੇ ਫੇਰ ਤੁਸੀਂ ਖਾਂਦੇ ਹੋ। ਦੇਖੋ ਅੰਕ ੪੪। ਰੋਟ ਤੇ ਦੁਆ ਪੜ੍ਹਕੇ ਪੀਰ ਦੇ ਮੂੰਹ ਲੁਆਕੇ ਵੰਡਦੇ ਹਨ। [ਫਾ: ਦਰੂਦ=ਦੁਆ]। [3]ਗਵਾਉਂਦੇ ਹੋ।

ਗੀਤ ਗਾਵਤਿ ਹਰਿਖਾਇ। ਸਰਵਰ ਕੋ ਮੁਕਾਮ ਲੇ ਗਈ। ਦੂਲੋ ਦੁਲਹਨਿ ਦੇਖੀ ਨਈ ॥੪੮॥ ਬ੍ਰਿੰਦ ਤ੍ਰਿਖਾਨ ਤ੍ਰਿਖਾਨੀ ਮਿਲੇ। ਕਹੈਂ ਕਿ 'ਸਿਰ ਟੇਕਹੁ ਇਸ ਥਲੇ'। ਸੁਨਿ ਸਾਧੂ ਨੇ ਲਾਤ ਪ੍ਰਹਾਰੀ।'ਤੁਰਕ ਮੰਨਤਾ ਹਮਹੁੰ ਬਿਸਾਰੀ ॥ ੪੯ ॥ ਗੁਰ ਤੇ ਪਾਹੁਲ ਲੇ ਹਮ ਆਏ। ਇਸ ਥਲ ਕੋ ਅਬਿ ਦੇਉਂ ਢਹਾਏ'। ਸਭਿ ਮਿਲਿ ਕਹਯੋ 'ਮੂਢ ਕਰਿ ਮੌਨ। ਇਹੁ ਬਿਧਿ ਸਿਖਰਾਈ ਤੁਹਿ ਕੌਨ'[1]? ॥ ੫੦ ॥ ਹਮ ਸਰਵਰ ਕੇ ਸੇਵਕ ਮਹਾਂ। ਕੁਲ ਕਲੰਕ ਤੈਂ ਬੋਲਯੋ ਕਹਾਂ। ਕਰਹਿ ਬਾਵਰਾ ਦੇਹਿ ਬਿਨਾਸ। ਅਬਿ ਭੀ ਕਹੁ -ਮੈਂ ਸਰਵਰ ਦਾਸ-' ॥੫੧॥ ਇੱਤਯਾਦਿਕ ਬਹੁ ਕਹਿ ਕਹਿ ਹਾਰੇ। ਨਹਿਂ ਸਾਧੂ ਨੇ ਕਿਹ ਬਚ ਧਾਰੇ। ਹਟਿ ਸਭਿ ਰਹੇ ਪਰਸਪਰ ਇਮ ਕਹਿ। 'ਕਰਯੋ ਬਾਵਰਾ ਸਰਵਰ ਨੇ ਇਹ' ॥ ੫੨ ॥ ਸਰਬ ਸੁਪਤਿ ਜਬਿ ਨਿਸਾ ਮਝਾਰਾ। ਲੇ ਕਰਿ ਕਹੀ ਸੁ ਥਾਨ ਬਿਦਾਰਾ[2]। ਦਿਨ ਮਹਿਂ ਉਠਿ ਸੋ ਸਕਲ ਬਨਾਵੈਂ। ਇਹ ਤਿਨ ਪਾਛੈ ਢਾਹਿ ਗਿਰਾਵੈ ॥ ੫੩ ॥ ਇਸ ਪ੍ਰਕਾਰ ਕੁਛ ਸਮਾਂ ਬਿਤਾਯੋ। ਸਤਿਗੁਰ ਕੋ ਸਿਮਰਨ ਉਰ ਭਾਯੋ। ਗੁਰੂ ਧ੍ਯਾਨ ਕਰਿ ਤ੍ਰਿਯ ਸੋਂ ਮਿਲਾ। ਗਰਭ ਧਰਨ ਕੀਨਸਿ ਤਬਿ ਭਲਾ ॥੫੪॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਸਾਧੂ ਪ੍ਰਸੰਗ' ਬਰਨਨੰ ਨਾਮ ਅਸ਼ਟ ਦਸਮੋ ਅੰਸੂ ॥ ੧੮ ॥

### ੧੯. [ਭਾਈ ਸਾਧੂ ਰੂਪਾ]।

ਦੋਹਰਾ ॥ ਪੂਰਨ ਭੇ ਨਵ ਮਾਸ ਜਬਿ ਉਪਜਯੋ ਸੁਤ ਬਡਭਾਗ। ਸੁੰਦਰ ਬਦਨ ਸੁਹਾਇ ਪਿਖਿ ਨਰ ਨਾਰੀ ਅਨੁਰਾਗ ॥ ੧ ॥ ਚੌਪਈ ॥ ਭਯੋ ਬਰਖ ਦਿਨ ਕੋ ਜਬਿ ਬਾਲਿਕ। ਲੇ ਗੁਰ ਢਿਗ ਪਹੁੰਚੇ ਤਤਕਾਲਕ। ਸ੍ਰੀ ਹਰਿ ਗੋਵਿੰਦ ਹੁਤੇ ਸੁਧਾਸਰ। ਸਾਧੂ ਕੀਨਿ ਸ਼ਨਾਨ ਅਘਨਹਰ[3] ॥ ੨ ॥ ਜਥਾ ਸ਼ਕਤਿ ਧਰਿ ਭੇਟ ਅਗਾਰੀ। ਹਾਥ ਜੋਰਿ ਕਰਿ ਬੰਦਨ ਧਾਰੀ। ਬਾਨੀ ਬਿਨਤੀ ਸਹਤ ਉਚਾਰੀ। 'ਤੁਮ ਕ੍ਰਿਪਾਲ ਹੈ ਕੁਮਤਿ ਬਿਦਾਰੀ ॥ ੩ ॥ ਇਹੁ ਰਾਵਰ ਕੀ ਬਖਸ਼ੀ ਦਾਤ। ਸੁੰਦਰ ਭਾਗਵਾਨ ਭਾ ਤਾਤ। ਨਾਮ ਆਪ ਹੀ ਰਾਖਨ ਕਰੀਅਹਿ। ਹੁਇ ਸਿਖ ਤੁਮਰੋ ਬਾਕ ਉਚਰੀਅਹਿ' ॥ ੪ ॥ ਸ੍ਰੀ ਗੁਰ ਪਿਖਯੋ ਰੂਪ ਅਭਿਰਾਮੂ। 'ਰੂਪ ਚੰਦ' ਧਰਿ ਧਾਂਤੋ ਨਾਮੂ। 'ਭਾਈ ਰੂਪਾ ਇਹੁ ਬਿਦਿਤਾਇ। ਗੁਰ ਸਿੱਖੀ ਧਰਿ ਹੈ ਅਧਿਕਾਇ' ॥ ੫ ॥ ਸੁਨਿ ਗੁਰ ਬਰ ਦੰਪਤਿ ਹਰਖਾਏ। ਕੇਤਿਕ ਦਿਨ ਗੁਰ ਨਿਕਟਿ ਬਿਤਾਏ। ਪੁਨ

---

[1] ਕਿਸ ਨੇ ? [2] ਢਾਹ ਦਿਤਾ। [3] ਪਾਪਾਂ ਦੇ ਨਾਸ਼ਕ (ਸ੍ਰੀ ਅੰਮ੍ਰਿਤ ਸਰੋਵਰ ਵਿਚ)।

ਆਗਯਾ ਲੇ ਕਰਿ ਘਰ ਆਏ। ਸਤਿਗੁਰ ਕੋ ਸਿਮਰਤਿ ਸੁਖ ਪਾਏ ॥੬॥ ਖਸ਼ਟ ਮਾਸ ਕਬਿ ਬਰਖ ਬਿਤਾਵੈਂ। ਧਰਹਿ ਭਾਉ ਗੁਰ ਦਰਸ਼ਨ ਜਾਵੈਂ। ਜਥਾ ਸ਼ਕਤਿ ਪਟ ਦਰਬ ਚਢਾਵੈਂ। ਲੇ ਆਇਸੁ ਪੁਨ ਨਿਜ ਘਰ ਆਵੈਂ ॥੭॥ ਧਰਿ ਪੁੱਤ੍ਰ ਕੋ ਕੀਨਿ ਬਡੇਰਾ। ਸਿੱਖੀ ਮਹਿ ਚਿਤ ਜਾਹਿ ਘਨੇਰਾ। ਪਿਤ ਸੁਤ ਸਿੱਖੀ ਅਧਿਕ ਕਮਾਈ। ਜਥਾ ਹੁਤੀ ਬਹੁ ਆਕੁਲ ਜਾਈ[1] ॥੮॥ ਪੁਨ ਰੂਪਾ ਨਿਜ ਕ੍ਰਿਤ ਕੋ ਲਾਗੇ। ਜਥਾ ਕਰਤਿ ਅਪਨੇ ਬ੍ਰਿਧ ਆਗੇ[2]। ਪਿਤਾ ਪੁੱਤ੍ਰ ਜੁਗ ਕਰਹਿਂ ਕਮਾਈ। ਸਦਾ ਰਹੈਂ ਸਤਿਗੁਰ ਸ਼ਰਨਾਈ ॥੯॥ ਮਾਤ ਪਿਤਾ ਸਿਖ ਹੁਤੇ ਅਗਾਰੀ। ਪੁਤ੍ਰ ਭਯੋ ਪ੍ਰੇਮੀ ਤਬਿ ਭਾਰੀ। ਲਖਹਿਂ ਗੁਰੂ ਪਰਮੇਸੁਰ ਰੂਪ। ਸਦਾ ਅਰਾਧਹਿਂ ਰਿਦੈ ਅਨੂਪ ॥੧੦॥ ਗੁਰੂ ਡਰੋਲੀ ਮਹਿਂ ਚਲਿ ਆਏ। ਸੁਨਿ ਮਨ ਬਿਖੈ ਅਧਿਕ ਹੁਲਸਾਏ। ਦਰਸ਼ਨ ਦਿਵਸ ਵਿਸੋਏ[3] ਕਰਯੋ। ਨਿਤ ਪ੍ਰਤਿ ਪ੍ਰੇਮ ਹੇਤਿ ਉਰ ਹਰਯੋ ॥੧੧॥ ਆਗਯਾ ਲੇ ਨਿਜ ਘਰ ਕੋ ਆਏ। ਗੁਰ ਜਸੁ ਕਹਿਤਿ ਸੁਨਤਿ ਸੁਖ ਪਾਏ। ਪਿਤਾ ਪੁਤ ਆਪਸ ਮਹਿਂ ਸਦਾ। ਗੁਰ ਕੀਰਤਿ ਭਾਖਹਿ ਜਦ ਕਦਾ ॥੧੨॥ ਜੇਠ ਮਾਸ ਆਯੋ ਜਿਸ ਕਾਲਾ। ਤੇਜ਼ ਸੂਰ ਤੇ ਘਾਮ ਬਿਸਾਲਾ। ਦਸਹੂੰ ਦਿਸ਼ਿ ਮਹਿਂ ਤਪਤ ਘਨੇਰੀ। ਲੋਵਾਂ ਚਲਹਿ ਬੇਗ ਤਿਸ ਬੇਰੀ ॥੧੩॥ ਇਕ ਦਿਨ ਪਿਤਾ ਪੁਤ ਜੁਗ ਮਿਲੇ। ਬਾਢਨ[4] ਕਾਠ ਬਹਿਰ ਕੋ ਚਲੇ। ਹੁਤੇ ਦੂਰ ਸਾਧੂ ਤਬਿ ਕਹਯੋ। 'ਤਪਤਿ ਅਧਿਕ ਬਾਹਿਰ ਹੁਇ ਲਹਯੋ[5] ॥੧੪॥ ਹੇ ਸੁਤ! ਜਲ ਕੂੰਨਾ[6] ਭਰ ਲੀਜਹਿ। ਵਹਿਰ ਤ੍ਰਿਖਾਤੁਰ ਹੁਇ ਜਬਿ, ਪੀਜਹਿਂ'। ਸੁਨਿ ਰੂਪੇ ਤਬਿ ਨੀਰ ਨਵੀਨ। ਆਛੀ ਰੀਤਿ ਪੂਰ ਕਰਿ ਲੀਨਿ ॥੧੫॥ ਕੰਧੇ ਧਰਿ ਕੁਠਾਰ ਕੋ ਚਲੇ। ਜਿਨ ਕੇ ਭਾਗ ਉਦਤਿ ਹ੍ਵੈ ਭਲੇ। ਗਏ ਦੂਰ ਜਲ ਨਿਕਟਿ ਉਠਾਏ। ਪਿਖੇ ਜਾਇ ਕਾਸ਼ਟ ਸਮੁਦਾਏ ॥੧੬॥ ਹੁਤੋ ਜੰਡ ਤਰੁ ਏਕ ਬਿਸਾਲ। ਲਟਕਾਯੋ ਜਲ ਤਿਸਕੇ ਨਾਲ। ਅਪਨਿ ਕਾਰ ਕੋ ਕਾਠ ਨਿਹਾਰੇ। ਕਾਟਨਿ ਲਾਗੇ ਹਾਥ ਕੁਠਾਰੇ' ॥੧੭॥ ਭੋਜਨ ਕਰਿ ਘਰਿ ਤੇ ਚਲਿ ਆਏ। ਤਪਤ ਘਾਮ ਤੇ ਭਏ ਤਿਸਾਏ। ਪਾਨ ਕਰਨਿ ਜਲ ਕੋ ਚਲਿ ਗਏ। ਜੰਡ ਤਰੇ ਥਿਤ ਹੋਵਤਿ ਭਏ ॥੧੮॥ ਪਿਤ ਕੋ ਪਯਾਵਨ ਹਿਤ ਉਕਸਾਯੋ[8]। ਜਲ ਕੋ ਰੂਪੇ ਹਾਥ ਲਗਾਯੋ। ਅਤਿ ਸੀਤਲ

[1]ਭਾਵ ਜਿਵੇਂ ਆਕਲ ਦੀ ਪੁਤ੍ਰੀ ਸਿੱਖੀ ਕਮਾਈ ਵਿਚ ਵਧੀ ਹੋਈ ਸੀ। [2]ਜੋ ਅਗਲੇ ਵੱਡੇ (ਉਸ ਦੇ) ਕਰਦੇ ਹੁੰਦੇ ਸਨ। [3]ਵਿਸਾਖੀ ਦੇ। [4]ਵੱਢਣ ਨੂੰ। [5]ਹੋਵੇਗੀ (ਏਹ) ਜਾਣੀਦਾ ਹੈ। [6]ਮਿੱਟੀ ਦੀ ਮੱਟੀ। (ਅ) ਪਪੜੇ ਦੀ ਨਿੱਕੀ ਮਸ਼ਕ। [7]ਹੱਥ ਵਿਚ ਕੁਹਾੜੇ ਲੈਕੇ। [8]ਉਠਿਆ।

ਲਟਕਤਿ ਸੋ ਹੋਵਾ। ਅਧਿਕ ਤ੍ਰਿਖਾ ਤੇ ਪਿਤ ਬਹੁ ਜੋਵਾ॥੧੯॥ਕਹਨੋ ਤਬੈ 'ਹੇ ਪਿਤਾ! ਸੁਨੀਜੈ।ਅਤਿ ਸੀਤਲ ਜਲ ਬਿਮਲ ਜਨੀਜੈ। ਲੂਵਨ ਲਗਿਬੇ ਛਾਯਾ ਬਿਖੈ[1]। ਯਾਂਤੇ ਭਯੋ ਨ ਅਸ ਕਬਿ ਪਿਖੈ॥ ੨੦॥ ਹਮ ਤੁਮ ਅਹੈਂ ਮਿਹਨਤੀ ਲੋਗ। ਸ਼ੁਭ ਅਸ ਵਸਤੂ ਕੇ ਨਹਿਂ ਜੋਗ॥ਸਤਿਗੁਰ ਕੀ ਲਾਇਕ ਜਲ ਭਯੋ। ਅਪਰ ਉਚਿਤ ਮੈਂ ਨਹਿਂ ਲਖਿ ਲਯੋ॥੨੧॥ਅਤਿ ਉੱਤਮ ਜੋ ਸਭਿ ਜਗ ਨਾਇਕ। ਉੱਤਮ ਵਸਤੁ ਸਕਲ ਤਿਨ ਲਾਇਕ। ਸੁਮਤਿਵੰਤ ਜੋ ਨਰ, ਲਖਿ ਲੇਤਿ। ਉੱਤਮ ਵਸਤੂ ਗੁਰਨ ਹਿਤ ਦੇਤਿ॥ ੨੨ ॥ਅਪਨੇ ਉਚਿਤ ਜਾਨਿ ਹਰਖਾਵੈਂ[2]। ਜਗ ਸਾਗਰ ਤੇ ਹਾਥ ਤਰਾਵੈਂ"। ਸੁਨਿ ਸਾਧੂ ਨਿਜ ਨੰਦਨ ਬੈਨ। ਕਰਤਿ ਧਯਾਨ ਗੁਰ ਮੁੰਦਤਿ ਨੈਨ॥ ੨੩ ॥ ਪੁਨ ਉਠਿ ਲਗੇ ਕਾਟਿਬੇ ਲਕਰੀ। 'ਪ੍ਰਥਮ ਨ ਪੀਵੈਂ" ਟੇਕ[3] ਸੁ ਪਕਰੀ। ਘਰੀ ਬਿਤਾਇ ਤ੍ਰਿਖਾਤੁਰ ਹੋਏ। ਪੁਨ ਹਰਿ ਤਹਿ ਆਏ ਮਿਲਿ ਦੋਏ॥ ੨੪ ॥ ਜਬਿ ਸਾਧੂ ਨੇ ਹਾਥ ਲਗਾਯਹੁ।ਜਲ ਕੂਨ੍ਹਾ ਅਤਿਸ਼ੈ ਸਿਤਲਾਯਹੁ[4]।ਰਹਤਿ ਹੁਤੋ ਪ੍ਰਿਯ ਪੁੱਤ੍ਰ ਪਿਆਵਨ[5]। ਤਪਤ ਤ੍ਰਿਖਾਤੁਰ ਹੇਤੁ ਹਟਾਵਨ[6] ॥ ੨੫॥ ਲਖਿ ਜਲ ਸੀਤਲ ਰਿਦੈ ਬਿਚਾਰਾ।–ਸੁਮਤਿਵੰਤ ਸੁਤ ਸਾਚ ਉਚਾਰਾ। ਗੁਰੁ ਲਾਇਕ ਇਹੁ ਨਿਸ਼ਚੈ ਅਹਾ। ਤਉ ਆਨਿ ਕਰਿ ਪੀਵਹਿਂ ਕਹਾਂ ?–॥ ੨੬ ॥ ਜਲ ਕੋ ਤਜਿ ਬੈਠਨੋ ਸੁਤ ਪਾਸ। ਲਾਗੀ ਬਹੁ ਦੋਨਹੁੰ ਕੋ ਪਯਾਸ। ਸ਼ੁਸ਼ਕ ਕੰਠ ਮੁਖ ਓਸ਼ਟ ਭਏ[7]। ਰਸਨਾ ਚਲਤਿ ਨ ਬਹੁ ਮੁਰਝਏ ॥ ੨੭॥ ਸਨੇ ਸਨੇ ਤਬਿ ਨੀਠਹਿ ਨੀਠ । ਬੋਲਹਿਂ ਦਿਸ਼ਹਿ ਚਲਾਵਹਿਂ ਡੀਠਿ[8]। 'ਸਤਿਗੁਰੁ ਡਾਰਿ ਡਰੋਲੀ ਡੇਰਾ। ਤੀਸ ਕੋਸ ਕੋ ਪੰਥ ਘਨੇਰਾ॥ ੨੮ ॥ ਪਰਹਿ ਸਮੇ ਇਸ ਘਾਮ ਬਿਸਾਲਾ[9]।ਕਿਮ ਅਬਿ ਐਹੈਂ ਗੁਰੂ ਕ੍ਰਿਪਾਲਾ'।ਤਬਿ ਰੁਪੇ ਪਿਤ ਕੋ ਸਮੁਝਾਯੋ।'ਇਮ ਸੰਸੈ ਨ ਕਰਹਿ ਬਨਿਆਯੋ ॥ ੨੯॥ ਸਰਬ ਸ਼ਕਤਿ ਮਾਲਿਕ ਗੁਰੁ ਪੂਰਾ । ਜਹਿ ਸਿਮਰੈ ਸਭਿ

[1]ਛਾਵੇਂ ਲੂ (ਤੱਤੀ ਤੇ ਖੁਸ਼ਕ ਹਵਾ) ਲਗਦੀ ਰਹੀ ਹੈ। [2](ਉੱਤਮ ਵਸਤੂ) ਆਪਣੇ ਲਾਇਕ ਜਾਣ ਕੇ ਖੁਸ਼ ਹੁੰਦੇ ਹਨ (ਗੁਰੂ ਜੀ)। [3](ਗੁਰੂ ਜੀ ਦੀ) ਟੇਕ। [4]ਬੜਾ ਹੀ ਠੰਢਾ ਸੀ। [5]ਪਿਆਰੇ ਪੁੱਤ ਨੂੰ ਪਿਲੌਣਾ। [6]ਤ੍ਰਿਖਾਤੁਰ ਹੋਏ ( ਪੁੱਤ੍ਰ ) ਦੀ ਗਰਮੀ ਹਟਾਉਣ ਲਈ। [7]ਗਲਾ, ਹੋਠ ਤੇ ਮੂੰਹ ਸੁੱਕ ਗਏ। [8]ਮਸਾਂ ਮਸਾਂ ਬੋਲਦੇ ਹਨ ਤੇ ( ਚਾਰੋਂ ) ਪਾਸੇ ਤੱਕਦੇ ਹਨ (ਕਿ ਕਿਤੇ ਸਤਿਗੁਰੂ ਜੀ ਆਉਂਦੇ ਹੋਣ, ਪਰ ਫੇਰ ਵਿਚਾਰਦੇ ਹਨ ਕਿ)। [9]ਇਸ ਵੇਲੇ ਪੈ ਰਹੀ ਹੈ ਭਾਰੀ ਧੁੱਪ।

ਥਾਨ ਹਜ਼ੂਰਾ। ਹਮਰੇ ਪ੍ਰੇਮ ਪਰਣ[1] ਨਿਰਬਾਹੈਂ।ਪਾਨ ਹਰਹਿ ਲਾਯਕ ਨਿਜ ਚਾਹੈਂ[2]' ॥੩੦॥ ਇਮ ਕਹਿ ਗਏ ਕਾਰ ਕੋ ਕਰਿਬੇ। ਕਰੀ ਨ ਗਈ, ਹਟੇ ਪੁਨ ਪਰਿਬੇ[3]। ਭਏ ਤ੍ਰਿਖਾਤੁਰ ਲਕਰੀ ਕਾਟੀ। ਸੂਕੇ ਓਠ, ਲਾਗਿ ਮੁਖ ਲਾਟੀ[4]*॥੩੧॥ਅਤਿ ਸੀਤਲ ਜਲ ਉੱਤਮ ਜਾਨਿ। ਚਹਿਤਿ ਕਰਾਯੋ ਸ੍ਰੀ ਗੁਰ ਪਾਨ[5]। ਖਿੰਨ ਬਦਨ ਮਨ[6] ਉਮਗ ਬਡੇਰੀ। ਪਿਤਾ ਪੁਤ੍ਰ ਬਨਾਕੁਲ ਤਿਸ ਬੇਰੀ ॥੩੨॥ ਸ੍ਰੀ ਹਰਿ ਗੋਬਿੰਦ ਮੰਦਰ ਅੰਦਰ। ਥਿਰੇ ਪ੍ਰਯੰਕ ਪੀਠ[7] ਮ੍ਰਿਦੁ ਸੁੰਦਰ। ਖਸ ਟਾਟੀ ਕੀਨੇ ਛਿਰਕਾਵ[8]। ਜਲ ਸੀਂਚਤਿ ਸੀਤਲ ਮਹਿਕਾਵ[9] ॥੩੩॥ ਅਰਕ ਗੁਲਾਬਨ ਕੰਧ ਉਲੀਰੇ[10]। ਅਤਰ ਸੁਗੰਧਤਿ ਬਸਤ੍ਰਨ ਬੀਰੇ[11]। ਰਾਮੋ ਖਰੀ ਬਿਜਨ ਕੋ ਕਰੈ[12]। ਸਾਂਈ ਦਾਸਹਿ ਬਾਤ ਉਚਰੈ ॥੩੪॥ ਕਰੀ ਪ੍ਰੇਮ ਨੇ ਖੈਂਚ ਬਡੇਰੀ। ਸਭਿ ਕਿਛ ਤ੍ਯਾਗ ਦੀਨਿ ਤਿਸ ਬੇਰੀ। ਕਹਤਿ ਸ਼ੀਘ੍ਰ ਹੀ ਜ਼ੀਨ ਪਵਾਯੋ। ਚਢਿਬੇ ਹੇਤੁ ਤੁਰੰਗ ਮੰਗਾਯੋ ॥੩੫॥ ਭਏ ਇਕਾਕੀ ਤਬਿ ਅਸਵਾਰ।ਨਹਿੰ ਦਾਸਨਿ ਦੁਖ ਸਕੇ ਸਹਾਰ। ਤੀਸ ਕੋਸ ਪਹੁੰਚੇ ਛਿਨ ਮਾਂਹੀ। ਹੋਇ ਤ੍ਰਿਖਾਤੁਰ ਇਤ ਉਤ ਜਾਂਹੀ ॥੩੬॥ ਜਿਮ ਜਲ ਪ੍ਰਾਪਤਿ ਕਹੂੰ ਨ ਹੋਵਾ। ਜੰਗਲ ਬਿਖੈ ਭ੍ਰਮਤਿ ਥਲ ਜੋਵਾ। ਪਿਤਾ ਪੂਤ ਬਨਾਕੁਲ ਛਿਤ ਪਰੇ। ਸ਼ੁਸ਼ਕ ਬਦਨ ਓਸ਼ਠ ਜੁਗ ਜੁਰੇ॥੩੭॥ਇਕ ਸਤਿਗੁਰੁ ਕੀ ਆਸਾ ਲਾਗੇ।ਪਾਨਿ[13] ਪਿਆਵਨ ਪਰ ਅਨੁਰਾਗੇ। ਪੂਰਬ ਅਰਪ ਦੀਨਿ ਜਲ ਸੀਤਲ।-ਬਿਨ ਗੁਰੁ ਪਿਯੈਂ ਨ-ਹਠ ਧਰਿ ਹੀਤਲ[14]॥੩੮॥ਪ੍ਰਾਨ ਅੰਤ ਲੌ ਪ੍ਰੇਮ ਨਿਬਾਹਾ।ਕਿਮ ਗੁਰੁ ਨਹਿੰ ਆਵਹਿੰ ਤਿਨ ਪਾਹਾ। ਦੇਖਿ ਦੂਰ ਤੇ ਦੋਇਨ ਦਾਸਾ। ਉਚੇ ਸਤਿਗੁਰ ਬਾਕ ਪ੍ਰਕਾਸ਼ਾ ॥੩੯॥ 'ਕੋ ਤੁਮ ਪਰੇ ਬਤਾਵਹੁ ਹਮੈਂ?। ਤ੍ਰਿਖਾ ਬਿਖਾਦ ਦੇਤਿ ਇਹੁ ਸਮੈ। ਜਲ ਜੰਗਲ ਮਹਿਂ ਨਾਹਿਨ ਪਾਵੈਂ। ਖੋਜਤਿ ਫਿਰੈਂ ਹਾਥ ਨਹਿ ਆਵੈ' ॥੪੦॥ ਸੁਨ ਗੁਹਾਰ[15] ਕੋ ਆਂਖ ਉਘਾਰੀ। ਉਠਿ ਸਾਧੂ ਬਨਾਕੁਲ ਦ੍ਰਿਖ ਭਾਰੀ।-ਕੌਨ ਪੁਕਾਰਤਿ ਜੰਗਲ ਮਾਂਹੀ। ਜੇਠ ਦੁਪਹਿਰੇ ਥਿਰ ਕਰੈਂ

[1]ਪ੍ਰੇਮ ਦੀ ਪ੍ਰਤਿੱਗਯਾ। [2](ਗੁਰੂ ਜੀ ਜੇ ਇਸ ਪਾਣੀ ਨੂੰ) ਆਪਣੇ ਲਾਇਕ ਦਾ ਦੇਖਣ ਤਾਂ ਆਪ) ਪੀਣ। [3](ਲੰਮੇ) ਪੈ ਗਏ। [4]ਹੋਠ ਸੁੱਕ ਗਏ ਤੇ ਮੂੰਹ ਦਾ ਥੁੱਕ ਖੁਸ਼ਕ ਹੋ ਗਿਆ। [ ਜਿਵੇਂ ਤੁਲਸੀ ਜੀ ਨੇ ਬੀ ਕਿਹਾ ਹੈ:-ਸੂਖਹਿ ਅਧਰ ਲਾਗ ਮੁੰਹ ਲਾਟੀ। ਲਾਟੀ ਪੂਰਬੀ ਬੋਲੀ ਦਾ ਪਦ ਹੈ]। [5](ਨੂੰ) ਪਿਆਵਣਾ। [6]ਮੂੰਹ ਕਮਲਾਏ (ਪਰ) ਮਨ ਵਿਚ। [7]ਪਲੰਘ ਦੀ ਪਿੱਠ ਤੇ ਭਾਵ ਸੇਜਾ ਤੇ। [8]ਖਸ ਦੀ ਟੱਟੀ (ਲੱਗੀ ਹੋਈ), ਛਿੜਕਾਉ ਕੀਤਾ ਹੋਇਆ। [9]ਠੰਢਾ ਤੇ ਖੁਸ਼ਬੂਦਾਰ। [10]ਗੁਲਾਬਾਂ ਦਾ ਅਰਕ ਕੰਧਾਂ ਤੇ ਛਿੜਕਾਇਆ ਹੋਇਆ। [11]ਬਸਤ੍ਰਾਂ ਵਿਚ। [12]ਪੱਖਾ ਕਰਦੀ ਸੀ। [13]ਪਾਣੀ। [14]ਮਨ ਵਿਚ। [15]ਅਵਾਜ਼, ਪੁੱਛ ਦੀ ਸੱਦ, ਹਾਕ। *ਪਾ:-ਮਾਟੀ।

ਨਾਂਹੀ ?—॥ ੪੧ ॥ ਚਢੇ ਤੁਰੰਗ ਪਰ ਆਵਤਿ ਹੇਰੇ। ਸ੍ਰੀ ਹਰਿ ਗੋਵਿੰਦ ਹੈਂ ਇਸ ਬੇਰੇ। [1]'ਜਿਮ ਬਹੁ ਤਪਤ ਗਯੋ ਸੁਕ ਨੀਰ। ਅਲਪ ਤਾਲ ਜੁਗ ਮੀਨ ਸਰੀਰ ॥ ੪੨ ॥ ਤਰਫਤਿ', ਇਕ ਪਰਮੇਸੁਰ ਆਸ। ਹੁਇ ਜਲਧਰ[2] ਗੁਰ ਪਹੁੰਚੇ ਪਾਸ। ਜਥਾ ਕਮਲ ਜੁਗ, ਘਾਮ ਤਪਾਇ। ਜਲ ਬਿਹੀਨ ਹੁਇ ਕਰਿ ਮੁਰਝਾਇ॥੪੩॥ਨਦੀ ਰੂਪ ਗੁਰੂ ਪਹੁੰਚੇ ਆਇ। ਬਿਨ ਜਲ ਪਾਨ, ਉਠੇ ਹਰਖਾਇ। ਸੁਤ ਰੂਪੇ ਸੰਗ ਸਾਧੂ ਕਹਨੋ।'ਉਠਹੁ, ਗੁਰੂ ਮੈਂ ਆਵਤਿ ਲਹਨੋ ॥ ੪੪ ॥ ਭਏ ਤ੍ਰਿਖਾਤੁਰ ਜਾਚਤਿ ਨੀਰ। ਕਰਹੁ ਪਿਆਵਨਿ ਧਰਿ ਕਰਿ ਧੀਰ'। ਮ੍ਰਿਤਕ ਸਮਾਨ ਹੁਤੋ ਮੁਰਝਾਯੋ। ਉਠਨੋ ਸੁਨਤਿ ਜਨੁ ਅਮੀ ਪਿਲਾਯੋ ॥ ੪੫ ॥ ਦੋਨਹੁਂ ਖਰੇ ਦੂਰ ਕਰ ਜੋਰੇ। ਗੁਰ ਹਯ ਪ੍ਰੇਰਿ ਗਏ ਤਿਨ ਓਰੇ। ਬਾਰ ਬਾਰ ਬਚ ਬਦਨ ਬਖਾਨੇ। 'ਹਮ ਕੋ ਲਾਗੀ ਤ੍ਰਿਖਾ ਮਹਾਨੇ ॥ ੪੬ ॥ ਖੋਜ ਰਹੇ ਜਲ ਕਤਹੂੰ ਨ ਪਾਯੋ। ਜੇਠ ਦੁਪਹਿਰੇ ਬਹੁ ਤਪਤਾਯੋ'। ਗਏ ਸਮੀਪ ਦੋਨ ਪਗ ਪਰੇ। 'ਪ੍ਰਭੁ ਜੀ ! ਜਲ ਸੁ ਤਯਾਰ ਹਮ ਕਰੇ ॥ ੪੭ ॥ ਕੂੰਨ੍ਹਾ[3] ਜੇਤ ਬ੍ਰਿੱਛ ਲਟਕਾਯੋ। ਲਗ ਲੋਵੀਂ[4] ਅਤਿ ਹੀ ਸਿਤਲਾਯੋ। ਉਚਿਤ ਆਪ ਕੇ ਪਾਨੀ ਜਾਨਾ। ਭਏ ਤ੍ਰਿਖਾਤੁਰ ਕਰਨੋ ਨ ਪਾਨਾ'॥੪੮॥ ਗਹਿ ਰਕਾਬ ਸਤਿਗੁਰੂ ਉਤਾਰੇ। ਤਿਨ ਕੋ ਬਸਨ ਪ੍ਰਿਥੀ ਪਰ ਡਾਰੇ।ਹਾਥ ਜੋਰਿ ਉਪਰ ਬੈਠਾਏ।ਪਾਤਨਿ ਕੋ ਡੋਨਾ[5] ਕਰਿ ਲਯਾਏ ॥੪੯॥ ਤਬਿ ਰੂਪੇ ਜਲ ਤਰੇ ਉਤਾਰਾ। ਭਰਿ ਡੋਨਾ ਸਾਧੂ ਕਰ ਧਾਰਾ। ਸ੍ਰੀ ਹਰਿਗੋਵਿੰਦ ਕੋ ਪਕਰਾਯੋ। ਕਰਨੋ ਪਾਨ, ਪੁਨ ਬਾਕ ਅਲਾਯੋ ॥ ੫੦ ॥ 'ਜਲ ਐਸੋ ਕਬਿ ਪੀਯੋ ਨ ਆਗੇ। ਕਿਨਹੂੰ ਨ ਦੀਨਸਿ ਕਰਿ ਅਨੁਰਾਗੇ। ਅਧਿਕ ਤ੍ਰਿਖਾ ਕਰਿ ਪਾਨ[5] ਮਿਟਾਈ। ਅਬਿ ਤੁਮ ਪਿਯਹੁ ਜਿਯਹੁ ਸੁਖਦਾਈ॥੫੧॥ਹਿਮ ਅਰੁ ਸ਼ੋਰੇ ਮਹਿਂ ਧਰਿ ਰਾਖਾ। ਅਤਿ ਸੀਤਲ ਕਰਿਬੇ ਅਭਿਲਾਖਾ[6]। ਇਸ ਜਲ ਸਮ ਹਮ ਕਬਹੂੰ ਨ ਪਿਯੋ'। ਬਰੰਬਾਰ

[1]ਜਿਵੇਂ ਬਹੁਤੀ ਗਰਮੀ ਨਾਲ (ਕਿਸੇ) ਛੋਟੇ ਤਾਲ ਦਾ ਜਲ ਸੁੱਕ ਗਿਆ ਹੋਵੇ (ਤੇ ਉਸ ਵਿਚ ਦੀਆਂ) ਮੱਛੀਆਂ (ਤੜਫਦੀਆਂ ਹੋਣ, ਤਿਵੇਂ ਏਹ) ਦੋਵੇਂ ਸਰੀਰ ਤੜਫ ਰਹੇ ਹਨ। [2]ਬੱਦਲ। [3]ਲੋਆਂ ਲੱਗ ਕੇ। [4]ਪੱਤਿਆਂ ਦਾ ਡੂੰਨਾ। [5]ਪੀ ਕਰਕੇ। [6]ਅਤਿ ਠੰਢਾ ਕਰਨੇ ਦੀ ਇੱਛਾ ਨਾਲ ਮਾਨੋਂ ਸ਼ੋਰੇ ਵਿਚ ਕਿ ਬਰਫ ਵਿਚ ਰੱਖਕੇ (ਠਾਰਿਆ ਹੈ)। (ਅ) ਡਾਢਾ ਠੰਢਾ ਕਰਨੇ ਦੀ ਇੱਛਾ ਨਾਲ ਬਰਫ ਵਿਚ ਸ਼ੋਰਾ ਰਲਾਕੇ ਵਿਚ ਪਾਣੀ ਰੱਖਕੇ (ਠੰਢਾ ਕੀਤਾ ਹੋਇਆ ਪਾਣੀ ਤਾਂ ਅੱਗੇ ਅਸਾਂ ਪੀਤਾ ਹੈ, ਪਰ........) ਨੋਟ—ਉਸ ਸਮੇਂ ਪੋਹ ਵਿਚ ਰਾਤ ਨੂੰ ਪ੍ਰਵਾਲੀਆਂ ਵਿਚ ਪਾਣੀ ਜਮਾਕੇ ਖਾਤਿਆਂ ਵਿਚ ਕੱਠਾ ਕਰਕੇ ਦੱਬ ਛੱਡਦੇ ਸਨ ਤੇ ਉਨ੍ਹਾਲ ਵਿਚ ਪਾਣੀ ਠਾਰਨ ਤੇ ਕੁਲਫੀਆਂ ਜਮਾਉਣ ਲਈ ਵਰਤਦੇ ਸਨ।

ਸਤ੍ਰਾਹਿਨ ਕਿਯੋ॥ ੫੨॥ ਪਿਤਾ ਪੁਤ੍ਰ ਗੁਰ ਆਇਸੁ ਪਾਈ। ਕਰਨੇ ਪਾਨਿ ਜਲ ਤ੍ਰਿਖਾ ਮਿਟਾਈ। ਹਰਖਤਿ ਪੌਨ ਕਰਨਿ ਪੁਨ ਲਾਗੇ। ਪੂਰਬ ਜਨਮ ਪੁੰਨ ਜਿਨ ਜਾਗੇ ॥ ੫੩ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਸਾਧੂ ਮਿਲੇ' ਪ੍ਰਸੰਗ ਬਰਨਨੰ ਨਾਮ ਉਨੀਸਮੋ ਅੰਸੂ ॥ ੧੯ ॥

੨੦. [ਭਾਈ ਸਾਧੂ ਰੂਪਾ] ।

ਦੋਹਰਾ॥ ਸਾਧੂ ਧਰਿ ਆਨੰਦ ਉਰ 'ਮਹਾਰਾਜ ! ਕਿਸ ਥਾਨ ?। ਬਿਚਰਤਿ ਹੁਤੇ ਸਮੀਪ ਕਿਤ ਕੀਨਿ ਪਾਨ ਜਲ ਆਨਿ ॥ ੧॥ ਚੌਪਈ॥ ਉਚਿਤ ਆਪ ਕੇ ਹਮ ਨੇ ਜਾਨਾ। ਤੁਮ ਹਿਤ ਧਰਯੋ, ਕਿਯੋ ਨਹਿਂ ਪਾਨਾ। ਕ੍ਰਿਪਾ ਧਾਰਿ ਕਰਿ ਪੂਰਵੀ ਆਸ। ਦਾਸ ਜਾਨ ਕਰਿ ਪਹੁੰਚੇ ਪਾਸ' ॥ ੨ ॥ ਸੁਨਿ ਸਤਿਗੁਰੁ ਬ੍ਰਿਤਾਂਤ ਬਖਾਨਾ। 'ਤੀਸ ਕੋਸ ਹਮ ਕੀਨਿ ਪਯਾਨਾ। ਧਾਏ ਪੀਵਨ ਨੀਰ ਤੁਮਾਰਾ। ਜੇਠ ਦੁਪਹਿਰੀ ਅਬਿ ਕਛੁ ਢਾਰਾ ॥ ੩ ॥ ਕਾਰ ਤਿਖਾਨਨਿ ਕੀ ਅਬਿ ਤਯਾਗਹੁ। ਕਰਹੁ ਦੇਗ ਗੁਰੁ ਕੀ ਅਨੁਰਾਗਹੁ।ਹਮ ਪ੍ਰਸੰਨ ਬਰ ਜਾਚਨ ਕੀਜੈ। ਅਭਿਲਾਖਤਿ ਸੁਖ ਪਾਇ ਸੁ ਲੀਜੈ' ॥ ੪ ॥ ਪਿਤਾ ਪੁਤ੍ਰ ਕਰ ਜੋਰਿ ਉਚਾਰੇ । 'ਆਨਿ ਆਪਨੇ ਦਾਸ ਉਧਾਰੇ। ਦਿਹੁ ਨਿਜ ਸਿੱਖੀ ਕੋ ਅਬਿ ਦਾਨ। ਜਿਸ ਤੇ ਜਨਮ ਮਰਨ ਦੁਖ ਹਾਨਿ ॥ ੫ ॥ ਤੁਮਰੇ ਚਰਨਨ ਕੋ ਹੁਇ ਪ੍ਰੇਮ। ਬਿਸਰਹਿ ਨਹਿਂ ਕਬਿ ਦਾਤਾ ਛੇਮ[1]। ਜੋ ਤੁਮ ਟਹਿਲ ਦੇਹੁ ਹਮ ਤਾਂਈ। ਕਰਹਿਂ ਦੇਗ ਨਿਤ, ਬਨਹੁ ਸਹਾਈ ॥ ੬ ॥ ਅਪਰ ਨ ਬਾਂਛਾ ਹਮਰੇ ਕੋਈ। ਕਰਹਿਂ ਅਰਾਧਨ ਦਿਹੁ ਤੁਮ ਜੋਈ। ਪੁਰਿ ਮੈਂ ਗੁਰ ਸਿਖ ਅਹੈਂ ਨ, ਮੂੜੇ[2]। ਮਤਸਰ ਅਗਨਿ ਜਰਹਿਂ ਨਿਤ ਕੂੜੇ ॥ ੭ ॥ ਤਿਨ ਮਹੁਂ ਬਾਸ ਅਹੈ ਦੁਖਿਆਰਾ।ਇਕ ਅਲੰਬ ਤੁਮ ਅਹੋ ਹਮਾਰਾ। ਜਿਮ ਰਾਖਹੁ ਤਿਮ ਰਹੈਂ, ਗੁਸਾਈਂ ! । ਬਿਨਾ ਸੇਵ ਅਪਰ ਨ ਚਤੁਰਾਈ'॥ ੮ ॥ ਸੁਨਿ ਸਤਿਗੁਰੁ ਦੇ ਧੀਰਜ ਕਹੈਂ। 'ਨਰ ਦੋਖੀ ਤੁਮਰੇ ਨਹਿਂ ਰਹੈਂ। ਉਜਰ ਜਾਇਗੋ ਗ੍ਰਾਮ ਮਹਾਨਾ। ਰਚਹੁ ਗ੍ਰਾਮ ਅਪਨੋ ਸ਼ੁਭ ਥਾਨਾ॥ ੯ ॥ ਵਧਹਿ ਬੰਸ ਤੇਰੋ ਤਹਿਂ ਰਹੈ। ਬਹੁਤ ਬਡਾਈ ਬਿਦਤਿ ਸੁ ਲਹੈ' ॥ ਸੁਨਿ ਗੁਰ ਤੇ ਸਾਧੂ ਪੁਰਿ ਗਯੋ। ਗੁਰ ਬ੍ਰਿਤੰਤ ਸਭਿ ਭਾਖਤਿ ਭਯੋ ॥੧੦॥ ਸੁਨਤਿ ਭਾਰਜਾ ਉਰ ਹਰਿਖਾਈ। ਹਿਤ ਦਰਸ਼ਨ ਪਤਿ ਕੇ ਸੰਗ ਆਈ। ਦੇਖਤਿ ਹੀ ਪਾਇਨ ਪਰ ਪਰੀ। 'ਧੰਨ ਗੁਰੂ ! ਹਮਰੀ ਕੁਲ ਤਰੀ॥ ੧੧ ॥ ਹਮ ਸਮ ਦੀਨਨ ਕੀ ਕੋ ਸੁਨੈ। ਅਸ ਕਾਰਜ ਰਾਵਰ ਕੋ ਬਨੈ'। ਰੂਪ ਚੰਦ

[1]ਮੁਕਤੀ ਦਾਤਾ। [2]ਮੂਰਖ (ਪੁਰਖ ਰਹਿੰਦੇ ਹਨ)।

ਕੋ ਹੇਰਨਿ ਕੀਨ।ਬਸਤ੍ਰ ਸ਼ਸਤ੍ਰ ਅਪਨੇ ਗੁਰ ਦੀਨਿ ॥੧੨॥ ਗੁਰੂ ਡਰੋਲੀ ਤੇ ਜਬਿ ਧਾਏ ।ਬਿਧੀ ਚੰਦ ਸੁਨਿ ਜ਼ੀਨ ਪਵਾਏ। ਪ੍ਰਬਲ ਤੁਰੰਗਮ ਤਬਿਹੂੰ ਪ੍ਰੇਰਾ। ਕਿਤ ਧਵਾਇ ਕਿਤ ਪੋਈਆ ਛੇਰਾ[1] ॥੧੩॥ ਪੁਨ ਪੈਂਦੇ ਖਾਂ ਆਦਿਕ ਸੁਨੇ। ਚਢੇ ਤੁਰਤ ਸ਼ਸਤ੍ਰਨ ਸੋਂ ਸਨੇ। 'ਸੋਝੀ ਨਹੀਂ ਗੁਰੂ ਕਿਤ ਗਏ'। ਸੁਨਿ ਸੁਨਿ ਸੁਭਟ ਅਤੁਰਤਿ ਭਏ॥੧੪॥ ਨਹਿ ਕੋ ਕਿਸ ਹੂੰ ਸੰਗ ਮਿਲਾਵੈ। ਖੋਜ ਦੇਖਿ ਕਰਿ ਹਯਨ ਧਵਾਵੈਂ। ਆਗੇ ਪਾਛੇ ਲੇਹਾ ਦੇਹੁ। ਆਵਤਿ ਚਮੂੰ ਚਢੀ ਗੁਰ ਨੇਹੁ[2]॥੧੫॥ ਕੁਛਕੁ ਰਹੇ ਦਿਨ ਬਿਧੀਆ ਆਯੋ। ਦਰਸ ਦੇਖਿ ਕਰਿ ਸੀਸ ਨਿਵਾਯੋ। ਨਿਜ ਸਿੱਖਨਿ ਸੰਗ ਬਾਕ ਬਖਾ-ਨਤਿ।–ਇਨ ਹਿਤ ਧਾਏ–ਰਿਦੈ ਪਛਾਨਤਿ ॥੧੬॥ 'ਮਹਾਂਰਾਜ! ਏਕਲ ਹੀ ਆਏ। ਤੁਰਤ ਚਢ੍ਯੋ ਮੈਂ, ਨਹਿ ਦਰਸਾਏ'। ਸਤਿਗੁਰ ਕਹ੍ਯੋ 'ਨ ਮੈਂ ਇਮ ਆਵਤਿ[3]। ਸਿੱਖਨਿ ਪ੍ਰਾਨ ਅੰਤ ਹੁਇ ਜਾਵਤਿ॥੧੭॥ਇਨਹੁੰ ਉਬਾ-ਰਨ ਕੇ ਹਿਤ ਧਾਏ। ਜੇਠ ਦੁਪਹਿਰੀ ਮਹਿਂ ਉਤਲਾਏ'। ਦਯਾ ਸਿੰਧੁਤਹਿਂ ਤੇ ਚਢਿ ਚਾਲੇ। ਸਾਧੁ ਸੁਤ ਬਨਿਤਾ ਜੁਤਿ ਨਾਲੇ ॥ ੧੮ ॥ ਗੁਰਕੇ ਸ਼ਸਤ੍ਰ ਬਸਤ੍ਰ ਜੋ ਲੀਏ।ਸੋ ਸੁਧਾਰਿ ਸਿਰ ਧਾਰਨ ਕੀਏ। ਚਲਤਿ ਸੰਗ ਮਹਿ ਪ੍ਰਭੂ ਨਿਹਾਰੇ। ਕ੍ਰਿਪਾ ਸਹਤ ਬਿਕਸੰਤਿ ਉਚਾਰੇ ॥ ੧੯ ॥ 'ਰੂਪ ਚੰਦ! ਤੈਂ ਬਸਤ੍ਰ ਨ ਪਾਏ।ਦਿਯੋ ਸ਼ਸਤ੍ਰ ਜੋ ਅੰਗ ਨ ਲਾਏ। ਸਿਰ ਪਰ ਧਰਿ ਉਠਾਇ ਕਰਿ ਚਾਲਾ। ਕਯੋਂ ਨ ਪਹਿਰ, ਭਾ ਬੀਰ ਬਿਸਾਲਾ ?' ॥ ੨੦॥ ਰੂਪ ਚੰਦ ਕਰਿ ਜੋਰਿ ਉਚਾਰਾ। 'ਮੈਂ ਦਾਸਨ ਕੋ ਦਾਸ ਬਿਚਾਰਾ। ਤੁੱਛ ਜੀਵ ਮਤਿ-ਮੰਦ ਮਲੀਨਾ। ਭਗਤਿ ਗਯਾਨ ਗੁਨ ਗਨ ਤੇ ਹੀਨਾ ॥ ੨੧ ॥ ਸਭਿ ਜਗ ਕਰਤਾ ਹਰਤਾ ਸ੍ਵਾਮੀ। ਚਹਹੁ ਸੁ ਕਰਿਹੋ ਅੰਤਰਜਾਮੀ । ਸ਼ਸਤ੍ਰ ਬਸਤ੍ਰ ਜੋ ਤੁਮ ਤਨ ਕੇਰੇ। ਸੁਖਦ ਸੁ ਪੂਜਨਮਾਨ ਹੈਂ ਮੇਰੇ ॥੨੨॥ ਇਤੀ ਬਿਅਦਬੀ ਕਿਮ ਬਨਿ ਆਵੈ। ਤੁਮ ਸਮ ਜਾਨਿ ਪੂਜਿਬੋ ਭਾਵੈ'। ਸ੍ਰੀ ਹਰਿ ਗੋਵਿੰਦ ਭਗਤਿ ਪਛਾਨੇ। ਸੁਨਿ ਪ੍ਰਸੰਨ ਹੁਇ ਬਾਕ ਬਖਾਨੇ ॥ ੨੩॥ 'ਧਰਹੁ ਨ ਤੇਗ਼ ਜੁ ਦਈ ਹਮਾਰੀ। ਤੌ ਹੁਇ ਰਸਨਾ ਤੇਗ਼ ਤੁਮਾਰੀ। ਜਿਸ ਕੋ ਸ੍ਰਾਪਹੁ* ਬਿਲਮ ਨ ਹੋਇ। ਪ੍ਰਾਨ ਅੰਤ ਤਤਛਿਨ ਹੀ ਸੋਇ' ॥ ੨੪ ॥ ਤਹਿਂ ਤੇ ਚਤੁਰ ਕੋਸ ਚਲਿ ਆਏ। ਸੁੰਦਰ ਧਰਨੀ ਤਹਿਂ ਦਰਸਾਏ। ਡੋਹਾ

[1] ਪੋਈਏ ਪਾਇਆ। [2] ਗੁਰੂ ਜੀ ਦੇ ਪਿਆਰ ਵਿਚ। [3] ਜੇ ਮੈਂ ਇਸ ਤਰ੍ਹਾਂ ਨ ਆਂਵਦਾ।

*ਸ੍ਰਾਪਹੁ ਕਹਿਣ ਤੋਂ ਭਾਵ 'ਵਰ ਸ੍ਰਾਪ' ਦੋਹਾਂ ਦਾ ਹੈ।

ਕਰਤਿ ਭਏ ਗੁਨ ਖਾਨੀ। 'ਰਚਹੁ ਗ੍ਰਾਮ ਇਹ ਠਾਂ' ਕਹਿ ਬਾਨੀ ॥ ੨੫ ॥ ਜਬਿ ਸੰਧਜਾ ਹੋਈ ਤਹਿੰ ਆਇ। ਪੈਂਦਖਾਨ ਸੋਂ ਭਟ ਸਮੁਦਾਇ। ਹਯਨ ਭਜਾਵਤਿ ਪਹੁੰਚੇ ਤਹਾਂ। ਪਿਖਿ ਸਤਿਗੁਰ ਪਾਯੋ ਸੁਖ ਮਹਾਂ॥੨੬॥ ਕਿਤਿਕ ਚਮੂੰ ਮਗ ਮਹਿਂ ਕਿਯ ਡੇਰਾ। ਪਸਰਯੋ ਅੰਧਕਾਰ ਜਬਿ ਹੇਰਾ। ਤਹਿਂ ਬਸਿ ਕਰਿ ਗੁਰ ਨਿਸਾ ਬਿਤਾਈ। ਜਾਗੇ ਸਕਲ ਪ੍ਰਾਤਿ ਹੁਇ ਆਈ ॥ ੨੭ ॥ ਨਿਜ ਕਰ ਸੋਂ ਗੁਰ ਟੱਕ ਲਗਾਇਵ। ਮੋਹੜਾ ਗਾਡ[1] ਰਿਦੇ ਹਰਖਾਇਵ। ਸਾਧੂ ਸੰਗ ਕਹਯੋ 'ਹੁਇ ਗ੍ਰਾਮੂ। ਅਪਨ ਨਾਮ ਪਰ ਧਰਿ ਇਸ ਨਾਮੂ' ॥ ੨੮॥ ਸੁਨਿ ਸਾਧੂ ਕਰ ਜੋਰਿ ਉਚਾਰਾ। 'ਮੁਝ ਤੇ ਮਮ ਸੁਤ ਸਿੱਖ ਉਦਾਰਾ। ਨਿਸ਼ਚਾ ਅਧਿਕ ਆਪ ਕੇ ਮਾਂਹੀ। ਬਸਹੁ ਰਿਦੇ ਕਬਿ ਬਿਸਰਤਿ ਨਾਂਹੀ ॥ ੨੯ ॥ ਪੁੱਤ੍ਰ ਨਾਮ ਪਰ ਰਾਖਹੁ ਨਾਮੂ'। ਸੁਨਿ ਗੁਰ ਭਾਖਯੋ 'ਰੂਪਾ ਗ੍ਰਾਮੂ'। ਕਹਯੋ ਬਹੁਰ'ਅਬਿ ਸਦਨ ਬਨੀਜੈ।ਬਿਦਤਹਿ ਦੇਸ਼ਨਿ ਬਿਖੈ ਜਨੀਜੈ॥੩੦॥ ਹਮ ਭੀ ਪੁਨ ਆਵਹਿਂ ਇਸ ਥਾਨ। ਕੇਤਿਕ ਦਯੋਸ ਕਰਹਿਂ ਗੁਜ਼ਰਾਨ'। ਇਮ ਕਹਿ ਸਤਿਗੁਰ ਭੇ ਅਸਵਾਰ। ਸਨੇ ਸਨੇ ਚਲਿ ਖਿਲਤਿ ਸ਼ਿਕਾਰ ॥ ੩੧ ॥ ਸਾਧੂ ਰੂਪਚੰਦ ਮਿਲਿ ਦੋਊ। ਗ੍ਰਾਮ ਬਸਾਵਨਿ ਕੀਨਸਿ ਸੋਊ। ਗੁਰ ਬਰ ਕਰਿ ਨਰ ਗਨ ਤਬਿ ਬਾਸੇ। ਆਨਿ ਆਪਨੇ ਰਚੇ ਅਵਾਸੇ॥੩੨॥ ਸੇਵ ਦੇਗ਼ ਕੀ ਕਰਿਬੇ ਲਾਗੇ।ਗੁਰੂ ਪ੍ਰੇਮ ਮਹਿਂ ਰਹਿਂ ਨਿਤ ਪਾਗੇ। ਇਸਤ੍ਰੀ ਪੁਰਸ਼ ਟਹਿਲ ਕੋ ਕਰਿਹੀਂ। ਛੁਧਿਤਿ ਅਸਨ ਦੇ ਭਾਉ ਸੁ ਧਰਿਹੀਂ॥ ੩੩॥ ਅਬਿ ਲਗਿ ਤਿਨ ਕੇ ਹੈ ਇਹੁ ਰੀਤਿ।ਸੇਵਹਿਂ ਦੇਗ਼ ਧਰਹਿਂ ਉਰ ਪ੍ਰੀਤਿ।ਬਡੇ ਸਮ੍ਰਿੱਧਵਾਨ[2] ਭੀ ਭਏ। ਸੇਵਕ ਅੱਗ੍ਰ ਬ੍ਰਿੰਦ ਹੁਇ ਗਏ॥੩੪॥ ਤਊ ਆਪ ਹੀ ਤ੍ਰਿਯ ਜੁਤਿ ਸਾਰੇ। ਕਰਹਿਂ ਦੇਗ਼ ਕੀ ਟਹਿਲ ਸੁਧਾਰੇ। ਗਰਬ ਹੀਨ ਸੰਤਤਿ ਸਭਿ ਹੋਈ। ਅਸਨ ਅਚਾਵਹਿਂ ਛੁਧਤਿ ਜਿ ਕੋਈ ॥ ੩੫ ॥ ਪੈਂਦਖਾਂਨ ਤਬਿ ਜੋਰੇ ਹਾਥ। 'ਹੇ ਪ੍ਰਭੁ! ਕੋਇ ਨ ਲੀਨੋ ਸਾਥ।ਸੁਨਿ ਸੁਨਿ ਸੁਧਿ ਪਾਛੇ ਸਭਿ ਆਏ। ਕੇਤਿਕ ਆਜ ਮਿਲੇ ਦਰਸਾਏ' ॥ ੩੬ ॥ ਬਿਧੀ ਚੰਦ ਸਭਿ ਕਹਯੋ ਪ੍ਰਸੰਗ। 'ਸਿੱਖਨਿ ਵਤਸਲ ਬਿਰਦ ਉਤੰਗ। ਬਿਸ਼ਨੁ ਰੂਪ ਮਹਿਂ ਬਰਤਹਿਂ ਜੈਸੇ। ਨਹੀਂ ਸੁਭਾਉ ਮਿਟਤਿ ਸੋ ਕੈਸੇ ॥ ੩੭ ॥ ਭਗਤਨਿ ਕੀ ਸਹਾਇਤਾ ਹੇਤੁ। ਤਨਾਗਤਿ ਸਭਿ ਕੋ ਰਮਾ ਸਮੇਤ[3]। ਜਬਿ ਸਹਾਇ ਨਿਜ ਜਨ ਕੀ ਕਰੈਂ। ਤਿਹ ਪਸ਼ਚਾਤ ਸਭਿਨਿ ਸੁਧਿ ਧਰੈਂ ॥੩੮॥

[1] ਗਾਡ ਪਿੰਡ ਦੀ ਨੀਂਹ ਧਰ ਦਿੱਤੀ। [2] ਸਮੱਗ੍ਰੀ ਵਾਲੇ, ਭਾਵ ਪ੍ਰਤਾਪੀ। [3] ਲੱਛਮੀ ਸਮੇਤ।

ਸਹਿਜ ਸੁਭਾਇ ਇਨਹੁ ਕੇ ਐਸੇ। ਜਨ ਕੋ ਰੱਛੈਂ ਜੈਸੇ ਕੈਸੇ। ਸੋ ਗਤਿ ਈਹਾਂ ਕੀਨਿ ਗੁਸਾਈਂ। ਤਪਤ ਜੇਠ ਤੂਰਨ ਕਰਿ ਧਾਈ' ॥੩੯॥ ਸੁਨਿ ਸਭਿਹਿਨਿ ਗੁਰ ਚਰਿਤ ਉਦਾਰਾ। ਸ਼ਰਧਾ ਭਾਉ ਅਧਿਕ ਉਰ ਧਾਰਾ। ਕਰਤਿ ਬਤਕ[1] ਇਮ ਖਿਲਤਿ ਅਖੇਰ। ਸਨੇ ਸਨੇ ਚਲਿ ਪੰਥ ਬਡੇਰ ॥ ੪੦ ॥ ਏਕ ਜਾਮਨੀ ਮਗ ਮਹਿਂ ਰਹੇ। ਬਿਚਰਤਿ ਜੰਗਲ ਮਹਿਂ ਮੁਦ ਲਹੇ। ਬਹੁਰ ਡਰੋਲੀ ਪਹੁੰਚੇ ਜਾਇ। ਸਾਂਈਦਾਸ ਮਿਲ੍ਯੋ ਹਰਿਖਾਇ ॥ ੪੧ ॥ ਬਿਥਰ੍ਯੋ ਸਭਿਹਿਨਿ ਬਿਖੈ ਪ੍ਰਸੰਗ। ਏਕ ਕਹਹਿ ਦੂਸਰ ਕੇ ਸੰਗ। 'ਛਿਨ ਮਹਿਂ ਤੀਸ ਕੋਸ ਗੁਰ ਧਾਏ। ਮਰਹਿਂ ਤ੍ਰਿਖਾਤੁਰ[2] ਸਿੱਖ ਬਚਾਏ ॥ ੪੨ ॥ ਤੀਸ ਕੋਸ ਪਰ ਤਿਨ ਸੁਧਿ ਜਾਨੀ। ਪਿਯਤਿ ਨ ਗੁਰੂ ਉਚਿਤ ਲਖਿ ਪਾਨੀ। ਪਰਖਿ ਪ੍ਰੇਮਕੋ ਬਹੁ ਉਤਲਾਇ। ਪਿਯੋ ਜਾਇ ਜਲ, ਬਨੇ ਤਿਸਾਏ[3]*' ॥੪੩॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਸਾਧੂ ਰੂਪ ਦੇਵ' ਪ੍ਰਸੰਗ ਬਰਨਨੰ ਨਾਮ ਬੀਸਮੋ ਅੰਸੂ ॥ ੨੦ ॥

੨੧. [ਮਾਤਾ ਦਮੋਦਰੀ ਗੁਰਪੁਰੀ ਪਯਾਨ]।

ਦੋਹਰਾ ॥ ਬਸਤਿ ਡਰੋਲੀ ਸਤਿਗੁਰੂ ਕੇਤਿਕ ਦਿਵਸ ਬਿਤਾਇ। ਸਿਖ ਸੰਗਤ ਆਵਤਿ ਅਨਿਕ ਦਰਸਤਿ ਅਨਿਕ ਸਿਧਾਇ ॥ ੧ ॥ ਚੌਪਈ ॥ ਸ੍ਰੀ ਗੁਰਦਿੱਤੇ ਨਗਰ ਬਸਾਯੋ। ਬਨਿਕ[4] ਆਦਿ ਨਰ ਬ੍ਰਿੰਦ ਟਿਕਾਯੋ। ਸਭਿ ਬਿਧਿ ਕੀ ਸੁਧਿ ਪੁਰਿ ਜਨ ਕੇਰੀ[5]। ਲੇ ਕਰਿ ਖਾਤਰ ਕੀਨਿ ਘਨੇਰੀ ॥੨॥ ਬਹੁਰ ਪਿਤਾ ਕਹੁ ਦਰਸ਼ਨ ਚਾਹਾ। ਚਲਿਬੇ ਕਾਰਨ ਕੀਨਿ ਉਮਾਹਾ। ਅਸੁਵਾਰੀ ਕਰਵਾਇਸਿ ਤ੍ਯਾਰੀ। ਸ੍ਯੰਦਨ ਆਇ ਮੋਲ ਕੇ ਭਾਰੀ ॥ ੩ ॥ ਨੱਤੀ ਜੁਗ ਪੁੱਤ੍ਰਨ ਕੋ ਲੀਨੇ। ਆਨੰਦ ਸਹਤ ਅਰੂਢਨ ਕੀਨੇ। ਧੀਰ ਮੱਲ ਕਛੁ ਭਯੋ ਬਡੇਰਾ। ਸ੍ਰੀ ਹਰਿਰਾਇ ਅੰਕ ਤਿਸ ਬੇਰਾ[6] ॥ ੪ ॥ ਬਹਿਲਨਿ ਮਹਿਂ ਦਾਸੀ ਚਢਿਵਾਈ। ਗਮਨੇ ਦਾਸ ਸਾਥ ਸਮੁਦਾਈ। ਸ੍ਰੀ ਗੁਰਦਿੱਤਾ ਚਢੇ ਤੁਰੰਗ। ਚੰਚਲ ਫਾਂਦਤਿ ਮਨਹੁਂ ਕੁਰੰਗ ॥੫॥ ਇਮ ਕੁਟੰਬ ਲੇ ਕਰਿ ਨਿਜ ਸਾਥ। ਗਮਨੇ ਦਰਸ਼ਨਿ ਹਿਤ ਪਿਤ ਨਾਥ। ਨਗਰ ਬਿਖੈ ਇਕ ਤ੍ਯਾਗ੍ਯੋ ਦਾਸ। ਸੁਮਤਿਵੰਤ ਰੱਛਕ ਰਹੁ ਪਾਸ ॥ ੬ ॥ ਪੁਰਿ ਜਨ ਮਿਲੇ

[1]ਬਾਤਾਂ ਕਰਦੇ। [2]ਤ੍ਰੇਹ ਨਾਲ ਮਰ ਰਹੇ। [3]ਤਿਹਾਏ ਬਣ ਕੇ। [4]ਵਪਾਰੀ ਲੋਕ (ਵਸਾਏ ਕੀਰਤ ਪੁਰ)। [5]ਨਗਰ ਵਿਚ ਆ ਵਸੇ ਲੋਕਾਂ ਦੀ। [6]ਗੋਦ ਵਿਚ ਸਨ ਉਸ ਸਮੇਂ।

*ਗੁਰ ਇਤਿਹਾਸ ਵਿਚ ਪ੍ਰੇਮਾਤੁਰਾਂ ਤੇ ਦੁਖਵੰਤਾਂ ਨੂੰ ਸਤਿਗੁਰਾਂ ਦਾ ਇੰਞ ਬਹੁੜਨਾਂ ਇਕ ਅਚਰਜ ਅੰਗ ਹੈ, ਇਨਸਾਨੀ ਦਿਲ ਪੀੜਾ ਨੂੰ ਇਨਸਾਨੀ ਦਿਲ ਦੀ ਅਤੁੱਟ ਦ੍ਰਵਣਤਾ ਨਾਲ ਬਹੁੜ ਕੇ ਠੰਢ ਪਾਉਣਾ ਇਨ੍ਹਾਂ ਦਾ ਹੀ ਅਚਰਜ ਬਿਰਦ ਹੈ ਸੀ।

ਧੀਰ ਕੋ ਦੀਨਿ। ਪੁਨ ਮਗ ਬਿਖੈ ਪਯਾਨੋ ਕੀਨਿ। ਸ੍ਰੀ ਅੰਮ੍ਰਿਤਸਰ ਨਹਿੰ ਗਮਨਏ। ਸੂਧੇ ਪੰਥ ਆਵਤੇ ਭਏ॥੭॥ ਦਿਨ ਕੇਤਿਕ ਮਗ ਬਿਖੈ ਬਿਤਾਏ। ਬਹੁਰ ਡਰੋਲੀ ਕਹੁ ਚਲਿ ਆਏ। ਪਿਤ ਕੇ ਪਾਇਨ ਬੰਦਨ ਕੀਨਿ। ਬੂਝੀ ਕੁਸ਼ਲ ਬਤਾਇ ਸੁ ਦੀਨਿ ॥ ੮ ॥ ਬੁੱਢਣ ਸ਼ਾਹਿ ਮਿਲਨ ਜਿਮ ਜੋਵਾ। ਨਗਰ ਬਸਾਵਨ ਕੋ ਜਿਮ ਹੋਵਾ। ਸਭਿ ਸਤਿਗੁਰ ਕੇ ਨਿਕਟਿ ਬਖਾਨੀ। 'ਸੈਲ ਸਮੀਪੀ ਸ਼ੁਭ ਇਸਥਾਨੀ ॥ ੯ ॥ ਚਰਨ ਆਪ ਚਲਿ ਪਾਵਹੁ ਜਬੈ। ਸ਼ੋਭਹਿ ਪਾਵਨ ਹ੍ਵੈ ਕਰਿ ਤਬੈ'। ਸੁਨਤਿ ਪੁੱਤ੍ਰ ਤੇ 'ਸਾਧ'[1] ਬਖਾਨਾ।ਕਰਨੋ ਕਰਮ ਸਗਰੋ ਸਨਮਾਨਾ[2] ॥ ੧੦ ॥ ਸ੍ਰੀ ਹਰਰਾਇ ਅੰਕ ਮੈਂ ਲਏ। ਨੱਤੀ ਚਰਨ ਬੰਦਨਾ ਕਿਏ। ਜੁਗ ਪੁੱਤ੍ਰਨ ਪਾਇਨ ਪਰ ਪਾਏ। ਪਿਖਿ ਪੌਤ੍ਰਨ ਸਤਿਗੁਰ ਹਰਖਾਏ ॥ ੧੧ ॥ ਬੈਠਾਰੇ ਨਿਜ ਅੰਕ ਮਝਾਰੇ। ਮ੍ਰਿਦੁ ਬਾਨੀ ਕੇ ਸਹਤ ਦੁਲਾਰੇ। ਗੁਰੁਤਾ ਉਚਿਤ ਲਖੇ ਹਰਿਰਾਇ। ਕ੍ਰਿਪਾ ਦ੍ਰਿਸ਼ਟਿ ਤਿਨ ਪਰ ਅਧਿਕਾਇ ॥ ੧੨ ॥ ਸ੍ਰੀ ਗੁਰਦਿੱਤਾ ਅੰਤਰ ਗਯੋ।–ਤੀਨ ਮਾਤ ਕੋ ਬੰਦਤਿ ਭਯੋ। ਪਿਖਿ ਦਮੋਦਰੀ ਸੁਤ ਹਰਖਾਈ। ਸੁਧਾ ਸਮਾਨ ਆਸ਼ਿਖਾ ਗਾਈ ॥ ੧੩ ॥ ਬਹੁਰ ਨਾਨਕੀ ਅਰੁ ਮਰਵਾਹੀ। ਦਈ ਅਸੀਸ 'ਰਹਹੁ ਮੁਦ ਮਾਂਹੀ'। ਮਿਲਿ ਕਰਿ ਵਹਿਰ ਨਿਕਸਿ ਤਬਿ ਆਏ। ਮਿਲੇ ਸਕਲ ਹੀ ਬੰਦਨ ਗਾਏ[3] ॥ ੧੪ ॥ ਸਾਂਈਦਾਸ ਆਦਿ ਬਿਧੀ ਆਦਿ। ਮਿਲੇ ਕੁਸ਼ਲ ਬੂਝਤਿ ਅਹਿਲਾਦਿ। ਗੁਰ ਸੁਤ ਸਕਲ ਬਾਤ ਕੇ ਲਾਇਕ। ਮਿੱਤ੍ਰਨ ਹਰਖਤਿ*, ਸ਼ਤ੍ਰਨਿ ਘਾਇਕ ॥ ੧੫ ॥ਪੁਨ ਨੱਤੀ ਘਰ ਅੰਤਰ ਬਰੀ। ਸਭਿ ਸਾਸਨ ਕੋ ਬੰਦਨ ਕਰੀ।ਪੌਤ੍ਰੇ ਪਿਖਤਿ ਪਰਮ ਹੁਲਸਾਈ।ਗਹਿ ਬਾਹੁਨਿ ਲੇ ਅੰਕ ਬਿਠਾਈ ॥ ੧੬ ॥ ਕਰੀ ਨਮੋ ਰਾਮੋ ਪਗ ਢੇਰ। 'ਜੁਗ ਪੁੱਤ੍ਰਨ ਹੁਇ ਬੈਸ ਬਡੇਰ'। ਸਭਿ ਸਾਸਨ ਸ਼ੁਭ ਨੁਖਾ ਨਿਹਾਰੀ।ਸਨਮਾਨੀ ਬਹੁ ਨਿਕਟਿ ਬਿਠਾਰੀ ॥ ੧੭ ॥ ਸਭਿਨਿ ਬਿਖੈ ਆਨੰਦ ਬਡ ਹੋਵਾ। ਗੁਰ ਪਰਿਵਾਰ ਏਕ ਥਲ ਜੋਵਾ। ਕੇਤਿਕ ਦਿਨ ਪੁਨ ਬਸਤਿ ਬਿਤਾਏ। ਮੇਲਾ ਦਿਵਸ ਬਿਸੋਵਾ ਆਏ ॥੧੮॥ ਚਹੁੰਦਿਸ਼ਿ ਕੀ ਸੰਗਤਿ ਸਮੁਦਾਈ। ਲਏ ਅਕੋਰਨ ਕੋ ਉਮਡਾਈ। ਨਰ ਨਾਰੀ ਗੁਰ ਕੀਰਤਿ ਕਰਿਤੇ। ਆਨਿ ਆਨਿ ਕਰਿ ਦਰਸ ਨਿਹਰਿਤੇ ॥ ੧੯ ॥ ਬਡ ਮਸਨੰਦ[4] ਬਿਛਾਵਨ ਕਰੈਂ। ਸ਼ਸਤ੍ਰ

[1]ਸ਼ਾਬਾਸ਼। [2]ਸਾਰੇ ਕੀਤੇ ਕੰਮ ਦਾ ਸਤਿਕਾਰ ਕੀਤਾ। [3]ਨਮਸਕਾਰ ਕਹੀ। [4]ਗੱਦੀ [ਅ੍ਰ: ਮਸਨਦ]।

*ਪਾਠ—ਹਰਖਦ।

ਸਜਾਇ ਗੁਰੂ ਤਬਿ ਥਿਰੈਂ।ਬਿਸਦ ਮਰਾਲਨਿ ਕੇਰ ਮਨਿੰਦ।ਢੁਰਤਿ ਚਮਰ ਦੁਤਿ ਹੋਤਿ ਬਿਲੰਦ ॥ ੨੦ ॥ ਖਰੋ ਮੇਵਰੋ ਹੋਇ ਅਗਾਰੀ । ਸੰਗਤਿ ਕੀ ਅਰਦਾਸ ਉਚਾਰੀ। ਬ੍ਰਿੰਦ ਮਸੰਦ ਬਿਲੰਦ ਧਨੀ ਹੈਂ। ਆਨਹਿੰ ਗੁਰ ਕੀ ਕਾਰ ਘਨੀ ਹੈਂ ॥ ੨੧ ॥ ਜਥਾਜੋਗ ਸਭਿ ਕੋ ਹਰਖਾਵਹਿਂ। ਦੇਸ਼ਨਿ ਕੀ ਦਸਤਾਰ ਬੰਧਾਵਹਿੰ। ਕਿਤ ਤੇ ਲੱਛ[1], ਜੁਗਮ ਲਛ ਲ੍ਯਾਵਹਿ। ਗੁਰ ਕੀ ਕਾਰ ਚਲੀ ਨਿਤ ਆਵਹਿ ॥ ੨੨ ॥ ਆਦਿ ਸੰਗਲਾਦੀਪ ਨਿਕਾਯਾ[2]। ਚਹੁੰਦਿਸ਼ ਤੇ ਪਹੁੰਚਤਿ ਬਹੁ ਮਾਯਾ।ਛਠੇ ਮਾਸ ਕੇ ਆਇ ਮਸੰਦਾ।ਕੋ ਸੰਮਤ[3] ਮਹਿਂ ਲੇ ਧਨ ਬ੍ਰਿੰਦ ॥ ੨੩ ॥ ਸਭਿ ਦੇਸ਼ਨਿ ਪਰ ਬੰਧ ਅਜਾਰੇ[4]। ਨਿਤ ਹੀ ਆਨਤਿ ਧਨ ਗੁਰ ਕਾਰੇ। ਕੋ ਸਿਖ ਲੇ ਪਹੁੰਚਤਿ ਹੈਂ ਆਪ। ਆਇ ਜਿ ਦਰਸਤਿ ਹੁਇ ਨਿਸ਼ਪਾਪ॥੨੪॥ਬੇਸ਼ੁਮਾਰ ਹੁਇ ਲੇਨਿ ਰੁ ਦੇਨਿ।ਅਰਪਹਿ ਵਸਤੂ ਜੇਨ ਰੁ ਕੇਨ[5]।ਜੋ ਮਸੰਦ ਜਿਸ ਦੇਸ਼ ਮਝਾਰਾ। ਸੋ ਲੇ ਸੰਗਤਿ ਸੰਗ ਉਦਾਰਾ ॥ ੨੫ ॥ ਆਨਿ ਕਰਹਿ ਦਰਸ਼ਨ ਗੁਰ ਕੇਰਾ। ਧਰਹਿ ਉਪਾਇਨ ਦਰਬ ਘਨੇਰਾ। ਸੰਗਤਿ ਕੋ ਦਰਸ਼ਨ ਹਿਤ ਦੇਬੇ।ਜਬਿ ਬੈਠਹਿੰ ਸਤਿਗੁਰ ਦੁਤਿ ਲੈਬੇ ॥ ੨੬ ॥ ਅਨਿਕ ਪਦਾਰਥ ਕੇ ਅੰਬਾਰ[6]। ਹੋਤਿ ਜਾਤਿ ਨਹਿੰ ਪਰਹਿ ਸ਼ੁਮਾਰ। ਧਰਿ ਧਰਿ ਸ਼ਰਧਾ ਸੰਗਤਿ ਆਵਹਿ। ਮਨੋ ਕਾਮਨਾ ਪਾਇ ਸਿਧਾਵਹਿ ॥ ੨੭ ॥ ਸਾਵਣ ਮਾਸ ਪ੍ਰਬਿਰਤ੍ਯੋ ਸਾਰੇ। ਗੁਰ ਪਰਿਵਾਰ ਮਿਲ੍ਯੋ ਮੁਦ ਧਾਰੇ।ਸਰਬ ਇਕੱਤ੍ਰ ਮਿਲੇ ਤਿਸ ਥਾਨਾ। ਪਿਖਤਿ ਪਰਸਪਰ ਮਿਲਿ ਸੁਖ ਮਾਨਾ ॥ ੨੮ ॥ ਤਬਿ ਦਮੋਦਰੀ ਬੈਸ ਬਿਤਾਈ। ਪ੍ਰਾਨ ਅੰਤ ਅਪਨੋ ਲਖਿ ਪਾਈ। ਪਤਿ ਸਤਿਗੁਰ ਕੋ ਦਰਸ਼ਨ ਕਰ੍ਯੋ।ਹਾਥ ਜੋਰਿ ਬਚ ਬਿਨੈ ਉਚਰ੍ਯੋ ॥੨੯॥ 'ਤੁਮ ਪ੍ਰਭੁ ਹੋ ਸਭਿ ਹੀ ਬਿਧਿ ਲਾਇਕ। ਬਡੋ ਪੁੰਨ ਫਲ ਭਾ ਮਮ ਨਾਇਕ[7]। ਮੈਂ[8] ਅਨਜਾਨ ਪਨੇ ਕੁਛ ਕਹ੍ਯੋ। ਨਹੀਂ ਮਹਾ-ਤਮ ਨੀਕੇ ਲਹ੍ਯੋ ॥ ੩੦ ॥ ਕ੍ਰਿਪਾ ਧਾਰਿ ਸੋ ਬਖਸ਼ਨ ਕੀਜੈ। ਅੰਤ ਸਮਾਂ ਮੇਰੋ ਲਖਿ ਲੀਜੈ।ਨਿਜ ਚਰਨਨ ਕੀ ਦਾਸੀ ਜਾਨੋ। ਬੀਚ ਪ੍ਰਲੋਕ ਮਿਲਾ-ਵਨਿ ਠਾਨੋ ॥ ੩੧ ॥ ਮੈਂ ਅਜਾਨ ਪੁਨ ਤ੍ਰਿਯ ਮਤਿ ਅਹੈ।ਰਾਵਰਿ ਭੇਵ ਦੇਵ

---

[1]ਲੱਖ । [2]ਸਾਰੇ (ਥਾਵਾਂ) ਤੋਂ । [3]ਸਾਲ । [4]ਭਾਵ ਇਹ ਹੈ ਕਿ ਦੇਸ਼ ਦੇਸ਼ ਦੀ ਸਿੱਖੀ ਦੇ ਵੱਖ ਵੱਖ ਮਸੰਦ ਥਾਪੇ ਹੋਏ ਸਨ, ਤੇ ਉਨ੍ਹਾਂ ਦੇ ਨਿਜ ਗੁਜ਼ਰਾਨ ਲਈ ਸਾਲਾਨਾ ਖਰਚ ਬੰਨ੍ਹੇ ਹੋਏ (ਮੁਕਰਰ ਕੀਤੇ ਹੋਏ) ਸਨ। ਕਾਰ ਦਾ ਧਨ ਓਹ ਗੁਰੂ ਅਰਪਨ ਕਰਦੇ ਸਨ। [ਅਜਾਰਾ=ਠੇਕਾ] [5]ਭਾਵ ਹਰ ਕੋਈ। [6]ਢੇਰ। [7]ਮੇਰੇ ਸੁਆਮੀ ਹੋਏ ਹੋ। [8]ਮੈਂ (ਜੋ ਕਦੇ)।

ਨਹਿਂ ਲਹੈ[1]। ਬਿਨੈ ਸੁਨੀ ਗੁਰ ਧੀਰਜ ਦੀਨਿ। 'ਸਦਾ ਸੰਗ ਤੂੰ ਹਮਰੇ ਚੀਨ ॥ ੩੨ ॥ ਗੁਰ ਘਰ ਕੀ ਮਹਿਮਾ ਬਡਿ ਭਾਰੀ। ਸ਼ਰਧਾ ਧਰੀ ਸੁ ਨਰ ਕੈ ਨਾਰੀ।ਪਰਮ ਗਤੀ ਸੋ ਪਹੁੰਚਹਿ ਜਾਇ।ਤੂੰ ਮਮ ਦਾਰਾ ਸਹਜ ਸੁਭਾਇ ॥ ੩੩ ॥ ਸਦ ਸੰਗੀ ਕਿਮ ਬਿਛੁਰਹਿ ਨਾਂਹੀ। ਤਨੁ ਤ੍ਯਾਗਨ ਸਭਿ ਹੀ ਜਗ ਮਾਂਹੀ। ਥਿਰ ਕੋ ਰਹੈ ਨ ਥੂਲ ਸਰੀਰ। ਨਿਜ ਬਾਰੀ ਸਭਿ ਪਾਇਂ ਬਹੀਰ[2]॥੩੪॥ਸੁਨਿ ਪਤਿ ਤੇ ਉਰ ਬਹੁ ਹਰਖਾਈ। ਬਹੁਰ ਕੁਟੰਬ ਮਿਲੀ ਸਮੁਦਾਈ।ਕਰਿ ਸ਼ਨਾਨ ਕੋ ਪੌਢੀ ਤਹਾਂ।ਕੁਸ਼ ਕੋ ਆਸਤਰਨ[3]ਰਚਿ ਜਹਾਂ॥ ੩੫॥ ਕੰਤ ਧਯਾਨ ਮਹਿਂ ਹੁਇ ਲੈ ਲੀਨ। ਤਨ ਕੋ ਤ੍ਯਾਗਨਿ ਤਤਛਿਨ ਕੀਨਿ। ਗੰਗ ਸਾਸ ਕੇ ਪਾਸ ਪਧਾਰੀ। ਚਢਿ ਬਿਬਾਨ ਦੀਪਤ ਦੁਤਿ ਭਾਰੀ ॥੩੬ ॥ ਸਭਿ ਪਰਿਵਾਰ ਨਿਹਾਰਤਿ ਰਹਜੋ।ਪ੍ਰਾਨ ਅੰਤ ਹੋਯਸ ਜਬਿ ਲਹਜੋ। ਸੋਲਾਂ ਸੈ ਅਠਾਸੀਏ ਮਾਂਹੀ[4]। ਭਾ ਪਰਲੋਕ ਗੁਰੂ ਤ੍ਰਿਯ ਤਾਂਹੀ ॥ ੩੭ ॥ ਰੁਦਨ ਕੀਨਿ ਮਿਲਿ ਕੈ ਸਭਿ ਨਾਰੀ। ਰਾਮੋ ਸੁਸਾ ਸਨੇਹ ਦੁਖਾਰੀ[5]। 'ਹੁਤੀ ਸੁਮਤਿ ਬਡਭਾਗਨ ਯਾਹੀ[6]। ਸਭਿ ਪਰਿਵਾਰ ਉਧਾਰਜੋ ਜਾਂਹੀ[7]' ॥ ੩੮ ॥ ਮਾਤਾ,ਪਿਤਾ,ਮੋਹਿ,ਬਹੁ ਆਨ[8]।ਗੁਰਪਤਿ ਤੇ ਕੀਨਸਿ ਕੱਲਯਾਨ[9]। ਜਿਸ ਨੇ ਸ੍ਰੀ ਗੁਰਦਿੱਤਾ ਜਯੋ। ਜਗਤੇਸ਼ੁਰ ਪ੍ਰਿਯ ਭਰਤਾ ਭਯੋ ॥ ੩੯ ॥ ਇਸ ਕੀ ਪਦਵੀ ਕਹਾਂ ਬਿਚਾਰੀ। ਤਰੇ ਸਬੰਧੀ ਸਭਿ ਨਰ ਨਾਰੀ'। ਇੱਤ੍ਯਾਦਿਕ ਗੁਨ ਅਨਿਕ ਉਚਾਰਤਿ। ਰੋਦਤਿ ਸੁਸਾ ਪ੍ਰੀਤ ਪ੍ਰਤਿਪਾਰਤਿ ॥ ੪੦ ॥ ਰੁਦਤਿ ਨਾਨਕੀ ਤਥਾ ਸੁਵਾਹੀ। ਨੁਖਾ[10] ਬਿਲਾਪਤਿ ਬਹੁ ਦੁਖ ਮਾਂਹੀ। ਰੋਦਨ ਨਾਦ[11] ਉਠਜੋ ਅਧਿਕਾਈ। ਸ੍ਰੀ ਹਰਿ ਗੋਬਿੰਦ ਸਕਲ ਹਟਾਈ ॥ ੪੧ ॥ 'ਇਹੁ ਜਗ ਰੀਤਿ ਸਭਿਨਿ ਸਿਰ ਹੋਈ। ਮਤ ਰੁਦਨਹੁ ਅਚਰਜ ਨਹਿਂ ਕੋਈ'। ਮ੍ਰਿੱਤੁ ਰੀਤਿ ਗੁਰਦਿੱਤਾ ਨੰਦ। ਕਰੀ ਸਕਲ ਜਿਮ ਭਨੀ ਬਿਲੰਦ ॥੪੨॥ ਸਾਈਂ ਦਾਸ ਪਰਜੋ ਮੁਰਛਾਇ। ਉਠਿਕੈ 'ਹਾਯ ਹਾਯ' ਬਿਲਲਾਇ। 'ਹੇ ਬਡਿਭਾਗਨਿ ! ਤੁਵ ਉਪਕਾਰਾ। ਭਯੋ ਸਬੰਧੀ ਗੁਰੂ ਹਮਾਰਾ ॥ ੪੩ ॥ ਇੰਦ੍ਰਾਦਿਕ ਸੁਰ ਸਰਬ ਉਮਾਹਤਿ। ਕ੍ਰਿਪਾ ਦ੍ਰਿਸ਼ਟਿ

---

[1]ਆਪਦਾ ਭੇਦ (ਯਾ ਅੰਤ) ਦੇਵਤੇ ਵੀ ਨਹੀਂ ਪਾ ਸਕਦੇ। [2]ਭਾਵ; ਸਭ ਚਲਾਣਾ ਕਰਦੇ ਹਨ। [3]ਵਿਛਾਵਣਾ। [4]੧੬੮੮ ਬਿ:। [5]ਭੈਣ ਦੇ ਪਿਆਰ ਕਰਕੇ ਦੁਖੀ ਹੋਈ। [6]ਭਾਵ ਦਮੋਦਰੀ। [7]ਜਿਸ ਨੇ। [8]ਮਾਤਾ, ਪਿਤਾ, ਮੈਨੂੰ ਤੇ ਬਹੁਤੇ ਹੋਰ (ਸੰਬੰਧੀਆਂ) ਨੂੰ। [9]ਮੁਕਤੀ ਦਿਵਾਈ। [10]ਨੂੰਹ। [11]ਸ਼ਬਦ।

ਜਿਸ ਕੀ ਨਿਤ ਚਾਹਤਿ॥ਨਿਸ਼ਚਾ ਸੁਰ ਮਿਲਿ ਕੈ ਤਿਹ ਸੰਗ।ਹਮ ਭੀ ਧੰਨ ਭੁਏ ਸਰਬੰਗ॥੪੪॥ ਹਮ ਸਭਿ ਕੋ ਤਜਿ ਪ੍ਰਥਮ ਪਧਾਰੀ। ਹੇ ਪਤਿਬ੍ਰਤੇ ! ਸ਼ੀਘ੍ਰਤਾ ਧਾਰੀ[1]। ਗੁਰ ਕਹਿ ਸਭਿ ਕੋ ਰੁਦਨ ਹਟਾਯੋ। ਬਾਬਕ ਤੇ ਕਿਰਤਨ ਕਰਿਵਾਯੋ॥੪੫॥ ਬਿਧੀਆ ਪੈਂਦੇ ਖਾਨ ਪੁਕਾਰਾ। 'ਅਹੋ ਮਾਤ ! ਕਿਤ ਗੀ ? ਇਸ ਬਾਰਾ'। ਕਰਿ ਸ਼ਨਾਨ ਆਦਿਕ ਕ੍ਰਿਤ ਸਾਰੀ। ਰਚਨੋ ਬਿਵਾਨ ਮੋਲ ਕੇ ਭਾਰੀ॥੪੬॥ ਬਹੁ ਕੀਮਤ ਕੇ ਬਸਤ੍ਰ ਸੁ ਪਾਇ। ਚਾਰਹੁੰ ਤਤਛਿਨ ਕੰਧ ਉਠਾਇ। ਲੇ ਪੁਰਿ ਵਹਿਰ ਚਲੇ ਸਮੁਦਾਇ।ਧੀਰਮੱਲ ਤਬਿ ਚਵਰ ਢੁਰਾਏ॥੪੭॥ ਬਹੁ ਸੰਖਨ ਕੇ ਸ਼ਬਦ ਬਜਾਵਤਿ। ਆਗੇ ਚਲਤਿ ਸੁ ਮਾਰੂ ਗਾਵਤਿ। ਚੰਦਨ ਚਿਤਾ ਬਿਸਾਲ ਬਨਾਈ। ਧਰਿ ਕਰਿ ਊਪਰਿ ਅਗਨਿ ਲਗਾਈ॥ ੪੮ ॥ ਸ੍ਰੀ ਗੁਰਚਿੱਤਾ ਉਚ ਪੁਕਾਰਾ।ਨੀਰ ਬਿਲੋਚਨ ਮੋਚਿਤਿ ਧਾਰ।ਕਰੀ ਕਪਾਲ ਕ੍ਰਿਯਾ।ਤਿਸ ਕਾਲਾ।ਸਭਿ ਉਠਿ ਕੀਨਿ ਸ਼ਨਾਨ ਕਿਲਾਲਾ[2] ॥ ੪੯ ॥ ਗਾਇ ਕੀਰਤਨ ਭੋਗ ਪਵਾਯਹੁ। ਪੰਚਾਂਮ੍ਰਿਤ ਬਹੁਰੋ ਬਰਤਾਯਹੁ।ਸਨੈ ਸਨੈ ਆਏ ਨਿਜ ਡੇਰੇ।ਬੈਠ ਬੈਠ,ਨਰ ਉਠੇ ਘਨੇਰੇ॥੫੦॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਦਮੋਦਰੀ ਮਾਤ ਪ੍ਰਲੋਕ ਗਮਨ ਪ੍ਰਸੰਗ' ਬਰਨਨੰ ਨਾਮ ਇਕੀਸਮੋ ਅੰਸੂ ॥ ੨੧ ॥

## ੨੨. [ ਰਾਮੋ, ਸਾਈਂ ਦਾਸ, ਨਰਾਇਣ ਦਾਸ ਤੇ ਦਯਾ ਕੌਰ ਪ੍ਰਲੋਕ ਪਯਾਨ । ]

ਦੋਹਰਾ॥ ਜਹਿਂ ਜਹਿਂ ਹੁਤੇ ਸਬੰਧ ਗੁਰੁ ਤਹਿਂ ਤਹਿਂ ਸੁਧਿ ਪਹੁੰਚਾਇ। ਆਇ ਨਰਾਇਣ ਦਾਸ ਤਬਿ ਦਾਰਾ ਜੁਤਿ ਰੁਦਨਾਇ॥੧॥ ਚੌਪਈ ॥ ਰਾਮੋ ਪਤਿ ਕੋ ਸਹਤ ਦੁਖਾਰੀ।ਕੈ ਦਿਨ ਮਹਿਂ ਪਰਲੋਕ ਪਧਾਰੀ[3]।ਸਾਈਂ ਦਾਸ ਉਦਾਸ ਅਵਾਸਾ[4]। ਪ੍ਰਾਨ ਤਯਾਗ ਕਰਿ ਗਯੋ ਤਮਾਸਾ[5] ॥ ੨ ॥ ਸ੍ਰੀ ਹਰਿਗੋਵਿੰਦ ਸ਼ੁਭ ਗਤਿ ਦੀਨਿ।ਮ੍ਰਿਤਕ ਕ੍ਰਿਯਾ ਗੁਰਦਿੱਤੇ ਕੀਨਿ।ਏਕ ਸੁਤਾ[6] ਮ੍ਰਿਤੁ ਸੁਨਿ ਕਰਿ ਆਏ[7]। ਪਿਖ ਦੂਜੀ ਕੋ ਬਹੁ ਰੁਦਨਾਏ ॥ ੩ ॥ ਤ੍ਰਿਯ ਜੁਤਿ ਬਸਤੇ ਨਰਾਇਨ ਦਾਸ। ਜਗਤਿ ਬਿਨਾਸੀ ਲਖਯੋ ਉਦਾਸ। ਦਿਨ ਥੋਰਨ ਮਹਿਂ ਤਯਾਗੇ ਪ੍ਰਾਨਾ। ਭਯੋ ਤਥਾ[8] ਪਰਮੇਸ਼ੁਰ ਭਾਨਾ ॥੪॥ ਦਯਾਕੌਰ ਜੁਤਿ ਸ਼ੁਭ ਗਤਿ ਪਾਈ। ਜਿਨ ਕੀ ਕੁਲ ਸਿੱਖੀ ਚਲਿ ਆਈ। ਸਭਿ ਕੇ ਸਤਿਗੁਰੁ

---

[1]ਛੇਤੀ ਕੀਤੀ। [2]ਜਲ ਵਿਚ [ ਸੰਸ:, ਕੀਲਾਲ=ਪਾਣੀ ]। [3]ਭਾਵ ਰਾਮੋ ਬੀ ਚਲ ਬਸੀ। [4]ਘਰ ਵਿਚ। [5]ਤਮਾਸ਼ਾ ਰੂਪ ਸੰਸਾਰ ਤੋਂ। (ਅ) ਝੱਟ ਪੱਟ ਚਲਾ ਗਿਆ। [6]ਇੱਕ ਪੁੱਤ੍ਰੀ (ਦਮੋਦਰੀ ਜੀਦੀ)। [7]ਆਏ ਸਨ (ਸ੍ਰੀ ਨਾਰਾਇਣ ਦਾਸ ਗੁਰੂ ਜੀਦੇ ਸਹੁਰੇ ਜੀ)। [8](ਜਿਵੇਂ ਪੁਤ੍ਰੀਆਂ ਸਾਥ ਜਾਣਾ ਵਰਤਿਆ ਸੀ) ਤਿਵੇਂ।

ਪੁਸ਼ਪ[1] ਚੁਨਾਏ।ਧਰਿ ਡੋਰੇ ਸੁਰਸਰ ਪਹੁੰਚਾਏ*॥੫॥ਸੁਨਿ ਸੁਨਿ ਜਿਤਕਿਤ ਤੇ ਚਲਿ ਆਏ।ਬਹੁ ਕੀ ਮ੍ਰਿਤੁ ਲਖਿ ਉਰ ਬਿਸਮਾਏ। ਬੈਠਹਿਂ ਸਤਿਗੁਰੁ ਸਭਾ ਲਗਾਇ।ਹੋਤਿ ਕੀਰਤਨ ਸੁਨਿ ਸਮੁਦਾਇ॥੬॥ਹਰੀਚੰਦ ਆਯੋ ਧ੍ਰਤਿ ਦਾਰਾ। ਸਹਤ ਭ੍ਰਾਰਜਾ ਆਯੋ ਦ੍ਵਾਰਾ। ਪਹੁੰਚਯੋ ਸੁੰਦਰ ਪਰਮਾਨੰਦ। ਦਈ ਦਿਖਾਈ ਦਾਤੁ ਨੰਦ॥੭॥ਰਾਮਾ ਤ੍ਰਿਯਾ ਸਹਤ ਚਲਿ ਆਯੋ। ਧਰਮਾ ਸਭਿ ਕਟੰਬ ਕੋ ਲ੍ਯਾਯੋ।ਪ੍ਰੇਮਚੰਦ ਲੇ ਦਾਰਾ ਸਾਥ।ਆਇ ਬਿਲੋਕੇ ਸ਼੍ਰੀਗੁਰੁ ਨਾਥ ॥ ੮॥ ਗੁਰੁ ਸੁਤਾ ਬੀਰੋ ਬਿਲਲਾਇ। 'ਹੇ ਜਨਨੀ ! ਮੈਂ ਪਿਖੀ ਨ ਆਇ। ਸਕਲ ਮੇਲ[2] ਮਿਲਿ ਕਰੀ ਪੁਕਾਰ। ਜਨੁ ਕਰੁਨਾ ਸਰਿਤਾ ਕੀ ਧਾਰ[3] ॥੯॥ ਸਿਮਰਿ ਸਿਮਰਿ ਗੁਨ ਕੋ ਰੁਦਨੰਤੇ। ਊਚ ਪੁਕਾਰਤਿ ਬਹੁ ਬਿਲਲੰਤੇ। ਸਤਿਗੁਰ ਦਈ ਸਭਿਨਿ ਕੋ ਧੀਰ। 'ਗਤਿ ਐਸੀ, ਜੋ ਧਰਤਿ ਸਰੀਰ॥੧੦॥ ਲਖਹੁ ਸਾਚ ਪਰਮੇਸੁਰ ਭਾਣਾ। ਜੋ ਆਯੋ ਤਿਸ ਸਰਪਰ ਜਾਣਾ। ਅਪਨੋ ਆਪ ਨਹੀਂ ਥਿਰ ਹੋਇ। ਤੌ ਕਾਹੇ ਕੋ ਪਰ ਹਿਤ ਰੋਇ'॥੧੧॥ ਸ਼੍ਰੀ ਗ੍ਰਿੰਥ ਸਾਹਿਬ ਪਠਵਾਯੋ। ਦਿਨ ਤ੍ਰੌਦਸਮੇਂ ਭੋਗ ਪਵਾਯੋ। ਪੰਚਾਂਮ੍ਰਿਤ ਅਧਿਕੈ ਕਰਿਵਾਯੋ। ਖੋਇ ਸ਼ੋਕ ਸਭਿ ਮਹਿਂ ਬਰਤਾਯੋ ॥ ੧੨ ॥ ਅਧਿਕ ਦਾਨ ਦੀਨਸਿ ਸਭਿ ਕਾਰਨ। ਪ੍ਰਿਥਕ ਪ੍ਰਿਥਕ ਕਰਿ ਨਾਮ ਉਚਾਰਨ। ਸ਼੍ਰੀ ਗੁਰਦਿੱਤੇ ਪਾਗ ਬੰਧਾਈ। ਦਈ ਸਭਿਨਿ, ਹੋਈ ਸਮੁਦਾਈ[4] ॥ ੧੩ ॥ ਰਹਯੋ ਮੇਲ[5] ਕੇਤਿਕ ਦਿਨ ਪਾਸ। ਕਰੇ ਜੱਗਯ,ਭੋਜਨ ਦੇ ਰਾਸ[6]। ਬਿੱਪ੍ਰ, ਸਾਧ, ਸਿਖ, ਸੰਗਤਿ ਸਾਰੇ। ਖਸ਼ਟ ਰਸਨ ਕੇ ਸ੍ਵਾਦ ਅਹਾਰੇ ॥੧੪॥ ਪੂਪ ਪੂਰਿਕਾ, ਬਰੇ, ਪਕੌਰੇ। ਮਿਰਚ ਧਨਿਯ ਸੋਂ ਦਾਧ ਮਹਿਂ ਬੋਰੇ। ਗਨ ਪੰਕਤਿ ਬੈਠਾਇ ਅਚਾਵਤਿ। ਮਨ ਭਾਵਤਿ ਲੇ ਸਭਿ ਹੀ ਖਾਵਤਿ ॥ ੧੫ ॥ ਪੁਨ ਸਭਿਹਿਨਿ ਕੋ ਦਰਬ ਦਿਵਾਯੋ।ਹਰਖਤਿ ਹੁਇ ਮੁਖ ਗੁਰ ਜਸ ਗਾਯੋ।ਇਮ

---

[1]ਫੁੱਲ। [2]ਸਾਰੇ ਮੇਲ ਨੇ। [3]ਕਰੁਨਾਰਸ ਰੂਪੀ ਨਦੀ ਦੀ ਧਾਰਾ (ਵਹਿ ਤੁਰੀ। [4]ਬਹੁਤ (ਪੱਗਾਂ) ਹੋਈਆਂ। [5]ਇਕੱਠ। [6]ਸਭ ਨੂੰ।

*ਪਾਠ ਕਿਤੇ 'ਸੁਰਸਰ' ਹੈ ਕਿਤੇ 'ਸੁਰਸਰਿ'। ਜੇ ਪਾਠ ਸੁਰਸਰਿ ਹੋਵੇ ਤਾਂ ਅਰਥ ਗੰਗਾ, ਗੋਦਾਵਰੀ ਤੇ ਕਾਵੇਰੀ ਹੋ ਸਕਦਾ ਹੈ, ਪਰ ਸੁਰਸਰ ਦਾ ਅਰਥ ਹੈ=ਮਾਨਸਰੋਵਰ। ਸਭਨਾਂ ਦੇ ਚਲਾਣੇ ਗੁਰ ਰੀਤੀ ਨਾਲ ਹੋ ਰਹੇ ਹਨ। (ਦੇਖੋ ਅੱਗੇ ਅੰਕ ੧੨-੧੩)। ਫੁਲ ਗੰਗਾ ਯਾ ਮਾਨ ਸਰੋਵਰ ਘੱਲਣੇ ਇਕ ਵਾਧੂ ਗਲ ਜਾਪਦੀ ਹੈ, ਜੋ ਕੈਂਬਲ ਰਾਜ ਦੇ ਬ੍ਰਾਹਮਣੀ ਪ੍ਰਭਾਵ ਦਾ ਫਲ ਹੈ। ਮਾਨ ਸਰੋਵਰ ਇਤਨੀ ਦੂਰ ਹੈ ਕਿ ਉਥੇ ਫੁਲ ਘੱਲਣੇ ਠੀਕ ਹੀ ਨਹੀਂ ਜਾਪਦੇ।

ਸਭਿ ਸ਼ੋਕ ਨਿਵਾਰਨ ਕੀਨੋ। ਸਕਲ ਮੇਲ ਕੋ ਧੀਰਜ ਦੀਨੋ॥੧੬॥ ਨਿਜ ਨਿਜ ਸਦਨ ਚਲੇ ਮਿਲਿ ਸਾਰੇ। ਗੁਰੂ ਬਿਸਰਜਨ ਕਰੇ, ਸਿਧਾਰੇ[1]।ਸੁੰਦਰ ਪਰਮਾਨੰਦ ਪਧਾਨੇ। ਹਰੀਚੰਦ ਦ੍ਵਾਰਾ ਪ੍ਰਸਥਾਨੇ[2] ॥ ੧੭ ॥ ਰਾਮਾ ਧਰਮਾ ਲੇ ਪਰਵਾਰੇ। ਆਪੋ ਅਪਨੇ ਸਦਨ ਸਿਧਾਰੇ।ਗੁਰੂ ਸੁਤਾ ਕੋ ਧੀਰਜ ਦੀਨਿ। ਆਦਰ ਸੰਗ ਬਿਸਰਜਨ ਕੀਨਿ ॥ ੧੮ ॥ ਸਕਲ ਮੇਲ ਨਿਜ ਨਿਜ ਘਰ ਗਏ।ਪੁਨ ਦਿਨ ਕਿਤਿਕ ਬਿਤਾਵਤਿ ਭਏ।ਬੈਠਿ ਇਕਾਂਕੀ ਗੁਰ ਭਗਵਾਨ। ਸਮੈ ਭਵਿੱਖਤ ਵਿਚਾਰਨ ਠਾਨਿ ॥ ੧੯ ॥–ਕਰਿਬੇ ਚਹੀਅਹਿ ਜੰਗ ਅਖਾਰੇ । ਚਿਰ ਬੀਤਯੋ ਰਿਪੁ ਤੁਰਕਨ ਮਾਰੇ। ਘਨੀ ਸੈਨ ਨਹਿ ਸ਼ਾਹੁ ਪਠਾਵੈ। ਖਾਂ ਵਜ਼ੀਰ ਸਿਖ ਕਹਿ ਸਮੁਝਾਵੈ ॥ ੨੦ ॥ ਅਬਿ ਕੇ ਅਸ ਕਰਿਹੌਂ ਘਮਸਾਨਾ। ਥਰਹਰ ਕੰਪ ਉਠਹਿ ਤੁਰਕਾਨਾ। ਸਭਿ ਕੁਟੰਬ ਤੇ ਬਨਹਿ ਨਿਰਾਲੇ। ਤਬਿ ਕਰਿਹੈਂ ਨਿਜ ਸ਼ਸਤ੍ਰ ਉਠਾਲੇ–॥ ੨੧ ॥ ਇਮ ਬਿਚਾਰ ਬਡ ਪੁੱਤ੍ਰ ਹਕਾਰਾ। ਸਾਦਰ ਨਿਜ ਸਮੀਪ ਬੈਠਾਰਾ। ਸਗਲ ਗਾਥ ਨੀਕੇ ਸਮੁਝਾਈ। 'ਇਹਾਂ ਰਹਿਨ ਅਬਿ ਨਹਿ ਮਨ ਭਾਈ॥ ੨੨ ॥ਲੇ ਕਰਿ ਸੰਗ ਸਰਬ ਪਰਿਵਾਰਾ। ਬਸਹੁ ਛੇਮ ਸੋਂ ਪੁਰਿ ਕਰਤਾਰਾ। ਸਭਿ ਕੀ ਸੁਧ ਲੇਵਤਿ ਤਹਿਂ ਰਹੀਯਹੁ। ਚਹਤਿ ਸੁ ਦੇਹੁ ਭਲੇ ਨਿਰਬਹੀਯਹੁ ॥ ੨੩ ॥ ਹਮਰੇ ਸੰਗ ਚਮੂੰ ਅਬਿ ਭਾਰੀ। ਬਿਚਰਹਿੰਗੇ ਇਸ ਦੇਸ਼ ਮਝਾਰੀ। ਤ੍ਰਿਣ ਅਰੁ ਅੰਨ ਅਹੈ ਸਮੁਦਾਇ। ਸੁਭਟ ਸੁ ਬਾਹਨ[3] ਸੁਖ ਕੋ ਪਾਇਂ' ॥ ੨੪ ॥ ਸ੍ਰੀ ਗੁਰਦਿੱਤਾ ਜੋਰੇ ਹਾਥ। ਬੋਲਯੋ ਅਨੁਸਾਰੀ ਪਿਤ ਨਾਥ। 'ਜਿਮ ਰਾਵਰ ਕੀ ਮਰਜ਼ੀ ਹੋਇ। ਹਮ ਸਭਿ ਕੋ ਨੀਕੀ ਸਦ ਸੋਇ ॥ ੨੫ ॥ ਤਊ ਬੇਨਤੀ ਕਹੌਂ ਸੁਨਾਈ। ਜਬਿ ਤੁਰਕਨ ਸੋਂ ਪਰਹਿ ਲਰਾਈ। ਤੀਨ ਦਿਵਸ ਸੁਧ ਕਰਹੁ ਅਗਾਰੀ। ਚਲਿ ਆਵੌਂ ਮੈਂ ਨਿਕਟਿ ਤੁਮਾਰੀ॥੨੬॥ ਅਬਿ ਲੌ ਮੋਹਿ ਨ ਜੰਗ ਦਿਖਾਵਾ। ਕਰਿਬੇ ਕਹੁ ਮਮ ਮਨ ਲਲਚਾਵਾ'। ਸੁਨੇ ਬੀਰ ਰਸ ਕੇ ਸੁਤ ਬੈਨ। ਕਮਲ ਮਨਿੰਦ ਪ੍ਰਫੁੱਲਤਿ ਨੈਨ ॥ ੨੭ ॥ ਹੁਇ ਪ੍ਰਸੰਨ ਮੁਖ ਬਾਕ ਉਚਾਰਾ। 'ਏਕ ਜੁੱਧ ਤੂੰ ਪਿਖਹਿਂ ਹਮਾਰਾ। ਅਬਿ ਕੁਟੰਬ ਕੀ ਪਾਲਨ ਕਰੀਅਹਿ। ਸਭਿ ਲੇ ਪੁਰਿ ਕਰਤਾਰ ਸਿਧਰੀਅਹਿ' ॥ ੨੮ ॥ ਮਾਨਯੋ ਜਨਕ[4] ਹੁਕਮ ਕਰ ਜੋਰਿ। ਮਨ ਕੀਨਸਿ ਨਿਜ ਪੁਰਿ ਕੀ ਓਰ।

[1]ਗੁਰੂ ਜੀ ਦੇ ਵਿਦਾ ਕੀਤੇ ਹੋਏ ਟੁਰ ਗਏ। [2]ਚਲੇ ਗਏ। [3]ਸੂਰਮੇ ਤੇ ਵਾਹਨ। [4]ਪਿਤਾ ਜੀ ਦਾ।

ਗਮਨ ਹੇਤੁ ਤਯਾਰੀ ਕਰਿਵਾਇ। ਸ੍ਯੰਦਨ ਸੰਗ ਤੁਰੰਗ ਜੁਰਾਇ॥੨੯॥ਡੇਰੇ ਖਰਿ ਕੈ ਸਭਿ ਬਿਧਿ ਤਯਾਰ। ਲੇ ਕਰਿ ਪਹੁੰਚੇ ਨਿਕਟਿ ਕਹਾਰ। ਕੇਤਿਕ ਬਹਿਲ ਬ੍ਰਿਖਭ ਬਲਵਾਨਾ। ਸਕਟਨ[1] ਲਾਦੀ ਵਸਤੁ ਨਾਨਾ॥ ੩੦ ॥ ਸ੍ਰੀ ਹਰਿਰਾਇ ਅੰਕ ਲੇ ਨਾਲੀ[2]। ਨੱਤੀ ਡੋਰੇ ਪਰ ਚਢਿ ਚਾਲੀ। ਖੇਮ ਕੁਇਰ ਸੂਰਜਮਲ ਦਾਰਾ। ਸੋ ਡੋਰੇ ਚਲਿ ਪੰਥ ਮਝਾਰਾ॥ ੩੧ ॥ ਚਢੀ ਨਾਨਕੀ ਸ੍ਯੰਦਨ ਮਾਂਹੀ। ਦੂਸਰ ਪਰ ਅਰੂਢ ਮਰਵਾਹੀ। ਸਾਹਿਬ ਤੇਗਬਹਾਦਰ ਚਲੇ। ਚਢਿ ਕਰਿ ਚਪਲ ਤੁਰੰਗਮ ਭਲੇ॥ ੩੨॥ ਅਣੀਰਾਇ ਸੂਰਜਮਲ ਦੋਊ। ਚਢੇ ਹਯਨ ਪਰ ਗਮਨੇ ਸੋਊ। ਸੁੰਦਰ ਖਾਸਾ ਗੁਰ ਮੰਗਵਾਯੋ।ਤਿਸ ਪਰ ਸ੍ਰੀ ਗ੍ਰਿੰਥ ਰਖਵਾਯੋ*॥ ੩੩ ॥ ਚਲਨ ਸਮੇਂ ਬਡ ਸੁਤ ਕੇ ਸਾਥ।ਬਾਕ ਬਖਾਨ੍ਯੋ ਜਗ ਗੁਰ ਨਾਥ।'ਚੰਦਨ ਚਰਚਹੁ ਧੂਪ ਧੁਖਾਵਹੁ। ਫੂਲਨ ਮਾਲਾ ਗ੍ਰੰਥ ਚਢਾਵਹੁ ॥ ੩੪॥ ਘ੍ਰਿਤ ਦੀਪਕ ਕੋ ਨਿਸਾ ਜਰਾਵਹੁ। ਨਿਤ ਪ੍ਰਣਾਮ ਕਰਿ ਸੀਸ ਨਿਵਾਵਹੁ। ਸ੍ਰੀ ਨਾਨਕ ਕੇ ਜਾਨਿ ਸਮਾਨਾ।ਪੂਜਹੁ ਗੁਰੂ ਗ੍ਰਿੰਥ ਕਹੁ ਨਾਨਾ[3]॥ ੩੫ ॥ ਪੰਚਾਂਮ੍ਰਿਤ ਨਿਤ ਕਹਿ ਕਰਿਵਾਵਹੁ। ਪਠਹੁ[4] ਬੈਠਿ ਕਰਿ ਮੁਦ ਉਪਜਾਵਹੁ।ਹਮ ਭੀ ਕੇਤਿਕ ਦਿਨ ਮਹਿਂ ਆਵਹਿਂ।ਰਹੋ ਪ੍ਰਤੀਖਤਿ ਮਿਲਿ ਸੁਖ ਪਾਵਹਿਂ'॥ ੩੬॥ ਅਸ ਕਹਿ ਧੀਰ ਦੀਨਿ ਪਰਿਵਾਰੇ।ਕਰੇ ਬਿਸਰਜਨ ਪੰਥ ਮਝਾਰੇ। ਕਰਨੈ ਸੰਗ ਹੀ ਪੈਂਦੇ ਖਾਂਨ। 'ਰਹਹੁ ਸੁਚੇਤ

[1]ਗੱਡਿਆਂ ਉਤੇ। [2]ਗੋਦੀ ਵਿਚ ਨਾਲ ਲੈਕੇ। [3]ਨਾਨਾ ਤਰ੍ਹਾਂ ਨਾਲ। [4]ਪੜ੍ਹੋ।

*ਆਦਿ ਬੀੜ ਦਾ ਪ੍ਰਕਾਸ਼ ਸ੍ਰੀ ਦਰਬਾਰ ਸਾਹਿਬ ਜੀ ਵਿਚ ਪੰਚਮ ਸਤਿਗੁਰਾਂ ਨੇ ਕੀਤਾ। ਜਦ ਛੇਵੇਂ ਸਤਿਗੁਰਾਂ ਰਾਜ ਨੈਤਕ ਦਸ਼ਾ ਐਸੀ ਦੇਖੀ ਕਿ ਅੰਮ੍ਰਿਤਸਰ ਰਹਿਣਾ ਜੋਗ ਨ ਜਾਣਿਆ ਤਾਂ ਇਹ ਬੀੜ ਤਰੋਲੀ ਨਾਲ ਲੈ ਆਏ ਜੋ ਕਿਸੇ ਜੰਗ ਮਚੇ ਤੇ ਤੁਰਕ ਦਰਬਾਰ ਸਾਹਿਬ ਤੇ ਹੱਲਾ ਕਰ ਦੇਣ ਤਾਂ ਬੀੜ ਨਾ ਗੁੰਮ ਹੋ ਜਾਏ। ਹੁਣ ਜੰਗ ਨੇੜੇ ਦਿੱਸ ਰਿਹਾ ਹੈ ਤਾਂ ਬੀੜ ਸਪੁੱਤ੍ਰ ਦੇ ਸੌਂਪ ਦੇ ਕੇ ਕਰਤਾਰ ਪੁਰ ਛੋਡੀ ਹੈ। ਕਿਤਨਾ ਯਤਨ ਇਸ ਅਮੋਲਕ ਖਜ਼ਾਨੇ ਦੀ ਰੱਖਿਆ ਦਾ ਕਰ ਰਹੇ ਹਨ, ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਤੁੱਲਜਤਾ ਦੇ ਕੇ ਕੇਡਾ ਸਨਮਾਨ ਕਰ ਰਹੇ ਹਨ। ਇਹ ਬੀੜ ਤਦ ਤੋਂ ਕਰਤਾਰਪੁਰ ਹੀ ਰਹੀ ਤੇ ਹੁਣ ਤਕ ਉੱਥੇ ਬਿਰਾਜਮਾਨ ਹੈ। ਪਿੱਛੋਂ ਹਰਿਮੰਦਰ ਵਿਚ ਪ੍ਰਕਾਸ਼ ਕਿਸ ਬੀੜ ਦਾ ਹੋਇਆ ? ਇਹ ਖੋਜ ਵਾਲੀ ਗੱਲ ਹੈ। ਜੋ ਬੀੜ ਖਾਲਸੇ ਦੇ ਦੁਬਾਰਾ ਮੰਦਰ ਸਾਜਣ ਦੇ ਬਾਹਦ ਪ੍ਰਕਾਸ਼ ਹੋਈ ਸੇ ਹੁਣ ਤਕ ਪ੍ਰਕਾਸ਼ਤਿ ਹੁੰਦੀ ਹੈ, ਇਹ ਬੀੜ ਬੀ ਜੋ ਹੁਣ ਪ੍ਰਕਾਸ਼ਦੀ ਹੈ ਜ਼ਰੂਰ ਕੋਈ ਪੁਰਾਤਨ ਤੇ ਇਤਿਹਾਸਿਕ ਹੈ। ਇਕ ਬੀੜ ਸੋਨੇ ਦੀ ਜਿਲਦ ਵਾਲੀ ਹੈ ਜਿਸ ਦਾ ਪ੍ਰਕਾਸ਼ ਗੁਰਪੁਰਬਾਂ ਪਰ ਸ੍ਰੀ ਹਰਿਮੰਦਰ ਸਾਹਿਬ ਹੁੰਦਾ ਹੈ; ਉਹ ਦਮਦਮੇ ਦੀ ਬੀੜ ਤੋਂ ਬਾਬਾ ਦੀਪ ਸਿੰਘ ਜੀ ਸ਼ਹੀਦ ਦੀ ਉਤਾਰਾ ਕਰਾਕੇ ਭੇਜੀ ਹੋਈ ਮੰਨੀ ਜਾਂਦੀ ਹੈ।

ਨ ਆਲਸ ਠਾਨਿ' ॥੩੭॥ ਬੀਵੀ[1] ਸੰਗ ਹੁਤੀ ਲੇ ਨਾਲਾ। ਗੁਰ ਆਗਮ ਤੇ ਹਰਖ ਬਿਸਾਲਾ। ਸਭਿਨਿ ਗੁਰੂ ਕੋ ਬੰਦਨ ਧਾਰੀ। ਅਪਨੀ ਅਪਨੀ ਬਿਨੈ ਉਚਾਰੀ॥ ੩੮ ॥ ਮ੍ਰਿਦੁਲ ਬਾਕ ਤੇ ਦੀਨਿ ਦਿਲਾਸਾ। ਸ੍ਰੀ ਨਾਨਕ ਕੋ ਦੇ ਭਰਵਾਸਾ। ਉਲੰਘਿ ਪੰਥ ਸਗਰੋ ਪਰਵਾਰ। ਆਨਿ ਪਹੂੰਚੇ ਪੁਰਿ ਕਰਤਾਰ ॥੩੯॥ ਸ੍ਰੀ ਗ੍ਰਿਹ ਸਭ ਥਾਨ ਰਖਾਯੋ। ਪੂਜਨ ਕਰਨੇ ਜਥਾ ਗੁਰ ਗਾਯੋ। ਜਥਾ ਜੋਗ ਘਰ ਮਹਿਂ ਸਭਿ ਬਾਸੇ। ਗੁਰੂ ਕ੍ਰਿਪਾ ਤੇ ਬਿਬਿਧਿ ਬਿਲਾਸੇ ॥ ੪੦ ॥ ਬਿਗਸਤਿ ਭਾ ਸਗਰੋ ਪਰਿਵਾਰੁ। ਮੰਗਲ ਕਰਤਿ ਅਨੇਕ ਪ੍ਰਕਾਰੁ। ਬ੍ਰਿਧਤਿ ਸਰੀਰਨ ਸਾਹਿਬਜ਼ਾਦੇ। ਮਿਲਿ ਬੈਠਤਿ ਬੋਲਤਿ ਅਹਿਲਾਦੇ[2] ॥ ੪੧ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮਿ ਰਾਸੇ 'ਕਰਤਾਰ ਪੁਰ ਪਰਵਾਰ ਪਠਨ' ਪ੍ਰਸੰਗ ਬਰਨਨੰ ਨਾਮ ਦ੍ਵਿਬਿੰਸਤੀ ਅੰਸੂ ॥ ੨੨ ॥

## ੨੩. [ਡਰੋਲੀਓਂ ਭਾਈ ਰੂਪੇ ਪੁੱਜੇ]।

ਦੋਹਰਾ ॥ ਕਰਯੋ ਬਿਸਰਜਨ ਸਰਬ ਕੋ ਹਟਿ ਸ੍ਰੀ ਹਰਿਗੋਵਿੰਦ। ਖਾਨ ਪਾਨ ਕਰਿ ਵਹਿਰ ਹੀ ਥਿਰੇ ਵਹਿਰਿ[3] ਦ੍ਵਿਗ ਬ੍ਰਿੰਦ॥੧॥ ਚੌਪਈ॥ ਸਭਾ ਬਿਖੇ ਬਿਰਤਾ ਗੁਰ ਲਈ। ਸੌਦਰ ਸੰਧਯਾ ਜਿਸ ਛਿਨ ਭਈ। ਤੂਰਨ ਤਿਮਰ ਬਿਥਰਨੇ ਨਭ ਛਾਏ। ਸ੍ਰੀ ਹਰਗੋਵਿੰਦ ਮੰਦਿਰ[4] ਆਏ॥੨॥ ਸਭਿ ਦਿਸ਼ਿ ਸੂੰਨ[5] ਸਦਨ ਦਿਸਿ ਆਵੈਂ[6]। ਨਏ ਚਿਨੇ ਜਨੁ ਅਬਹਿ ਬਸਾਵੈਂ[7]। ਸਾਈਂ ਦਾਸ ਅਵਾਸ ਨ ਕੋਈ। ਗੁਰ ਆਵਤਿ ਪਿਖਿ ਸਨਮੁਖ ਹੋਈ॥੩॥ ਬਿਜਨਾ[8] ਪੌਨ ਕਰਹਿ ਤੇ ਆਦਿ। ਰਾਮੋ ਸੇਵ ਕਰਤਿ ਧੁ ਧਾਦਿ। ਰਹਤਿ ਨਜੀਕੀ ਸਾਹਿਬਜ਼ਾਦੇ। ਨਹਿਂ ਚਾਰਹੁਂ ਮਹਿਂ ਕੋ ਅਹਿਲਾਦੇ ॥ ੪ ॥ ਤੀਨਹੁਂ ਮਹਿਲਾ ਇਕ ਮ੍ਰਿਤੁ ਹੋਈ। ਗਮਨੀ ਪੁਰਿ[9] ਦਾਸੀ ਜੁਤਿ ਦੋਈ। ਪੋਤ੍ਰੇ ਨਿਕਟ ਜੁਗਮ ਕਬਿ ਆਵਤਿ। ਕਰਤਿ ਦੁਲਾਰ ਮੋਦ ਉਪਜਾਵਤਿ ॥੫॥ ਗਏ ਸਮਸਤ ਸਮੀਪ ਨ ਕੋਈ। ਸੂੰਨੇ ਸਦਨ ਉਦਾਸੀ ਹੋਈ। ਬਿਧੀਚੰਦ ਕੋ ਨਿਕਟਿ ਨਿਹਾਰਾ। ਬਾਕ ਵਿਰਾਗ ਸਮੇਤ ਉਚਾਰਾ ॥ ੬ ॥ 'ਦੇਖਹੁ ਜਗ ਸਨੇਹੁ ਕੀ ਚਾਲੀ। ਇਕ ਦਿਨ ਭਰੇ, ਏਕ ਦਿਨ ਖਾਲੀ। ਕਬਹੂੰ ਹਰੇ, ਸ਼ੁਸ਼ਕ ਕਬਿ ਜਾਵਹਿਂ। ਕਬਹੂੰ ਜਨਮ, ਕਬਹੁੰ ਬਿਨਸਾਵਹਿਂ॥੭॥ ਕਬਿ ਮੇਲਾ, ਕਬਿ ਬਿਰਹਿ ਦੁਹੇਲਾ[10]। ਕਬਿ ਸੰਕਟ, ਕਬਿ ਹੋਤਿ ਸੁਹੇਲਾ[11]। ਸਦਾ ਪ੍ਰਣਾਮ ਵੰਤਿ[12] ਜਗ ਅਹੈ।

[1]ਇਸਤ੍ਰੀ ਵੀ। [2]ਅਨੰਦ ਸਹਤ। [3](ਡਰੋਲੀ ਨਗਰ ਤੋਂ) ਬਾਹਰ ਹੀ (ਜਿੱਥੇ ਮੈਦਾਨ ਵਿਚ ਫੌਜਾਂ ਦੇ ਡੇਰੇ ਸਨ)। [4]ਭਾਈ ਸਾਈਂ ਦਾਸ ਵਾਲੇ ਮੰਦਰ। [5]ਖਾਲੀ। [6]ਨਜ਼ਰ ਆਉਂਦੇ ਹਨ। [7]ਨਵੇਂ ਬਣੇ ਹਨ ਮਾਨੋਂ ਹੁਣੇ ਵੱਸਣਗੇ। [8]ਪੱਖੇ ਦੀ। [9]ਨਗਰ ਕਰਤਾਰ ਪੁਰ। [10]ਵਿਛੋੜੇ ਦਾ ਦੁੱਖ। [11]ਸੁੱਖ। [12]ਬਦਲਣ ਵਾਲਾ।

ਨਹੀਂ ਏਕ ਰਸ ਥਿਰਤਾ ਗਹੈ ॥ ੮ ॥ ਮਿਲਿਬੇ ਤੇ ਹਰਖਹਿ ਨਹਿਂ ਗ੍ਯਾਨੀ।
ਬਿਛੁਰੇ ਸ਼ੋਕ ਨ ਦੁਖ ਕੋ ਜਾਨੀ। ਲਖਹਿ ਕੂਰ ਨਹਿਂ ਕਰਹਿ ਸਨੇਹਾ।
ਬਿਨਸ ਜਾਇ ਜਬਿ, ਕਰੈਂ ਦੁਖ ਲੇਹਾ॥੯॥ਜੋ ਵਸਤੂ ਨਿਤ ਇਕਰਸ ਰਹੈ।
ਕਰਿ ਅਨੁਰਾਗ ਤਿਸਹਿ ਉਰ ਲਹੈ। ਸਦਾ ਸ਼ਾਂਤਿ ਚਿਤ ਸੰਤ ਉਦਾਰਾ।
ਤਿਨ ਕੋ ਬੰਦਨ ਅਹੈ ਹਮਾਰਾ ॥ ੧੦ ॥ ਬਸਿਬੋ ਇਸ ਥਲ ਮੋਹਿ ਨ
ਭਾਵੈ। ਸਾਂਈਦਾਸ ਦ੍ਰਿਸ਼ਟਿ ਨਹਿ ਆਵੈ*। ਰਾਮੋ ਸਹਤ ਸੇਵ ਕੋ ਠਾਨੈ।

---

*ਸਤਿਗੁਰੂ ਜੀ 'ਗੋਵਿੰਦ ਰੂਪ' ਗੋਬਿੰਦ ਨਾਲ ਮਿਲੇ, ਸਦਾ ਉਦਾਸ, ਸਦਾ ਵਿਰਾਗ, ਰਾਗ ਵੈਰਾਗ ਤੋਂ ਉੱਚੇ ਹਨ। ਪਹਿਲਾਂ ਅੰਕ ੧੦ ਤਕ ਉਹਨਾਂ ਦੀ ਈਸ਼੍ਵਰ ਦ੍ਰਿਸ਼ਟੀ, ਬ੍ਰਹਮ ਗਿਆਨ ਦੀ ਅਡੋਲਤਾ, ਬੀਤਰਾਗ ਦਾ ਪੂਰਨ ਆਦਰਸ਼ ਕਵਿ ਜੀ ਨੇ ਦਿਖਾਇਆ ਹੈ, ਪਰ ੧੦ ਅੰਕ ਤੋਂ ਬਾਦ ਦੋ ਸਤਰਾਂ ਵਿਚ ਉਨ੍ਹਾਂ ਦੇ ਇਨਸਾਨੀ ਵਜੂਦ ਦੇ 'ਦਿਲੀ ਅਹਸਾਸ' ਤੇ 'ਡੂੰਘੇ ਭਾਵਾਂ' ਦਾ ਕਮਾਲ ਦਿਖਾਇਆ ਹੈ। ਗੁਰੂ ਹਰਿਗੋਬਿੰਦ ਜੀ ਦੀ ਸ਼ਖ਼ਸੀਅਤ ਇਨਸਾਨੀ ਨੁਕਤੇ ਤੋਂ ਬੀ ਕਮਾਲ ਦੀ ਹੈ। ਕਿਤਨੇ ਅਸਹਿ ਦੁਖ ਤੇ ਵਿਛੋੜੇ ਆਪ ਨੇ ਦੇਖੇ ਹਨ, ਬਚਪਨ ਵਿਚ ਸੱਪ, ਜ਼ਹਿਰ, ਸੀਤਲਾ ਦੇ ਕਸ਼ਟ, ਬਚਪਨ ਵਿਚ ਹੀ ਪਿਤਾ ਜੀ ਦੇ ਖੇਦ ਤੇ ਵਿਛੋੜਾ, ਫਿਰ ਗਵਾਲੀਅਰ ਦੀ ਬੰਦ, ਫਿਰ ਜੁੱਧਾਂ ਜੰਗਾਂ ਦੇ ਸਾਹਮਣੇ ਦੋਹਾਂ ਜੁੱਧਾਂ ਵਿਚ ਚੋਣਵੇਂ ਪਿਆਰਿਆਂ, ਅਨਿੰਨ ਗੁਰ ਪ੍ਰੇਮੀਆਂ ਤੇ ਮਿਹਨਤਾਂ ਨਾਲ ਸਿਖਾਕੇ ਬਲੀ ਕੀਤੇ ਰਣ ਵਿਦਯਾ ਦੇ ਜਾਣਕਾਰ ਸੂਰਮਿਆਂ ਦੇ ਬਿਰਹੇ ਦੇਖੇ ਤੇ ਝੱਲੇ ਹਨ। ਭਾਈ ਬ੍ਰਿੱਧ ਤੇ ਭਾਈ ਗੁਰਦਾਸ ਵਰਗੀਆਂ ਅਨਮੋਲ ਤੇ ਕੀਮਤੀ ਜ਼ਿੰਦਗੀਆਂ ਤੇ ਅਤਿ ਪਿਆਰ ਨੁਛਾਵਰੀਆਂ ਹਸਤੀਆਂ ਦੇ ਬਿਰਹੇ ਦੇਖੇ ਹਨ, ਹੁਣ ਇਕ ਪਿਆਰੀ ਪਤਿਬ੍ਰਤਾ ਇਸਤ੍ਰੀ, ਘੋਲ ਘੋਲ ਘੁਮਾਏ ਜਾਣ ਵਾਲੇ ਸਾਲੀ ਤੇ ਸਾਂਢੂ ਜੀ, ਸਸ, ਸਹੁਰਾ, ਕਿਤਨਾ ਪਿਆਰ ਦਾ ਪਰਿਵਾਰ ਇਕ ਦਮ ਗੁੰਮ ਹੋ ਗਿਆ ਹੈ, ਫਿਰ ਆਪਣਾ ਸਾਰਾ ਜੀਉਂਦਾ ਪਰਵਾਰ ਦੂਰ ਚਲਾ ਗਿਆ ਹੈ। ਫਿਰ ਦੇਖੋ ਕਿ ਇਕ ਪਾਸੇ ਤਾਂ ਇਹ ਦ੍ਰਿਸ਼ਟੀ ਹੈ: 'ਮਿਲਿਬੇ ਤੇ ਹਰਖਹਿ ਨਹਿ ਗ੍ਯਾਨੀ ॥ ਬਿਛੁਰੇ ਸ਼ੋਕ ਨ ਦੁਖ ਕੋ ਜਾਨੀ'। ਦੂਜੇ ਪਾਸੇ ਪਿਆਰ ਤੇ ਪ੍ਰੇਮ ਦੀ ਦ੍ਰਵਣਤਾ ਦਾ ਉਹ ਕਮਾਲ ਹੈ ਕਿ ਫੁਰਮਾਉਂਦੇ ਹਨ:—'ਬਸਿਬੋ ਇਸ ਥਲ ਮੋਹਿ ਨ ਭਾਵੈ। ਸਾਈਂ ਦਾਸ ਦ੍ਰਿਸ਼ਟਿ ਨਹਿਂ ਆਵੈ'। ਇਹ ਪਿਆਰ ਦੇ ਡੂੰਘਾਣ, ਇਹ ਅੰਦਰਲੇ ਦੀ ਪੰਘਰ ਇੰਨੀ ਗਹਿਰੀ ਹੈ ਕਿ ਹੁਕਮ ਦੇਂਦੇ ਹਨ:--ਸਵੇਰੇ ਹੀ ਕੂਚ ਕਰੋ। ਹੁਣ ਤੀਸਰਾ ਕਮਾਲ ਆਪਣੇ ਧਾਰਨ ਕੀਤੇ ਫਰਜ਼ ਦੇ ਨਿਰਬਾਹ ਦਾ ਹੈ। ਜਿਸ ਪਿਆਰ ਮੰਡਲ ਵਿਚੋਂ ਪਿਆਰਿਆਂ ਦੇ ਵਿਛੋੜੇ ਨੇ ਆਨ ਵਿਯੋਗ ਦਿਤਾ ਹੈ, ਉਸ 'ਵਿਯੋਗ ਅਨੁਭਵ' ਵਿਚੋਂ ਹੁਣ 'ਫਰਜ਼ ਦਾ ਅਹਿਸਾਸ' ਅਰਥਾਤ 'ਆਪਣੇ ਧਰਮ ਧਾਰੇ ਦੀ ਅੰਦਰਲੀ ਲਗਨ' ਕੀਕੂੰ ਇਕ ਦਮ ਦੁਖਾਂ ਵਲ ਨੂੰ ਛੋਹਕੇ ਟੁਰਨ ਲੱਗੀ ਹੈ, ਕਿ ਜਿੱਥੇ ਹੁਣ ਜ਼ਿੰਮੇਵਾਰੀ—ਅਤਿ ਕਰੜੀ ਜ਼ਿੰਮੇਵਾਰੀ—ਖੁਰਦਰਾ ਜੀਵਨ, ਜੰਗ ਜਦਲ ਦੀਆਂ ਮੁਸ਼ਕਲਾਂ ਤੇ ਖੇਦਾਂ ਦਾ ਸਾਹਮਣਾ ਹੈ। ਪਰ ਦੇਖੋ ਇਹ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠਾਂ]

ਨਿਤ ਨੂਤਨ ਮਨ ਪ੍ਰੇਮ ਮਹਾਨੈ॥੧੧॥ ਭੋਰ ਹੋਤਿ ਹੀ ਕਰੀਯਹਿ ਤਯਾਰੀ।
ਅਸ ਮਨਸਾ ਅਬਿ ਅਹੈ ਹਮਾਰੀ'। ਸੁਨਿ ਬਿਧੀਏ ਕਰ ਜੋਰਿ ਉਚਾਰਾ।

[ਪਿਛਲੇ ਪੰਨੇ ਦੀ ਬਾਕੀ ਟੂਕ]

ਅਚਰਜ ਵਜਕਤੀ ਕਿਸ ਸੁੰਦਰਤਾ ਨਾਲ ਇਸ ਅਪਣੇ ਕਠਨ ਤੋਂ ਕਠਨ 'ਕਰ' ਨੂੰ ਨਿਬਾਹੁਣ ਵਾਸਤੇ ਖੁਸ਼ਖੁਸ਼ਾਂ ਅਰ ਜ਼ਿੰਮੇਵਾਰੀ ਦੀ ਪੂਰੀ ਲੱਖਤਾ ਨਾਲ ਉੱਠ ਟੁਰੀ ਹੈ। ਇਸ ਪ੍ਰਕਾਰ ਦੇ ਕਾਰਨਾਂ ਕਰਕੇ ਆਪ ਦੀ ਹਸਤੀ ਇਨਸਾਨੀ ਨੁਕਤੇ ਤੋਂ ਬੀ ਇਕ ਅਚਰਜ ਮੁਤਾਲਿਆ ਜੋਗ ਸਿੱਖ ਇਤਿਹਾਸ ਦਾ ਅਧਜਾਯ ਹੈ। ਇਤਨੀ ਵਿਸ਼ਾਲਤਾ ਅੰਦਰਲੇ ਦੀ ਤੇ ਇਤਨੀ ਮਹਾਨਤਾ ਆਚਰਨ ਤੇ ਕਰਨੀ ਕਰਤੱਵ ਦੀ ਹੈ ਕਿ ਦਿਲ ਸਿਫਤ ਸਲਾਹ ਨਾਲ ਢੂੰਢਦਾ ਤੇ ਵਿਸਮਾਦ ਵਿਚ ਜਾਂਦਾ ਹੈ। ਫਿਰ ਦੇਖੋ ਕਿ ਫਕੀਰ ਹੈ ਕੋ, ਨਾ ਦੇਸ਼, ਨਾ ਕਿਲ੍ਹਾ, ਨਾ ਕੋਟ ਹੈ; ਨਾ ਖਜ਼ਾਨੇ ਭਰੇ ਹਨ, ਨਾ ਕੋਈ ਕੁਲ, ਕੌਮ, ਕਬੀਲਾ ਸੂਰਬੀਰਤਾ ਵਾਲਾ ਮਗਰ ਹੈ; ਪਰ ਅਚਰਜ ਹੈ ਕਿ ਪਰਦੇਸੋਂ ਆ ਕੇ ਤਟ ਗਈ ਮੁਗਲ ਕੌਮ ਦੇ ਜ਼ੁਲਮ ਨੂੰ ਤੇ ਉਨ੍ਹਾਂ ਦੀ ਮਜ਼ਹਬੀ ਕੁਨਸ ਨੂੰ ਦੇਖ ਕੇ ਆਪ ਨੇ ਅਪਣਾ ਫਰਜ਼ ਬਣਾ ਲਿਆ ਹੈ ਕਿ ਮਰ ਮਿਟੀ ਅਪਣੀ ਕੌਮ ਵਿਚ ਬੀਰਤਾ ਦਾ ਭਾਵ ਤੇ ਸੁਤੰਤ੍ਰਤਾ ਦਾ ਬਾਵਰਾਪਨ ਐਸਾ ਭਰ ਦੇਣਾ ਹੈ ਕਿ ਅੰਤ ਸਾਰੀ ਕੌਮ ਸੁਤੰਤਰ ਹੋ ਜਾਵੇ। ਕਿਤਨਾ ਔਖਾ ਕੰਮ ਚਾ ਲਿਆ ਹੈ। ਫਕੀਰਾਂ ਤੇ ਸਾਧੂ ਚੇਲਿਆਂ ਵਿਚ ਬੀਰ ਰਸ ਭਰ ਕੇ ਜੁਝਾਊ ਕੌਮ ਬਨਾਉਣੀ ਹੈ, ਨੰਗੇ ਧੜ ਲੜਨਾ ਤੇ ਧਰਮ ਹੇਤ ਮਰਨਾ ਸਿਖਾਲ ਕੇ ਸੰਸਾਰ ਨਾਸ਼ਮਾਨ ਦਾ ਅਮਲੀ ਰੰਗ ਲਾ ਦੇਣਾ ਹੈ, ਫਾਕੇ ਕੜਾਕੇ ਸਹਿ ਕੇ ਬਿਨ ਕਿਲੇ ਕੋਟ ਦੇਸ਼ ਦੇ ਇਕ 'ਧਰਮ ਭਾਵ ਦੀ ਓਟ' ਦੇ ਆਸਰੇ ਲੜਨਾ ਹੈ। ਦੋ ਜੰਗ ਚਾਹੇ ਛੋਟੇ, ਚਾਹੇ ਵੱਡੇ, ਚਾਹੇ ਸਰਕਾਰੀ ਸੈਨਾਂ ਨਾਲ, ਚਾਹੇ ਸਰਕਾਰ ਦੇ ਸੂਬੇਦਾਰਾਂ ਯਾ ਅਹਿਲਕਾਰਾਂ ਨਾਲ, ਚਾਹੇ ਟਿਕਾਣੇ ਦੇ ਹਾਕਮਾਂ ਨਾਲ ਕੀਤੇ ਹਨ, ਪਰਜਾ ਵਿਚੋਂ ਤੇ ਫਕੀਰੀ ਦੀ ਗੋਦੀ ਤੋਂ ਉੱਠ ਕੇ ਕੀਤੇ ਹਨ, ਫਤਹ ਪਾਈ ਹੈ ਤੇ ਅਜੇ ਡਟੇ ਖੜੇ ਹਨ। ਫਿਰ ਨੀਤੀ ਨਿਪੁਨਤਾ ਕੈਸੀ ਹੈ, ਪਹਿਲੇ ਜੰਗ ਮਗਰੋਂ ਰਹਿਣੇ ਦੀਆਂ ਥਾਵਾਂ ਬਦਲਦੇ, ਕੌਤਕ ਕਰਦੇ, ਸਿੱਖੀ ਬੀ ਟੋਰਦੇ, ਅਪਣੇ ਫਰਜ਼ ਪੈਗ਼ੰਬਰੀ ਨੂੰ ਪੂਰੀ ਤਰ੍ਹਾਂ ਅਦਾ ਕਰਦੇ, ਪਰਿਵਾਰਕ ਫਰਜ਼ ਨਿਬਾਹੁੰਦੇ, ਪ੍ਰੇਮ ਦੇ ਰੰਗ ਅਕਹਿ ਰੂਪਾਂ ਵਿਚ ਸਿਰੇ ਚਾੜ੍ਹਦੇ, ਬੀਰ ਰਸੀ ਫਰਜ਼ ਲਈ ਕੀਕੂੰ ਤੱਤਪਰ ਰਹੇ ਤੇ ਹੁਣ ਤਕ ਹਨ। ਤ੍ਰੈ ਹਜ਼ਾਰ ਸਨੱਧਬੱਧ ਸੂਰਮੇ, ਮੌਤ ਨੂੰ ਮਖੌਲ ਕਰਨ ਵਾਲੇ ਸਿਰੇ ਚਾੜ੍ਹ ਲਏ ਹਨ। ਹੁਣ ਸਾਰੇ ਖਸਮਾਨੇ ਕਰਕੇ, ਨਿਰਾਲੇ ਤੇ ਨਿਰਮੋਹ ਹੋ ਕੇ ਉਸ ਟਿਕਾਣੇ ਗਏ ਹਨ ਜਿੱਥੇ ਦੁਸ਼ਮਨ ਨੂੰ ਲੜਨਾ ਸੌਖਾ ਨਾ ਹੋਵੇ। ਜਿਸ ਦਿਮਾਗ਼ ਵਿਚ ਇੰਨਾ ਕੁਛ ਫੁਰੇ ਤੇ ਇੰਨਾ ਉਹ ਸਿਰੇ ਚਾੜ੍ਹੇ ਤੇ ਕਮਾਲ ਕਰ ਦਿਖਾਏ, ਉਹ (ਇਨਸਾਨੀ ਨੁਕਤਾ ਖਿਆਲ ਤੋਂ ਬੀ) ਬਹੁਤ ਮਹਾਨ, ਬਹੁਤ ਵਿਸ਼ਾਲ ਤੇ ਬਹੁਤ ਹੀ ਕਮਾਲ ਦਾ ਹੈ ਅਰ ਉਸ ਦੇ ਨਾਮਲੇਵਿਆਂ ਵਾਸਤੇ ਤੇ ਦੇਸ਼ ਵਾਸੀਆਂ ਵਾਸਤੇ ਅਤਯੰਤ ਫਖ਼ਰ ਦਾ ਹੈ, ਜਿਸ ਫਖ਼ਰ ਨਾਲ ਕਿ ਉਹਨਾਂ ਵਿਚ ਜੀਵਨ ਰੌ ਸਦਾ ਰੁਮਕਦੀ ਤੇ ਹੁਲਾਰੇ ਮਾਰਦੀ ਦਸ਼ਾ ਵਿਚ ਰਹਿਣੀ ਚਾਹੀਏ। ਰੂਹਾਨੀ ਕਮਾਲ ਤਾਂ ਹੈ ਹੀ ਪੈਗ਼ੰਬਰਾਂ ਤੇ ਅਵਤਾਰਾਂ ਤੋਂ ਉੱਚਾ।

'ਦ੍ਰਿਸ਼ਟਿ ਪਰਤਿ ਇਹ ਧੂੰਧ ਪਸਾਰਾ[1] ॥ ੧੨ ॥ ਕਾਲਬਾਯੁ ਕੋ[2] ਬੇਗ ਬਹੰਤੇ।
ਛਿਨ ਮਹਿ ਥਿਨਾਧੀਰ ਬਿਨਸੰਤੇ[3]। ਜਿਨ ਪਰ ਕਰੁਨਾ ਅਹੈ ਤੁਮਾਰੀ।
ਲਾਭ ਲੇਤਿ ਜਪਿ ਨਾਮ ਮੁਰਾਰੀ ॥ ੧੩ ॥ ਨਾਂਹਿ ਤ ਹਾਥ ਝਾਰਿ ਗਮਨੰਤੇ।
ਚਲੇ ਜਾਤਿ, ਥਿਰ ਹੈ ਨ ਰਹੰਤੇ। ਪ੍ਰਾਤਿ ਹੋਤਿ ਕੀਜਹਿ ਅਸਵਾਰੀ।
ਬਿਚਰਹੁ ਇੱਛਾ ਜਹਾਂ ਤੁਮਾਰੀ॥੧੪॥ ਜਿਨਕੇ ਪ੍ਰੇਮ ਕਰੇ ਖਿਦ ਆਵਤਿ।ਸੋ
ਦੰਪਤਿ ਅਬਿ ਨਹੀਂ ਦਿਸਾਵਤਿ'।ਇਮ ਕਹਿ ਖਾਨ ਪਾਨ ਕਛ ਕੀਨੋ।ਰਹਿ
ਉਦਾਸ ਬਿਸਰਾਮ ਸੁ ਕੀਨੋ ॥ ੧੫॥ ਪ੍ਰਾਤਿ ਹੋਤਿ ਹੀ ਬਜੇ ਨਗਾਰੇ।ਜਾਗੇ
ਜੋਧਾ ਬਲੀ ਕਰਾਰੇ । ਸੌਚ ਸ਼ਨਾਨ ਸ਼ੀਘ੍ਰ ਸਭਿ ਕੀਨਿ। ਡਾਰੇ ਸਰਬ
ਤੁਰੰਗਮ ਜ਼ੀਨ ॥ ੧੬ ॥ ਸ਼੍ਰੀ ਹਰਿਗੋਬਿੰਦ ਚਹਤਿ ਲਰਾਈ। ਬਸਤ੍ਰ ਸ਼ਸਤ੍ਰ
ਪਹਿਰੇ ਸਮੁਦਾਈ।ਪੁਰਿ ਜਨ ਲਖੇ ਕੂਚ ਗੁਰ ਡੇਰੋ।ਚਲਿ ਆਇ ਮਨ ਦੀਨ
ਘਨੇਰੋ[4] ॥ ੧੭ ॥ ਹਾਥ ਜੋਰਿ ਕਰਿ ਸਭਿਹਿਨਿ ਕਹਯੋ।'ਸਾਈਂਦਾਸ ਪਰਮ-
ਪਦ ਲਹਯੋ। ਅਬਿ ਤੁਮ ਚਢੇ ਛੋਡਿ ਪੁਰਿ ਜਨ ਕੋ। ਮਹਾਰਾਜ ! ਕੋ
ਰੱਖਕ ਇਨ ਕੋ ? ॥ ੧੮ ॥ ਨਿਕਟਿ ਕੌਨ ਕੇ ਬਿਨੈ ਉਚਾਰੈਂ।ਯਾਂਤੇ ਮਨ
ਸਚਿੰਤ ਦੁਖ ਧਾਰੈਂ'। ਦਯਾਸਿੰਧੁ ਤਬਿ ਧੀਰਜ ਦੀਨਾ । 'ਬਸਹੁ ਸੁਖੇਨ
ਸੰਦੇਹ ਬਿਹੀਨਾ ॥ ੧੯ ॥ ਸ੍ਰੀ ਗੁਰਦਿੱਤਾ ਜਨਮ ਸਥਾਨ। ਤਹਿਂ ਪੂਜਹੁ
ਸ਼ਰਧਾ ਧਰਿ ਮਾਨ[5]*।ਅਰੁ ਤਿਸ ਮਾਤ ਜਹਾਂ ਸਸਕਾਰੀ। ਰਚਹੁ ਦੇਹੁਰਾ
ਤਹਿਂ ਸੁਖ ਕਾਰੀ ॥ ੨੦ ॥ ਜਿਸ ਕੋ ਕਾਜ ਕਹੂੰ ਅਟਕਾਇ। ਕਰਹੁ
ਬੇਨਤੀ ਤਿਸ ਥਲ ਜਾਇ। ਮਨਹੁ ਕਾਮਨਾ ਪੁਰਹਿਂ ਤੁਮਾਰੀ। ਸੰਕਟ
ਪਰਹਿਂ ਸੁ ਲੇਹਿਂ ਉਬਾਰੀ ॥ ੨੧ ॥ ਸਿੱਖਨ ਸੰਤ ਕੀ ਕੀਜਹਿ ਸੇਵਾ। ਸਿੱਖੀ
ਧਰਿ ਪੂਜਹੁ ਗੁਰਦੇਵਾ। ਸੱਤਿਨਾਮ ਕੋ ਸਿਮਰਨ ਕਰਨੋ। ਸ੍ਰੀ ਸਤਿਗੁਰ
ਬਾਨੀ ਨਿਤ ਰਰਨੋ ॥ ੨੨ ॥ ਇਮ ਉਪਦੇਸ਼ ਲੇਹੁ ਰਿਦ ਧਾਰੇ। ਹਲਤ
ਪਲਤ ਮਹਿਂ ਰਹਹੁ ਸੁਖਾਰੇ' । ਇਮ ਕਹਿ ਸਤਿਗੁਰੁ ਹਯ ਮੰਗਵਾਯੋ ।
ਕੰਚਨ ਜ਼ੀਨ ਸਹਤ ਚਲਿ ਆਯੋ॥੨੩॥ਬਾਰ ਬਾਰ ਫੁਰਕਤਿ ਬਲ ਐਨ[6]।
ਚੰਚਲ ਮਨਹੁਂ ਨਾਗਰੀ ਨੈਨ। ਦਾਸ ਗਹੇ ਕਠਿ ਨੀਠ[7] ਸੁ ਰੋਕੈ। ਬਹੁ
ਸੁੰਦਰ, ਮਨ ਹਰਤਿ ਬਿਲੋਕੈ[8] ॥ ੨੪ ॥ ਤਿਨਿ ਸਤਿਗੁਰ ਹਯ ਕੋ ਕਰਿ

[1]ਇਹ (ਸੰਸਾਰ) ਪਸਾਰਾ ਧੂੰਧ ਵਾਂਙ ਨਜ਼ਰ ਆਉਂਦਾ ਹੈ। [2]ਮੌਤ ਰੂਪ ਵਾਯੂ ਦੇ। [3]ਛਿਨ ਵਿਚ ਵਿਨਸ ਜਾਂਦੇ ਹਨ ਸਥਿਰਤਾ (ਕਿਸੇ ਨੂੰ) ਨਹੀਂ। [4]ਬੜੇ ਪਿਆਰ। [5]ਤਿਸ ਨੂੰ ਪੂਜੋ ਤੇ ਸ਼ਰਧਾ ਧਰਕੇ ਮੰਨੋ। [6]ਬਲ (ਦਾ) ਘਰ। [7]ਮਸਾਂ। [8]ਮਨ ਨੂੰ ਚੁਰਾਂਵਦਾ ਹੈ ਦੇਖਦਿਆਂ (ਸਾਰ)। *ਪਾ:-ਧਜਾਨ।

ਨਮੋ* । ਸ੍ਰੀ ਨਾਨਕ ਸਿਮਰੇ ਤਿਹ ਸਮੋ। ਭਏ ਅਰੂਢ ਪਿਖਹਿਂ ਸਮੁਦਾਈ। ਬੰਦਨ ਕਰਤਿ ਭਏ ਅਗੁਵਾਈ ॥ ੨੫॥ ਪੁਰਿ ਜਨ ਹਟੇ ਸੁ ਪ੍ਰੇਰਨੇ ਘੋਰ। ਦੁੰਦਭਿ ਬਜੇ ਮਨੋ ਘਨ ਘੋਰਾ[1]। ਤੀਨ ਸਹੱਸ੍ਰ ਬਾਹਿਨੀ ਚਲੀ। ਖੜਗ ਤੁਫੰਗ ਧਰੇ ਕਲਮਲੀ[2] ॥ ੨੬ ॥ ਚਲਤਿ ਸੁਭਟ ਕੋ ਤੁਰੰਗ ਨਚਾਵੈਂ। ਕੋ ਧਵਾਇ ਕਰਿ ਤੁਪਕ ਚਲਾਵੈਂ। ਬਲੀ ਏਕ ਤੇ ਏਕ ਬਿਸਾਲਾ। ਫੇਰਤਿ ਹਯ ਕੋ ਚਲਿ ਭਟ ਜਾਲਾ ॥ ੨੭ ॥ ਨਾਮ ਧਰਨੋ ਰੂਪਾ ਜਿਸ ਗ੍ਰਾਮੂ। ਨਿਜ ਸੇਵਕ ਲਖਿ ਕਰਿ ਅਭਿਰਾਮੂ। ਅਧਿਕ ਕ੍ਰਿਪਾ ਕਰਿਬੇ ਕਹੁ ਤਹਾਂ। ਪ੍ਰਸਥਾਨੇ ਸਤਿਗੁਰੁ ਬਲਿ ਮਹਾਂ ॥ ੨੮ ॥ ਮਗ ਮਹਿਂ ਏਕ ਨਿਸਾ ਕਰਿ ਡੇਰਾ।

---

[1]ਮਾਨੋ ਬੱਦਲ ਗਰਜਿਆ। [2]ਅੰਗਾਂ ਦਾ ਕਿਸੇ ਰੌਂਕ ਹੇਠ ਚੰਚਲਤਾ ਵਿਚ ਆਉਣਾ, ਅਜਰ ਬਲ ਕਰਕੇ ਅੰਗਾਂ ਦਾ ਕੁਲਬੁਲਾਉਣਾ।

*ਇਹ ਘੋੜੇ ਦੀ ਖਲੜੀ ਮਾਸ ਮਿੱਝ ਨੂੰ ਨਮਸਕਾਰ ਨਹੀਂ ਹੈ। ਇਹ ਉਸ ਅਤੁੱਲ ਬਲ, ਜੀਵਨ ਤੇਤੇ ਅਟੇਕ ਹੁਲਾਰੇ ਤੇ ਨਾ ਜਰੇ ਜਾਣ ਵਾਲੇ ਡੁਲ੍ਹ ਡੁਲ੍ਹ ਪੈ ਰਹੇ ਬਲਕਾਰ ਦੀ ਕਦਰਦਾਨੀ ਹੈ ਜੋ ਮਹਾਂ ਬਲੀ ਘੋੜੇ ਵਿਚੋਂ ਫੁਟ ਫੁਟ ਕੇ ਨਿਕਲ ਰਿਹਾ ਹੈ। ਹਰ ਜ਼ਿੰਦਗੀ ਆਪਣੇ ਕਮਾਲ ਵਿਚ ਜਦ ਹੁੰਦੀ ਹੈ ਤਾਂ ਉਸ ਵਿਚ ਕਮਾਲ ਦਾ ਖੇੜਾ ਤੇ ਹੁਲਾਰਾ ਹੁੰਦਾ ਹੈ, ਇਹ ਅਰੂਪ ਰੂਪ ਵਿਚ ਜਲਾਲ ਵਾਲੀ ਸੁੰਦਰਤਾ ਦਾ ਪ੍ਰਕਾਸ਼ ਹੈ,ਜੋ ਵਿਸਮਾਦੀ ਮਨਾਂ ਵਿਚ ਵਿਸਮਾਦ ਦਾ ਹੁਲਾਰਾ ਦੇਂਦਾ ਹੈ, ਤੇ ਉਹ ਇਸ ਨੂੰ ਪਛਾਣਦੇ ਹਨ, ਤੇ ਕਦਰ ਨਾਲ ਵੇਖਦੇ ਹਨ। ਮਰੇ ਹੋਏ ਹਿਸਾਬੀ ਮਨ ਤੇ ਗੇਣਤੀਆਂ ਵਿਚ ਪਿੰਜਰ ਹੋ ਗਏ ਲੋਕ ਇਹੋ ਜਿਹੇ ਮੌਕਿਆਂ ਤੇ ਘਾਬਰਦੇ ਹਨ ਕਿ ਇਹ ਤਾਂ ਘੋੜੇ ਦੀ ਪੂਜਾ ਹੋ ਗਈ, ਇੱਥੇ ਐਸਾ ਭਾਵ ਕੋਈ ਨਹੀਂ ਹੈ। ਜਿਵੇਂ ਗੁਰ ਨਾਨਕ ਦੇਵ ਜੀ ਨੂੰ 'ਨਾਗੇ ਫਿਰਹਿ ਜੰਤ' ਬੀ ਵਿਸਮਾਦ ਵਿਚ ਲੈ ਜਾਂਦੇ ਹਨ, ਪਰ ਸਾਧਾਰਣ ਮਨੁੱਖ ਵਿਸਮਾਦ ਤੋਂ ਅੰਨ੍ਹਾਂ ਹੋ ਚੁੱਕਾ ਹੈ ਤੇ ਅੰਦਰਲੇ ਦੇ ਖੇੜੇ ਦੇ ਹੁਲਾਰੇ ਤੋਂ ਰੇਤੂ ਦੇ ਟੱਟੂ ਵਾਂਙੂ ਮਰੀਅਲ ਹੋ ਚੁਕਾ ਹੈ, ਉਹ ਜੀਵਨ ਦੇ ਖੇੜੇ ਹੁਲਾਰੇ ਤੇ ਵਿਸਮਾਦੀ ਛੁਟਾਲੇ ਤੋਂ ਜਾਣੂ ਨਹੀਂ ਰਿਹਾ, ਉਹ ਮਰੀਅਲ ਮਨ, ਨੀਵੇਂ ਭਾਵਾਂ ਵਿਚ ਜਾਂਦਾ ਹੈ। ਉੱਚ ਦਿਮਾਗ ਕਵੀ ਜੀ ਨੇ ਇਥੇ 'ਜੀਵਨ ਹੁਲਾਰੇ' ਦੀ ਗੁਰੂ ਜੀ ਵਲੋਂ ਕਦਰਦਾਨੀ ਦਰਸਾਈ ਹੈ। ਇਸ ਤੁਕ ਵਿਚ ਨਮੋ ਦਾ ਅਰਥ ਮੱਥਾ ਟੇਕਣਾ ਨਹੀਂ ਹੈ, ਨਮੋ ਦਾ ਅਰਥ ਇਥੇ ਇਹ ਹੈ ਕਿ ਉਸ ਘੋੜੇ ਵਿਚ ਆਦਰਸ਼ਕ 'ਘੋੜਾ ਪਨ' ਵੇਖਕੇ ਜੋ ਵਿਸਮਾਦੀ ਰੰਗ ਆਪ ਉਤੇ ਉਸ ਦੀ ਸਿਫ਼ਤ ਤੇ ਮਹਿਮਾ ਦਾ ਛਾਇਆ ਤਾਂ 'ਵਾਹ ਤੇਰੇ ਜੀਵਨ ਦਾ ਕਮਾਲ' ਆਦਿ ਕੁਛ ਸ਼ਾਬਾਸ਼ ਦੀ ਸ਼ਕਲ ਦਾ ਵਾਕ ਕਹਿਣਾ ਤੇ ਉਸ ਪੁਚਕਾਰ ਤੇ ਪਿਆਰ ਵਿਚ ਸਿਰ ਦਾ ਹਿਲ ਜਾਣਾ, ਇਹ ਭਾਵ ਹੈ ਨਮੋ ਦਾ, ਕਿਉਂਕਿ ਨਮੋ ਦਾ ਧਾਤੂ ਹੈ 'ਣਮੁ' ਜਿਸ ਦੇ ਅਰਥ ਹਨ 'ਝੁਕਣਾ ਤੇ ਸ਼ਬਦ ਕਰਨਾ'। ਸੋ ਇਥੇ ਨਮੋ ਦਾ ਭਾਵ ਹੈ 'ਕਦਰਾਂ ਵਾਲਾ ਪੁਚਕਾਰਾ ਦੇਣਾ'।

ਅਗਲੇ ਦਿਵਸ ਗ੍ਰਾਮ ਸੋ ਹੇਰਾ॥ਪਿਤਾ ਪੁੱਤ੍ਰ ਸਾਧੂ ਅਰੁ ਰੂਪਾ॥ਜਿਨ ਕੇ ਮਨ ਗੁਰ ਪ੍ਰੇਮ ਅਨੂਪਾ ॥੨੯॥ ਗ੍ਰਾਮ ਬਸਾਇ ਰਚੇ ਸੁਭ ਮੰਦਿਰ।ਬਾਂਛਤਿ-ਗੁਰੂ ਬਸਹਿਂ ਇਨ ਅੰਦਰ-। ਕਰਿ ਲੀਪਨ ਬਿਧਿ ਨੀਕ ਸੁਧਾਰੇ। ਮਨ ਪ੍ਰਸੰਨ ਹੁਇ ਜਿਨਹੁਂ ਨਿਹਾਰੇ ॥ ੩੦ ॥ ਦੁੰਦਭਿ ਬਾਜਤਿ ਆਵਤਿ ਸੁਨੇ। ਗੁਰ ਡੇਰਾ ਲਖਿ ਹਰਖਤਿ ਘਨੇ। ਦੋਨਹੁਂ ਦੌਰਿ ਦਰਸ ਕੋ ਧਾਏ।ਮਨਹੁਂ ਮਿਲ੍ਯੋ ਜਲ ਅਧਿਕ ਤਿਹਾਏ ॥ ੩੧ ॥ ਚਰਨ ਕਮਲ ਜੁਤਿ ਸੁਭਤਿ ਰਕਾਬ। ਧਰ੍ਯੋ ਸੀਸ ਗਹਿ ਜਾਇ ਸ਼ਿਤਾਬ। ਕੁਸ਼ਲ ਪ੍ਰਸ਼ਨ ਕਰਿ ਗਮਨੇ ਸੰਗ।ਘਰ ਮਹਿ ਆਨੇ ਮੋਦ ਉਮੰਗ[1] ॥ ੩੨ ॥ ਦਯਾ ਸਿੰਧੁ ਕੋ ਗ੍ਰਾਮ ਦਿਖਾਯੋ। 'ਕ੍ਰਿਪਾ ਆਪ ਕੀ ਇਹਾਂ ਬਸਾਯੋ'।'ਆਛੋ ਕੀਨਿ'ਗੁਰੂ ਪਿਖਿ ਕਹ੍ਯੋ।ਪੁਨ ਬਿਸਰਾਮ ਪ੍ਰਯੰਕਹਿ ਲਹ੍ਯੋ ॥ ੩੩ ॥ ਹਿਤ ਸੇਵਾ ਦੋਨੋ ਰਹਿ ਖਰੇ। ਦੇਖਤਿ ਦਰਸ ਹੋਤਿ ਜਨ ਹਰੇ। -ਹਮ ਸੇ ਰੰਕਨ ਕੈ ਗੁਰੁ ਆਵਨਿ। ਦੀਨ ਬੰਧੁਤਾ ਕਰਹਿਂ ਜਨਾਵਨ- ॥ ੩੪ ॥ ਹਾਕਹਿਂ ਪੌਨ ਆਨਿ ਸੁਭ ਬਾਰੀ[2]।ਚਰਨ ਕਮਲ ਕਰ ਧਰਹਿਂ ਪਖਾਰੀ। ਇੱਤ੍ਯਾਦਿਕ ਸਭਿ ਸੇਵਾ ਕਰੈਂ। ਭਾਉ ਅਧਿਕ ਹੀ ਨਿਤ ਪ੍ਰਤਿ ਧਰੈਂ ॥ ੩੫ ॥ ਜਸੇਂ ਜਸੇਂ ਅਧਿਕ ਪ੍ਰੇਮ ਗੁਰ ਹੇਰੈਂ। ਤਸੇਂ ਤਸੇਂ ਠਾਨਤਿ ਕ੍ਰਿਪਾ ਘਨੇਰੇ। ਕਿਯੋ ਬਾਸ ਕੇਤਿਕ ਦਿਨ ਤਹਾਂ। ਕਰਿ ਗੁਰਸੇਵ ਰਿਝਾਏ ਮਹਾਂ ॥ ੩੬ ॥ ਬਿਧੀਚੰਦ ਸੋਂ ਕਹੀ ਗੁਸਾਈਂ।'ਰੂਪਚੰਦ ਬਡ ਸੇਵ ਕਮਾਈ। ਮੈਂ ਸੇਵਾ ਕੇ ਬਸਿ ਨਿਤ ਰਹੌਂ। ਮਨ ਤਨ ਤਿਸ ਕੋ ਦੇਬੋ ਚਹੌਂ ॥ ੩੭ ॥ ਸੇਵਕ ਤੇ ਅਦੇਯ ਨਹਿਂ ਮੋਰੇ। ਸਾਚ ਉਚਾਰਤਿ ਹੌਂ ਢਿਗ ਤੋਰੇ'। ਇਮ ਕਹਿ ਰੂਪਾ ਨਿਕਟਿ ਹਕਾਰਾ। ਮੰਜੀ ਦੇਨਿ ਹੇਤੁ ਬੈਠਾਰਾ ॥ ੩੮ ॥ 'ਸੂਦ੍ਰ ਜਾਤਿ ਮੋਰੀ' ਕਹਿ ਰੂਪਾ। 'ਮੰਜੀ ਬੈਠਹਿ ਊਚ ਅਨੂਪਾ[3]'। ਮੈਂ ਨਿਤ ਚਹੌਂ ਦਾਸ ਬਹੁ ਸੇਵਾ। ਅਪਰ ਨ ਇੱਛਾ, ਸ੍ਰੀ ਗੁਰਦੇਵਾ!' ॥ ੩੯ ॥ ਸੁਨਿ ਬੋਲੇ ਸਤਿਗੁਰ ਸੁਖ ਆਕਰ[4]। 'ਨੀਚਹੁ ਊਚ ਕਰੈ ਮਮ ਠਾਕੁਰ'। ਅਸ ਕਹਿ ਮੰਜੀ ਬਖਸ਼ੀ ਨੀਕਾ। ਸੋਢੀ ਕੁਲ ਟੀਕਾ ਕਰਿ ਟੀਕਾ[5] ॥੪੦॥'ਅਬਿ ਜਿਮ ਕਰਹੁ ਸਾਚ ਹੁਇ ਜਾਈ। ਭੀਖੀ ਤੇਗ਼ ਨ ਜਿਮ ਅਟਕਾਈ।ਤੁਝ ਤੇ ਸਪਤ ਪੁੱਤ੍ਰ ਉਪਜੈ ਹੈਂ। ਆਗੇ ਬਡੋ ਬੰਸ ਬਿਰਧੈ ਹੈ ॥ ੪੧ ॥ ਕਰਹੁ ਦੇਗ ਗੁਰ ਕੀ ਸੁਖ ਪਾਵਹੁ।ਨਿਰਹੰਕਾਰ ਹੋਇ ਫਲ ਪਾਵਹੁ।ਭਾਉ ਸਦੇਗ ਰਹਹਿ

[1]ਖੁਸ਼ੀ ਤੇ ਉਤਸਾਹ ਨਾਲ। [2]ਜਲ। [3]ਕੋਈ ਅਨੁਪਮ ਤੇ ਉੱਚਾ ਮੰਜੀ ਤੇ ਬੈਠਣਾ ਚਾਹੀਦੇ।
[4]ਸੁਖਾਂਦੀ ਖਾਣ। [5]ਭਾਵ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਤਿਲਕ (ਦਿੱਤਾ)।

ਕੁਲ ਜਬਿ ਲੌ[1]। ਸ਼ਕਤਿ ਸਮੇਤ ਹੋਇੰਗੇ ਤਬਿ ਲੌ ॥ ੪੨ ॥ ਜਬਿ ਦੋਨਹੁੰ ਨਹਿਂ ਰਹਹਿਂ ਤੁਮਾਰੇ।ਮਿਲਹਿਂ ਤ੍ਰਿਖਾਨਨਿ ਮਹਿਂ ਜਿਮ ਸਾਰੇ।ਕਰਿ ਗੁਰ ਕੀ ਸੇਵਾ ਤੁਮ ਪਾਈ। ਕਰੀ ਉਧਾਰਨ ਕੁਲ ਸਮੁਦਾਈ' ॥ ੪੩ ॥ ਸੁਨਿ ਕਰਿ ਪਿਤਾ ਪੁਤ੍ਰ ਹਰਖਾਏ। ਮਨ ਨਿੰਮ੍ਰੀ ਹੁਇ ਸੇਵ ਕਮਾਏ। ਜਨਨੀ ਰੂਪੇ ਕੀ ਹਰਖਾਈ। ਸਿਖ ਦੀਰਘ ਸ਼ੁਭ ਆਕੁਲ ਜਾਈ ॥ ੪੪ ॥ ਮਾਸ ਭਾਦ੍ਰਪਦ ਅਰਧ ਬਿਤਾਯੋ। ਸ੍ਰੀ ਹਰਿਗੋਵਿੰਦ ਬਸਿ ਸੁਖ ਪਾਯੋ। ਨਿਜ ਸੇਵਕ ਬਹੁ ਕਰੇ ਨਿਹਾਲ। ਹਲਤਿ ਪਲਤਿ ਸੁਖ ਦਏ ਬਿਸਾਲ ॥ ੪੫ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਭਾਈ ਰੂਪਾ ਕੋ ਮੰਜੀ ਬਖਸ਼ਨ' ਪ੍ਰਸੰਗ ਬਰਨਨੰ ਨਾਮ ਤੀਨ ਬਿੰਸਤੀ ਅੰਸੂ ॥ ੨੩ ॥

## ੨੪. [ਜੋਧ ਸ਼ਾਹ]।

ਦੋਹਰਾ ॥ ਪਸਰਯੋ ਦੇਸ਼ ਬਿਦੇਸ਼ ਮਹਿਂ 'ਰੂਪਾ ਕੀਯੋ ਨਿਹਾਲ। ਕਰੈਂ ਗਰੀਬ ਨਿਵਾਜ ਗੁਰੁ ਰਜ ਕਨ ਸੈਲ ਬਿਸਾਲ[2] ॥ ੧ ॥ਚੌਪਈ॥ ਰਿਸਹਿਂ ਸੈਲ ਕਨ ਧੂਲ ਕਰਾਵੈਂ[3]।ਹੋਇ ਪ੍ਰਸੰਨ ਸੁਰੇਸ਼ ਬਨਾਵੈਂ।ਸਰਬ ਸ਼ਕਤਿ ਧਰਿ ਸ੍ਰੀ ਗੁਰ-ਦੇਵ। ਸੁਰ ਗਨ ਭੀ ਨ ਲਖਹਿਂ ਜਿਸ ਭੇਵ'॥੨॥ਨਿਕਟਿ ਬਸਹਿ ਕਾਂਗੜ ਪੁਰਿ ਭਾਰਾ। ਤਹਿਂ ਬਸਿ ਜੋਧ ਸ਼ਾਹੁ ਸਰਦਾਰਾ*।ਸੈਨ ਚਢਹਿ ਤਿਹ ਸਾਥ ਘਨੇਰੀ। ਅਧਿਕ ਸੂਰਮਾ ਮਾਰਤਿ ਬੈਰੀ ॥ ੩ ॥ ਮਿੱਠਾ ਮਹਿਰ ਬਡੋ ਤਿਨ ਕੇਰਾ। ਤਿਨਹੂੰ ਪਾਯਸ ਰਾਜ ਬਡੇਰਾ। ਅਕਬਰ ਸ਼ਾਹੁ ਭਯੋ ਜਿਸ ਕਾਲਾ। ਚੱਕ੍ਰਵਰਤਿ ਕਿਯ ਰਾਜ ਬਿਸਾਲਾ ॥ ੪ ॥ ਮਿੱਠੇ ਮਹਿਰ ਸੁਤਾ ਉਪਜਾਈ। ਬਹੁ ਸੁੰਦਰ ਕੁਛ ਕਹੀ ਨ ਜਾਈ। ਸੁਨਿ ਅਕਬਰ ਸੋ ਜਾਚਨ ਕੀਨਿ। 'ਮੁਝ ਕੋ ਬ੍ਯਾਹੁ ਦੇਹੁ ਸ਼ੁਭ ਚੀਨਿ' ॥ ੫ ॥ ਸੁਨਿ ਕਰਿ ਮਿੱਠੇ ਮਹਿਰ ਬਿਚਾਰੀ।-ਪਾਤਸ਼ਾਹੁ ਦੇਸ਼ਨ ਪਤਿ ਭਾਰੀ। ਨਹਿਂ ਦੇਹੌਂ ਤਬਿ ਲੈ ਹੈ ਛੀਨ। ਨਹਿਂ ਕੁਛ ਬਸ ਬਸਾਇ ਹਮ ਦੀਨ[4]-॥ ੬ ॥ ਬਲੀ ਬਿਸਾਲ ਜਾਨਿ ਕਰਿ ਕਹਯੋ।'ਜੇ ਮਮ ਭਨੁਜਾ ਬ੍ਯਾਹਨਿ ਚਹਯੋ।ਤੌ ਘਰ ਆਵਹਿ ਦੂਲਹੁ ਹੋਇ। ਫੇਰੇ ਫਿਰਿ,ਲੇ ਗਮਨਹਿ ਸੋਇ' ॥ ੭ ॥ ਸੁਨਿ ਅਕਬਰ ਮਾਨਯੋ ਤਿਸ ਬੈਨ। ਬਨਿ ਦੂਲਹੁ ਗਮਨਯੋ ਤਬਿ ਐਨ। ਮਿੱਠੇ ਕੀ ਦੁਹਿਤਾ ਕੋ ਬ੍ਯਾਹਿ। ਦਿਯੋ ਖਿਤਾਬ ਪ੍ਰਸੰਨ ਉਮਾਹਿ ॥੮॥ ਨਿਕਟਿ ਗ੍ਰਾਮ ਗਨ ਸਗਰੇ ਦੀਨਿ। ਐਸ਼੍ਵਰਜ ਅਧਿਕ ਬ੍ਰਿਧਾਵਨਿ ਕੀਨਿ। ਤਬਿ ਕੇ ਰਾਜ ਤਹਾਂ ਕੋ ਕਹੈ। ਬਿੰਦ

[1]ਜਦ ਤਕ ਕੁਲ ਵਿਚ ਲੰਗਰ ਤੇ ਪ੍ਰੇਮ ਰਹੇਗਾ। [2]ਧੂੜੀ ਦੇ ਕਿਣਕਿਆਂ ਨੂੰ ਪਹਾੜ ਬਣਾ ਦਿੰਦੇ ਹਨ। [3]ਜੇ ਗੁੱਸੇ ਹੋ ਜਾਣ ਤਾਂ ਪਹਾੜ ਨੂੰ ਧੂੜੀ ਦਾ ਕਿਣਕਾ ਕਰ ਸਕਦੇ ਹਨ। [4]ਅਸਾਂ ਗਰੀਬਾਂ ਦਾ।

*ਪਾ:-ਜੋਧ ਸਾਹੁ ਸਰਦਾਰ ਉਦਾਰਾ।

ਬਾਹਿਨੀ ਸੰਗੇ ਚਰੈ[1] ॥ ੯ ॥ ਮਿੱਠੇ ਮਹਿਰ ਪੁੱਤ੍ਰ ਉਪਜਾਯੋ। ਚੇਨ ਬੇਗ
ਤ੍ਰਿਹ ਨਾਮ ਅਲਾਯੋ।ਸੋ ਭੀ ਰਾਜਕਰਤਿ ਤਹਿਂ ਰਹ੍ਯੋ।ਗਨ ਗ੍ਰਾਮਨਿ ਤੇ ਧਨ
ਕੋ ਲਹ੍ਯੋ ॥ ੧੦ ॥ ਚੇਨ ਬੇਗ ਕੇ ਸੁਤ ਜਨਮਯੋ। ਸ਼ਾਹ ਉਮਰ ਸੁ ਨਾਮ
ਧਰਿ ਦਯੋ। ਸੋ ਭੀ ਪਿਤਾ ਪਿਤਾਮੇ ਕੇਰਾ। ਸਰਬ ਸਮਾਜ ਸੰਭਾਰਿ ਬਡੇਰਾ
॥੧੧॥ ਸੁਤ ਭਾ ਉਮਰਸ਼ਾਹੁ ਕੇ ਧਾਮ। ਜੋਧਸ਼ਾਹੁ ਜੋਧਾ ਅਭਿਰਾਮ। ਹੁਤੋ
ਗੁਰੂ ਸਿਖ ਅਧਿਕ ਉਮਾਹਾ। ਤਿਸ ਕੀ ਸੁਤਾ ਸੰਗ ਇਹ[2] ਬਨਾਹਾ ॥੧੨॥
ਪਿਤਾ ਨਿਕਟਿ ਤੇ ਗੁਰਮਤਿ ਪਾਈ[3]। ਗੁਰਸਿੱਖੀ ਕੋ ਧਰਤਿ ਸਦਾਈ। ਸ੍ਰੀ
ਹਰਿਗੋਵਿੰਦ ਕੋ ਆਗਵਨੂ। ਸੁਨ੍ਯੋ ਕਿਸੂ ਤੇ ਅਪਨੇ ਭਵਨੂ ॥ ੧੩ ॥ ਕੰਤ
ਜੋਧ ਕੋ ਮਹਿਮਾ ਕਹਿ ਕਹਿ[4]। ਕਰ੍ਯੋ ਪ੍ਰਬੋਧਨ ਗੁਰ ਦਿਸ਼ਿ ਚਹਿ ਚਹਿ[5]।
'ਭਯੋ ਨਿਕਟਿ ਆਗਵਨ ਅਚਾਨਕ। ਜੋ ਸਰੂਪ ਖਸ਼ਟਮ ਗੁਰ ਨਾਨਕ ॥
੧੪ ॥ ਜੇ ਕੁਛ ਭਾਗ ਉਦੈ ਤੁਵ ਮਾਥੇ।ਚਲਿ ਕਰਿ ਮਿਲਹੁ ਸਤਿਗੁਰੂ ਸਾਥੇ।
ਮਨ ਬਾਂਛਤਿ ਫਲ ਪਾਵਨ ਕਰੋ। ਪਿਖਿ ਕੈ ਸਿੱਖੀ ਧਾਰਨ ਕਰੋ ॥ ੧੫ ॥
ਦਾਤਾ ਹਲਤਿ ਪਲਤਿ ਸੁਖਕੇਰੇ।ਅਹੈਂ ਕਰੋਰਹੁਂ ਜਿਨ ਪਗ ਚੇਰੇ।ਜੋ ਸੇਵਾ
ਮਨ ਕਰਿ ਤਿਨ ਕਰੈਂ। ਬਹੁਰਨ ਚਿੰਤਾ ਕੁਛ ਉਰ ਧਰੈਂ" ॥ ੧੬ ॥ ਨਿਜ
ਪਤਨੀ ਤੇ ਸੁਨਿ ਸੁਨਿ ਗਾਥ। ਚਾਹਤਿ ਭਯੋ ਮਿਲਿਨਿ ਗੁਰ ਸਾਥ।ਆਛੀ
ਕਰੀ ਉਪਾਇਨ ਤ੍ਯਾਰ। ਜ਼ੀਨ ਤੁਰੰਗਮ ਪਰ ਸ਼ਿੰਗਾਰ ॥ ੧੭ ॥ ਬਸਤ੍ਰ
ਬਿਭੂਖਨ ਧਨ ਕੋ ਲੀਨਿ। ਚਲ੍ਯੋ ਮਿਲਿਨਿ ਸੰਗ ਸੈਨਾ ਕੀਨਿ।ਦੁੰਦਭਿ ਕੋ
ਬਜਵਾਵਤਿ ਆਯੋ। ਭ੍ਰਾਤ ਸਲੇਮਸ਼ਾਹ ਸੰਗ ਲ੍ਯਾਯੋ ॥ ੧੮ ॥ ਦਾਰਾ
ਆਨਿ ਸਾਥ ਨਿਜ ਪਯਾਰੀ। ਪੂਰਬ ਹੀ ਗੁਰਮਤ ਜਿਨ[6] ਧਾਰੀ। ਸ੍ਰੀ ਹਰਿ
ਗੋਬਿੰਦ ਨਿਕਟਿ ਪਠਾਯੋ। ਆਨਿ ਦੂਤ ਪਗ ਮਾਥ ਨਿਵਾਯੋ ॥੧੯॥'ਜੋਧ-
ਸ਼ਾਹ ਆਯੋ ਮਹਾਰਾਜ!। ਇਕ ਰਾਵਰਿ ਦਰਸ਼ਨ ਕੇ ਕਾਜ।ਜਬਿ ਆਇਸੁ
ਕੇ ਕਰਹੁ ਗੁਸਾਈਂ!। ਆਨਿ ਲਗਹਿ ਤਬਿ ਪੰਕਜ ਪਾਈ' ॥੨੦॥ ਸੁਨਿ
ਗੁਰ ਕਹ੍ਯੋ'ਪ੍ਰਾਤਿ ਹੁਇ ਮੇਲਾ। ਕੇਤਿਕ ਲਸ਼ਕਰ ਸੰਗ ਸਕੇਲਾ?'। ਦੂਤ
ਬਤਾਵਨ ਕੀਨਿ ਤਦਾਈ।'ਰਹੈਂ ਪੰਚ ਸੈ ਸੂਰ ਸਦਾਈ' ॥ ੨੧ ॥ ਇਮ
ਕਹਿ ਸੁਨਿ ਕਰਿ ਨਿਸਾ ਬਿਤਾਈ।ਹੋਤਿ ਪ੍ਰਾਤਿ ਗੁਰੁ ਸਭਾ ਲਗਾਈ।ਸੁਭਟ

[1]ਚੜ੍ਹਦੀ ਹੈ। [2]ਭਾਵ ਜੋਧ ਸ਼ਾਹ। [3](ਜੋਧ ਦੀ ਵਹੁਟੀ ਨੇ) ਆਪਣੇ ਪਿਤਾ ਤੋਂ ਗੁਰਮਤ ਸਿੱਖੀ ਸੀ। [4](ਜੋਧ ਦੀ ਵਹੁਟੀ ਨੇ) ਆਪਣੇ ਪਤੀ ਜੋਧ ਨੂੰ (ਸਤਿਗੁਰਾਂ ਦੀ) ਮਹਿਮਾ ਕਹਿ ਕਹਿਕੇ। [5]ਉਪਦੇਸ਼ ਦਿਤਾ ਗੁਰੂ ਜੀ ਦੀ ਤਰਫ ਦਾ (ਕਿ ਕਿਵੇਂ ਇਸ ਨੂੰ) ਚਾਹ ਚਮਕ ਪਵੇ। ਅਥਵਾ ਚਾਹ ਚਾਹਕੇ। [6]ਜਿਸ (ਇਸਤ੍ਰੀ) ਨੇ।

ਮਸੰਦ ਬ੍ਰਿੰਦ ਥਿਤ ਪਾਸ। ਖਰੋ ਮੇਵਰੋ ਹਿਤ ਅਰਦਾਸ ॥ ੨੨ ॥ ਸ਼ਬਦ ਰਬਾਬੀ ਰਾਗ ਅਜਾਬ। ਬਜਤਿ ਮ੍ਰਿਦੰਗੈ ਸੰਗ ਰਬਾਬ। ਚਮਰ ਚਾਰੁ ਢੌਰਤਿ ਚਹੁੰ ਓਰ। ਸਿਖ ਟੇਕਤਿ ਮਸਤਕ ਕਰ ਜੋਰਿ ॥੨੩॥ ਸੂਰਜ ਮੁਖੀ ਬੀਜਨਾ ਫਿਰਿਹੀ। ਸਰਬ ਸਰੀਰਨ ਸ੍ਵੇਦ[1] ਸੁ ਹਰਿਹੀ। ਖਰੇ ਨਕੀਬ ਅਗਾਰੀ ਬੋਲਤਿ। ਅਰਪਤਿ ਲੋਕ ਅਗਾਰੀ ਦੌਲਤ ॥੨੪॥ ਬਸਤ੍ਰ ਸ਼ਸਤ੍ਰ ਕੋ ਜੋਧ ਸਜਾਇ। ਸੰਗ ਲੀਏ ਜੋਧਾ ਸਮੁਦਾਇ। ਅਰਪਨ ਹਿਤ ਅਕੋਰ ਕਰਿ ਆਗੇ। ਆਯੋ ਦਰਸ਼ਨ ਹਿਤ ਅਨੁਰਾਗੇ ॥ ੨੫ ॥ ਗੁਰ ਕੇ ਚਰਨ ਕਮਲ ਧਰਿ ਧਾਬ। ਹੋਇ ਨਿੰਮ੍ਰਿ ਪੁਨ ਟੇਕਯੋ ਮਾਥ। 'ਚਿਤ ਆਵਹਿ ਸਤਿਗੁਰ' ਗੁਰ ਕਹ੍ਯੋ। ਦੇਖਤਿ ਹੀ ਪ੍ਰਸੰਨ ਹ੍ਵੈ ਰਹ੍ਯੋ ॥ ੨੬ ॥ ਇਕ ਤੌ ਡੀਲ ਸ਼ਰੀਰ ਬਿਲੰਦ। ਜਰੇ ਜਰਾਉ ਬਿਭੂਖਨ ਬ੍ਰਿੰਦ। ਕਮਲ ਪੱਤ੍ਰ ਸਮ ਆਯੁਤ[2] ਲੋਚਨ। ਕ੍ਰਿਪਾ ਕਟਾਖਨਿ ਸੋਚ ਬਿਮੋਚਨ॥੨੭॥ ਸਤਿਗੁਰ ਬੂਝੀ ਕੁਸ਼ਲ ਬਤਾਈ। ਪੁਨ ਸ਼ਸਤ੍ਰਨ ਕੀ ਬਾਤ ਚਲਾਈ। ਬਹੁਰ ਜੁੱਧ ਕੋ ਚਲ੍ਯੋ ਪ੍ਰਸੰਗ। ਜੈਸੇ ਭਏ ਸ਼ਾਹੁ ਕੇ ਸੰਗਿ ॥ ੨੮ ॥ ਇੱਤ੍ਯਾਦਿਕ ਬਹੁ ਬਾਕ ਬਿਲਾਸ। ਕਰਤਿ ਰਹੇ ਬਿੱਦ੍ਯਾ ਅੱਭ੍ਯਾਸ। ਘਰੀ ਦੋਇ ਬੈਠ੍ਯੋ ਪੁਨ ਗਯੋ। ਗੁਰ ਕੇ ਭਟ ਹਯ ਦੇਖਤਿ ਭਯੋ ॥ ੨੯ ॥ ਲਰਨ ਉਚਿਤ ਆਛੇ ਸਭਿ ਹੇਰੇ। ਭਯੋ ਅਨੰਦ ਜੋਧ ਤਿਸ ਬੇਰੇ। ਨਿਜ ਡੇਰੇ ਮਹਿਂ ਪਹੁੰਚ੍ਯੋ ਜਾਈ। ਲਗੀ ਲਗਨ ਗੁਰ ਕੀ ਸੁਖਦਾਈ ॥ ੩੦ ॥ ਸਮੈਂ ਇਕੰਤ ਪਾਇ ਤਿਸ ਦਾਰਾ। ਆਨਿ ਗੁਰੂ ਕੋ ਦਰਸ ਨਿਹਾਰਾ। 'ਮੈਂ ਤੁਮਰੇ ਸਿਖ ਕੀ ਹੌਂ ਤਨਿਯਾ। ਗੁਰੂ ਮਹਾਤਮ ਦੀਰਘ ਸੁਨਿਯਾ ॥ ੩੧ ॥ ਮਨ ਬਾਂਛਤਿ ਹੀ ਕੇਤਿਕ ਬਾਰ। ਮਮ ਪਿਤ ਪਾਯਹੁ ਗੁਰ ਦਰਬਾਰ। ਰਾਵਰਿ ਪਿਤਾ ਨਿਕਟਿ ਸੋ ਜਾਇ। ਚਿਰੰ-ਕਾਲ ਕੇ ਸਿਖ ਸੁਖ ਪਾਇ[3] ॥ ੩੨ ॥ ਨਹਿਂ ਸਸੁਰਾਰ ਹੁਤੇ ਸਿਖ ਗੁਰ ਕੇ। ਬਾਰ ਬਾਰ ਗੁਰ ਗੁਨ ਕਹਿ ਕਰਿ ਕੇ। ਆਨਿ ਆਪ ਕੇ ਪਗ ਦਰਸਾਏ। ਕਰਹੁ ਸਿੱਖ ਅਬਿ ਇਹ ਸਮੁਝਾਏ*' ॥ ੩੩ ॥ ਸੁਨਿ ਸਤਿਗੁਰੂ ਖੁਸ਼ੀ ਬਹੁ ਕਰਿਕੈ। ਦੀਨਸਿ ਬਰ ਬਚ ਮ੍ਰਿਦੁਲ† ਉਚਰਿਕੈ। 'ਤੋਹਿ ਬੰਸ ਬਡ ਸਿੱਖੀ ਪਾਵੈ। ਵਧਹਿ ਜਗਤ ਮਹਿਂ ਬਹੁ ਬਿਦਤਾਵੈ ॥ ੩੪ ॥ ਦਸਮ ਰੂਪ ਮੇਰੋ ਜਬਿ ਹੋਇ। ਤੁਵ ਪਰਪੋਤ੍ਰੇ ਗੁਰ ਸਿਖ ਜੋਇ। ਲੇ ਆਵਹਿੰਗੇ ਸਦਨ ਮਝਾਰੇ।

---

[1]ਮੁੜ੍ਹਕਾ। [2]ਦੀਰਘ। [3]ਬੜੇ ਚਿਰਾਂ ਦੇ (ਅਸੀਂ) ਸਿੱਖ ਹਾਂ (ਤੇ ਆਪ ਦੇ ਦਰੋਂ) ਸੁਖ ਪਾ ਰਹੇ ਹਾਂ।

*ਪਾ:-ਸਮੁਦਾਇ। †ਪਾ:-ਮ੍ਰਿਦੂ।

ਸੇਵਾ ਕਰਿ ਹੈਂ ਸੈਂਝ ਸਕਾਰੇ ॥ ੩੫ ॥ ਤਬਿ ਮੈਂ ਤੁਮਰੋ ਬੰਸ ਉਧਾਰੌਂ ।ਬਹੁ ਬਡਿਆਈ ਦੇਸ਼ ਬਿਥਾਰੌਂ'।ਸੁਨਿ ਕਰਿ ਰਿਦੇ ਅਨੰਦਤਿ ਹੋਈ।ਨਮੋ ਕੀਨਿ ਪਗ ਪੰਕਜ ਦੋਈ ॥ ੩੬ ॥ ਕੇਤਿਕ ਦਿਨ ਰਹਿ ਕਰਿ ਗੁਰ ਪਾਸ। ਪਤਿ ਕੋ ਤਜਿ ਪੁਨ ਗਈ ਅਵਾਸ। ਰਹ੍ਯੋ ਜੋਧ,ਗੁਰੁ ਢਿਗ ਨਿਤ ਆਵੈ।ਅਨਿਕ ਪ੍ਰਸੰਗਨ ਸੁਨਹਿ ਸੁਨਾਵੈ ॥ ੩੭ ॥ ਪੁਰਸ਼ਾਰਥ ਸੁਨਿ ਸੁਭਟਨ ਕੇਰੇ। 'ਮਾਰ੍ਯੋ ਲਸ਼ਕਰ ਸ਼ਾਹੁ ਘਨੇਰੋ।ਸਪਤ ਹਜ਼ਾਰ ਸੁਧਾਸਰ ਮਾਰੇ।ਗਏ ਭਗੇਲ ਬਚੇ ਰਣ ਹਾਰੇ ॥ ੩੮ ॥ ਦਸ ਅਰੁ ਪੰਚ ਹਜ਼ਾਰ ਬਹੋਰੀ।ਰਿਸ ਕਰਿ ਚਢਿ ਆਏ ਹਮ ਓਰੀ। ਤਹਾਂ ਖੇਤ[੧] ਐਸੋ ਕੁਛ ਭਯੋ। ਭਾਜ੍ਯੋ ਬਚ੍ਯੋ, ਅਰ੍ਯੋ ਮਰਿ ਗਯੋ[੨]' ॥੩੯॥ ਜੋਧਸ਼ਾਹੁ ਸੁਨਿ ਬੀਰ ਬਿਸਾਲਾ। ਕਹੈ 'ਜਿ ਮੈਂ ਹੋਵਤਿ ਤਿਸ ਕਾਲਾ। ਤੁਮ ਬਲ ਤੇ ਘਮਸਾਨ ਘਨੇਰਾ। ਰਚਿ ਸੰਘਰ ਕੋ ਕਰਤਿ ਨਿਬੇਰਾ ॥ ੪੦ ॥ ਤੁਮ ਸਮਤਾ[੩] ਕੋ ਕਰਹਿ ਨ ਕੋਈ । ਸੇਵਤਿ ਮੈਂ ਜੇਤੋ ਬਲ ਹੋਈ'।ਸ੍ਰੀ ਹਰਿਗੋਬਿੰਦ ਚੰਦ ਬਖਾਨਾ। 'ਜੋਧਸ਼ਾਹੁ! ਤੂੰ ਜੋਧ ਮਹਾਨਾ ॥ ੪੧ ॥ ਹਮਰੇ ਕਾਰ ਪਰਹਿ ਜਬਿ ਆਈ। ਉਚਿਤ ਤੋਹਿ ਕੋ ਹੋਨਿ ਸਹਾਈ। ਤੁਰਕ ਸ਼ੱਤ੍ਰ ਹਤਿਬੇ ਕੇ ਜੋਗ। ਰਾਜ ਤੇਜ ਇਨ ਸਭਿ ਛੈ ਹੋਗ[੪]॥ ੪੨॥ ਗੁਰੂ ਪੀਰ ਕੋ ਲੇਖਹਿਂ ਨ ਮੂੜੇ। ਛਿਤ ਛੀਨੌਂ ਕਰਿ ਤੁਰਕਨ ਕੂੜੇ। ਸਨੇ ਸਨੇ ਮਮ ਸਿਖ ਹ੍ਵੈਂ ਰਾਜੇ।ਰਚਹਿਂ ਜੰਗ, ਰਿਪੁ ਬਚਹਿਂ ਜੁ ਭਾਜੇ'॥੪੩॥ ਜੋਧਸ਼ਾਹੁ ਸੁਨਿ ਬਚ ਸਨਮਾਨੇ। 'ਰਾਵਰਿ ਕਹਿਬੋ ਹੈ ਫਲ ਦਾਨੇ। ਚਹਹੁ ਮਸ਼ਕ ਤੇ[੫] ਗਰੁੜ ਬਨਾਵਹੁ। ਸੈਲ ਬਡੇ ਕੋ ਗਰਦ ਮਿਲਾਵਹੁ ॥ ੪੪ ॥ ਜੰਬੁਕ ਕੋ ਕੇਹਰਿ[੬] ਕਰਿ ਦੇਹੋ। ਬਡ ਮਤੰਗ ਢਿਗ ਕੀਟ[੭] ਹਤੇ ਹੋ । ਕਰਹੁ ਬਸਾਵਨ[੮] ਬਸੇ ਉਜਾਰਹੁ।ਕਹਨ ਮਾਤ੍ਰ ਤੇ ਸਰਬ ਸੁਧਾਰਹੁ'॥੪੫॥ ਇੱਤ੍ਯਾਦਿਕ ਨਿਤ ਚਲਹਿਂ ਪ੍ਰਸੰਗ। ਸੈਨਾ ਸਹਤ ਚਹਤਿ ਬਡ ਜੰਗ। ਰਹ੍ਯੋ ਗੁਰੂ ਢਿਗ ਡੇਰਾ ਪਾਇ। ਪਰਮ ਪ੍ਰੀਤ ਤੇ ਨਹਿਂ ਬਿਛੁਰਾਇ ॥ ੪੬ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਰਾਇ ਜੋਧ' ਪ੍ਰਸੰਗ ਬਰਨਨੰ ਨਾਮ ਚਤੁਰ ਬਿੰਸਤੀ ਅੰਸੂ ॥ ੨੪ ॥

## ੨੫. [ਬਖਤ ਮੱਲ ਤਾਰਾ ਚੰਦ। ਘੋੜੇ]।

ਦੋਹਰਾ ॥ ਕੇਤਿਕ ਦਿਵਸ ਬਿਤੀਤ ਭੇ ਤਹਾਂ ਸਿਵਰ ਕੋ ਘਾਲਿ।ਦੇਸ਼ ਬਿਦੇਸ਼ਨ ਸੰਗਤਾਂ ਸੁਨਿ ਇਤ ਪਹੁੰਚਹਿ ਚਾਲਿ[੯] ॥ ੧ ॥ ਚੌਪਈ ॥ ਅਨਗਨ

---

[੧]ਜੁੱਧ। [੨]ਜੋ ਅੜਿਆ ਸੋ ਮਾਰਿਆ ਗਿਆ। [੩]ਬਰਾਬਰੀ। [੪]ਨਾਸ਼ ਹੋ ਜਾਏਗਾ। [੫]ਮੱਛਰ ਤੋਂ। [੬]ਗਿਦੜ ਨੂੰ ਸ਼ੇਰ। [੭]ਕੀੜੀ ਪਾਸੋਂ। [੮](ਉੱਜੜੇ ਹੋਏ) ਬਸਾਵਣਾ ਕਰਦੇ ਹੋ। [੯]ਚੱਲ ਕੇ।

ਸਿੱਖਨਿ ਕੀ ਬਹੁ ਭੀਰ। ਇਕ ਪਹੁੰਚਤਿ ਹੈਂ ਪਾਇ ਬਹੀਰ। ਏਕ ਬਿਸਰਜਨ ਹੋਤਿ ਪਯਾਨੈ। ਚਲਤਿ ਪੰਥ ਗੁਰ ਸੁਜਸੁ ਬਖਾਨੈਂ ॥ ੨ ॥ ਧਨ ਸਮੁਦਾਇ ਚਲਯੋ ਨਿਤ ਆਵੈ। ਸ਼ਸਤ੍ਰ ਤੁਰੰਗ ਅਨਿਕ ਅਰਪਾਵੈਂ। ਬਸਤ੍ਰ ਅਜਾਇਬ ਆਇਂ ਅਪੂਰਬ[1] । ਉੱਤਰ, ਪਸ਼ਚਮ, ਦੱਖਨ, ਪੂਰਬ ॥ ੩ ॥ ਸੰਗਤਿ ਚਲਿ ਕਾਬਲ ਤੇ ਆਈ। ਜਿਸ ਮਹਿਂ ਧਨੀ ਮਨੁਜ ਸਮੁਦਾਈ। ਤਿਨ ਮਹਿਂ ਦੋਇ ਮਸੰਦ ਬਿਲੰਦ। ਨਾਮ ਬਖਤ ਮਲ, ਤਾਰਾ ਚੰਦ॥ ੪ ॥ ਪ੍ਰਥਮ ਸਿਵਰ ਕਰਿ ਕੈ ਸ਼ੁਭ ਥਾਨ। ਕਰ ਪਦ ਬਦਨ ਪਖਾਰੇ ਪਾਨ[2]। ਨਿਜ ਨਿਜ ਭੇਟ ਲੀਏ ਕਰ ਨੀਕੀ। ਕਰਨਿ ਭਾਵਨਾ ਪੂਰਨ ਜੀ ਕੀ ॥ ੫ ॥ ਸਤਿਗੁਰ ਕੇ ਦਰਸ਼ਨ ਕੋ ਚਾਲੇ। ਜਿਸ ਹਿਤ ਗਮਨੇ ਪੰਥ ਬਿਸਾਲੇ। ਸ੍ਰੀ ਹਰਿਗੋਵਿੰਦ ਸਭਾ ਲਗਾਏ। ਜਨੁ ਉਡਗਨ ਮਹਿਂ ਚੰਦ ਸੁਹਾਏ ॥ ੬ ॥ ਸਿੱਖ ਸੁਰਨਿ ਮਹਿਂ ਇੰਦ੍ਰ ਸਮਾਨਾ। ਕੈ ਜਾਦਵ ਮਹਿਂ ਸ੍ਰੀ ਭਗਵਾਨਾ। ਚਹੁੰਦਿਸ਼ਿ ਕਰਿ ਜੋਰਤਿ ਨਰ ਖਰੇ। ਬੰਦਨ ਹੋਤਿ ਦ੍ਰਿਸ਼ਟਿ ਜਿਤ ਕਰੈਂ ॥ ੭ ॥ ਰਿਦੈ ਗਯਾਨ ਘਨ ਅੰਤਰਜਾਮੀ। ਵਹਿਰ ਕ੍ਰਿੱਤ ਨਰਪਤਿ ਜਿਮ ਸ੍ਵਾਮੀ[3]। ਚਮਰ ਚਾਰੁ ਢੋਰਤਿ ਹੈਂ ਖਰੇ। ਅੱਗ੍ਰ ਅਰਦਾਸ ਮੇਵਰੇ ਕਰੇ ॥ ੮ ॥ ਜਿਤ ਦਿਸ਼ਿ ਕੀ ਸੰਗਤਿ ਲੈ ਨਾਮ। ਕਰਹਿ ਬਿਲੋਚਨ ਤਿਤ ਅਭਿਰਾਮ। ਇਤਨੇ ਮਹਿਂ ਦੋਨਹੁ ਚਲਿ ਆਏ। ਜਿਨ ਕੇ ਥੂਲ ਦੇਹਿ ਦ੍ਰਿਸ਼ਟਾਏ ॥ ੯ ॥ ਜੋਰਤਿ ਹਾਥਨਿ ਆਇ ਅਗਾਰੀ। ਮਨੁਜ ਹਜ਼ਾਰਹੁ ਸਿੱਖ ਪਿਛਾਰੀ। ਚਰਨ ਕਮਲ ਪਰ ਸਿਰ ਨਿਜ ਧਾਰੇ। ਹਾਥਨਿ ਸਾਥ ਪਲੋਸਤਿ ਪਸਾਰੇ ॥ ੧੦ ॥ ਤਿਮ ਹੀ ਸਭਿ ਸੰਗਤਿ ਪਰ ਪਾਇਨ[4]। ਅਪਨੀ ਅਪਨੀ ਅਰਪਿ ਉਪਾਇਨ।- ਸਫਲ ਬਿਲੋਚਨ ਕਰਤਿ ਨਿਹਾਰੇ। ਨਹਿਂ ਤ੍ਰਿਪਤਹਿਂ ਹੋਵਤਿ ਬਲਿਹਾਰੇ। ॥ ੧੧ ॥ 'ਧੰਨ ਧੰਨ' ਚਹੁੰਦਿਸ਼ਿ ਤੇ ਕਰੈਂ। 'ਹਲਤਿ ਪਲਤਿ ਕੇ ਰੱਖਕ ਅਹੈਂ'। ਜੁਗਲ ਮਸੰਦਨ ਕੇ ਜੁਤਿ ਬੈਸੇ। ਬ੍ਰਿੰਦ ਚਕੋਰ ਚੰਦ ਪਿਖਿ ਜੈਸੇ॥ ੧੨॥ ਬੂਝੀ ਸਤਿਗੁਰ ਕੁਸ਼ਲ ਬਤਾਈ। ਮਨੋ ਕਾਮਨਾ ਸਭਿ ਨੇ ਪਾਈ। ਦ੍ਰਿਸ਼ਟਿ ਮਿਹਰ ਕੀ ਤਿਨ ਪਰ ਡਾਰੀ। ਖ਼ੁਸ਼ੀ ਕਰੀ ਸੰਗਤਿ ਲਖਿ ਪਯਾਰੀ॥ ੧੩॥ ਜਿਨ ਕੇ ਰਿਦੈ ਪ੍ਰੇਮ ਨਹਿਂ ਥੋਰਾ। ਬਾਰ ਬਾਰ ਪਿਖਿ ਸਭਿ ਕੀ ਓਰਾ। ਬੂਝਯੋ ਬਹੁਰ ਮਸੰਦਨ ਸੰਗ। 'ਕਹਹੁ ਸਕਲ ਜਸ ਪੰਥ ਪ੍ਰਸੰਗ ॥ ੧੪ ॥

[1]ਅਨੋਖੇ। [2]ਪਾਣੀ ਨਾਲ। [3]ਬਾਹਰਲੀ ਕ੍ਰਿਆ ਸ੍ਵਾਮੀ (ਸ੍ਰੀ ਗੁਰੂ) ਜੀ ਦੀ ਰਾਜਿਆਂ ਵਾਂਙ ਹੈ। [4]ਚਰਨੀ ਪਈ।

ਕੌਨ ਦੇਸ਼ ਕੋ ਚਲਿ ਕਰਿ ਆਏ?।ਸ਼੍ਰੀ ਅੰਮ੍ਰਿਤਸਰ ਕੋ ਦਰਸਾਏ? ।ਕਿਧੌਂ
ਅਪਰ ਹੀ ਮਾਰਗ ਆਏ ?। ਤੁਮ ਤੇ ਸੁਧਿ ਚਾਹਤਿ ਹੈਂ ਪਾਏ' ॥ ੧੫ ॥
ਸੁਨਤਿ ਬਖਤ ਮਲ ਤਾਰਾ ਚੰਦ।ਦੁੰਦ ਮਸੰਦ ਕਹਤਿ ਕਰ ਬੰਦਿ। 'ਕ੍ਰਿਪਾ
ਨਿਧਾਨ ! ਸੁਨੀਅਹਿ ਅਰਜ਼ੀ। ਭਈ ਜਥਾ ਸਭਿ ਸੰਗਤਿ ਮਰਜ਼ੀ ॥੧੬॥
ਸੂਧੇ ਮਗ ਲਵਪੁਰਿ ਕੋ ਆਏ। ਹਟਤਿ ਚਹਤਿ ਅੰਮ੍ਰਿਤਸਰ ਜਾਏ¹।ਰਾਵਰ
ਕੇ ਦਰਸ਼ਨ ਬਹੁ ਚਾਹਾ। ਇਸੀ ਹੇਤੁ ਪੂਰਬ ਤੁਮ ਪਾਹਾ'² ॥ ੧੭ ॥ ਇੱਤਯਾ-
ਦਿਕ ਪ੍ਰਸੰਗ ਮਗ ਕੇਰਾ। ਸੁਨਿ ਬੋਲੇ ਸਤਿਗੁਰ ਤਿਸ ਬੇਰਾ। 'ਲਵਪੁਰਿ
ਸ਼ਾਹਿਜਹਾਂ ਕੀ ਬਾਤ। ਕਿਮ ਦੇਖੀ ਕਹੀਯਹਿ ਬੱਖਯਾਤ? ॥੧੮॥ਕਿਤਿਕ
ਬਾਹਿਨੀ ਬਾਹਰ ਪਰੀ?। ਕੇਤਿਕ ਭੀਰ³ ਬਿਲੋਕਨ ਕਰੀ ?'। ਜੁਗਲ
ਮਸੰਦ ਕਹਨਿ ਪੁਨ ਲਾਗੇ। 'ਜਥਾ ਪਿਖੀ ਸੋ ਕਹਿਂ ਤੁਮ ਆਗੇ ॥ ੧੯ ॥
ਜਿਸ ਦਿਨ ਹਮ ਲਵਪੁਰਿ ਮਹਿਂ ਆਏ। ਡੇਰਾ ਕੀਨਿ ਦੇਖਿ ਸ਼ੁਭ ਥਾਏਂ।
ਤੁਰਕਨ ਤੇ ਹਮ ਤਬਹੂੰ ਸੁਨਯੋ।–ਹੈ ਬਕਰੀਦ ਪ੍ਰਾਤਿ ਕੋ–ਭਨਯੋ ॥ ੨੦॥
–ਸ਼ਾਹਜਹਾਂ ਨਿਕਸਹਿਗੋ ਬਾਹਰ।ਕਰਹਿ ਨਿਵਾਜ³ ਸਭਿਨਿ ਮਹਿਂ ਜ਼ਾਹਰ।
ਬ੍ਰਿੰਦ ਗ੍ਰਾਮ ਕੇ ਨਰ ਸਮੁਦਾਏ। ਸ਼ਾਹੁ ਬਿਲੋਕਨ ਕੇ ਹਿਤ ਆਏ–॥ ੨੧ ॥
ਤਬਿ ਸੁਨਿਕੈ ਸੰਗਤਿ ਕਹਿ ਬਾਤ।–ਨਿਕਸਤਿ ਸ਼ਾਹੁ ਨਿਹਾਰਹੁ ਪ੍ਰਾਤਿ–।
ਪੁਰਿ ਮਹਿਂ ਬਸ ਕਰਿ ਨਿਸਾ ਬਿਤਾਈ। ਜਾਗੇ ਸਗਲ ਭੋਰ ਹੁਇ ਆਈ॥
੨੨ ॥ ਸਮਾਂ ਭਯੋ ਨਿਕਸਨਿ ਕੋ ਸ਼ਾਹੂ। ਲੋਕ ਹਜ਼ਾਰਹੁੰ ਮਿਲੇ ਉਮਾਹੂ।
ਸੁੰਦਰ ਤੁੰਗ ਮਤੰਗ⁴ ਸ਼ਿੰਗਾਰੇ। ਕੰਚਨ ਜਰਤਿ ਸ਼੍ਰਿੰਖਲਾ⁵ ਡਾਰੇ ॥ ੨੩ ॥
ਝਾਲਰ ਜ਼ਰੀ ਝੂਲ ਝਮਕੰਤ।ਹੌਦਾ ਅੰਬਾਰੀ ਦਮਕੰਤੇ।ਗਜ ਗਾਹਿਨ⁶ਜਿਨ
ਕੇ ਲਟਕੰਤੀ।ਰਸ਼ਮ ਕੀ ਡਰੈਂ ਦੁਤਿਵੰਤੀ॥੨੪॥ਗਿਨਤੀ ਕੁਛ ਨ ਚਮੂੰ ਕੀ
ਆਈ। ਇਤ ਉਤ ਤੇ ਬਹੁਤੀ ਉਮਡਾਈ। ਬਹੁਰ ਸ਼ਾਹੁ ਕੇ ਕੋਤਲ ਆਏ।
ਰੇਸ਼ਮ ਜ਼ਰੀ ਡੋਰ ਡੁਰਿਆਏ⁷ ॥ ੨੫ ॥ ਜ਼ੀਨ ਅਨੇਕ ਭਾਂਤਿ ਕੇ ਸੋਹੈਂ।
ਰਤਨ ਖਚਤਿ ਦਮਕਤਿ ਮਨ ਮੋਹੈਂ। ਚਾਂਮੀਕਰ ਕੇ ਚਮਕਤਿ ਚਾਰੂ ।
ਬਲੀ ਚਪਲ ਤਨ ਪੀਨ ਉਦਾਰੂ ॥ ੨੬ ॥ ਥਈ ਥਈ ਕਰਿ ਨਚਿ ਚਲ⁸

¹ਮੁੜਦਿਆਂ ਚਾਹੁੰਦੇ ਹਾਂ ਅੰਮ੍ਰਿਤਸਰ ਜਾਣਾ। ²ਪਾਸ। ³ਭਾਵ ਨਿਮਾਜ਼ ਪੜ੍ਹੇਗਾ। ⁴ਉੱਚੇ ਹਾਥੀ। ⁵ਸੰਗਲ। ⁶ਅਰਥ ਲਈ ਦੇਖੋ ਰਾਸ ੬ ਅੰਸੂ ੩੯ ਅੰਕ ੩੫ ਵਿਚ ਆਏ ਪਦ 'ਗਜ਼ੇਗਾਹ' ਦਾ ਪ੍ਰਯਾਯ। ⁷ਰੇਸ਼ਮ ਤੇ ਜ਼ਰੀ ਦੀਆਂ ਬਾਗ ਡੋਰਾਂ ਨਾਲ ਲਿਜਾਏ ਜਾ ਰਹੇ ਸਨ। [ਹਿੰਦੀ, ਡੋਰਿ ਜਾਨਾ]। ⁸ਠੁਮਕ ਠੁਮਕ ਕੇ ਨਚਦੇ ਜ਼ਿਮੀਂ ਤੇ ਚਲਦੇ ਸਨ।

ਚਾਲਤਿ। ਅਧਿਕ ਉਤਾਇਲ ਲੇ ਪਗ ਡਾਲਤਿ। ਨਿਕਸਜੋ ਸ਼ਾਹੁਜਹਾਂ ਤਬਿ ਬਾਹਿਰ। ਸਭਿਨਿ ਬਿਲੋਕਜੋ ਮਗ ਮਹਿਂ ਜ਼ਾਹਿਰ ॥ ੨੭ ॥ ਦੋਇ ਤੁਰੰਗ ਚਲਤਿ ਤੇ ਆਗੇ। ਜਿਨ ਕੇ ਸਾਥ ਮਹਾਂ ਅਨੁਰਾਗੇ[1]। ਨਿਜ ਆਂਖਨਿ ਕੇ ਆਗੇ ਰਾਖਹਿ। ਮਗ ਮਹਿਂ ਬਿਛੁਰਨ ਨਹਿਂ ਅਭਿਲਾਖਹਿ॥੨੮॥ ਤਹਾਂ ਲੋਕ ਹਮ ਪੂਛੇ ਜਬੈ। ਭਾਖੇ ਗੁਨ ਅਰੁ ਕੀਮਤ ਸਬੈ। ਮਨਹੁਂ ਕਾਮ ਕਾਰੀਗਰ ਹੋਇ[2]। ਘਰੀ[3] ਸੁ ਮੂਰਤਿ ਸੁੰਦਰ ਦੋਇ ॥੨੯॥ਹਮਰੀ ਮਤਿ ਮੈਂ ਤਬਿ ਇਮ ਆਵੈ। ਪਿਖਹਿ ਇੰਦ੍ਰ ਤੌ ਚਿਤ ਬਿਰਮਾਵੈ।ਤਿਨ ਕੇ ਗੁਨ ਕਿਛੁ ਗਿਨੇ ਨ ਜਾਈ। ਸੁਨੇ ਕਹਿਤ ਨਰ, ਹਯ ਦਰਿਆਈ[4] ॥ ੩੦ ॥ ਇਕ ਗੁਲਬਾਗ, ਦੁਤਿਯ ਦਿਲਬਾਗ। ਸੁਨੇ ਨਾਮ ਉਪਜਹਿ ਅਨੁਰਾਗ[5]। ਭਰੇ ਨਦੀ ਨਦ ਹੋਵਤਿ ਪਾਰ। ਨਹਿਂ ਭੀਗਨਿ ਦੇਂ ਜਲ ਅਸੁਵਾਰ ॥ ੩੧ ॥ ਛਿਤ ਪਰ ਚਰਣ ਰਖਹਿਂ ਕੈ ਨਾਂਹੀ। ਲਖੇ ਨ ਪਰਹਿਂ[6] ਚਲਤਿ ਮਗ ਮਾਂਹੀ। ਘਨੀ ਆਰਜਾ ਹਮਹੁਂ ਬਿਤਾਈ। ਅਸ ਅਸੁ[7] ਪਿਖੇ ਨਹੀਂ ਕਿਸ ਥਾਈਂ ॥ ੩੨ ॥ ਪਿਖਿ ਸੰਗਤਿ ਆਨੰਦਤਿ ਹੋਈ। ਕਹਜੋ-ਗੁਰੂ ਢਿਗ ਚਹੀਅਤਿ ਦੋਈ। ਜਿਨ ਕੇ ਚਿਤ ਮਹਿਂ ਸ਼ੌਕ ਬਿਸਾਲਾ। ਚਢਹਿਂ, ਕਰਹਿਂ ਰਣ ਰਿਪੁਨਿ ਕਰਾਲਾ ॥ ੩੩ ॥ ਤੁਰਕੇਸ਼ੁਰ ਢਿਗ ਹੈ ਤੋ ਸਹੀ। ਲਰਨ ਅਰੂਢਨ ਜਾਨਹਿ ਨਹੀਂ। ਸ੍ਰੀ ਸਤਿਗੁਰ ਕੋ ਡੀਲ ਬਡੇਰੋ। ਹੋਹਿਂ ਅਰੂਢਨ ਸੁਭਹਿਂ ਘਨੇਰੋ ॥ ੩੪ ॥ ਚਢਿ ਸੰਗਤਿ ਕੋ ਦਰਸ਼ਨ ਦੈਹੈਂ। ਸਭਿ ਸਿੱਖਨਿ ਆਨੰਦ ਉਪਜੈਹੈਂ-।ਹਮ ਸੁਨਿ ਕੇ ਸਭਿ ਕੋ ਸੰਗ ਕਹੀ ।-ਚਹੈਂ ਜਿ ਗੁਰੂ ਕਠਨ ਕੁਛ ਨਹੀਂ -॥ ੩੫ ॥ ਨਿਸ਼ਚੇ ਉਚਿਤ ਤੁਮਾਰੇ ਅਹੈਂ।ਸਿਖ ਸੰਗਤਿ ਸਗਰੇ ਹੀ ਕਹੈਂ। ਸ਼੍ਰੀ ਗੁਰ ਜੀ ! ਜਬਿ ਦੇਖਹੁ ਤਿਨਕੋ। ਲਖਹੁ ਤਬਹਿ ਸੁਖ ਹੁਇ ਜਿਮ ਮਨ ਕੋ' ॥ ੩੬ ॥ ਇੱਤਜਾਦਿਕ ਗੁਨ ਕਹਿ ਸਮੁਦਾਏ। ਜਨੋਂ ਕਨੋਂ ਕਰਿ ਸ਼੍ਰੀ ਗੁਰ ਬਿਰਮਾਏ[8]। ਇਮ ਪ੍ਰਸੰਗ ਕਰਿ ਸਰਬ ਸੁਨਾਯੋ। ਸੰਗਤਿ ਸਿਵਰ ਕਿਤਿਕ ਦਿਨ ਛਾਯੋ ॥ ੩੭ ॥ ਜਬਿ ਗੁਰ ਢਿਗ ਬੈਠਤਿ ਹੈਂ ਜਾਇ। ਜੁਗਮ ਤੁਰੰਗ ਪ੍ਰਸੰਗ ਚਲਾਇ। 'ਤਿਨ ਸਮਾਨ ਜਗ ਮਹਿਂ ਕਿਤ ਨਾਂਹੀ। ਫਿਰੀਅਹਿ ਦੇਸ਼ ਬਿਦੇਸ਼ ਜਿ ਮਾਂਹੀ ॥ ੩੮ ॥ ਉਚਿਤ ਆਪ ਕੇ

[1]ਬੜਾ ਪਿਆਰ ਹੈ (ਸ਼ਾਹ ਦਾ)। [2]ਮਾਨੋ ਕਾਮਦੇਵ ਨੇ ਕਾਰੀਗਰ ਬਣਕੇ। [3]ਘੜੀਆਂ ਹਨ [4]ਦਰਿਆਈ ਘੋੜੇ। [5]ਨਾਉਂ ਸੁਣਨ ਨਾਲ ਹੀ ਪਿਆਰ ਫੁੱਟ ਪੈਂਦਾ ਹੈ। [6]ਪ੍ਰਤੀਤ ਨਹੀਂ ਹੁੰਦੇ [7]ਐਸੇ ਘੋੜੇ। [8]ਮੋਹਤ ਕਰ ਲਏ।

ਸਭਿ ਹੂ ਜਾਨੇ। ਚਪਲ ਚਲਾਕ ਚਾਰੁ ਪਹਿਚਾਨੇ'। ਇਮ ਕਹਿ ਕਰਿ ਗੁਰੁ ਨਿਕਟਿ ਸੁਨਾਵੈਂ।–ਅਹੈਂ ਜਥਾਰਥ–ਸੁਨਿ ਹੁਲਸਾਵੈਂ ॥ ੩੯ ॥ ਕੇਤਿਕ ਦਿਨ ਗੁਰ ਨਿਕਟਿ ਗੁਜ਼ਾਰੇ।ਚਲਨਿ ਸਦਨ ਕੋ ਉਮਗੇ ਸਾਰੇ। ਜਥਾਜੋਗ ਸਿਰੁਪਾਉਨਿ ਦੀਨਿ। ਸੰਗਤਿ ਸਗਲ ਬਿਸਰਜਨ ਕੀਨਿ ॥ ੪੦ ॥ ਮਨੋ ਕਾਮਨਾ ਪਾਇ ਪਧਾਨੇ। ਮਾਰਗ ਮਹਿ ਗੁਰ ਸੁਜਸ ਬਖਾਨੇ। ਬਾਪੀ ਮੰਜੇ ਗੋਇੰਦਵਾਲ । ਦਰਸ ਖਡੂਰ ਸੁ ਪੁੰਨ ਬਿਸਾਲ ॥ ੪੧ ॥ ਜਾਇ ਤਰਨ ਤਾਰਨ ਇਸ਼ਨਾਨੇ।ਬਹੁਰ ਸੁਧਾਸਰ ਮੱਜਨ ਠਾਨੇ।ਜਥਾ ਸ਼ਕਤਿ ਅਰਦਾਸ ਕਰਾਇ। ਕਿਤਿਕ ਦਿਵਸ ਰਹਿ ਕਰਿ ਹਰਖਾਇ ॥ ੪੨ ॥ ਕਾਬਲ ਕੇ ਸੰਗਤਿ ਪੁਨ ਗਈ। ਮਨੋ ਕਾਮਨਾ ਪੂਰਨ ਭਈ। ਦੇਸ਼ ਬਿਦੇਸ਼ਨ ਗੁਰ ਕੀ ਕੀਰਤਿ। ਜਿਮ ਦੇਖੀ ਕੀਨੀ ਬਿਸਤੀਰਤਿ ॥੪੩॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਕਾਬਲ ਸੰਗਤਿ' ਪ੍ਰਸੰਗ ਬਰਨਨ ਨਾਮ ਪੰਚ ਬਿੰਸਤੀ ਅੰਸੂ ॥ ੨੫ ॥

## ੨੬. [ਦਰਿਆਈ ਘੋੜੇ]।

ਦੋਹਰਾ ॥ ਸੁਨਿ ਸਤਿਗੁਰ ਚਿਤ ਚੌਂਪ ਕਰਿ ਹਯ ਚਾਹਤਿ ਜਿਮ ਆਇ°। ਰਿਦੇ ਬਿਚਾਰਤਿ ਭੇ ਬਹੁਤ–ਕਿਸ ਪ੍ਰਕਾਰ ਕੋ ਲਯਾਇ ?॥ ੧ ॥ ਚੌਪਈ ॥ ਧਨ ਖਰਚਹਿਂ ਜੇਤੋ ਮਨ ਭਾਵਤਿ। ਮੋਲ ਦਿਏ ਸੋ ਹਾਥ ਨ ਆਵਤਿ। ਸ਼ਾਹੁਜਹਾਂ ਕੇ ਕਮੀ ਨ ਕਾਈ।ਲੇਹਿਂ ਤੁਰੰਗ ਸੁਕਵਨ ਉਪਾਈ*॥੨॥ਅਤਿ ਪ੍ਰਿਯ ਸ਼ਾਹੁ ਰਖਹਿ ਤਕਰਾਈ।ਲਾਖਹੁਂ ਭਟ ਨਿਤ ਰਹਤਿ ਸਹਾਈ।ਜੇਕਰਿ ਲਰਹਿਂ ਹਾਥ ਨਹਿਂ ਆਵਤਿ। ਮਹਾਂ ਦੁਰਗ ਮਹਿਂ ਤਿਨਹਿ ਰਖਾਵਤਿ– ॥੩॥ਸਭਾ ਬਿਖੈ ਗੁਰ ਬਾਤ ਚਲਾਈ।ਹਯਨਿ ਪ੍ਰਸੰਸ਼ਾ ਅਧਿਕ ਸੁਨਾਈ।'ਕਿਮ ਦੇਖਨਿ ਮੈਂ ਆਇਂ ਹਮਾਰੇ ?। ਸੁਮਤਿਵੰਤ ਸਭਿ ਕਰਹੁ ਬਿਚਾਰੇ ?' ॥੪॥ ਚਿਤਵਹਿਂ ਜਤਨ ਅਨੇਕ ਪ੍ਰਕਾਰੀ।ਤਬਿ ਇਕ ਸਿਖ ਨੇ ਗਿਰਾ ਉਚਾਰੀ। 'ਮਹਾਂਰਾਜ ! ਤੁਮ ਸੁਮਤਿ ਨਿਧਾਨੇ। ਅੱਗ੍ਰ ਆਪ ਕੇ ਕੌਨ ਬਖਾਨੇ ॥ ੫ ॥ ਤਉ ਦੇਖੀਯਹਿ ਭਲੇ ਬਿਚਾਰਿ। ਹੋਇ ਨ ਬਿਨ ਬਿਧੀਏ ਨਿਰਧਾਰ। ਤੁਮ ਸਹਾਇਤਾ ਪਾਇ ਸੁ ਲਯਾਵਹਿ। ਅਪਰ ਉਪਾਇ ਨਹੀਂ ਕਿਮ ਆਵਹਿ ॥ ੬ ॥ ਜਿਸ ਬਿਧਿ ਕੀ ਬੁਧਿ ਇਸ ਮਹਿ ਅਹੈ । ਸਕਲ ਜਗਤ ਨਰ ਦੁਸਕਰ ਲਹੈਂ। ਜਿਮ ਤਿਨ ਹਯਨਿ ਸਮਾਨ ਨ ਹੋਈ। ਤਿਮ ਲਯਾਵਨਿ ਇਸ ਸਮ ਨਹਿਂ ਕੋਈ ॥ ੭ ॥ ਤੁਮ ਸਮ ਨਹੀਂ ਸਹਾਇਕ ਦੂਵਾ।

°ਚਾਹੁੰਦੇ ਹਨ ਜਿਵੇਂ ਘੋੜੇ ਆ ਜਾਣ।

*ਹੋਰ ਇਤਿਹਾਸਕਾਰਾਂ ਇਹ ਘੋੜੇ ਸਤਿਗੁਰ ਲਈ ਆਏ ਹੋਏ 'ਹਾਕਮਾਂ ਨੇ ਖੋਹ ਲੂਏ' ਦੱਸੇ ਹਨ।

ਤੀਨਹੁੰ ਮੇਲ ਏਕ ਸਮ ਹੁਵਾ । ਜੇ ਕਰਿ ਲਗਾਵਹਿ ਹਯ ਬਲ ਭੂਰੀ। ਅਚਰਜ ਬਿਥਰਹਿ ਜਗਤ ਮਝਾਰੀ' ॥ ੮ ॥ ਸੁਨਿ ਗੁਰੁ ਬਿਧੀਏ ਓਰ ਨਿਹਾਰਾ । 'ਹਯ ਗੁਨ ਸੁਨਿ ਮਨ ਹਰਯੋ ਹਮਾਰਾ। ਜਯੋਂ ਕਯੋਂ ਕਰਹੁ ਦਿਖਾਵਨ ਸੋਈ*। ਤੁਵ ਸਮਾਨ ਦੂਸਰ ਨਹਿਂ ਕੋਈ ॥ ੯ ॥ ਇਹੁ ਕਾਰਜ ਤੁਝ

---

*ਮਹਿਮਾਂ ਪ੍ਰਕਾਸ਼ ਗ੍ਰੰਥ ਵਿਚ ਇਨੀਂ ਦੋਨਾ ਸ਼ਾਹੀ ਮਲਕੀਅਤ ਦੇ ਘੋੜਿਆਂ ਦੇ ਲਿਆਉਣ ਦਾ ਕੋਈ ਜ਼ਿਕਰ ਨਹੀਂ, ਸਾਖੀ ੧੫੪ ਵਿਚ ਲਿਖਿਆ ਹੈ ਕਿ ਕਾਬਲ ਦੀ ਸੰਗਤ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਲਈ ਇਰਾਕੀ ਘੋੜਾ ਆਂਦਾ ਸੀ ਜਿਸਨੂੰ ਬਾਦਸ਼ਾਹ ਨੇ ਰਸਤੇ ਵਿਚ ਹੀ ਸਿੱਖਾਂ ਤੋਂ ਖੋਹ ਲਿਆ। ਸਤਿਗੁਰੂ ਜੀ ਨੂੰ ਜਦ ਬਾਦਸ਼ਾਹ ਦੀ ਇੰਜ ਸੀਨਾ-ਜ਼ੋਰੀ ਤੇ ਅਨਿਆਇ ਦੀ ਖ਼ਬਰ ਮਿਲੀ ਤਦ ਆਪ ਨੇ ਬਿਧੀਏ ਨੂੰ ਭੇਜਕੇ ਅਪਨਾ ਘੋੜਾ ਮੰਗਾ ਲਿਆ। ਵਾਰਤਕ ਮਹਿਮਾਂ ਪ੍ਰਕਾਸ਼ ਵਿਚ ਬੀ ਇਹੋ ਸਾਖੀ ਆਈ ਹੈ ਕਿ ਵਿਲਾਇਤ ਦੇ ਸਿੱਖਾਂ ਇਕ ਇਰਾਕੀ ਘੋੜਾ ਵੱਡੇ ਜਤਨ ਨਾਲ ਹਾਸਲ ਕਰਕੇ ਆਂਦਾ, ਰਾਹ ਵਿੱਚ ਬਾਦਸ਼ਾਹੀ ਲੋਕਾਂ ਨੇ ਸਿੱਖਾਂ ਪਾਸੋਂ ਘੋੜਾ ਛੀਨ ਲੀਤਾ, ਤੇ ਬਾਦਸ਼ਾਹ ਨੂੰ ਦਿੱਤਾ। ਉਨ੍ਹਾਂ ਸਿੱਖਾਂ ਗੁਰੂ ਜੀ ਪਾਸ ਆ ਫਰਿਆਦ ਕੀਤੀ, ਤਾਂ ਗੁਰੂ ਜੀ ਨੇ ਬਿਧੀ ਚੰਦ ਨੂੰ ਘੱਲਿਆ। ਬਿਧੀ ਚੰਦ ਚਾਬਕ ਸੁਵਾਰ ਬਣਕੇ ਨੌਕਰ ਜਾ ਰਿਹਾ ਤੇ ਸਮਾਂ ਪਾਕੇ ਘੋੜਾ ਲੈ ਆਇਆ। ਇਸ ਵਿਚ ਇਕ ਘੋੜੇ ਦਾ ਜ਼ਿਕਰ ਹੈ ਤੇ ਉਹ ਘੋੜਾ ਗੁਰੂ ਜੀ ਦੇ ਸਿੱਖ ਲਿਆਏ ਸਨ, ਹਾਕਮਾਂ ਵਲੋਂ ਜਬਰੀ ਖੋਹਿਆ ਗਿਆ ਸੀ ਤੇ ਬਿਧੀ ਚੰਦ ਨੇ ਓਸ ਜਬਰੀ ਨੂੰ ਲੱਤ ਮਾਰ ਕੇ ਘੋੜਾ ਲੈ ਆਂਦਾ। ਦਬਿਸਤਾਨ ਮਜ਼ਾਹਬ (ਫਾਰਸੀ) ਵਿਚ ਇਨ੍ਹਾਂ ਘੋੜਿਆਂ ਦਾ ਜ਼ਿਕਰ ਨਹੀਂ ਆਇਆ।

ਇਤਿਹਾਸ ਗੁਰੂ ਖ਼ਾਲਸਾ, ਤਵਾਰੀਖ ਖਾਲਸਾ (ਹਿੰਦੀ) ਤੇ ਤਵਾ: ਸ: ਖਜ਼ਾਨ ਸਿੰਘ ਵਿਚ ਲਿਖਿਆ ਹੈ ਕਿ ਇਕ ਸਿੱਖ ਸੁਦਾਗਰ ਕਾਬਲੋਂ ਦੋ ਘੋੜੇ ਗੁਰੂ ਜੀ ਵਾਸਤੇ ਲਿਆਇਆ ਜੋ ਲਾਹੌਰ ਦੇ ਸੂਬੇ ਨੇ ਜਬਰਨ ਖੋਹ ਲਏ। ਮੈਕਾਲਫ ਨੇ ਲਿਖਿਆ ਹੈ ਕਿ ਬਖਤਮਲ ਤਾਰਾ ਚੰਦ ਦੇ ਮਸੰਦਾਂ ਦੇ ਨਾਲ ਕਾਬਲ ਦੀ ਸੰਗਤ ਆ ਰਹੀ ਸੀ, ਸੰਗਤ ਪਾਸ ਦੋ ਘੋੜੇ ਸਤਿਗੁਰਾਂ ਵਾਸਤੇ ਸਨ, ਜੋ ਪਾਤਸ਼ਾਹੀ ਕਾਰਦਾਰਾਂ ਨੇ ਜਬਰਨ ਖੋਹ ਲਏ ਸਨ। ਇਹੋ ਖੁੱਸੇ ਘੋੜੇ ਬਿਧੀ ਚੰਦ ਨੇ ਆਂਦੇ ਦੱਸੇ ਹਨ। 'ਅਨਿਆਇ ਨੂੰ ਤੋੜਨ ਦੀ' ਗੁਰੂ ਘਰ ਦੀ ਰੀਤੀ ਤਾਂ ਛੇਵੇਂ ਗੁਰਾਂ ਨੇ ਅਰੰਭ ਕੀਤੀ ਸੀ, ਪਰ ਬਿਨ ਹਕ ਆਪ ਕਦੇ ਕਿਸੇ ਸ਼ੈ ਦੇ ਰਵਾਦਾਰ ਨਹੀਂ ਹੁੰਦੇ ਸੇ। ਜਾਪਦਾ ਹੈ ਕਿ ਕਵਿ ਜੀ ਦੀ ਨਜ਼ਰੋਂ ਮਹਿਮਾਂ ਪ੍ਰਕਾਸ਼ ਦੀ ਇਹ ਗਲ ਕਿ ਓਹ ਘੋੜਾ ਗੁਰੂ ਜੀ ਦਾ ਕਾਬਲ ਦੀ ਸੰਗਤ ਲਿਆਈ ਸੀ ਤੇ ਹਾਕਮਾਂ ਨੇ ਜਬਰੀ ਖੋਹ ਲਿਆ ਸੀ, ਉੱਕ ਗਈ ਹੈ, ਯਾ ਘੋੜੇ ਦੇ ਇਸ ਹਿੱਸੇ ਦੇ ਪ੍ਰਸੰਗ ਦਾ ਪੱਤ੍ਰਾ ਖਰੜੇ ਵਿਚ ਹੇਠ ਉੱਤੇ ਹੋ ਕੇ ਰਹਿ ਗਿਆ; ਯਾ ਕਿਵੇਂ ਕੁਛ ਹਸਤਾਖੇਪ ਹੋ ਗਿਆ, ਕਿਉਂਕਿ ਕਾਬਲ ਦੀ ਸੰਗਤ ਦਾ ਆਉਣਾ, ਘੋੜੇ ਦੀ ਮਹਿਮਾਂ ਕਹਿਣੀ ਆਪ ਬੀ ਲਿਖਦੇ ਹਨ। ਇਸਤੋਂ ਪਤਾ

[ਬਾਕੀ ਟੂਕ ਦੇਖ ਅਗਲੇ ਪੰਨੇ ਦੇ ਹੇਠ]

ਤੇ ਬਨਿ ਆਵੈ'। ਬਿਧੀਚੰਦ ਕਰ ਜੋਰਿ ਅਲਾਵੈ। 'ਕਾਰਜ ਕਠਨ ਜਥਾ
ਤੁਮ ਜਾਨਹੁ। ਸਿਧ ਹੁਇ ਰਾਵਰ ਤੇ ਸਭਿ ਮਾਨਹੁ ॥ ੧੦ ॥ ਮੈਂ ਤੌ ਬਨਿ
ਹੌਂ ਏਕ ਬਹਾਨਾ। ਕਰਹੁ ਕਾਜ ਤੁਮ ਆਪ ਸੁਜਾਨਾ'। ਸੁਨਿ ਪ੍ਰਸੰਨ ਸ੍ਰੀ
ਸਤਿਗੁਰ ਹੋਏ। 'ਬਿਧੀਆ! ਤੁਵ ਮਾਨਿੰਦ ਨ ਕੋਏ ॥ ੧੧ ॥ ਰਾਮਚੰਦ
ਜਿਮ ਲੰਕ ਪਠਾਵਨ। ਸਭਿ ਕਪਿ ਮਹਿਂ ਖੋਜਨੋ ਮਨ ਪਾਵਨ। ਹਨੂਮਾਨ
ਬਡ ਸੁਮਤਿ ਪ੍ਰਬੀਨਾ। ਜਾਇ ਤਹਾਂ ਸਭਿ ਕਾਰਜ ਕੀਨਾ ॥ ੧੨ ॥
ਤਸਕਰ ਸਮ ਸਭਿ ਲੰਕ ਨਿਹਾਰੀ। ਪਿਖਿ ਸੀਤਾ, ਹਤਿ ਰਾਖਸ਼ ਭਾਰੀ[੧]।
ਆਗ ਲਗਾਇ ਸਿੰਧੁ ਉਲੰਘਾਵਾ। ਤਿਮ ਹੀ ਅਬਿ ਕਾਰਜ ਬਨਿ ਆਵਾ॥੧੩॥
ਅਬਿਲੌ ਜਸੁ ਜਗ ਮਹਿਂ ਹਨੁਮਾਨਾ। ਕਾਜ ਕਠਨ ਤਿਮ ਬਨਹਿ ਸਮਾਨਾ'।
ਅਪਨਿ ਪ੍ਰਸ਼ੰਸਾ ਸੁਨੀ ਬਿਸਾਲਾ। ਬਿਧੀ ਚੰਦ ਬੋਲਨੋ ਤਿਸ ਕਾਲਾ ॥੧੪॥
'ਸ਼੍ਰੀ ਗੁਰੁ! ਤੁਮ ਸਹਾਇ ਜੇ ਪਾਊਂ। ਕਹਾਂ ਸ਼ਾਹੁ, ਅਸੁ ਰਵਿ ਕੇ ਲ੍ਯਾਊਂ[੨]।
ਸੁਨੇ ਬਰੁਨ ਢਿਗ ਸੁੰਦਰ ਘੋਰੇ[੩]। ਤਹਿਂ ਤੇ ਲ੍ਯਾਇ ਸਕੌਂ ਤੁਮ ਜੋਰੇ[੪] ॥
੧੫ ॥ ਰਾਵਰ ਕੀ ਸਹਾਇਤਾ ਪਾਇ। ਕੋ ਅਸ ਕਾਜ ਜੋ ਨ ਬਨਿ

---

[੧]ਭਾਰੀ ਰਾਖਸ਼ਾਂ ਨੂੰ ਮਾਰ ਕੇ ਸੀਤਾ ਨੂੰ ਦੇਖਿਆ। [੨]ਸੂਰਜ ਦੇ ਘੋੜੇ ਲੈ ਆਵਾਂ। [੩]ਸੁਣੀਂਦੇ ਹਨ ਕਿ ਵਰੁਣ ਪਾਸ ਵੀ ਸੁਹਣੇ ਘੋੜੇ ਹਨ। [੪]ਆਪ ਜੀ ਦੇ (ਬਖਸ਼ੇ) ਜ਼ੋਰ ਨਾਲ।

[ਪਿਛਲੇ ਪੰਨੇ ਦੀ ਬਾਕੀ ਟੂਕ]

ਲਗਦਾ ਹੈ ਕਿ ਅਕਾਰਣ ਮਸੰਦਾਂ ਨੂੰ ਇੰਨੀ ਮਹਿਮਾਂ ਕਰਨ ਦੀ ਕੀਹ ਲੋੜ ਸੀ? ਫਿਰ ਦੇਖੋ ਅੰਸੂ ੩੨, ਅੰਕ ੩੬ ਵਿਚ ਬਿਧੀ ਚੰਦ ਗੁਰੂ ਜੀ ਨੂੰ ਆਖਦਾ ਹੈ, 'ਅਪਨੀ ਵਸਤ ਆਪ ਅਨਵਾਈ', ਯਾਨੇ ਘੋੜੇ ਗੁਰੂ ਜੀ ਦੇ ਹੀ ਸਨ। ਫਿਰ ਸੋਚੋ ਗੁਰੂ ਜੀ ਨੂੰ ਘੋੜੇ ਦੀ ਕੀਹ ਪਕੜ ਹੋ ਸਕਦੀ ਸੀ, ਜਿਨ੍ਹਾਂ ਪਾਸ ਚੰਗੇ ਤੋਂ ਚੰਗੇ ਘੋੜੇ ਸਨ, ਤੇ ਆ ਸਕਦੇ ਸਨ। ਸੋ ਪਾਠਕਾਂ ਨੂੰ ਇਹ ਸਮਝਕੇ ਅੱਗੇ ਟੁਰਨਾਂ ਚਾਹੀਦਾ ਹੈ ਕਿ ਘੋੜਾ ਸਤਿਗੁਰ ਜੀ ਲਈ ਆਇਆ ਸੀ, ਸੰਗਤ ਲਿਆਈ ਸੀ, ਪਾਤਸ਼ਾਹ ਦਾ ਉਸ ਨੂੰ ਖੋਹ ਲੈਣਾ ਅਨੀਤੀ ਸੀ। ਉਸ ਅਨੀਤੀ ਨੂੰ ਦਰੁਸਤ ਕਰ ਦੇਣਾ ਤੇ ਸੰਗਤ ਦੀ ਸ਼ੈ ਪਾਤਸ਼ਾਹ ਦੇ ਘਰੋਂ ਬੀ ਮੰਗਾ ਲੈਣੀ, ਇਕ ਨਿਰਭੈਤਾ ਸਿਖਾਲਣ ਦਾ ਪ੍ਰਯੋਜਨ ਸੀ। ਮਿਸਾਲ ਲਈ ਦੇਖੋ ਕਿ ਜੰਗ ਵਿਚ ਹਾਰੇ ਲਸ਼ਕਰ ਦਾ ਸਾਮਾਨ, ਹਥਿਆਰ, ਦੌਲਤ, ਘੋੜੇ ਲੈ ਲੈਣੇ ਹਰ ਕੌਮ ਨੇ ਰਵਾ ਸਮਝੇ ਹਨ, ਪਰ ਗੁਰੂ ਹਰਿਗੋਬਿੰਦ ਜੀ ਨੇ ਮਾਲਵੇ ਵਿਚ ਹੋਏ ਜੰਗ ਵਿਚ ਹਾਰੇ ਵੈਰੀ ਦੀ ਕਿਸੇ ਸ਼ੈ ਨੂੰ ਲੈਣੋਂ ਫੌਜਾਂ ਨੂੰ ਰੋਕ ਦਿੱਤਾ ਸੀ (ਦੇਖੋ ਇਸੇ ਰਾਸਿ ਦਾ ਅੰਸੂ ੫੪ ਅੰਕ ੧੪ ਅਤੇ ਅੰਕ ੨੮)। ਇਹ ਕਦ ਹੋ ਸਕਦਾ ਹੈ ਕਿ ਉਹ ਪਾਤਸ਼ਾਹ ਦੀ ਮਲਕੀਅਤ ਦਾ ਇਕ ਘੋੜਾ ਯਾ ਦੋ ਘੋੜੇ ਮੰਗਵਾਉਂਦੇ।

ਜਾਇ?'। ਸੁਨਿ ਬਿਧੀਏ ਤੇ ਭਏ ਪ੍ਰਸੰਨ। 'ਹਨੁਮਤ ਸਮ ਤੁਮ, ਕੋ ਨਹਿਂ ਅੰਨ[1]' ॥੧੬॥ ਕਲੀਕਾਲ ਕੋ ਜੈਸੋ ਸਮੈਂ। ਤੈਸੋ ਕਰਨ ਬਨਤਿ ਹੈ ਤੁਮੈਂ।ਸੋ ਤੁਰੰਗ ਕੋ ਲੇ ਕਰਿ ਆਵਹੁ।ਅਚਲ ਸੁਜਸੁ ਜਗ ਸ਼ੁਭ ਗਤਿ ਪਾਵਹੁ॥੧੭॥ ਪੀਛੇ ਗ੍ਰੰਥਨ ਮੈਂ ਤੁਵ ਗਾਥਾ। ਪਠਹਿਂ ਸੁਨਹਿਂ ਹੁਇ ਅਚਰਜ ਮਾਥਾ। ਪੁੰਨਾਤਮਾ[2] ਤੇਰੋ ਜਸੁ ਕਰੈਂ*।ਇਹੁ ਕਾਰਜ ਤੁਮ ਬਿਨ ਨਹਿ ਸਰੈ'॥੧੮॥ ਬਹੁ ਅਭਿਲਾਖਾ ਗੁਰ ਕੀ ਜਾਨਿ। ਬਿਧੀਚੰਦ ਹ੍ਵੈ ਕੈ ਸਵਧਾਨ।-ਪ੍ਰਾਪਤ ਹੋਤਿ ਅਧਿਕ ਬਡਿਆਈ-।ਭਯੋ ਤਯਾਰ ਨਹਿਂ ਬਿਲਮ ਲਗਾਈ ॥ ੧੯ ॥ ਸਨਮੁਖ ਖਰੋ ਹੋਇ ਮਤਿ ਧਾਮੁ[3]। ਸਰਬ ਗੁਰਨ ਕੋ ਲੈ ਕਰਿ ਨਾਮੁ।ਹਾਥ ਜੋਰਿ ਕੀਨੀ ਅਰਦਾਸ। 'ਅੰਗ ਸੰਗ ਨਿਤ ਕ੍ਰਿਪਾ ਅਵਾਸ ॥ ੨੦ ॥ ਬਾਟ ਘਾਟ ਮਾਹਿਂ ਬਨਹੁ ਸਹਾਈ'। ਗੁਰ ਆਗੇ ਭਖਿ ਗ੍ਰੀਵ ਨਿਵਾਈ। ਚਰਨ ਕਮਲ ਪ੍ਰਿਯ ਪਰਸਨ ਕਰੇ।ਸਭਿ ਤੇ ਖੁਸ਼ੀ ਲੀਨਿ ਬਲ ਧਰੇ॥ ੨੧ ॥ਉਰ ਮਹਿਂ ਗੁਰ ਬਸਾਇ ਕਰਿ ਚਾਲਾ। ਲਵਪੁਰਿ ਕੋ ਸਨਮੁਖ ਤਿਸ ਕਾਲਾ। ਰਿਦੇ ਬਿਚਾਰਤਿ ਹਰਖਤਿ ਜਾਤੋ।-ਸਭਿ ਤੇ ਅਧਿਕ ਮੋਹਿ ਗੁਰੁ ਜਾਤੋ[4]॥ ੨੨ ॥ ਕਰਯੋ ਪ੍ਰਚਾਰਨ ਸਭਾ ਸਮਾਜ[5]। ਕਯੋਂ ਨ ਕਰੋਂ ਮੈਂ ਦੁਸ਼ਤਰ ਕਾਜ-। ਤੀਨ ਦਿਵਸ ਮਹਿਂ ਪਹੁੰਚਯੋ ਜਾਈ। ਪੁਰਿ ਦਰ ਢਿਗ ਅਰਦਾਸ ਅਲਾਈ ॥੨੩॥ ਸਰਬ ਗੁਰਨਿ ਕੋ ਬੰਦਨ ਕਰੀ।ਤਤਛਿਨ ਕਿਯੋ ਪ੍ਰਵੇਸ਼ਨ ਪੁਰੀ। ਕਰਤਿ ਬਿਚਾਰਨ ਅਨਿਕ ਉਪਾਈ।-ਕਿਮ ਤੁਰੰਗ ਢਿਗ ਪਹੁੰਚੋਂ ਜਾਈ ॥ ੨੪ ॥ ਦਿਯੋ ਜਾਇ ਨਹਿਂ ਸੰਨ੍ਹਿ[6] ਕਦਾਈ। ਗਾਢੀ ਕੰਧ ਰਹਿਤ ਚੁਕਸਾਈ।ਨਹਿਂ ਉਪਰੋ ਪ੍ਰਵੇਸ਼ਨ ਪਾਵੈ[7]। ਪੌਰ ਅਨਿਕ ਪਟ ਨਰ ਥਿਰਤਾਵੈਂ ॥ ੨੫ ॥ ਨਿਕਟਿ ਦਰੋਗੇ ਬਨ ਕਰਿ ਦਾਸ।ਜੇ ਕਰਿ ਰਹੌਂ ਜਾਉਂ ਹਉਂ ਪਾਸ। ਸੋ ਨਹਿਂ ਰਾਖਹਿ ਬਿਨਾ ਚਿਨਾਰੀ। ਬਿਨਾ ਰਹੇ ਹੁਇ ਕਾਜ ਨ ਭਾਰੀ ॥ ੨੬ ॥ ਯਾਂਤੇ ਜਤਨ ਰਹਿਨ ਹਿਤ ਕਰੌਂ। ਜਿਸ ਤੇ ਅਪਨੀ ਮਨਸਾ ਪੂਰੌਂ-।ਏਵ ਬਿਚਾਰਤਿ ਪੁਰੀ ਪ੍ਰਵੇਸ਼ਾ।ਖਾੜੀ ਜੀਵਨ ਸਿੱਖ ਵਿਸ਼ੇਸ਼ਾ ॥੨੭॥ ਤਿਸ ਕੇ ਸਦਨ ਪ੍ਰਵੇਸ਼ਯੋ ਜਾਈ। ਨਿਕਟਿ ਹੋਇ ਕਹਿ 'ਪਰਨੋ ਪਾਈ[8]'। ਰਹਤਿ ਗੁਰੂ ਕੇ ਨਿਕਟਿ ਨਿਹਾਰਾ। ਜੀਵਨ ਤ੍ਰਿਯਨੋ ਜਾਨਿ ਗੁਰ

[1]ਹੋਰ ਕੋਈ ਨਹੀਂ। [2]ਪਵਿੱਤ੍ਰ ਲੋਕ। [3]ਬੁਧੀਵਾਨ। [4]ਜਾਣਿਆਂ ਹੈ। [5]ਸਾਰੀ ਸਭਾ ਨੇ ਵੰਗਾਰਨਾ ਕੀਤਾ ਹੈ। [6]ਸੰਨ੍ਹ, ਪਾੜ। [7]ਉਪਰੋਂ ਅੰਦਰ ਵੜ ਨਹੀਂ ਸਕਦਾ। [8]ਪੈਰੀ ਪੈਣਾ।

*ਜੇ ਇਹ ਕੰਮ ਅਪਣਾ ਹੱਕ ਲੈਣ ਦਾ ਨਾ ਹੁੰਦਾ ਤੇ ਚੋਰੀ ਦਾ ਹੁੰਦਾ ਤਾਂ ਇਹ ਕਿਵੇਂ ਕਹਿੰਦੇ ਕਿ ਪੁੰਨਆਤਮਾਂ ਤੇਰਾ ਜੱਸ ਕਰਨਗੇ?

ਪਸਾਰਾ ॥ ੨੮ ॥ ਕਰ ਜੋਰਤਿ ਹੀ ਕਰੀ ਪ੍ਰਣਾਮੂ। ਕਹ੍ਯੋ 'ਕਰਹੁ ਪਾਵਨ ਮਮ ਧਾਮੂ। ਸ਼੍ਰੀ ਸਤਿਗੁਰੂ ਮੁਸਾਹਿਬ ਭਾਰਾ।ਆਨਿ ਚਰਨ ਮਮ ਘਰ ਮਹਿ ਧਾਰਾ' ॥੨੯॥ ਮੰਚ ਡਸਾਇ ਬਸਾਇ ਅਨੰਦ। ਸਭਿ ਬਿਧਿ ਕੀਨੀ ਸੇਵ ਬਿਲੰਦ। ਜਲ ਤਾਤੋ ਕਰਿ ਪਾਂਇ ਪਖਾਰੇ। ਜਥਾਸ਼ਕਤਿ ਕਰਿ ਬਿਬਿਧਿ ਅਹਾਰੇ ॥ ੩੦ ॥ ਕਰਿ ਉਰ ਹਰਖ ਪਰਸਪਰ ਬੈਸੇ। ਕਹਿ ਜੀਵਣ 'ਆਗਵਨੁ ਕੈਸੇ ?। ਸ਼੍ਰੀ ਸਤਿਗੁਰ ਕੇ ਕਾਰਜ ਆਏ ?। ਕਿਧੌਂ ਚਹੈਂ ਕੁਛ ਅਪਨਿ ਬਨਾਏ ? ॥ ੩੧ ॥ ਭਾਗ ਬਿਸਾਲ ਪ੍ਰਥਮ ਕੇ ਮੇਰੇ। ਰਾਵਰ ਕਰ੍ਯੋ ਆਨਿ ਕਰਿ ਡੇਰੋ'। ਬਿਧੀਚੰਦ ਸਭਿ ਗਾਥ ਸੁਨਾਈ। 'ਸਤਿਗੁਰ ਉਚਿਤਿ ਵਸਤੁ ਇਸ ਥਾਈਂ ॥ ੩੨ ॥ ਮੈਂ ਜਾਨੌਂ ਕੈ ਤੂੰ ਲਖਿ ਪਾਵਹੁ[1]।ਨਹੀਂ ਪੰਚਮੋ ਕਰਨ ਸੁਨਾਵਹੁ[2]। ਬਲੀ ਤੁਰੰਗ ਸ਼ਾਹੁ ਕੇ ਪਸਾਰੇ। ਹੁਯੋ ਚਹੈਂ ਸ਼੍ਰੀ ਗੁਰ ਅਸਵਾਰੇ ॥ ੩੩ ॥ ਕਿਮ ਪਹੁੰਚਹੁੰ ਮੈਂ ? ਜੁਗਤਿ ਬਤਾਵਹੁ। ਕਿਮ ਨਿਕਸਹਿਂ ਸਭਿ ਭੇਦ ਬੁਝਾਵਹੁ। ਤੂੰ ਪੁਰਿ ਬਸਹਿਂ ਲਖਹਿਂ ਸਭਿਕਾਹੂ[3]।ਕਿਸ ਥਲ ਖਰੇ, ਰਹਿਤ ਕੋ ਪਾਹੂ ? ॥ ੩੪ ॥ ਕਹਾਂ ਨਾਮ ਜੋ ਰਹੈ ਦਰੋਗਾ ?। ਭਕਰਾਈ ਹਿਤ ਕੇਤਿਕ ਲੋਗਾ ?'। ਸੁਨਿ ਜੀਵਣ ਮਨ ਮਹਿਂ ਬਿਸਮਾਯੋ। 'ਦੁਸ਼ਤਰ ਕਾਜ ਕਰਨ ਹਿਤ ਆਯੋ ॥ ੩੫ ॥ ਸੈਮਨ ਬੁਰਜ ਸ਼ਾਹੁ ਕੋ ਬਾਸ। ਚਪਲ ਤੁਰੰਗਨ ਪਾਸ ਨਿਵਾਸਾ। ਨਰਨ ਸੈਂਕਰੇ ਕੀ ਰਖਵਾਰੀ। ਸੇਵਕ ਸੇਵ ਕਰਹਿਂ ਤਿਨ ਭਾਰੀ॥੩੬॥ ਪੌਰ ਅਨੇਕਨਿ ਕੇ ਰਹਿਂ ਅੰਤਰ[4]। ਗਨ ਭਟ ਸ਼ਸਤ੍ਰਨਿ ਸਹਤਿ ਨਿਰੰਤਰ।ਸੌਂਧੇਖਾਨ ਜੁ ਨਾਮ ਦਰੋਗਾ।ਜਿਸ ਕੇ ਅਨੁਸਾਰੀ ਬਹੁ ਲੋਗਾ ॥ ੩੭ ॥ ਕਿਸ ਹੀ ਬਿਧਿ ਜੋ ਨਹਿਂ ਬਨਿ ਆਵੈ[5]। ਤੂੰ ਕਰਿ ਲੇਹਿਂ ਜਿ ਸਤਿਗੁਰ ਭਾਵੈ। ਅਗਮ ਥਾਨ ਕਿਮ ਪਹੁੰਚਨਿ ਪਾਸ। ਕਹਾਂ ਸੁ ਲੈ ਕੇ ਜਾਨਿ ਅਵਾਸ[6] ॥੩੮॥ ਗੁਰ ਦੁਰਗਮ ਕੋ ਸੁਗਮ ਬਨਾਵੈਂ। ਅਖਲ ਬਲੀ ਕਰਿ ਬਲ ਨਿਬਲਾਵੈ। ਅਪਰ ਕੌਨ ਪਹੁੰਚਹਿ ਤਹਿਂ ਜਾਈ। ਹੁਇ ਤਸਕਰ ਲੇ ਚਲਹਿ ਪਲਾਈ' ॥ ੩੯ ॥ ਸੁਨਿ ਬਿਧੀਆ ਕਹਿ 'ਗੁਰੂ ਭਰੋਸੇ। ਮੈਂ ਚਲਿ ਆਯੋ ਏਤਿਕ ਕੋਸੇ। ਸਭਿ ਕਾਰਜ ਕਰਿ ਲੇਹਿਂ ਸੁਖਾਰੇ। ਕਹਾਂ ਹਰਨ ਹਯ ਸ਼ਾਹੁ ਬਿਚਾਰੇ ॥ ੪੦ ॥ ਦੂਬ ਖੁਰਚਨਾ ਇਕ ਕਰਿ ਦੀਜੈ[7]।-ਪੁਰਹੁਂ[8] ਮਨੋਰਥ-ਬਾਕ ਕਹੀਜੈ'। ਜੀਵਣ ਕਹ੍ਯੋ 'ਦੇਉਂ ਕਰਿ

[1]ਤੂੰ ਤੇ ਮੈਂ ਹੀ ਜਾਣੀਏਂ। [2]ਹੋਰ ਪੰਜਵਾਂ ਕੰਨ (ਤੀਸਰਾ ਆਦਮੀ ਭੇਤ) ਨਾ ਜਾਣੇ। [3]ਸਭ ਕਿਸੇ ਨੂੰ। [4]ਅਨੇਕਾਂ ਡਿਉੜ੍ਹੀਆਂ ਦੇ ਅੰਦਰ ਰਹਿੰਦੇ ਹਨ। [5]ਜੋ (ਗਲ) ਨਹੀਂ ਬਣ ਆਵਦੀ। [6](ਘੋੜੇ) ਲੈ ਕੇ ਘਰ ਜਾਣਾ ਕਿਵੇਂ ਹੋਵੇ। [7]ਘਾਹ ਖੋਤ੍ਰਣ ਵਾਲਾ(ਰੰਬਾ)ਇਕ ਬਣਾ ਦੇਹੁ। [8]ਪੂਰਾ ਹੋਵੇ।

ਆਛੋ। ਅਪਰ ਵਸਤੁ ਲੀਜਹਿ ਚਿਤ ਬਾਂਛੋ' ॥ ੪੧ ॥ ਬਿਧੀਆ ਕਹੈ 'ਅਪਰ ਨਹਿਂ ਚਾਹੂ।ਬਾਂਛਤਿ ਹੁਤੋ ਕਹਯੋ ਤੁਵ ਪਾਹੂ'। ਇਮ ਕਹਿ ਸੁਪਤਯੋ ਸੁਖ ਕੋ ਪਾਇ । ਜੀਵਨ ਲਗਯੋ ਕਰਨਿ ਹਰਖਾਇ॥ ੪੨ ॥ ਲੇ ਆਛੋ ਲੋਹਾ ਤਿਨ ਘਰਯੋ। ਦਸਤਾ-ਕਾਸ਼ਟ ਕੋ ਕਰਿ ਜਰਯੋ।ਪ੍ਰੀਤਿ ਹੋਤਿ ਲੈ ਕਰਿ ਕੈ ਤਯਾਰੀ। ਬਿਧੀਚੰਦ ਕੇ ਧਰਯੋ ਅਗਾਰੀ ॥੪੩॥ ਦੇਖਤਿ ਹਰਖਯੋ'ਆਛੋ ਕਰਯੋ'। 'ਸੱਤਿਨਾਮ' ਕਹਿ ਕਰ ਮਹਿਂ ਧਰਯੋ। ਹਿਤ ਬੰਧਨ ਕੇ ਲੇ ਇਕ ਜਾਰੀ[1]। ਨਗਰ ਵਹਿਰ ਗਮਨਯੋ ਮਤਿ ਭਾਰੀ॥ ੪੪ ॥ ਐਰਾਵਤੀ[2] ਕੀਨਿ ਇਸ਼ਨਾਨਾ। ਮੁਖ ਤੇ ਜਪੁਜੀ ਪਾਠ ਬਖਾਨਾ।ਨਿਸ ਕੀ ਜਮੀ ਦੂਰਬਾ[3]ਜਹਾਂ। ਖੁਰਚਨ ਲਗਯੋ ਜਾਇ ਕਰਿ ਤਹਾਂ ॥੪੫॥ ਉਰ ਗੁਰ ਧਯਾਨ, ਬਦਨ ਗੁਰ ਬਾਨੀ। ਗੁਰ ਕੋ ਹਯ ਲਖਿ ਸੇਵਾ ਠਾਨੀ। ਅਧਿਕ ਪ੍ਰੀਤਿ ਤੇ ਕਰਤਿ ਬਟੋ-ਰਨ। ਹਰਿਤ, ਰੁਚਿਰ ਕੀਨਸਿ ਹਿਤ ਥੋਰ ਨ[4]* ॥੪੬॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਬਿਧੀ ਚੰਦ ਲਵਪੁਰਿ ਆਗਮਨ' ਪ੍ਰਸੰਗ ਬਰਨਨੰ ਨਾਮ ਖਸ਼ਟ ਬਿੰਸਤੀ ਅੰਸੂ ॥ ੨੬ ॥

## ੨੭. [ਭਾਈ ਬਿਧੀ ਚੰਦ ਘਸਿਆਰੇ ਦੇ ਰੂਪ ਵਿੱਚ]।

ਦੋਹਰਾ ॥ ਗੁਰਬਾਨੀ ਪਢਿ ਖੁਰਚਤੋ ਜਮੀ ਜਾਮਨੀ ਜੋਇ[5]। ਕਰਤਿ ਬਟੋਰਨ ਟੋਰ ਕਰਿ[6] ਬਹੁ ਠੌਰਨ ਤੇ ਸੋਇ ॥ ੧ ॥ ਚੌਪਈ ॥ ਜਥਾ ਬਿਡੂਰਜਮਣਿ[7] ਕੋ ਬਰਣ। ਤਥਾ ਦੂਰਬਾ[8] ਸ਼ੁਭ ਮਨ ਹਰਣ। ਕਰਿ ਇਕੱਤ੍ਰ ਸਿਰ ਲੀਨਿ ਉਠਾਇ। ਸਨੇ ਸਨੇ ਚਲਿ ਪੁਰਿ ਮਹਿਂ ਆਇ ॥ ੨ ॥ਗਮਨਯੋ ਪੁਨ ਬਜ਼ਾਰ ਕੀ ਓਰ। ਸਨਮੁਖ ਮਹਾਂ ਦੁਰਗ ਕੇ ਪੌਰ। ਤ੍ਰਿਣ ਕੋਮਲ ਅਰੁ ਸੁੰਦਰ ਰੰਗ। ਨਰ ਬਿਰਮਾਇ[9] ਕਹੈਂ ਇਹ ਸੰਗ ॥੩॥ 'ਜੇ ਬੇਚਤਿ ਹੈ ਮੋਲ ਭਨੀਜੈ। ਲੇਹੁ ਨਗਦ, ਇਹੁ ਹਮ ਕੋ ਦੀਜੈ'। ਸੁਨਿ ਬਿਧੀਆ ਤਿਨ ਕੇ ਸੰਗ ਕਹੈ। 'ਇਸ ਕੋ ਮੋਲ ਰਜਤਪਣ[10] ਅਹੈ' ॥੪॥ ਭੂਸ਼ਨ ਹੋਤਿ ਦੇਤਿ ਨਹਿਂ ਕੋਈ। ਚਲਯੋ ਜਾਤਿ ਆਗੇ ਕਹੁ ਸੋਈ। ਰਹਯੋ ਦਿਵਸ ਜਬਿ ਘਟਿਕਾ ਚਾਰੀ। ਪਹੁੰਚ ਦੁਰਗ ਕੇ ਪੌਰ ਅਗਾਰੀ ॥ ੫ ॥ ਇਤਨੇ ਮਹਿ ਸੌਂਧੇ ਖਾਂ

---

[1] ਇਕ ਜਾਲੀ ਲਈ ( ਘਾਹ ) ਬੰਨ੍ਹਣ ਲਈ । [2] ਰਾਵੀ ਵਿਚ । [3] ਰਾਤ ਦਾ ਫੁੱਟਿਆ ਹੋਇਆ ( ਨਰਮ ) ਦੂਬ ਦਾ ਘਾਹ। [4] ਹਰੇ ਹਰੇ ਤੇ ਸੁਹਣੇ ਬਹੁਤੇ ਪ੍ਰੇਮ ਨਾਲ ( ਪੱਠੇ ਕੱਠੇ ) ਕੀਤੇ। [5] ਜੋ ਰਾਤ ਦਾ ਉਗਿਆ ਹੋਇਆ ਸੀ। [6] ਟੋਲ ਕੇ। [7] ਭਾਵ ਹਰੇ ਰੰਗ ਦਾ ਹੈ। [ਬਿਡੂਰਜ ਮਣਿ=ਲਹਸਨੀਆਂ। ਸੰਸ:, ਵੈਡੂਰਯ੍ਯ ਮਣਿ। ਅੰਗ੍ਰੇਜ਼ੀ ਕੋਸ਼ਕਾਰ ਇਸ ਨੂੰ 'ਲੈਪਿਸ ਲਾਜ਼ੁਲੀ' ਤੇ 'ਕੈਟਸਆਈ'(ਲਸਨੀਆਂ) ਦੱਸਦੇ ਹਨ। ਰੰਗ ਧੂਮ੍ਰ ਵੀ ਲਿਖਿਆ ਹੈ, ਪਰ ਪੱਛਮੀ ਦੱਸਦੇ ਹਨ ਕਿ ਰੰਗ ਨੀਲਾ, ਸਾਵਾ, ਊਦਾ, ਲਾਲ ਦਿਮਕੜਿਆਂ ਦਾ ਬੀ ਹੁੰਦਾ ਹੈ]। [8] ਤਿੜ੍ਹਾਂ ਵਾਲਾ ਘਾਹ, ਖੱਬਲ। [9] ਲੁਭਾ ਕੇ। [10] ਇਕ ਰੁਪੱਯਾ। *ਪਾ:-ਥੋਰਨ। ਕੋਰਨ।

ਆਯੋ । ਹਯਨਿ ਸੇਵ ਪਰ ਜੋ ਠਹਿਰਾਯੋ । ਨਰ ਗਨ ਸੰਗ ਸੁ ਨਿਕਸ੍ਯੋ ਪੌਰ । ਬਿਧੀਚੰਦ ਦੇਖ੍ਯੋ ਤਿਸ ਓਰ ॥ ੬ ॥ ਬੂਝ੍ਯੋ ਨਰਨ ਸੰਗ 'ਇਹੁ ਕੌਨ ?। ਆਵਤਿ ਧਰੇ ਭਲੇ ਪਟ ਜੌਨ[1]' । ਲੋਗਨ ਕਹ੍ਯੋ 'ਦਰੋਗਾ ਅਹੈ । ਸ਼ਾਹੁ ਤੁਰੰਗਨ ਪਰ ਇਹੁ ਰਹੈ' ॥ ੭ ॥ ਸੁਨਿ ਕਰਿ ਉਰ ਮਹਿਂ ਭਯੋ ਅਨੰਦ । ਕਹ੍ਯੋ 'ਧੰਨ ਸ੍ਰੀ ਹਰਿਗੋਵਿੰਦ । ਪ੍ਰਥਮ ਦਿਵਸ ਹੀ ਮੇਲਾ ਕਿਯੋ' । ਸਨੈ ਸਨੈ ਚਲਿ ਤਿਸ ਢਿਗ ਗਯੋ ॥ ੮ ॥ ਸੋਂਧੇਖਾਨ ਪਿਖੇ ਤ੍ਰਿਣ ਐਸੇ । ਬ੍ਰਿੰਦ ਬਿਡੂਰਯਮਣਿ ਹ੍ਵੈ ਜੈਸੇ । ਮਨ ਬਿਰਮਾਯੋ ਨਿਕਟਿ ਹਕਾਰਾ । ਨਿਜ ਸੰਗਨਿ ਕੇ ਸੰਗ ਉਚਾਰਾ ॥ ੯ ॥ 'ਇਹੁ ਤ੍ਰਿਣ ਚਾਰੁ[2], ਨ ਅਸ ਕਬਿ ਹੇਰੇ । ਨਵਰ ਨ ਆਨਹਿਂ, ਅਹੈਂ ਘਨੇਰੇ[3] । ਇਹ ਦਿਲਬਾਗ ਉਚਿਤ ਹੈਂ ਖੈਬੇ । ਮੋਲ ਕਰਾਇ ਕਰਹੁ ਨਿਜ ਲੈਬੇ' ॥ ੧੦ ॥ ਬਿਧੀਏ ਨਿਕਟਿ ਗਯੋ ਸੁਖ ਮਾਨ । ਲੇ ਕਰ ਮਹਿ ਪਿਖਿ ਸੋਂਧੇਖਾਨ । ਰਿਦੇ ਪ੍ਰਸੰਨ ਹੋਇ ਕਰਿ ਬੋਲ ॥ 'ਕਹੁ ਘਾਹੀ! ਕਹਾ ਦਿਹਿਂ ਇਸ ਮੋਲਾ?॥੧੧॥ ਨੀਕੇ ਥਾਨ ਕਹੂੰ ਤੇ ਲ੍ਯਾਵਾ ॥ ਹਮ ਆਗੇ ਨਹਿਂ ਕਬਿ ਦਰਸਾਵਾ । ਸ਼ਾਹੁ ਹਯਨਿ ਕੇ ਖੈਬੇ ਜੋਗ । ਅਰੁ ਤੂੰ ਦਿਖੀਯਤਿ ਆਛੋ ਲੋਗ' ॥੧੨॥ ਕਹਿ ਬਿਧੀਆ 'ਤੁਮ ਕਦਰ ਸ਼ਨਾਸ[4] । ਬਡ ਬੁਧਿ ਰਹਹੁ ਸ਼ਾਹੁ ਕੇ ਪਾਸ । ਮਮ ਉਰ ਬਿਖੈ ਕਾਮਨਾ ਘਨੀ । ਸਾਹੇ ਪਾਤਿਸ਼ਾਹ ਜਗ ਧਨੀ ॥ ੧੩ ॥ ਤਿਨ ਕੇ ਤੁਰੰਗ* ਤ੍ਰਿਣਨ ਕੋ ਖਾਇਂ । ਇਸ ਹਿਤ ਕੀਨੋ ਅਧਿਕ ਉਪਾਇ । ਸਲਿਤਾ ਤਟ ਜਹਿਂ ਸ਼ੁਭ ਥਲ ਹੇਰੇ । ਤਹਿਂ ਚਿਰਕਾਲ ਸੁ ਪ੍ਰੇਮ ਬਡੇਰੇ ॥ ੧੪ ॥ ਜਮੀ ਜਾਮਨੀ ਦੂਬ ਨਵੀਨ । ਬੁਧਿ ਬਲ ਧਰੇ ਬਟੋਰਨ ਕੀਨਿ । ਮਮ ਉਰ ਭਈ ਭਾਵਨਾ ਪੂਰੀ । ਪਹੁੰਚੇ ਉਚਿਤ ਥਾਨ ਇਹ ਰੂਰੀ[5] ॥ ੧੫ ॥ ਦੋਹਰਾ ॥ ਤੁਰੰਗ ਸਚੇ ਪਤਿਸ਼ਾਹ ਕੇ ਜੇ ਕਰਿ ਮਮ ਤ੍ਰਿਣ ਖਾਹਿ। ਦੇਹੁ ਸੁ ਲੇਵੌਂ ਹਰਖ ਧਰਿ ਨਾਂਹਿ ਕਰੌਂ ਮੈ ਨਾਂਹਿ' ॥ ੧੬ ॥ ਚੌਪਈ ॥ ਸੁਨਿ ਪ੍ਰਸੰਨ ਸੋਂਧੇ ਖਾਂ ਭਯੋ । ਗਿਰਾ ਮਧੁਰਜਨੁ ਮੋਹਨਿ ਕਯੋ । ਲੇ ਨਿਜ ਸੰਗ ਦੁਰਗ ਮੈਂ ਗਮਨ੍ਯੋ । ਲਖਿ ਘਾਹੀ[6] ਟੋਕ੍ਯੋ ਨਹਿਂ ਕਵਨ੍ਯੋਂ[7] ॥ ੧੭ ॥ ਜਹਿਂ ਗੁਲਬਾਗ ਦੁਤਿਯ ਦਿਲਬਾਗ। ਰੇਸ਼ਮ ਡੋਰਨ ਕੇ

[1]ਜੋ ਭੁਲੇ ਭੁਲੇ ਕਪੜੇ ਪਾਈ ਆਉਂਦਾ ਹੈ ? [2]ਸੁਹਣੇ ਹਨ ! [3](ਚਾਹੇ) ਨੌਕਰ ਹੈਨ ਬਹੁਤ । [4]ਕਦਰ ਪਛਾਣਨ ਵਾਲੇ ਹੋ । [5]ਯੋਗ ਥਾਂ ਤੇ ਇਹ ਸੋਹਣਾ (ਘਾਹ) ਪਹੁੰਚੇ । [6]ਘਸਿਆਰਾ ਜਾਣ ਕੇ । [7]ਕਿਸੇ ਨੇ ਹਟਕਿਆ ਨਾ ।

*ਹੋਥੇ ਏਥੇ ਚਤੁਰਾਈ ਨਾਲ ਬਿਧੀ ਚੰਦ ਘੋੜੇ ਨੂੰ ਗੁਰੂ ਜੀ ਦਾ ਕਹਿ ਰਿਹਾ ਹੈ ।

ਸੰਗ ਲਾਗ[1] । ਮ੍ਰਿਦੁਲ ਸਥਾਨ ਖਰੇ ਗੁਨ ਖਰੇ[2] । ਤਨ ਕੋ ਦਾਹੁ[3] ਨਹਿੰ ਲਾਗਨਿ ਪਰੇ॥੧੮॥ਮੂਤ੍ਰ,ਪੁਰੀਖ[4] ਦਾਸ ਲੇਂ ਊਚੇ।ਲਗਨ ਨ ਦੇਤਿ,ਥਾਨ ਰਖਿ ਸੂਚੇ। ਸੋਂਧੇ ਖਾਨ ਭਨਯੋ 'ਇਨ ਪਾਵਹੁ। ਝਾਰਿ ਭਲੇ ਇਨ, ਹਟਿ ਕਰਿ ਆਵਹੁ' ॥ ੧੯ ॥ ਬਿਧੀਏ ਸੁਨਿ ਢਿਗ ਹ੍ਵੈ ਤ੍ਰਿਣ ਡਾਰੇ। ਬਾਰ ਬਾਰ ਨੀਕੇ ਤਬਿ ਝਾਰੇ।ਗੁਰੁ ਪ੍ਰੇਰੇ, ਹਯ ਖਾਵਤਿ ਐਸੇ।ਹੁਤੇ ਛੁਧਤਿ ਇਕ ਬਾਸੁਰ ਜੈਸੇ ॥੨੦॥ ਉਠਯੋ ਤੁਰੰਗਨ ਕੇ ਪਗ ਪਰਯੋ। ਸਭਿਨਿ ਸੁਨਾਵਤਿ ਬਾਕ ਉਚਰਯੋ। 'ਸਾਚੇ ਪਾਤਸ਼ਾਹਿ ਕੇ ਘੋਰੇ। ਬੰਦਨੀਯ ਹਮ ਕੋ ਕਰ ਜੋਰੇ' ॥ ੨੧ ॥ ਏਕ ਰਜਤਪਣ ਦੀਨਿ ਦਰੋਗੇ। ਆਛੇ ਜਾਨਿ ਅਧਿਕ ਹੀ ਜੋਗੇ[5]। ਨਿਕਸਤਿ ਦੁਰਗ ਦੇਖਿ ਚਹੁੰ ਓਰੇ।–ਮੁਸ਼ਕਲ ਮਹਾਂ ਨਿਕਸਨੇ ਘੋਰੇ–॥ ੨੨॥ ਆਨਿ ਬਜ਼ਾਰ ਟਕੇ ਤਿਸ ਲੀਨਿ। ਰੰਕਨ ਬ੍ਰਿੰਦ ਖਰਾਇਤ ਦੀਨਿ। ਤਿਮਰ ਭਏ ਜੀਵਨ ਕੇ ਧਾਮ। ਖਾਨ ਪਾਨ ਕੀਨਸਿ ਬਿਸਰਾਮ ॥ ੨੩ ॥ ਜਾਗਯੋ ਰਹੀ ਜਾਮਨੀ ਜਾਮੂ[6]। ਸਿਮਰਤਿ ਸ਼੍ਰੀ ਸਤਿਗੁਰੁ ਸਤਿਨਾਮੂ। ਅਰਨੋਦੈ[7] ਨਿਕਸਯੋ ਪੁਰਿ ਛੋਰਿ। ਗਯੋ ਤ੍ਰਿਣਨਿ[8] ਕੋ ਸਲਿਤਾ ਓਰ॥੨੪॥ ਮਨ ਕੋ ਹਰਤਿ ਹਰਿਤ ਮ੍ਰਿਦੁ ਖੂਬ[9]। ਦੇਖਿ ਸੁਥਲ ਕੋ ਖੁਰਚਤਿ ਦੂਬ। ਖੋਜਿ ਖੋਜਿ ਕਰਿ ਫਿਰਿ ਸ਼ੁਭ ਠੌਰੀ।ਖੋਦਿ ਖੋਦਿਕਰਿ ਅਖਲ ਬਟੋਰੀ॥੨੫॥ ਸਿਰ ਧਰਿ ਕਰਿ ਪੁਰਿ ਮਹਿਂ ਚਲਿ ਆਯੋ। ਪੌਰ ਦੁਰਗ ਕੇ ਅੱਗ੍ਰ ਸਿਧਾਯੋ। ਪਿਖਿ ਜੋ ਮੋਲ ਲੇਨਿ ਹਿਤ ਚਹੈ। 'ਏਕ ਰਜਤਪਣ ਦਿਹੁ' ਤਿਸ ਕਹੈ ॥ ੨੬॥ ਨਹਿੰ ਕੋ ਲੇਤਿ ਚਲਯੋ ਤਹਿੰ ਆਯੋ। ਜਹਾਂ ਦੁਰਗ ਕੋ ਪੌਰ ਸੁਹਾਯੋ। ਜ਼ਬਿ ਦਿਨ ਬਾਕੀ ਘਟਿਕਾ ਚਾਰੀ। ਸੋਂਧੇ ਖਾਂ ਨਿਕਸਯੋ ਤਬਿ ਦ੍ਵਾਰੀ ॥੨੭ ॥ ਖਰੋ ਰਹਯੋ ਤ੍ਰਿਣ ਸੀਸ ਉਠਾਏ। ਧਰਿ ਉਡੀਕ ਨਿਜ ਦਾਵ ਲਗਾਏ। ਪਿਖੇ ਦਰੋਗੇ ਦ੍ਰਿਗ ਤ੍ਰਿਣ ਹਰੇ।ਉਚਿਤ ਹਯਨਿ ਕੇ ਖੋਬੇ ਖਰੇ ॥੨੮॥ ਕਰਿ ਗੁਹਾਰ ਕੋ ਨਿਕਟਿ ਬੁਲਾਯੋ। ਕੀਨਿ ਚਿਨਾਰਿ–ਪ੍ਰਥਮ ਇਹੁ ਲਯਾਯੋ–। 'ਸਾਧ ਸਾਧ' ਹਰਖਾਇ ਬਖਾਨੈ। 'ਤ੍ਰਿਣ ਸ਼ੁਭ ਠੋਰ ਬਟੋਰਤਿ ਆਨੈ' ॥ ੨੯ ॥ ਲੇ ਕਰਿ ਸੰਗ ਗਯੋ ਹਯ ਪਾਹੀ। ਪਾਯਹੁ ਝਾਰ ਚਾਹਿ ਕਰਿ ਖਾਹੀਂ। 'ਸਾਚੇ ਪਾਤਸ਼ਾਹੁ ਕੇ ਘੋਰੇ'। ਇਮ ਕਹਿ ਨਮੋ ਕੀਨਿ ਪਗ ਓਰੇ ॥ ੩੦ ॥

[1] ਬੱਧੇ ਹੋਏ। [2] ਖੜੇ ਸਨ ਚੰਗੇ ਗੁਣਾਂ ਵਾਲੇ। [3] ਦਾਗ। [4] ਲਿੱਦ। [5] ( ਘਾਹ ) ਬਹੁਤ ਹੀ ਚੰਗਾ ਤੇ (ਘੋੜਿਆਂ ਦੇ) ਲਾਇਕ ਜਾਣਕੇ। [6] ਪਹਿਰ ਰਾਤ ਰਹੀ। [7] ਸੂਰਜ ਚੜ੍ਹੇ। [8] ਘਾਹ ਲਈ। [9] ਹਰਾ, ਕੂਲਾ ਤੇ ਚੰਗਾ (ਘਾਹ), ਮਨ ਨੂੰ ਹਰਨ ਵਾਲਾ

ਸਹਿਤ ਦਿਲਾਸੇ ਕਰ ਕੋ ਫੇਰਾ। ਰੁਖ਼ ਕਰਿ ਫੁਰਕਤਿ ਭਾ ਤਿਸ ਬੇਰਾ।
ਜਾਨਿ ਸ਼ਕੁਨ ਸੁਭ[1] ਪੁਨ ਕਰਿ ਨਮੋ।ਮੋਲ ਦਰੋਗੇ ਦਿਯ ਤਿਸ ਸਮੋ॥੩੧॥
ਆਨਿ ਬਜ਼ਾਰ ਟਕੇ ਤਬਿ ਲੀਨਿ। ਹੇਤੁ ਖਰਾਇਤ ਰੰਕਨ ਦੀਨਿ।–ਨਹੀਂ
ਤੁਰਕ ਘਰ ਕੋ ਕੁਛ ਖਾਊਂ। ਲੂਣਹਰਾਮੀ ਖਾਇ ਕਹਾਊਂ ॥ ੩੨ ॥ ਮੈਂ
ਗੁਰ ਹੇਤੁ ਲਿਜਾਨੋ ਘੋਰਾ।ਅਚੋਂ ਨ ਬਦਨ ਸ਼ਾਹੁ ਕੋ ਬੋਰਾ[2]।ਤਨਕ ਪਾਪਭੀ
ਜੋ ਕ੍ਰਿਤ ਮਾਂਹੀ। ਸੁਮਤਿ ਬਿਚਾਰਤਿ,ਕਰਹਿ ਸੁ ਨਾਂਹੀ॥੩੩॥ਕਰਿ ਹੰਕਾਰ
ਸ਼ਾਹੁ ਬਡ ਜ਼ੋਰਾ।ਛੀਨਸੋ ਪ੍ਰਥਮ ਗੁਰੂ ਕੋ ਘੋਰਾ।ਮੈਂ ਬੁਧਿ ਬਲ ਕਰਿਪਲਟਾ
ਲੈ ਹੌਂ। ਮਹਾਂ ਤੁਰੰਗ ਜਾਇ ਕਰਿ ਦੈ ਹੌਂ ॥ ੩੪ ॥ ਰਾਖਨਿ ਕੋ ਸਮਰਥ
ਗੁਰ ਪੂਰੇ। ਹਤਹਿੰ ਸ਼ੱਤ੍ਰ ਚਢਿ ਕਰਿ ਅਸੁ ਰੂਰੇ[3]–।ਇੱਤਯਾਦਿਕ ਬਿਚਾਰ
ਕਰਿ ਉਰ ਮੈਂ। ਘਰ ਜੀਵਨ ਕੇ ਜਾਇ ਤਿਮਰ ਮੈਂ ॥ ੩੫ ॥ ਖਾਨ ਪਾਨ
ਕਰਿ ਨਿਸਾ ਬਿਤਾਵੈ। ਅਰਨੋਦੈ ਕੋ ਵਹਿਰ ਸਿਧਾਵੈ। ਦਿਵਸ ਰਹੇ ਜਬਿ
ਘਟਿਕਾ ਚਾਰੀ। ਤ੍ਰਿਣ ਲੇ ਪਹੁੰਚਹਿ ਪੌਰ ਅਗਾਰੀ ॥੩੬॥ ਪਿਖਿ ਉੱਤਮ
ਕੋ ਲੇਤਿ ਦਰੋਗਾ। ਕਰਹਿੰ ਸਰਾਹਨਿ ਸਗਰੇ ਲੋਗਾ। ਜਬਹਿ ਦਿਵਸ ਖਟ
ਸਪਤ ਬਿਤਾਏ। ਹਯ ਬੋਲਹਿੰ ਪਿਖਿ ਘਾਸ, ਲਿਜਾਏ[4] ॥ ੩੭ ॥ ਦੇਤਿ
ਦਿਲਾਸੋ ਨਿਤ ਕਰ ਫੇਰਹਿ।ਸੋਂਧੇ ਖਾਂ ਹਰਖਤਿ ਹਿਤਹੇਰਹਿ।ਬੂਝਤਿ'ਨਾਮ
ਬਤਾਵਹੁ ਮੋਹੀ। ਰਹੈਂ ਕਿ ਨਹੀਂ ਜਿ ਰਾਖਹਿਂ[5] ਤੋਹੀ?' ॥੩੮॥ਬਿਧੀਚੰਦ
ਤਬਿ ਸੁਨਤਿ ਬਖਾਨ। 'ਨਾਮ ਕਸੇਰਾ[6] ਕਹੈਂ ਸੁਜਾਨ।ਪੁਰਿ ਮਹਿ ਜਬਿ ਕੋ
ਆਨਿ ਪ੍ਰਵੇਸ਼ਾ। ਤ੍ਰਿਣ ਆਨਤਿ ਮ੍ਰਿਦੁ ਹਰਿਤ ਵਿਸ਼ੇਸ਼ਾ' ॥ ੩੯ ॥ ਸਾਂਢੇ
ਪਾਤਿਸ਼ਾਹੁਹਯ ਜੋਗ। ਬਿਰਮਹਿਂ[7]ਅਪਰ ਹੇਰ ਕਰਿ ਲੋਗ।ਸੁਨਹਿਂ ਮੋਲ ਤਬਿ
ਕੋਇ ਨ ਲੇਤਿ। ਨਿਤ ਪ੍ਰਤਿ ਆਇ ਤੁਮਹਿਂ ਕੋ ਦੇਤਿ ॥ ੪੦ ॥ ਯਾਂਤੇ
ਚਾਕਰ ਰਖਹੁ ਬਨਾਈ। ਨਿਤ ਪ੍ਰਤਿ ਹੇਰਹੁ ਸੇਵ ਸਵਾਈ। ਦਰਬ ਲੋਭ ਤੇ ਮੈਂ
ਨਹਿਂ ਕਰਿਹੂੰ। ਅਪਰ ਨ ਲਾਲਚ ਮਨ ਮਹਿਂ ਧਰਿ ਹੂੰ ॥ ੪੧ ॥ ਲਖਿ
ਸਾਂਢੇ ਪਤਿਸ਼ਾਹੁ ਤੁਰੰਗ। ਸੇਵਾ ਕਰਹੁਂ ਪ੍ਰੇਮ ਕੇ ਸੰਗ। ਕਬਿਹੂੰ ਹਾਸਲ ਹੋਇ
ਮੁਰਾਦ। ਟਹਿਲ ਹਯਨਿ ਕੀ ਜਾਇ ਨ ਬਾਦ[8]' ॥ ੪੨ ॥ ਸੁਨਤਿ ਦਰੋਗਾ

---

[1](ਘੋੜਿਆਂ ਦਾ ਹਿਤ ਕਰਨਾ ਰੂਪ) ਸ਼ੁਭ ਸ਼ਗਨ। [2]ਥੋੜਾ ਮਾਤ੍ਰ ਭੀ। [3]ਸੁਹਣੇ ਘੋੜੇ ਤੇ। [4](ਜਦ) ਲੈ ਜਾਵੇ (ਘਾਸ)। [5](ਨੌਕਰ) ਰਖੀਏ ਤਾਂ। [6]ਭਾਵ ਘਸਿਆਰੇ ਤੋਂ ਹੈ। [ਪੰਜਾਬੀ, ਕੱਖ=ਤ੍ਰਿਣ, ਘਾਹ+ਏਰਾ=ਪ੍ਰਤੇ। ਘਾਹ ਲਿਆਉਣ ਵਾਲਾ। ਕਖੇਰਾ ਤੋਂ ਕਸੇਰਾ]। [7]ਹਰੇ ਬਹੁਤ। [8]ਲੁਭਾਂਵਦੇ ਹਨ। [8]ਬਿਅਰਥ ਨਹੀਂ ਜਾਵੇਗੀ।

ਹਰਖਿਤਿ ਹੋਵਾ। ਸੇਵ ਹਯਨਿ ਕੀ ਲਾਇਕ ਜੋਵਾ। ਰੋਜ਼ ਰਜਤਪਣ ਤਬਿ ਕਰਿ ਰਾਖਾ। ਕਰਿ ਤਾਗੀਦ ਫੇਰ ਬਚ ਭਾਖਾ ॥ ੪੩ ॥ 'ਕਰਿਬੋ ਟਹਿਲ ਹਯਨਿ ਕੇ ਜੋਗ। ਤੁਝ ਰਾਖਯੋ ਲਖਿ ਆਛੋ ਲੋਗ। ਖਰੀ ਚਾਕਰੀ ਅਪਨੀ ਲੇਹੋ। ਸੇਵ ਤੁਰੰਗਨ ਕੀ ਸੁਭ ਦੇਹੋ' ॥ ੪੪ ॥ ਕਹਿ ਬਿਧੀਆ 'ਕਹਿਬੋ ਮੈਂ ਕਹਾਂ[1]। ਦੇਖਿ ਲੇਹੁ ਜਬਿ ਹੋਵਹਿ ਮਹਾਂ। ਭਲੇ ਨਰਨਿ ਕੋ ਕਹਿਬੋ ਥੋਰਾ। ਅਪਨੋ ਕਹਯੋ ਨਿਬਾਹਤਿ ਓਰਾ[2]' ॥ ੪੫ ॥ ਰਹਯੋ ਹਯਨਿ ਢਿਗ ਸੇਵ ਕਮਾਵਹਿ।ਹਰਿਤ ਦੂਰਬਾ ਮ੍ਰਿਦੁ ਬਹੁ ਲਯਾਵਹਿ।ਜਬਿ ਲੌਂ ਵਹਿਰ ਰਹਿਤਿ, ਤ੍ਰਿਣ ਆਨਤਿ।ਪੁਨ ਅਹਿਨਿਸ ਸੇਵਾ ਹਯ ਠਾਨਤਿ ॥੪੬॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਬਿਧੀ ਚੰਦ ਚਾਕਰੀ ਰਹਿਨ' ਪ੍ਰਸੰਗ ਬਰਨਨੰ ਨਾਮ ਸਪਤ ਬਿੰਸਤੀ ਅੰਸੂ ॥ ੨੭ ॥

੨੮. [ਕਸੇਰੇ ਨੂੰ ਸ਼ਾਹ ਜਹਾਨ ਵਲੋਂ ਇਨਾਮ]।

ਦੋਹਰਾ ॥ ਰਹਯੋ ਹਯਨਿ ਢਿਗ ਤਬਿ ਕਹਯੋ 'ਪੌਰਦਾਰ ਜੇ ਬ੍ਰਿੰਦ। ਆਵਤਿ ਜਾਤਿ ਨ ਹਟਕ ਕੋ ਤੁਮ ਕਹਿ ਦੇਹੁ ਨਿਰਿੰਦ' ॥ ੧ ॥ ਚੌਪਈ ॥ ਸੰਗ ਦਰੋਗੇ ਕੇ ਸਭਿ ਪੌਰ। ਕਹਿਵਾਯਹੁ 'ਇਹ ਚਾਕਰ ਔਰ। ਖਾਸ ਸ਼ਾਹੁ ਕੇ ਹਯ ਪਰ ਰਹਯੋ। ਨੀਕੇ ਉਚਿਤ ਸੇਵ ਕੋ ਲਹਯੋ ॥ ੨ ॥ ਆਵਹਿ ਜਾਹਿ ਅਬੇਰ ਸਵੇਰ[3]।ਨਹਿਂ ਬਰਜਹੁ ਇਸਕੋ ਕਬਿ ਹੇਰਿ'।ਪੌਰਨ ਤੇ ਨਿਸ਼ੰਗ ਤਬਿ ਹੋਵਾ। ਮਨਹੁਂ ਮਾਤਬਰ ਘਰ ਕੋ ਜੋਵਾ ॥ ੩ ॥ ਲਾਗਯੋ ਨਿਸ ਦਿਨ ਸੇਵਾ ਮਾਂਹਿ। ਹਯਨਿ ਪਾਸ ਕੋ ਛੋਰਹਿ ਨਾਂਹਿ। ਜੇਤਿਕ ਸੇਵਕ ਸੇਵਾ ਧਰੈਂ।ਸਭਿ ਕੇ ਥਾਉਂ ਆਪ ਹੀ ਕਰੈ ॥ ੪ ॥ ਸਭਿ ਕੋ ਸੁਖ ਹੋਯਹੁ ਹਰਖਾਵੈਂ। 'ਭਲੋ ਪੁਰਖ ਇਹੁ' ਕਹੈਂ ਸੁਨਾਵੈਂ। ਖਰੋ[4] ਖਰਖਰਾ[5] ਖਰੇ[6] ਕਰੈਤਾ। ਲੇ ਗਾਦੀ ਪਰ ਹਾਥ ਫਿਰੇਤਾ[7] ॥ ੫ ॥ ਬਦਨ ਨਾਸਕਾ ਪੋਂਛਤਿ ਆਛ। ਸੁੰਬ ਉਠਾਇ ਅੱਗ੍ਰ ਅਰੁ ਪਾਛ।ਮਸਤਕ, ਕਰਨ, ਜਾਤ, ਦ੍ਰਿਗ, ਗ੍ਰੀਵਾ[8]। ਪੋਂਛਤਿ ਉਦਰ ਹੋਇ ਬਹੁ ਨੀਵਾ[9] ॥੬॥ ਆਯੁਤ ਛਾਤੀ, ਪੀਠ ਬਡੇਰੀ। ਫੇਰਤਿ ਕਰ, ਦੇ ਜ਼ੋਰ ਹਥੇਰੀ[10]।ਪੁੱਠੇ[11] ਬਡੇ,ਪੂੰਛ ਸਟਕਾਰੀ[12]।ਬਾਰਬਾਰ ਕਰ ਧਾਰਿ ਸੁਧਾਰੀ[13] ॥ ੭ ॥ ਦਸਕ ਦਾਸ ਕੀ ਸੇਵ ਬਿਸਾਲਾ। ਸੰਭਾਰੀ ਠਾਨਤਿ ਸਭਿ ਕਾਲਾ।

---

[1]ਆਖਣ ਵਿਚ ਕੀ ਹੈ। [2]ਓੜ ਤਕ ਨਿਬਾਹੁੰਦ ਹਨ (ਭਲੇ ਲੋਕ)। [3]ਵੇਲੇ ਕੁਵੇਲੇ। [4]ਵੇਗਾ। [5]ਘੋੜੇ ਦੀ ਪਿੱਠ ਪੁਰ ਕੰਘੀ ਵਾਂਙੂ ਕਰਨ ਦਾ ਇਕ ਸੰਦ। [6]ਖਲੋਕੇ। [7]ਗੱਦੀ ਹੱਥ ਵਿਚ ਲੈਕੇ (ਘੋੜਿਆਂ ਦੇ ਸਰੀਰ ਤੇ) ਫੇਰਦਾ। [8]ਮੱਥਾ, ਕੰਨ, ਜੱਤ, ਨੇਤਰ ਤੇ ਗਰਦਨ। [9]ਨੀਵਾਂ ਹੋਕੇ ਢਿੱਡ ਪੂੰਝਦਾ ਹੈ। [10]ਤਲੀ ਦਾ ਜ਼ੋਰ ਦੇਕੇ। [11](ਘੋੜਿਆਂ ਦਾ) ਲੱਕ ਤੋਂ ਥੀ ਪਿਛਲਾ ਪਾਸਾ। [12]ਲਮਕਦੀ ਪੂਛ। [13]ਸੁਆਰਦਾ ਹੈ।

ਸਭਿਨਿ ਭਯੋ ਸੁਖ, ਕਰਹਿਂ ਸਰਾਹੂ। 'ਇਹੁ ਆਛੋ ਆਯੋ ਹਮ ਮਾਹੂ'। ॥ ੮ ॥ ਦ੍ਵੈ ਤੀਨਕ ਦਿਨ ਕਰਤਿ ਨਿਹਾਰਾ। ਸੌਂਧੇਖਾਨ ਪ੍ਰਸੰਨ ਉਚਾਰਾ। 'ਕਵਿਕਾ[1] ਦੇਨਿ ਉਤਾਰਨ ਧਰਨ। ਰਹੈ ਕਸੇਰੇ ਕੇ ਅਬਿ ਕਰਨਿ[2] ॥ ੯ ॥ ਇਸ ਕੇ ਸੰਗ ਕਰਹਿਂ ਰੁਖ਼ ਘੋਰੇ।ਬਾਸੁਰ ਨਿਸਾ ਨ ਸੇਵਹਿ ਥੋਰੇ।ਦੂਬ ਖੁਰ-ਰਨੇ ਕਬਿ ਕਬਿ ਜਾਵਹੁ।ਮਰਦਨ ਪੋਂਛਨ ਸੇਵ ਕਮਾਵਹੁ'॥੧੦॥ਹਰਖਤਿ ਉਰ ਮਹਿਂ ਕਹਤਿ ਕਸੇਰਾ। 'ਸੁਨਹੁਂ ਦਰੋਗਾ ! ਕਹਿਬੋ ਮੇਰਾ। ਸੇਵ ਕਰਨ ਲਗਿ ਕਾਰਜ ਮੋਹੀ[3]। ਜਾਉਂ ਵਹਿਰ, ਕੈ ਅਸੁ ਢਿਗ ਹੋਹੀ[4] ॥੧੧॥ ਸਾਚੇ ਪਾਤਸ਼ਾਹੁ ਹਯ ਸੇਵੈਂ। ਨਿਜ ਮੁਰਾਦ ਹਾਸਲ ਕਰਿ ਲੇਵੈਂ। ਅਪਰ ਕਰਹੁ ਕੈ ਨਾਂਹਿਨ ਕਰਹੁਂ। ਬੈਠੋ ਰਹਹੁ ਕਿਧੌਂ ਉਠਿ ਵਿਰਹੁ ॥ ੧੨ ॥ ਮੈਂ ਤੁਰੰਗ ਕੋ ਤੀਰ ਨ ਤਜਾਗੋਂ। ਇਕ ਸੇਵਾ ਕੇ ਤਤਪਰ ਲਾਗੋਂ'। ਸੌਂਧੇ ਆਦਿਕ ਮਾਨਵ ਸਾਰੇ। ਸੁਨਹਿਂ ਬਾਕ ਅਰੁ ਸੇਵ ਨਿਹਾਰੇਂ ॥ ੧੩ ॥ ਕਰਜੋ ਭਰੋਸਾ ਸੌਂਪਤਿ ਸੇਵ। ਮੂਰਖ ਅਪਰ ਨ ਜਾਨਹਿਂ ਭੇਵ। ਮਧੁਰ ਬਚਨ ਸਭਿ ਕੇ ਸੰਗ ਉਚਰੇ। ਬਿਨਾ ਦਿਏ ਸਕਲਨਿ ਮਨ ਹਰੇ[5] ॥੧੪॥ ਸਰਬ ਸਰਾਹਹਿ 'ਆਛੋ ਆਛੋ'। ਰਹਨਿ ਕਸੇਰੇ ਕੇ ਸੁਭ ਬਾਂਛੋ। ਕਵਿਕਾ ਦੇਨ ਰੁ ਕਾਜੈ[6] ਕਰਿਬੇ। ਕਾਜ ਸੰਭਾਰਤਿ ਭਾ ਜਬਿ ਸਰਬੇ ॥ ੧੫ ॥ ਲੈਨਿ ਦੂਰਬਾ ਬਾਹਿਰ ਗਯੋ। ਇਕ ਖਿੰਘਰ ਤਬਿ ਆਨਤਿ ਭਯੋ। ਦਿਨ ਤ੍ਰਿਣ ਗਨ ਮਹਿ ਰਾਖਿ ਛਪਾਈ। ਭਈ ਜਾਮਨੀ ਅਰਧ ਲਖਾਈ ॥ ੧੬ ॥ ਕਰਿ ਬਾਹਨ ਬਲ ਬੇਗ ਬਗਾਯੋ[7]। ਪਰਜੋ ਨਦੀ ਮਹਿਂ ਜਲ ਉਛਲਾਯੋ। ਸ਼ਬਦ ਬਿਲੰਦ ਦੁਰਗ ਮਹਿਂ ਸੁਨਜੋ। ਜਾਗੇ ਸੁਪਤਿ, 'ਸ਼ੋਰ ਕੋ' ਭਨਜੋ[8]॥੧੭॥ਪਿਖਤਿ ਪਾਹਰੂ ਜਾਰਿ ਮਸਾਲੈਂ। 'ਕੋ ਜਲ ਮਹਿ ਬਡ ਸ਼ਬਦ ਉਠਾਲੇ ?'। ਖੋਜ ਰਹੇ ਪਾਯਹੁ ਕੁਛ ਨਾਂਹੀ। ਕਹੈਂ ਪਾਹਰੂ ਆਪਸ ਮਾਂਹੀ ॥ ੧੮ ॥ 'ਕੋ ਜਲ ਜੰਤੁ ਮੱਛ ਤੇ ਆਦਿ। ਨੀਰ ਉਛਾਲਿ ਉਠਾਯਹੁ ਨਾਦ'। ਸ਼ਾਹੁਜਹਾਂ ਸਹਿ ਬੇਗਮ ਜਾਗਾ। ਰੌਰਾ ਪਰਜੋ ਸੁਨਨਿ ਸਭਿ ਲਾਗਾ ॥ ੧੯ ॥ ਸਰਬ ਦੁਰਗ ਮਹਿਂ ਹ੍ਵੈ ਕਰਿ ਰੌਰਾ। ਨਹਿਂ ਕੁਛ ਲਖਜੋ ਪਰੈ, ਨਿਜ ਠੌਰਾ। ਕੌਤਿਕ ਕਹਤਿ 'ਕਿੰਗਰਾ

---

[1]ਲਗਾਮ। [2]ਹੱਥਾਂ ਵਿਚ। [3]ਸੇਵਾ ਕਰਨ ਤੱਕ ਮੇਰਾ ਕੰਮ ਹੈ। [4]ਬਾਹਰ ਜਾਵਾਂ ਭਾਵੇਂ ਘੋੜਿਆਂ ਪਾਸ ਹੋਵਾਂ। [5](ਕੁਝ) ਦਿਤੇ ਤੋਂ ਬਿਨਾ ਹੀ ਸਾਰਿਆਂ ਦੇ ਮਨ ਹਰ ਲਏ। [6]ਅਰਥ ਪਿੱਛੇ ਦੇ ਆਏ ਹਾਂ ਦੇਖੋ ਸ੍ਰੀ ਗੁਰ ਨਾ: ਪ੍ਰ: ਉ: ਅਧਜਾਯ ੪੨ ਅੰਕ ੭੫। [7]ਬਾਹਾਂ ਦਾ ਬਲ ਲਾਕੇ ਛੇਤੀ ਨਾਲ ਵਗਾਹ ਮਾਰਿਆ। [8]ਕਹਿਆ 'ਕੀ ਸ਼ੋਰ ਹੋਇਆ ਹੈ ?'

ਰਹਯੋ'। 'ਕੰਧ ਪੁਰਾਨੀ' ਕੋਚਿਤ ਕਹਯੋ ॥ ੨੦ ॥ ਦ੍ਵੈ ਘਟਿਕਾ ਲਗਿ ਸ਼ੋਰ
ਮਚਾਇ। ਬਿਨ ਜਾਨੇ ਪੁਨ ਸਭਿ ਸੁਪਤਾਏ। ਰਹੇ ਪਾਹਰੂ ਬੋਲਤਿ ਘਨੇ।
ਸ਼ਾਹਜਹਾਂ ਕੀ ਚੌਕੀ ਸਨੇ ॥੨੧॥ ਬਿਧੀਚੰਦ ਬਹੁ ਦਾਵ ਬਿਚਾਰੇ।–ਨਿਕਸਿ
ਨ ਸਕਹਿ ਤੁਰੰਗਮ ਦ੍ਵਾਰੇ। ਦੁਰਗ ਕੰਧ ਕੋ ਫਾਂਦਹਿ ਜਬੈ। ਪਰਹਿ
ਬੀਚ ਰਾਵੀ ਕੇ ਤਬੈ ॥ ੨੨ ॥ ਤਹਾਂ ਸੰਭਾਰਿ ਚਲਹਿ ਜਬਿ ਘੋਰਾ। ਲੇ
ਪ੍ਰਹੁਚੌਂ ਸਤਿਗੁਰ ਕੀ ਓਰਾ। ਇਸ ਬਿਨ ਅਪਰ ਉਪਾਇ ਨ ਕੋਊ। ਬਡ
ਤਕਰਾਈ ਸਭਿ ਬਲ ਜੋਊ[1] ॥੨੩॥ ਲਾਖਹੁੰ ਸੈਨਾ ਅੰਤਰ ਬਾਹਰ।ਜੋ ਸੁਧਿ
ਹੋਇ ਚਢਹਿੰ ਸਮਿ ਆਹਰ[2]।ਜੋ ਤੁਰੰਗ ਕੀ ਪੀਠ ਰਹੌਂ ਮੈਂ। ਢਿਗ ਢੁਕਨ
ਨਹਿ ਦੇਉਂ ਕਿਸੂ ਮੈਂ[3] ॥੨੪॥ ਕੰਧ ਆਦਿ ਤੇ ਹਯ ਨ ਰੁਕਹਿ ਜੇ। ਕੋ ਦ੍ਵੈ
ਮਾਥ ਪਹੁਚ ਸਕਹਿ ਜੇ[4]। ਸਤਿਗੁਰ ਹੁਇ ਹੈਂ ਆਪ ਸਹਾਈ।ਸੰਸੈ ਕਰਨਿ
ਨ ਮੁਹਿ ਬਨਿਆਈ ॥ ੨੫ ॥ ਥੋਰੇ ਦਿਨ ਮਹਿਂ ਮੈਂ ਢਿਗ ਹੋਵਾ। ਅੰਤਰ
ਵਹਿਰ ਭੇਵ ਸਭਿ ਜੋਵਾ। ਆਪਹਿ ਬਨਤਿ ਜਾਤਿ ਸਭਿ ਕਾਰਜ। ਗੁਰੂ
ਭਰੋਸਾ ਤਜਹਿ ਨ ਆਰਜ[5]–॥ ੨੬ ॥ ਨਿਤਪ੍ਰਤਿ ਏਵ ਬਿਚਾਰਤਿ ਦਾਵ।
–ਗੁਰ ਢਿਗ ਲੇ ਪਹੁੰਚੌਂ– ਚਿਤ ਚਾਵ।ਇਕ ਦਿਨ ਸ਼ਾਹੁਜਹਾਂ ਚਲਿ ਆਯੋ।
ਦਮਕਤਿ ਦੇਹਿ ਤੁਰੰਗ ਦਰਸਾਯੋ ॥ ੨੭ ॥ ਕਰਤਿ ਕਸੇਰਾ ਸੇਵ ਖਰੇਵਾ।
ਹਰਖਤਿ ਹਜ਼ਰਤ ਲੋਚਨ ਜੋਵਾ। 'ਕਬਿ ਕੋ ਇਹੁ ਚਾਕਰ ਤੁਮ ਰਾਖਾ?'।
ਹਾਥਨਿ ਜੋਰ ਦਰੋਗੋ ਭਾਖਾ ॥ ੨੮ ॥ 'ਦਿਨ ਏਖਦ[6] ਬੀਤੇ ਇਸ ਰਹੇ।
ਸੇਵਾ ਕਰਨਿ ਉਚਿਤ ਬਹੁ ਲਹੇ। ਮਧੁਰ ਬੋਲਨੋ ਭਲੋ ਸੁਭਾਊ। ਟਹਿਲ
ਹਯਨਿ ਕੀ ਮਹਿਂ ਚਿਤ ਚਾਊ ॥ ੨੯ ॥ ਜਬਿ ਕੋ ਰਾਖਨੋ, ਦਿਖੇਂ ਸਵਾਏ[7]।
ਮਾਲਸ਼ ਕਰਤਿ ਪਹਿਰਿ ਹਥਵਾਏ[8]।ਮੁਕਤਾ ਸਮ ਦਮਕਤਿ ਦੁਤਿਤਨ ਕੀ।
ਅਸ ਦੀਪਤਿ ਇਨ ਕੀਨਿ ਹਯਨਿ ਕੀ ॥ ੩੦ ॥–ਸਾਚੇ ਪਾਤਸ਼ਾਹ ਕੇ
ਘੋਰੇ–।ਕਹਿ ਬਹੁ ਬਾਰ ਨਮੋ ਕਰ ਜੋਰੇ।ਇਸ ਕੋ ਰੁਖ਼ ਬਹੁ ਕਰਹਿਂ ਤੁਰੰਗ।
ਮਿਲਯੋ ਰਹੈ ਸੰਗੋ ਜਨੁ ਅੰਗ[9]' ॥ ੩੧ ॥ ਸ਼ਾਹੁ ਬਦਨ ਬਿਧੀਏ ਕੋ ਦੇਖਾ।
ਪਰਖਯੋ–ਇਹੁ ਮਤਿ ਚਤੁਰ ਵਿਸ਼ੇਖਾ–।ਕਹਯੋ 'ਚਪਲ ਹੀ ਦ੍ਰਿਸ਼ਟੀ ਪਰੇ।

[1]ਦੇਖੀਦੀ ਹੈ। [2]ਉੱਦਮ ਨਾਲ ਚੜ੍ਹ ਪੈਣਗੇ। [3]ਨੇੜੇ ਕਿਸੇ ਨੂੰ ਨਹੀਂ ਢੁੱਕਣ ਦਿਆਂਗਾ। [4](ਐਸਾ) ਕੌਣ ਦੋ ਸਿਰਾਂ ਵਾਲਾ (ਜੰਮਿਆਂ) ਹੈ (ਜੋ ਮੇਰੇ) ਨੇੜੇ ਢੁੱਕ ਸਕੇਗਾ। [5]ਸ੍ਰੇਸ਼ਟ ਪੁਰਸ਼। [6]ਥੋੜੇ। [7](ਘੋੜੇ) ਸਵਾਏ ਦਿਸਦੇ ਹਨ। [8]ਰੱਥੀ ਪਹਿਰ ਕੇ। ਘੋੜੇ ਨੂੰ ਮਾਲਸ਼ ਕਰਨ ਦੀ ਥੈਲੀ ਜੋ ਹਥ ਤੇ ਪਾਕੇ ਮਲਦੇ ਹਨ। [9]ਮਾਨੋ (ਘੋੜਿਆਂ ਦੇ) ਅੰਗ ਸੰਗ ਹੀ ਮਿਲਿਆ ਰਹਿੰਦਾ ਹੈ।

ਰਾਖਹੁ ਸਾਦਰ ਸੇਵਾ ਕਰੈ' ॥ ੩੨ ॥ ਭਾ ਪ੍ਰਸੰਨ ਭਨ ਤੁਰੰਗ ਨਿਹਾਰੇ । ਕਰੀ ਬਖਸ਼ ਤਬਿ ਏਕ ਹਜ਼ਾਰੋ।ਸ਼ਾਹੁਜਹਾਂ ਨਿਜ ਸਦਨ ਸਿਧਾਰਾ। ਤਬਹਿ ਕਸੇਰੇ ਤਾਂਹਿ ਉਚਾਰਾ ॥ ੩੩ ॥ 'ਸੁਨਹੁ ਦਰੋਗਾ! ਦਰਬ ਹਜ਼ਾਰੇ।ਮੈਂ ਰਾਖਯੋ ਸਭਿ ਨਿਕਟਿ ਤੁਮਾਰੇ । ਅਪਰ ਚਾਕਰੀ ਕੋ ਧਨ ਜੋਇ । ਜਾਹੁ ਸੰਭਾਰਤਿ ਆਪੇ ਸੋਇ ॥ ੩੪ ॥ ਜਿਸ ਦਿਨ ਮੋਕਹੁ ਬਨਿ ਹੈ ਲੇਨਾ । ਜਿਤਿਕ ਚਹੌਂ ਤਬਿ ਕੀਜੈ ਦੇਨਾ । ਮੋ ਕਹੁ ਕੁਛ ਕ੍ਰਿਤਘਨ ਨਹਿਂ ਜਾਨਹੁ । ਰਾਵਰਿ ਕੋ ਉਪਕਾਰ ਪਛਾਨਹੁੰ[੧] ॥ ੩੫ ॥ ਤਨ ਮਨ ਧਨ ਤੇ ਹੌਂ ਅਨੁਸਾਰੀ।ਆਨ ਸਮੀਪੀ ਲਗੋ ਤੁਮਾਰੀ[੨]' । ਸੁਨਿ ਮ੍ਰਿਦੁ ਬਾਕ ਦਰੋਗ਼ਾ ਹਰਖਯੋ ।-ਲੋਭੀ ਹੋਇ,ਅਲੋਭੀ ਪਰਖਯੋ[੩]-॥੩੬॥ ਲੇ ਧਨ ਕੋ ਨਿਜ ਸਦਨਪਠਾਯੋ।ਬਿਧੀਏ ਪਰ ਭਰੋਸ ਬਹੁ ਪਾਯੋ । ਗਨ ਦਾਸਨ ਤੇ ਆਛੇ ਠਾਨਾ । ਸਭਿ ਅਨੁਸਾਰ ਕਰੇ ਹਿਤੁ ਮਾਨਾ[੪] ॥ ੩੭ ॥ ਸਭਿ ਪਰ ਹੁਕਮ ਕਰਨ ਕੋ ਲਾਗਾ । ਮਿਲਯੋ ਰਹੈ ਕਰਿ ਕਰਿ ਅਨੁਰਾਗਾ । ਜਥਾ ਸਖਾਪਨ[੫] ਤਿਨ ਸਮ ਹੋਇ । ਤਥਾ ਕਰਹਿ ਬੋਲਨ ਮ੍ਰਿਦੁ ਸੋਇ ॥੩੮॥ ਤਿਮਰ ਭਏ ਜੀਵਣ ਘਰ ਜਾਵੈ। ਕਰਯੋ ਕ੍ਰਿੱਤ ਕੋ ਭੋਜਨ ਖਾਵੈ । ਸੁਪਤਹਿ ਆਨਿ ਹਯਨਿ ਕੇ ਪਾਸਾ। ਛਿਨ ਛਿਨ ਕਰਿ ਤਿਹ ਦੇਹਿ ਦਿਲਾਸਾ ॥ ੩੯ ॥ ਘ੍ਰਾਣ[੬], ਬਿਲੋਚਨ ਪੋਂਛਹਿ ਚੀਰ[੭] । ਕਰ ਕੋ ਫੇਰਹਿ ਸਰਬ ਸਰੀਰ।ਸੁੰਬ,ਗਾਮਚੀ[੮],ਦੁਮਚੀ ਚਾਰੂ[੯]।ਬਾਰ ਬਾਰ ਕਰਿ ਧਾਰਿ ਸੁਧਾਰੂ ॥ ੪੦ ॥ ਨਿਸ ਮਹਿਂ ਨਿੰਦ੍ਰਾ ਤਜਾਗਨ ਕੀਨਿ । ਬਾਸੁਰ ਮਹਿਂ ਆਲਸ ਤਜਿ ਦੀਨਿ । ਮਨ ਮਹਿਂ ਕਰਹਿ ਬਿਚਾਰਨ ਘਨੋ । -ਨੀਕੋ ਕਾਮ ਸਗਲ ਹੀ ਬਨੋ ॥ ੪੧ ॥ ਬਿਨਾ ਜ਼ੀਨ ਹੋਇ ਨ ਅਸਵਾਰੀ। ਕਿਸ ਬਲ ਅਹੇ, ਨ ਤਿਹ ਸੁਧ ਸਾਰੀ[੧੦]।ਜਬਿਲੌ ਜ਼ੀਨ ਨ ਕਰ ਮਹਿਂ ਪਾਵੈਂ। ਤਬਿ ਲੌ ਕਾਰਜ ਨਹਿਂ ਬਨਿ ਆਵੈ-॥ ੪੨ ॥ਇਮ ਤਰਕਤਿ[੧੧]ਚਿਤ ਦਾਵ ਬਿਚਾਰਾ । ਮਿਲਯੋ ਸਖਾ ਸਮ ਜਿਸ ਢਿਗ ਤਾਰਾ[੧੨] । ਕਹਿ ਕਹਿ ਮ੍ਰਿਦੁ

[੧]ਪਛਾਣਦਾ ਹਾਂ। [੨]ਭਾਵ ਤੁਸਾਡੇ ਮਾਤਹਿਤ ਨੌਕਰੀ ਲੱਗਾ ਹਾਂ। [੩]ਦਰੋਗਾ ਖੁਸ਼ ਹੋਕੇ (ਸੋਚਦਾ ਹੈ ਕਿ ਮੈਂ ਤਾਂ ਜਾਣਿਆਂ ਸੀ ਕਿ ਇਹ ਧਨ ਦਾ) ਲਾਲਚੀ ਹੋਵੇਗਾ ( ਪਰ ਹੁਣ ) ਪਰੀਖਯਾ ਹੋਈ ਹੈ ਤੇ ਇਹ ਨ੍ਰਿਲੋਭੀ ਨਿਕਲਿਆ [ਵੇਖੋ ਅੱਗੇ ਅੰਸੂ ੩੦ ਅੰਕ ੯]। [੪]( ਦਰੋਗੇ ਨੇ ) ਆਪਣਾ ਹਿਤੂ ਮੰਨਕੇ ( ਹੋਰ ) ਸਾਰੇ ( ਨੌਕਰ ਉਸ ਦੇ ) ਮਾਤਹਿਤ ਕਰ ਦਿਤੇ। [੫]ਮਿੱਤ੍ਰਤਾਈ। [੬]ਨਾਸਾਂ। [੭]ਕਪੜੇ ਨਾਲ। [੮]ਗਿੱਟੇ ਤੇ ਸੁੰਮ ਦਾ ਵਿਚਲਾ ਹਿੱਸਾ। [੯]ਪੱਠਿਆਂ ਦੇ ਵਿਚਲਾ ਥਾਂ। ਪੂਛ ਦਾ ਮੁਢਲਾ ਥਾਂ। ਪੂਛ। [੧੦]ਤਿਸ ( ਕਾਠੀ ਦੀ )। [੧੧]ਦਲੀਲਾਂ ਕਰਦਿਆਂ। [੧੨]ਤਾਲਾ=ਜੰਦਰਾ, ਭਾਵ ਜੰਦਰੇ ਕੁੰਜੀ ਤੋਂ ਹੈ।

ਬਾਕਨਿ ਅਪਨਾਯੋ। ਹਾਸ ਬਿਲਾਸਨ ਕਰਿ ਹਰਿਖਾਯੋ ॥ ੪੩ ॥ ਮਿਲਿ ਸਭਿ ਸੋਂ ਕਹਿ ਬਾਤਨ ਭੋਰੀ। ਲਖਹਿਂ ਗਵਾਰ ਜਾਟ ਮਤਿ ਥੋਰੀ। ਸੁਨਿ ਸੁਨਿ ਹਸਹਿਂ ਮੋਦ ਉਪਜਾਵੈਂ। ਲਗਨੋ ਸਭਿਨਿ ਪ੍ਰਿਯ ਰਿਦੇ ਰਿਝਾਵੈ॥੪੪॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਬਿਧੀ ਚੰਦ' ਲਵਪੁਰ ਪ੍ਰਸੰਗ ਬਰਨਨੰ ਨਾਮ ਅਸ਼ਟ ਬਿੰਸਤੀ ਅੰਸੂ ॥ ੨੮ ॥

## ੨੯. [ਕਸੋਹੇ ਨੇ ਹੋਰ ਭੇਤ ਲੈਣੇ]।

ਦੋਹਰਾ ॥ ਇਕ ਦਿਨ ਬੈਠਨੋ ਸਭਿਨਿ ਮਹਿਂ ਭਨਤਿ ਅਜਾਨ ਸਮਾਨ। 'ਘੋਰੇ ਸਦ ਪਤਿਸ਼ਾਹਿ ਕੇ ਬਲੀ ਚਲਾਕ ਮਹਾਨ ॥੧॥ ਚੌਪਈ ॥ ਹਜ਼ਰਤ ਹੇਰਨ ਹੇਤੁ ਰਖਾਏ। ਜਿਨ ਦਰਸ਼ਨ ਤੇ ਉਰ ਹਰਖਾਏ। ਇਸ ਬਿਧਿ ਰਹਹਿਂ ਇਸੀ ਥਲ ਖਰੇ। ਕਿਧੌਂ ਜ਼ੀਨ ਭੀ ਡਾਰਨ ਕਰੇਂ?' ॥ ੨॥ ਸੁਨਿ ਇਕ ਬੋਲਜੋ 'ਤੈਂ ਮਤਿ ਭੋਰੇ। ਇਨ ਕੇ ਜ਼ੀਨ ਨਹੀਂ ਮੁਲ ਥੋਰੇ। ਜਬਰ ਜਵਾਹਰ ਜ਼ਾਹਰ ਜਰੇ। ਚਾਮੀਕਰ ਮਹਿਂ ਦੀਪਤਿ ਖਰੇ ॥ ੩ ॥ ਮੁਕਤਾ ਕੋਰਦਾਰ ਬਰ ਹੀਰੇ। ਕਾਰੀਗਰਨ ਚੁਕੋਰਨ[1] ਚੀਰੇ। ਤਿਨ ਕੀ ਪੰਕਤਿ ਸ਼ੋਭਤਿ ਐਸੀ। ਦਿਪਤਿ ਗਗਨ ਮੈਂ ਤਾਰਨ ਜੈਸੀ॥੪॥ਕਬਹੁੰ ਨ ਤੈਂ ਦੇਖਨੋ ਕਿਮ ਕੋਈ। ਜ਼ੀਨ ਤੁਰੰਗਨ ਇਨ ਸਮ ਜੋਈ। ਸਵਾਲਾਖ ਕੀਮਤ ਤਿਨ ਕੇਰੀ। ਤੁਮ ਸਮਾਨ ਕਬਿ ਹੋਇ ਨ ਹੇਰੀ[2]* ॥੫॥ਕੌਨ ਗਵਾਰਨ ਕੋ ਦਿਖਰਾਵੈ। ਸ਼ਾਹੁ ਸਮੀਪ ਹੋਨਿ ਨਹਿਂ ਪਾਵੈਂ। ਬਿਨਾ ਸ਼ਾਹੁ ਕੇ ਕੌਨ ਬਨਾਵੈ[3]?। ਏਤੋ ਧਨ ਕੋ[4] ਖਰਚ ਲਗਾਵੈ?' ॥੬॥ ਸੁਨਿ ਕਰਿ ਬਿਧੀ ਚੰਦ ਘਿਘਿਆਨੋ।'ਮੈਂ ਤੁਮਬਿਖੇ ਮਿਲਨੋ ਅਬਿ ਮਾਨੋ।ਸਚਪਤਿ ਸ਼ਾਹਿ ਹਯਨਿ ਕੋ ਦਾਸ। ਨਿਸਬਾਸੁਰ ਬਾਸੋਂ ਤੁਮ ਪਾਸ ॥ ੭ ॥ ਅਸ ਮਨਸਾ[5] ਭੀ ਹੋਹਿ ਨ ਪੂਰੀ। ਤੌ ਸਭਿ ਕਾਰ ਕਰਵ ਮੈਂ ਕੂਰੀ। ਪਾਂਚ ਕਿ ਸਾਤ ਰਜਤਪਣ ਕੇਰੀ। ਕੀਮਤਿ ਇਤਕ ਵਸਤੁ ਹਮ ਹੇਰੀ॥੮॥ ਸਵਾਲਾਖ ਕੋ ਕਹਾਂ ਬਨਾਯਹੁ?। ਸੁਨਤਿ ਰਿਦੇ ਮਮ ਅਚਰਜ ਆਯਹੁ। ਜ਼ੀਨ ਬਿਲੋਕਨ ਕੀ ਬਹੁ ਚਾਹੀ। ਇਹੈ ਸੁਾਲ ਮੇਰੋ ਤੁਮ ਪਾਹੀ' ॥ ੯ ॥ ਇਕ ਬੋਲਨੋ 'ਸੋ ਕੁਲਫਨ ਅੰਤਰ[6]। ਧਰਨੋ ਰਹੈ ਸੰਭਾਰਿ ਨਿਰੰਤਰ।ਸਦਾ ਕਲੀਦ[7] ਰਹੈ ਜਿਸ ਹਾਥ। ਕਰਹਿ ਦਿਖਾਵਨ,ਕਹੁ ਇਹ ਸਾਥ[8]॥੧੦॥ਸੁਨਿ ਕਰਿ ਕਹਨੋ ਕਲੀਦਨਿ ਵਾਰੇ[9]। 'ਹਮ ਤੌ ਸਦਾ ਖਾਨ ਅਨੁਸਾਰੇ। ਬਿਨਾ ਦਰੋਗ਼ੋ ਬਾਕ ਉਚਾਰੇ।

[1] ਚੋਨਕਰੇ। [2] ਤੇਰੇ ਵਰਗਿਆਂ ਕਦੇ ਦੇਖੀ ਬੀ ਨਹੀਂ ਹੋਣੀ। [3] ਕੌਣ ਬਣਵਾਉਂਦਾ ਹੈ? [4] ਕੌਣ। [5] ਐਸੀ (ਮੇਰੀ) ਚਾਹ। [6] ਉਹ ਜੰਦਰਿਆਂ ਅੰਦਰ ਹੈ [ਅ:, ਕੁਫਲ]। [7] ਕੁੰਜੀ [ਫਾ:, ਕੁਲੀਦ]। [8] ਇਸ ਨੂੰ ਕਹੁ। [9] ਕੁੰਜੀਆਂ ਵਾਲੇ ਨੇ।

*ਪਾ:-ਨੇਰੀ।

ਜ਼ੀਨ ਨਿਕਾਸਹਿਂ ਕੌਨ ਬਿਚਾਰੇ[1] ॥ ੧੧ ॥ ਕਹੈ ਕਸੇਰਾ ਜੋ ਤਿਸ ਪਾਸ[2] । ਕੁਲਫ ਕੁਸ਼ਾਦਹਿਂ ਲੋਹਿਂ ਨਿਕਾਸਿ । ਆਛੀ ਰੀਤਿ ਇਸੈ ਦਿਖਰਾਵੈਂ । ਏਕ ਬਾਰ ਜੇ ਆਇਸੁ ਪਾਵੈਂ ॥੧੨॥ ਖਾਨ ਤ੍ਰਾਸ ਕੋ ਜੇ ਨਹਿਂ ਧਰੈਂ[3] । ਤੋ ਹਮ ਤੁਰਤ ਦਿਖਾਵਨ ਕਰੈਂ' । ਇਮ ਉਚਾਰਿ* ਕਰਿ ਆਪਸ ਮਾਂਹੀ । ਖਾਨ ਕਹਾਵਨ ਤੇ ਸਭਿ ਚਾਹੀ ॥ ੧੩ ॥ ਇਤਨੇ ਬਿਖੈ ਦਰੋਗ਼ਾ ਆਯੋ । ਸਭਿ ਮਿਲਿ ਹਾਸ ਬਿਲਾਸ ਰਚਾਯੋ। ਦੇਖਤਿ ਸੌਂਧੇਖਾਨ ਅਲਾਯੋ । 'ਕਹਾ ਤੁਮ ਮਿਲਿ ਕੈ ਮਤਾ ਪਕਾਯੋ ?'॥੧੪॥'ਸੁਨਹੁ ਖਾਨ ਤੁਮ ਰਖਨੋ ਕਸੇਰਾ। ਭੋਰਾ ਬਡ ਸੁਭਾਵ ਕੋ ਹੇਰਾ । ਅਨਿਕ ਬਾਰਤਾ ਐਸੀ ਕਹੈ । ਸਦਾ ਹਸਾਵਤਿ ਹੀ ਬਹੁ ਰਹੈ ॥ ੧੫ ॥ ਅਬਿ ਹੀ ਹਟੇ ਹਾਸ ਬਹੁ ਕੀਨਿ । ਕੀਮਤ ਸਵਾ ਲਾਖ ਕਹਾ ਜ਼ੀਨ । ਦਸ ਬੀਸਕ ਕੈ ਸੈ ਲਗਿ ਜਾਵੈ । ਦਰਬ ਇਤੋ ਲਗਿ ਕਹਾਂ ਬਨਾਵੈ[4]' ॥ ੧੬ ॥ ਸੁਨਤਿ ਕਸੇਰੇ ਬਾਕ ਬਖਾਨਾ । 'ਮੈਂ ਸੁਨਿ ਮਨ ਮਹਿਂ ਭਯੋ ਹਿਰਾਨਾ । ਦੇਖਨ ਚਹਤਿ ਦਿਖਾਹਿਂ ਨ ਸੋਈ । ਕਹਤਿ ਰਹਯੋ, ਨਹਿਂ ਮਾਨਹਿ ਕੋਈ॥੧੭॥ਸਕਲ ਆਪ ਕੇ ਨਾਮ ਬਤਾਵਤਿ।ਕਹੈ ਤੁਮਾਰੇ ਬਿਨ ਨ ਦਿਖਾਵਤਿ । ਮੋਕਹੁ ਭੀ ਅਭਿਲਾਖ ਮਹਾਨਾ। ਜਬਿ ਲੌ ਪਿਖੌਂ ਨ ਮਾਨ ਹਿਰਾਨਾ[5]' ॥੧੮॥ ਸੌਂਧੇ ਭਨਯੋ 'ਈਦ ਜਬਿ ਆਵੈ । ਤਿਸ ਦਿਨ ਜੁਗਲ ਹਯਨਿ ਪਰ ਪਾਵੈਂ।ਲੇਹੁ ਬਿਲੋਕਿ ਅਜਾਇਬ ਭਾਰੇ। ਜਿਨ ਕੇ ਸਮ ਕਬਿਹੂੰ ਨ ਨਿਹਾਰੇ' ॥ ੧੯ ॥ ਸੁਨਤਿ ਕਸੇਰੇ ਬਾਕ ਪ੍ਰਕਾਸ਼ਾ । 'ਇਸ ਦਮ ਕਾ ਕਹੁ ਕਹਾ ਭਰਵਾਸ॥ ਘਰੀ ਨ ਲਾਗਹਿ ਹੋਹਿ ਬਿਨਾਸ਼॥ਨਿਕਸਤਿ ਆਇ ਕਿ ਨਹਿਂ ਪੁਨ ਸ੍ਵਾਸਾ[6] ॥ ੨੦ ॥ ਕੀਨਿ ਤਰੀਫ ਜ਼ੀਨ ਕੀ ਸਭਿਹੂੰ । ਮੋਹਿ ਰਿਦਾ ਸੁਨਿ ਬਿਸਮਯੋ ਤਬਿਹੂੰ । ਚੈਨ ਨ ਪਰਹਿ ਬਿਲੋਕੇ ਬਿਨਾ । ਸਵਾ ਲਾਖ ਧਨ ਅਚਰਜ ਸੁਨਾ ॥੨੧॥ ਤੁਮਰੇ ਨਿਕਟਿ ਸਦੀਵ ਰਹਾਊਂ । ਅਸ ਭੀ ਨਹੀਂ ਕਾਮਨਾ ਪਾਊਂ । ਯਾਂਤੇ ਆਇਸੁ ਦੀਜਹਿ ਖਾਨ। ਜਿਸ ਤੇ ਜ਼ੀਨ ਦਿਖਾਵਹਿਂ ਆਨਿ' ॥੨੨॥ ਦੇਖਿ ਦਰੋਗ਼ੇ ਅਸ ਅਭਿਲਾਖਾ। ਖਰੇ ਕਲੀਦ-ਵਾਰ[7], ਤਿਹ ਭਾਖਾ । 'ਜ਼ੀਨ ਨਿਕਾਸਿ ਦੇਹੁ ਦਿਖਰਾਇ । ਰਿਦੇ ਕਸੇਰਾ ਜੋ

[1]ਅਸੀਂ ਕੌਣ ਵਿਚਾਰੇ ਹਾਂ । [2]ਜੇ ਕਸੇਰਾ ਤਿਸ ( ਦਰੋਗ਼ੇ ) ਨੂੰ ਕਹੇ ਤਾਂ । [3]ਜੇ ਖਾਨ ਕੋਲੋਂ ਅਸੀਂ ਡਰਦੇ ਨਾ ਹੋਈਏ । [4](ਕਾਠੀ ਵਿਚ ਹੋਰ) ਕੀ ਬਣਾਉਂਦੇ ਹਨ ਕਿ ਇੰਨਾ ਧਨ ਲਗ ਜਾਂਦਾ ਹੈ। (ਅ) ਇਤਨਾ ਧਨ ਲਾਕੇ ਕੀ ਬਣਾਇਆ ਹੋਣਾ ਹੈ। [5]ਅਸਚਰਜ ਮੰਨਦਾ ਹਾਂ । [6]ਨਿਕਲਿਆ ਸਾਹ ਫੇਰ ਆਵੇ ਕਿ ਨਾ ਆਵੇ । [7]ਖੜਾ ਸੀ ਕੁੰਜੀ ਵਾਲਾ । *ਪਾ:–ਬਿਚਾਰ ।

ਹਰਖਾਇ ॥ ੨੩ ॥ ਤਿਸੀ ਰੀਤਿ ਸਭਿ ਫੇਰ ਸੰਭਾਰਹੁ। ਅੰਤਰ ਧਰਿ ਤਾਰੇ ਤਹਿੰ ਮਾਰਹੁ'। ਲੇ ਆਇਸੁ ਕੋ ਲਾਇ ਕਲੀਦ। ਕੁਲਫ ਖੋਲਿ ਕਰਿ ਲਖੀ ਤਗੀਦ[1] ॥੨੪॥ ਅੰਤਰ ਹੁਇ ਪ੍ਰਵੇਸ਼, ਲੇ ਆਯੋ।ਆਨ ਵਹਿਰ ਧਰਿ ਬੈਠਿ ਖੁਲਾਯੋ।ਜਬਿ ਵਸਤੁਨਿ ਤੇ ਵਹਿਰ ਨਿਕਾਰ।।ਜਰੇ ਜਵਾਹਿਰ ਦਮਕ ਉਦਾਰ।।੨੫।।ਹੇਰਿ ਕਸੇਰੇ ਫੇਰ ਉਚਾਰੇ।'ਇਹੁ ਤੇ ਪਾਹਨ ਉੱਜਲ ਸਾਰੇ। ਹਮਰੇ ਜਬਿ ਜਵਾਰ ਪਕ ਜਾਇ। ਇਨ ਮੁਕਤਾ ਸਮ ਕਹਤਿ ਚਬਾਇ[2]॥ ੨੬ ॥ ਮੈਂ ਜਾਨਤਿ ਕੁਛ ਆਛੇ ਹੋਇ।ਇਨ ਸਮ ਹਮ ਚਰਬਤਿ ਦੇ ਖੋਇ[3]। ਕਹਾਂ ਜਵਾਹਰਿ ਲਾਗ ਇਸ ਮਾਂਹੀ। ਮੁਝ ਕੋ ਤੌ ਭਾਸਤਿ ਕੁਛ ਨਾਂਹੀ ॥ ੨੭ ॥ ਸਵਾਲਾਖ ਧਨ ਕਹਾਂ ਲਗਾਯੋ। ਉੱਜਲ ਪਾਹਨ ਬਹੁ ਖਚਿਵਾਯੋ। ਕੈ ਜੁਵਾਰ ਸਮ ਦਾਨੇ ਪੋਏ। ਗੁੱਛੇ ਲਰਕਤਿ ਹੈਂ ਗਨ ਜੋਏ'॥੨੮॥ਸੁਨਤਿ ਹਸੇ ਸਭਿ ਕਹਿੰ 'ਮਤਿ ਭੋਰੇ ! ਹੀਰੇ ਚਾਰੁ ਚੀਰ ਚੁਫੇਰੇ। ਕਈ ਹਜ਼ਾਰਨ ਖਰਚੇ ਪਾਵੇਂ । ਜਿਸ ਕੋ ਤੂੰ ਪਾਹਨ ਬਤਰਾਵੇਂ ॥ ੨੯ ॥ ਲਿਏ ਨ ਦੀਏ ਕਹਾਂ ਤੂ ਜਾਨਹਿਂ। ਇਨ ਕੀ ਕੀਮਤ ਕਹਾਂ ਪਛਾਨਹਿਂ। ਇਹ ਸ਼ਾਹੁਨਿ ਕੇ ਹੋਤਿ ਸਮੀਪ। ਨਹੀਂ ਮਵੱਸਰ ਅਪਰ ਮਹੀਪ[4]'॥ ੩੦ ॥ ਨਿਜ ਕਰ ਲਾਇ ਕਸੇਰੇ ਹੇਰੇ। ਕਹੈ 'ਨ ਮ੍ਰਿਦੁਲ, ਕਠੋਰ ਘਨੇਰੇ। ਚੁਭੈਂ ਸ਼ਾਹੁ ਕੋ ਤਨ ਜਬਿ ਵ੍ਹੈ ਹੈਂ।ਇਨ ਲਾਗੇ ਸੁਖ ਕਸਾ ਤਿਸ ਹ੍ਵੈ ਹੈ?'॥੩੧॥ਕਹਿ ਸੌਦਾ'ਇਨ ਮ੍ਰਿਦੁ ਸ਼ੁਭਿ ਜਾਨੇ। ਲੇ ਕਰਿ ਪਾਨ ਨਹੀਂ ਕੁਛ ਖਾਨੇ[5]।ਇਨ ਤੇ ਸ਼ੋਭਾ ਹੋਤਿ ਬਿਸਾਲਾ। ਸੁੰਦਰ ਦੀਖਤਿ ਅਧਿਕ ਉਜਾਲਾ ॥ ੩੨॥ ਤੂੰ ਭੋਰਾ ਕੁਛ ਜਾਨੇ ਨਾਂਹੀ। ਨਹੀਂ ਨਿਹਾਰੇ ਆਗੇ ਕਾਹੀਂ[6]। ਵਸਤੂ ਅਪਰ ਜਿ ਪਾਇ ਨ ਕੋਇ। ਸੋ ਸ਼ਾਹੁਨਿ ਢਿਗ ਉੱਤਮ ਹੋਇ' ॥ ੩੩ ॥ ਸੁਨਤਿ ਕਸੇਰੇ ਬਾਕ ਉਚਾਰੇ। 'ਹਮ ਸਮ ਜੇ ਧਨ ਪਾਹਿਂ ਹਜ਼ਾਰੇ। ਸਭਿ ਬਯ ਲੇ ਠਾਨੈਂ ਗੁਜ਼ਰਾਨ। ਨਿਜ ਅਰੁ ਸੁਤ ਕਰਿ ਬਜਾਹੁ ਮਹਾਨ ॥੩੪॥ ਇਹ ਤੇ ਦਰਬ ਜਿ ਬਾਦ ਲੁਟਾਵੈਂ। ਇਹੁ ਸ਼ਾਹਨਿ ਕੋ ਹੀ ਬਨਿ ਆਵੈ'। ਬਸਤ੍ਰ ਲਪੇਟੇ ਪ੍ਰਥਮ ਸਮਾਨਾ। ਭੂਲੇ ਸੰਭਾਰਨੇ ਸੌਂਪੇ ਖਾਨਾ ॥ ੩੫ ॥ ਹਾਥ ਕਸੇਰੇ ਕੋ ਉਚਵਾਏ। ਗਏ

---

[1](ਦਰੋਗੇ ਦੀ) ਤਾਕੀਦ ਜਾਣੀ। [2]ਕਹਿਣ ਲਗਾ ਇਨ੍ਹਾਂ ਮੋਤੀਆਂ ਵਾਂਗ ( ਦਾਣੇ ) ਚਬਦੇ ਹਾਂ। [3]ਚਬਾਕੇ ਗੁਵਾ ਦੇਂਦੇ ਹਾਂ। [4]ਹੋਰਨਾਂ ਰਾਜਿਆਂ ਨੂੰ ਬੀ ਐਸੇ ਪ੍ਰਾਪਤ ਨਹੀਂ। (ਅ) ਰਾਜਿਆਂ ਤੋਂ ਬਿਨਾਂ ਹੋਰ ਕਿਸੇ ਨੂੰ ਪ੍ਰਾਪਤ ਨਹੀਂ ਹੁੰਦੇ [ ਅ:—ਮੁਯੱਸਰ=ਜੋ ਸੌਖਾ ਲੱਭ ਪਵ ]। [5]ਹਥ ਵਿਚ ਲੈ ਕੇ ਕੁਛ ਖਾਣੇ ਤਾਂ ਨਹੀਂ। [6]ਕਿਧਰੇ। (ਅ) ਕਦੇ।

ਸੰਗ ਲੇ ਅੰਤਰ ਥਾਏਂ।ਆਛੀ ਰੀਤਿ ਸੰਭਾਰਿ ਧਰਾਯੋ। ਬਿਧੀਏ ਦੇਖਿ ਭੇਵ ਸਭਿ ਪਾਯੋ ॥ ੩੬ ॥ ਇਤ ਉਤ ਪਿਖਿ ਕਰਿ ਬਾਹਰ ਆਵਾ। ਕਰ ਕਲੀਦ ਜਿਸ ਕੁਲਫ ਲਗਾਵਾ।ਸੌਂਧੇ ਖਾਨ ਗਯੋ ਨਿਜ ਕਾਜ।ਜਾਨਿ ਲੀਨਿ ਮਨ, ਸਕਲ ਸਮਾਜ ॥ ੩੭ ॥ ਨਿਜ ਕਰ ਤੇ ਕਲੀਦ ਜਹਿਂ ਰਖੀ। ਸੋ ਭੀ ਥਾਇ ਕਸੇਰੇ ਲਖੀ[1]। ਦਿਵਸ ਬਿਤਾਇ ਭਯੋ ਅੰਧਕਾਰ।ਘਰ ਜੀਵਣ ਕੇ ਕੀਨਿ ਅਹਾਰ ॥ ੩੮ ॥ ਨਿਸ ਬਿਤਾਇ ਕਰਿ ਵਹਿਰ ਪਯਾਨਾ। ਖੁਰਰੀ ਦੂਬ ਦੇਖਿ ਸ਼ੁਭ ਥਾਨਾ। ਆਨਿ ਹਯਨਿ ਕੇ ਆਗੇ ਪਾਈ।ਹਰਖਤਿ ਧਾਰਤਿ ਸੇਵ ਸਵਾਈ॥੩੯॥ਦੇਖਿ ਦਰੋਗ਼ੇ ਗਿਰਾ ਉਚਾਰੀ।'ਤੁਹੀਂ ਕਸੇਰੇ!ਦੇਇ ਨਿਹਾਰੀ। ਖਾਨ ਪਾਨ ਤੁਰੰਗਨ ਕੋ ਸਾਰਾ। ਦੇਹੁ ਤੁਹੀਂ ਲਿਹੁ ਨਿਸ ਦਿਨ ਸਾਰ' ॥ ੪੦ ॥ ਬਿਧੀਆ ਦੇਨਿ ਲਗ੍ਯੋ ਤਬਿ ਤੈਸੇ। ਆਗੇ ਸੇਵਕ ਚਾਰਤਿ ਜੈਸੇ। ਲੇਨੀ ਖਾਨ ਪਾਨ ਸੁਧਿ ਸਾਰੀ। ਧਰੇ ਪ੍ਰੇਮ ਕੋ ਸਰਬ ਸੰਭਾਰੀ ॥ ੪੧ ॥ ਜਬੈ ਕਸੇਰੇ ਹੇਰਹਿਂ ਘੋਰੇ। ਹਿਹਨਾਵੈਂ ਉਰ ਮੁਦਤਿ ਨ ਥੋਰੇ।ਲਖਿ ਸੇਵਾ ਕੇ ਬਹੁ ਅਨੁਰਾਗੇ। ਪੌਰ ਉਠਾਵਤਿ ਪਿਖਿ ਕਰਿ ਆਗੇ ॥ ੪੨ ॥ ਬਦਨ ਬਿਲੋਚਨ ਪਰ ਕਰ ਫੇਰੈ। ਦੇਤਿ ਦਿਲਾਸਾ ਬੋਲਿ ਘਨੇਰੇ। ਮਾਲਸ਼ ਕਰਹਿ ਪਹਿਰਿ ਹਥਵਾਈ[2]। ਨਖ ਸਿਖ ਲੌ ਤਨ ਦੇ ਦਮਕਾਈ[3] ॥ ੪੩ ॥ ਖਿੰਘਰ ਏਕ ਵਹਿਰ ਤੇ ਆਨੈ। ਆਧੀ ਰਾਤਿ ਪਰੀ ਜਬਿ ਜਾਨੈ। ਬਡੋ ਬੇਗ ਤੇ ਨਦੀ ਗਿਰਾਵੈ।ਜਲ ਉਛਾਲ ਕਰਿ ਨਾਦ ਉਠਾਵੈ ॥੪੪॥ ਤੀਨ ਚਾਰ ਦਿਨ ਜਾਗ ਨਿਹਾਰੇ[4]। ਕੁਛ ਨਹਿਂ ਲਖਹਿਂ ਸੁਪਤ ਹੁਇਂ ਸਾਰੇ। ਪੰਦ੍ਰਹਿ ਦਿਵਸ ਕਰਤਿ ਇਮ ਰਹ੍ਯੋ।-ਕੋ ਜਲਜੰਤੁ ਹੋਇ-ਅਸ ਲਹ੍ਯੋ ॥ ੪੫ ॥ ਬਹੁਰ ਦੇਖਿਬੇ ਨਾਂਹਿਨ ਕਰੈਂ। ਪਹਿਰਾ ਦੇਤਿ ਪਾਹਰੂ ਪਰੈਂ[5]। ਘੋਰਾ ਲੇ ਨਿਕਸਨਿ ਬਲ ਭਾਰੀ। ਅਚਰਜ ਕਰਿਬੇ ਸਭਿਨਿ ਮਝਾਰੀ ॥ ੪੬ ॥ ਅਪਨੀ ਦ੍ਰਿਸ਼ਟਿ ਤਰੇ ਸਭਿ ਕੀਨਾ। ਬਾਰ ਬਾਰ ਫਾਂਦਨ ਥਲ[6] ਚੀਨਾ। ਅਪਨੀ ਘਾਤ ਲਾਇਬੇ ਹੇਤੁ। ਕਰਤਿ ਰਹਤਿ ਬਿਧਿ ਸੁਮਤਿ ਸਮੇਤ ॥ ੪੭ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਬਿਧੀਆ ਸਰਬ ਭੇਤ ਲੇਵਨ' ਪ੍ਰਸੰਗ ਬਰਨਨੰ ਨਾਮ ਊਨ ਤ੍ਰਿੰਸਤੀ ਅੰਸੂ ॥ ੨੯ ॥

੩੦. [ਸਾਥੀਆਂ ਨੂੰ ਕਸੇਰੇ ਵਲੋਂ ਹਿਦਾਇਤ]।

ਦੋਹਰਾ ॥ ਸਰਬ ਭੇਵ ਕੋ ਜਾਨਿ ਕਰਿ ਨਿਕਸਨਿ ਹੇਤੁ ਉਪਾਵ। ਰਚਤਿ ਸੁਮਤਿ ਕਰਿ ਆਪਨੀ ਜਨੌਂ ਲਾਗਹਿ ਨਿਜ ਦਾਵ ॥ ੧ ॥ ਚੌਪਈ ॥-ਕਿਸ

[1]ਜਾਣ ਲਈ। [2]ਗੱਦੀ। [3]ਚਮਕਾ ਦੇਵੇ। [4](ਪਹਿਰੇਦਾਰ) ਜਾਗ ਪੈਂਦੇ ਤੇ ਵੇਖਦੇ। [5]ਪਹਿਰੇਦਾਰ ਪਏ ਪਹਿਰਾ ਦੇਂਦੇ ਰਹਿਣ। (ਅ) ਪਰੇ=ਦੂਰ ਦੂਰ। [6]ਟੱਪਣ ਦੀ ਥਾਂ।

ਪ੍ਰਕਾਰ ਇਹੁ ਸੁਪਤਹਿਂ ਸਾਰੇ। ਲਖਹਿ ਨ ਜ਼ੀਨ ਤੁਰੰਗਮ ਡਾਰੇ। ਸੋ
ਉਪਾਵ ਮੋਕਹੁ ਬਨਿ ਆਵਹਿ। ਜਾਗਹਿਂ ਜਬਿ ਸਭਿ ਬਹੁਤ ਜਗਾਵਹਿਂ–॥
੨ ॥ ਰਿਦੇ ਬਿਚਾਰਿ ਉਪਾਵ ਅਰੰਭਾ। ਜਿਸ ਤੇ ਹੋਵਹਿ ਸਭਿਨਿ ਅਚੰਭਾ।
ਸਤਿਗੁਰ ਕੋ ਧਰਿ ਧ੍ਯਾਨ ਮਨਾਵਹਿ।–ਅਪਨੋ ਕਾਰਜ ਆਪ ਬਨਾਵਹਿਂ–
॥ ੩ ॥ਹੁਤੇ ਹਯਨਿ ਕੇ ਸੇਵਕ ਸਾਰੇ।ਰਾਗ ਰੰਗ ਕਰਿ ਮੋਦਤਿ ਭਾਰੇ[1]।ਕੈਫ[2]
ਕੰਚਨੀ[3] ਮਹਿਂ ਧਨ ਖੋਵਹਿਂ। ਬਾਰੰਬਾਰ ਤਮਾਸ਼ੇ ਜੋਵਹਿਂ ॥੪॥ ਇਕ ਦਿਨ
ਬੈਠਿ ਸਭਾ ਮਹਿਂ ਸਾਰੇ। ਹਾਸ ਬਿਲਾਸਨ ਬਾਕ ਉਚਾਰੇ। ਦਾਸ ਕਹੈਂ
'ਸੁਨਿ ਭ੍ਰਾਤ ਕਸੇਰੇ !। ਰਹ੍ਯੋ ਨਵੀਨ ਆਇ ਇਸ ਡੇਰੇ ॥ ੫ ॥ ਅਧਿਕ
ਚਾਕਰੀ ਸਭਿ ਤੇ ਭਈ। ਸ਼ਾਹੁ ਨਿਕਟਿ ਤੇ ਬਖਸ਼ਿਸ਼ ਲਈ। ਨਹਿਂ ਭ੍ਰਾਤਨਿ
ਮਹਿਂ ਜ਼ਯਾਫਤ ਕਰੀ[4]। ਇਹੁ ਆਛੀ ਨਹਿਂ ਤੁਝ ਤੇ ਸਰੀ' ॥ ੬ ॥ ਸੁਨਿ
ਬਿਧੀਏ ਉਰ ਹਰਖ ਉਪੰਨਾ।–ਕਾਰਜ ਬਨ੍ਯੋ ਭਲੇ–ਮਨ ਮੰਨਾ[5]।
ਕਹਨਿ ਲਗ੍ਯੋ 'ਭ੍ਰਾਤਨਿ ਅਨੁਸਾਰੀ।ਕ੍ਯੋਂ ਨ ਕਰੋਂ ਮੈਂ ਖੁਸ਼ੀ ਤੁਮਾਰੀ॥੭॥
ਮੈਂ ਨਹਿਂ ਜਾਨੀ, ਸਭਿ ਤੁਮ ਕਹੀ[6]। ਆਛੀ ਕਰੌਂ, ਅਬਹਿ ਉਰ ਲਹੀ।
ਇਕ ਅਜੋਗ ਮੁਹਿ ਬਹੁਤ ਬਿਚਾਰਾ। ਜਨਮ ਹਿੰਦੂ ਮਮ, ਤੁਰਕ ਤੁਮਾਰਾ
॥੮॥ ਜ਼ਯਾਫਤ ਨਹਿਂ ਅਹਾਰ ਕੀ ਬਨੈ। ਅਪਰ ਕਰਵ[7], ਤੁਮ ਸਭਿ ਜਿਮ
ਭਨੈ। ਧਨ ਲਾਲਚ ਮੇਰੇ ਕੁਛ ਨਾਂਹੀ। ਖਾਇ ਖੁਲਾਇ ਦੇਉਂ ਤੁਮ ਮਾਂਹੀ[8]
॥ ੯ ॥ ਮੈਂ ਨਿਜ ਭਨੋਂ ਮਨੋਰਥ ਮਨ ਕੋ।ਜ਼ਯਾਫਤ ਕਰੌਂ ਕੈਫ[9] ਸਭਿਹਿਨਿ
ਕੋ। ਜੇਤਿਕ ਚਾਹੋ ਤੇਤਿਕ ਪੀਓ। ਬਨਹੁ ਅਨੰਦਤਿ ਅਮਲੀ ਥੀਓ ॥
੧੦ ॥ ਮਿਲਿ ਬੈਠਹੁ ਤੁਮ ਇਕਥਲ ਸਾਰੇ। ਭਰਿ ਭਰਿ ਘਟ ਮਹਿਂ[10] ਧਰੌਂ
ਮਝਾਰੇ। ਰਾਗ ਰੰਗ ਕਰਿ ਕਰਿ ਹਰਖਾਵਹੁ। ਅਮਲੀ ਹੋਇ ਅਪਨ ਬਲ
ਜਾਵਹੁ ॥ ੧੧ ॥ ਨਿਜ ਕਰ ਭਰਿ ਭਰਿ ਪ੍ਯਾਲੇ ਦੈਹੌਂ। ਸਭਿ ਤ੍ਰਿਪਤਾਇ
ਖੁਸ਼ੀ ਮੈਂ ਲੈਹੌਂ। ਕਰਹੁ ਪਰਸਪਰ ਬਾਕ ਬਨਾਇ[11]। ਕਰਹੁ ਮਜਾ ਤੁਮ
ਦਿਯੋ ਖ਼ੁਦਾਇ[12] ॥ ੧੨ ॥ ਨਹਿਂ ਇਸ ਦਮ ਕੋ ਕੁਛ ਭਰਵਾਸਾ। ਇਹੀ

[1]ਰਾਗਾਂ ਰੰਗਾਂ ਵਿਚ ਬੜੇ ਖੁਸ਼ ਰਹਿਣ ਵਾਲੇ। [2]ਸ਼ਰਾਬ। [3]ਵੇਸਵਾ। [4]ਰੋਟੀ [ਅ:, ਜ਼ਯਾਫ਼ਤ =ਖਾਣਾ। ਦਾਅਵਤ]। [5]ਮਨ ਵਿਚ ਜਾਣਿਆਂ। [6]ਮੈਨੂੰ (ਆਪਣੇ ਆਪ) ਇਹ ਸੁੱਝੀ ਨਹੀਂ ਸੀ ( ਚੰਗਾ ਹੋਇਆ ਜੇ) ਤੁਸਾਂ ਸਾਰੀ ਕਹਿ ਦਿਤੀ ਹੈ। [7]ਕਰਾਂਗਾ। [8]ਤੁਹਾਡੇ ਵਿਚ ਖਾ ਖੁਲਾ ਦਿਆਂਗਾ। [9]ਸ਼ਰਾਬ ਦੀ। [10]ਘੜੇ ਵਿਚੋਂ। [11]ਆਪਸ ਵਿਚ ਖੂਬ ਗੱਪਾਂ ਮਾਰੋ। [12]ਖੁਦਾ ਦੇ ਦਿਤੇ ਮਜ਼ੇ ਕਰਨੇ।

ਲਾਭ, ਕਰਿ ਲੇਹੁ ਬਿਲਾਸਾ'। ਸੁਨਿ ਹਧ ਸੇਵਕ ਸਭਿ ਹਰਖਾਏ। 'ਸਾਧ ਸਾਧ' ਮੁਖ ਬਾਕ ਅਲਾਏ ॥ ੧੩ ॥ ਇਮ ਪ੍ਰਸੰਨਤਾ ਧਾਰਹਿ ਸਾਰੇ। 'ਪੀ ਪੀ ਕੈਫ ਬਨਹਿ ਮਤਵਾਰੇ। ਖਾਨੋ ਕੋ ਖਾਨਾ ਕਨਾ ਅਹੈ। ਨਿਜ ਨਿਜ ਸਦਨ ਹਮੇਸ਼ੈਂ ਲਹੈਂ[1] ॥੧੪॥ ਮਿਲਿ ਸ਼ਰਾਬ ਨਹਿਂ ਪੀਵਤਿ ਕਬਿਹੂੰ।ਬਚਨ ਬਿਲਾਸ ਨ ਹੋਯਹੁ ਸਭਿਹੂੰ। ਜ਼ਾਵਤ ਇਸਤੇ ਨਾਂਹਿਨ ਨੀਕੀ। ਇਹੋ ਖੁਸ਼ੀ ਹੋ ਸਭਿ ਕੇ ਜੀ ਕੀ' ॥ ੧੫ ॥ ਸੁਨਿ ਬਿਧੀਏ ਮਨ ਘਾਤ ਬਿਚਾਰੀ। –ਅਸ਼ਟਮ ਵਦੀ ਆਜ ਸੁਖਕਾਰੀ। ਪ੍ਰਥਮ ਨਿਸਾ ਮਹਿਂ ਬਡ ਅੰਧਕਾਰਾ। ਉਦਹਿ ਚੰਦ ਪੁਨ ਗਗਨ ਮਝਾਰਾ ॥ ੧੬ ॥ ਤਮ ਮਹਿਂ ਦੁਰਗ ਤੁਰੰਗ ਫੰਦਾਵੌਂ। ਹੁਇ ਪ੍ਰਕਾਸ਼ ਪਿਖਿ ਪੰਥ ਸਿਧਾਵੌਂ।ਕਰੌਂ ਆਜ ਹੀ ਜ਼ਾਵਤ ਕੈਫ। ਹੋਤਿ ਪ੍ਰਭਾਤ ਮਿਲੈ ਇਨ ਹੈਫ[2]– ॥ ੧੭ ॥ ਇਮ ਬਿਚਾਰ ਕਰਿ ਬੋਲਨੋ ਸੋਇ। 'ਖਾਨਾ ਖਾਹੁ ਆਜ ਨਹਿਂ ਕੋਇ। ਤੁਮ ਸਭਿ ਕੋ ਹੈ ਕਸਮ ਖ਼ੁਦਾਇ। ਜੋ ਨ ਮਿਲਹੁ ਇਹਠਾਂ ਸਮੁਦਾਇ॥੧੮॥ ਮੈਂ ਅਬਿ ਜਾਇ ਬਾਰਨੀ ਲਯਾਊਂ। ਅਤਿ ਨੀਕੀ ਨਿਜ ਹਾਥ ਪਿਲਾਊਂ। ਪ੍ਰਥਮ ਪਾਨ ਕਰਿ ਮਿਲਿ ਇਸ ਥਾਨ। ਮਨ ਭਾਵਤਿ ਲੇ ਅਮਲ ਮਹਾਨ॥ ੧੯ ॥ਬਹੁਰ ਜਥਾ ਰੁਚਿ ਖਾਨ ਕਰੀਜੈ। ਬੈਸਨਾ ਰਮਹੁ ਕਿ ਘਰ ਗਮਨੀਜੈ*। ਨਹੀਂ ਜਾਊਂ ਇਹਠਾਂ ਪਰ ਰਹੌਂ। ਆਜ ਚਿੰਤ ਨਹਿ ਕਿਸ ਬਿਧਿ ਲਹੋ॥ ੨੦ ॥ ਸਭਿ ਬਿਧਿ ਬਿਲਸਹੁ ਐਸ਼[3] ਬਿਸਾਲਾ। ਮੈਂ ਸਭਿ ਕਾਰਜ ਲੇਹੁਂ ਸੰਭਾਲਾ'। ਇਮ ਕਹਿਤੇ ਸੰਧ੍ਯਾ ਹੁਇ ਆਈ। ਪਸਰਯੋ ਤਿਮਰ ਗਗਨ ਲਿਧ ਛਾਈ ॥ ੨੧ ॥ ਤਿਸ ਥਲ ਕਰਿ ਇਕਠੇ ਸਮੁਦਾਇਆ। ਆਪ ਲੈਨਿ ਹਿਤ ਕੈਫ ਸਿਧਾਇਆ। ਘਰ ਤ੍ਰਿਖਾਨ ਜੀਵਨ ਕੇ ਗਯੋ। ਬੀਸ ਰਜਤਪਣ ਲੇਤਿ ਸੁ ਭਯੋ ॥ ੨੨ ॥ ਬੁਝਯੋ ਸੌਡਕ[4] ਸਦਨ ਬਿਸਾਲਾ। ਹਿਤ ਸ਼ਰਾਬ ਕੇ ਤਤ-

---

[1]ਭਾਵ ( ਖਾਣਾ ) ਤਾਂ ਰੋਜ਼ ਖਾਂਦੇ ਹੀ ਹਾਂ ਆਪੋ ਆਪਣੇ ਘਰੀਂ'। [2]ਪਛੁਤਾਵਾ [ ਅ:, ਹੈਫ਼= ਅਫਸੋਸ, ਸਿਤਮ, ਜ਼ੁਲਮ]। [3]ਐਸ਼ ਮਨਾਓ। [4]ਸ਼ਰਾਬ ਵਾਲੇ ਦਾ ਘਰ [ਸੰ:, ਸੌਂਡਿਕ]।

*ਇਹ ਸਾਰਾ ਨਕਸ਼ਾ ਤੇ ਵੇਰਵਾ ਕਵਿ ਜੀ ਦੇ ਸਮਾਂ ਬੰਨ੍ਹਣ ਤੇ ਕਵਿਤਾ ਨੂੰ ਚਿੱਤ੍ਰ ਵਾਂਙੂ ਚਿਤਰ ਦੇਣ ਦਾ ਕਮਾਲ ਤਾਂ ਹੈ, ਪਰ ਇਸ ਤੋਂ ਵਧੀਕ ਹੋਰ ਭਾਵਾਂ ਵਿਚ ਇਸ ਨੂੰ ਨਹੀਂ ਸਮਝਣਾ ਚਾਹੀਏ। ਇਥੋਂ ਇਹ ਮਤਲਬ ਕੱਢਣਾ ਇਸ ਕਵਿਤਾ ਨਾਲ ਅਨਯਾਇ ਹੋਵੇਗਾ ਕਿ ਗੁਰੂ ਕਾ ਸਿੱਖ ਸ਼ਰਾਬ ਪਿਲਾ ਰਿਹਾ ਹੈ ਤੇ ਭੈੜੇ ਕੰਮਾਂ ਦਾ ਪ੍ਰਚਾਰ ਕਰ ਰਿਹਾ ਹੈ। ਕਵਿ ਜੀ ਦਾ ਇਹ ਆਸ਼ਾ ਨਹੀਂ ਕਿ ਸਿੱਖ ਤੋਂ ਪਾਪ ਦਾ ਪ੍ਰਚਾਰ ਕਰਵਾਉਣ ਦਾ ਲੇਖ ਲਿਖਣ।

ਛਿਨ ਚਾਲਾ । ਮਿਲ੍ਯੋ ਜਾਇ ਕਰਿ ਬੋਲ੍ਯੋ ਤਾਂਹੀ । 'ਸਾਰ ਬਾਰਨੀ[1] ਹੈ ਤੁਵ ਪਾਹੀ ? ॥ ੨੩ ॥ ਆਛੀ ਦੇਹੁ ਮੋਲ ਬਹੁ ਲੀਜਹਿ । ਅਮਲ ਘਨੋ ਜਿਸ ਥੋਰੀ ਪੀਜਹਿ' । ਕਹ੍ਯੋ 'ਮੋਲ ਫਿਉਫ੍ਵਾ ਮੈਂ ਲੈ ਹੌਂ । ਸਾਰ ਬਾਰਨੀ[1] ਘਰ ਤੇ ਦੈ ਹੌਂ ॥ ੨੪ ॥ ਪੀਜੈ ਅਲਪ ਹੁਜੀਏ ਬੌਰਾ।ਖੋਜਹਿ ਪਾਇ ਨ ਘਰ ਕੋ ਪੌਰਾ[2] । ਔਰ ਤਰੀਫ ਕਹਾਂ ਕਰਿ ਕਹੌਂ । ਨਿਕਸਹਿ ਮੂਤ੍ਰ ਨਹੀਂ ਸੁਧਿ ਲਹੈ' ॥ ੨੫ ॥ ਬਿਧੀਆ ਕਹੈ 'ਮੋਲ ਲਿਹੁ ਦੂਨਾ । ਦਿਹੁ ਸ਼ਰਾਬ ਜਿਸ ਅਮਲ ਚਊਨਾ' । ਇਮ ਕਹਿ ਬੀਸ ਰਜਤਪਣ ਦੀਨਿ।ਸਾਰਬਾਰਨੀ ਘਟ[3] ਭਰਿ ਲੀਨਿ ॥ ੨੬ ॥ ਨਿਜ[4]ਦਾਸਨ ਕੇ ਸਿਰ ਉਚਵਾਇ । ਬਿਧੀਏ ਸੰਗ ਸੁ ਦਏ ਪਠਾਇ।ਬੀਤੀ ਜਾਮਨਿ ਘਟਿਕਾ ਚਾਰੀ । ਪਹੁੰਚ੍ਯੋ ਨਿਕਟਿ ਜਾਇ ਮਤਿ ਭਾਰੀ ॥ ੨੭ ॥ ਆਗੈ ਦਾਸਨਿ ਕੋ ਸਮੁਦਾਯਾ । ਮਿਲੇ ਸਕਲ ਸਠ ਲਖਹਿ ਨ ਮਾਯਾ । ਥਿਰੇ ਪ੍ਰਤੀਖਤਿ-ਅਜਹੂੰ ਨ ਆਯੋ- । ਭਏ ਮੁਦਿਤ ਚਿਤ ਜਬਿ ਦਰਸਾਯੋ ॥ ੨੮ ॥ ਫਰਕ ਸਾਥ[5]ਪੰਕਤਿ ਬੈਠਾਈ । ਪਿਖਿ ਬਿਧੀਏ ਸਭਿਹੂੰਨ ਸੁਨਾਈ। 'ਸਾਰਬਾਰਨੀ ਟੋਰਿ[6] ਘਨੇਰੀ।ਮੈਂ ਆਨੀ ਫਿਰਿ-ਕੈ ਬਹੁਤੇਰੀ ॥ ੨੯ ॥ ਸਨੇ ਸਨੇ ਥੋਰੀ ਕਰਿ ਪਾਨ । ਕਰਹੁ ਬਾਰਤਾਲਾਪ ਸੁਜਾਨ'[7] । ਪੰਚ ਰਜਤਪਨ ਇਹ ਅਬਿ ਲਹੀਅਹਿ । ਨੁਕਲ[8] ਅਨਾਵਹੁ ਜੋ ਚਿਤ ਚਹੀਅਹਿ ॥ ੩੦ ॥ ਮੈਂ ਭਰਿ ਭਰਿ ਦੇਵੌਂ ਤੁਮ ਪਯਾਲੇ । ਕੀਜਹਿ ਆਜ ਬਿਨੋਦ ਬਿਸਾਲੇ । ਬਿਛੁਰਹਿ ਯਾਦ ਰਖੈਗੋ ਸਾਰੇ'।ਇੱਤਯਾਦਿਕ ਬਚ ਕਹਿ ਕਹਿ ਪਯਾਰੇ ॥੩੧॥ ਨੁਕਲ ਘਟੀ ਦੋ ਇਕ ਮਹਿੰ ਆਈ । ਤਨਕ ਤਨਕ ਦੇ ਪ੍ਰਥਮ ਪਿਆਈ । ਬਤਰਸ[9] ਕੇ ਲਾਲਚ ਤਬਿ ਲਾਇ।ਹੰਕਾਰਤਿ ਕੇਤੇ* ਹੁਲਸਾਏ[10] ॥ ੩੨ ॥ ਮਾਦਕ[11] ਚਢ੍ਯੋ ਭਭੂਕੇ ਜੈਸਾ । ਕੋ ਬਿਹਸਤਿ, ਕੋ ਬਹਿਸਤਿ ਬੈਸਾ[12]।ਚਰਬਹਿੰ[13]ਨੁਕਲਨ,ਪੀਵੈਂ ਪਯਾਲੇ।ਭਏ ਗਵਾਰ ਦਾਸ ਮਤਵਾਲੇ[14]॥੩੩॥ਫੇਰ ਜਾਮ ਨਿਸ ਜਬੈ ਬਿਤਾਈ ।-ਕੈਫ ਛੂਟ ਕੀ[15] ਤਬੈ ਪਿਲਾਈ।ਤਹਿੰ ਕੇ ਹੁਤੇ ਪਾਹਰੂ ਸਭੈ । ਭਰਿ ਕਰਿ ਦੇਨਿ

[1]ਵੰਗੀ ਸ਼ਰਾਬ । (ਅ) ਅੱਵਲ ਦਰਜੇ ਦੀ ਸ਼ਰਾਬ । [2](ਐਸਾ ਬੌਰਾ ਹੋਵੇ) ਕਿ ਆਪਣੇ ਘਰ ਦਾ ਬੂਹਾ ਹੀ ਨਾ ਲੱਭੇ । [3]ਘੜਾ । [4](ਸੰਕਿਰ ਨੇ) ਆਪਣੇ । [5]ਭਾਵ ਲੋੜੀ ਥੌੜਾਂ ਵਿੱਚ ਤੇ । [6]ਲੱਭ ਕੇ । [7]ਹੇ ਸੁਜਾਨੋ ! ਗੱਲਾਂ ਬਾਤਾਂ ਕਰੋ । [8]ਸ਼ਰਾਬ ਨਾਲ ਖਾਣ ਵਾਸਤੇ ਸ਼ੈਆਂ । [9]ਗਲਾਂ ਦੇ ਰਸ ਵਿਚ । [10]ਹੰਕਾਰਦੇ ਹੋਏ ਖੁਸ਼ੀ ਵਿਚ ਚੂਰ ਗਏ । [11]ਨਸ਼ਾ । [12]ਕੋਈ ਮੁਸਕਰਾਉਂਦਾ ਹੈ ਤੇ ਕੋਈ ਬੈਠਾ ਬਰੜਾਂਦਾ ਹੈ । [13]ਖਾਂਦੇ ਹਨ । [14]ਨਸ਼ਈ । [15]ਘੁੱਟੂ ; (ਅ) ਅਖੀਰਲੀ ।

*ਪਾ:—ਹੰਕਾਰਤਿ ਕੇਚਿਤ...... ।

ਲਗਯੋ ਤਿਨ ਜਬੈ ॥੩੪॥ ਕਹੈਂ ਬਾਤ 'ਸੁਨਿ ਭ੍ਰਾਤ ਕਸੇਰਾ! ਪਹਿਰਾ ਦੇਨਿ
ਆਜ ਕ੍ਰਿਤ ਤੇਰਾ। ਹਮ ਤੇ ਜਾਗਯੋ ਜਾਇ ਨ ਕੋਈ। ਦਈ ਸ਼ਰਾਬ ਤ
ਸਾਂਭਹ ਸੋਈ' ॥ ੩੫ ॥ ਕਹਿ ਬਿਧੀਆ 'ਤਜਿ ਦਿਹੁ ਦਚਿਤਾਈ'[੧]।
ਜਾਗੌਂ ਜਾਮਨਿ ਆਜ ਸਬਾਈ। ਸ਼ਾਹੁ ਪ੍ਰਤਾਪ ਆਨਿ ਕੋ ਸਕੈ। ਹੈ ਇਕ ਰਾਜ
ਆਨ ਕੋ ਤਰਕੈ[੨]?'॥ ੩੬ ॥ ਖਾਤਰ ਜਮਾ[੩] ਭਈ ਤਿਨ ਮਨਿ ਕੀ। ਕੀਨਸਿ
ਛੂਟ[੪] ਸ਼ਰਾਬ ਪਿਯਨ ਕੀ। ਦਿਯੋ ਕਲੀਦਦਾਰ ਕੌ ਭਰਿ ਕੈ। ਲੇ ਕਰਿ
ਕਹਤਿ ਭਯੋ ਹਸ ਕਰਿਕੈ ॥ ੩੭ ॥ 'ਸੁਨਹੁ ਕਸੇਰਾ! ਮੈਂ ਇਸ ਬੇਰਾ। ਕਰੋਂ
ਪਾਨ ਇਹੁ ਲਖਿ ਹਿਤ ਤੇਰਾ। ਮਮ ਕੋਠੇ ਕੀ ਸਭਿ ਤਕਰਾਈ। ਤੋਰ
ਹਵਾਲੇ, ਦੇਉਂ ਸੁਨਾਈ ॥ ੩੮ ॥ ਜਾਗਤਿ ਰਹਹੁ ਨ ਤੈਂ ਕਰਿ ਪਾਨੁ[੫]। ਸਭਿ
ਬਿਧਿ ਤੇ ਰਹੀਐ ਸਵਧਾਨੁ'। ਸੁਨਿ ਬਿਧੀਏ ਬਹੁ ਦੀਨਿ ਭਰੋਸਾ। 'ਕਜ਼ਾ
ਤੁਮ ਕਲਪਤਿ ਹੋ ਅਸ ਦੋਸ਼ਾ ॥ ੩੯ ॥ ਤਪਹਿ ਪ੍ਰਤਾਪ ਸ਼ਾਹੁ ਕੋ ਭਾਰੀ।
ਕੋ ਇਤ ਆਨਿ ਸਕੈ ਮਤਿ ਭਾਰੀ[੬]*। ਨਹੀਂ ਗੈਮਤਾ ਖਗ ਕੀ ਆਵਨ।
ਧਰਹਿਂ ਤ੍ਰਾਸ ਕੋ ਹੋਹਿਂ ਪਲਾਵਨ ॥ ੪੦ ॥ ਅਰੁ ਮੈਂ ਜਾਗੌਂ ਜਾਮਨਿ ਸਾਰੀ।
ਤੁਮ ਸੁਪਤਹੁ ਅਬਿ ਨੀਂਦ ਸੁਖਾਰੀ'। ਇਮ ਕਹਿ ਸਭਿ ਕੋ ਕਰਿ ਨਿਸ਼ਚਿੰਤ।
ਦੇਨਿ ਲਗਯੋ ਬਹੁ ਪਾਤ੍ਰ[੭] ਭਰੰਤਿ' ॥ ੪੧ ॥ ਅਲਪ ਬਿਸਾਲ ਬ੍ਰਿੰਦ ਕੈ
ਜ੍ਵਾਨ। ਸਭਿਨਿ ਪਿਲਾਈ ਏਕ ਸਮਾਨ। ਜਬਿ ਪੀਛੈ ਪਯਾਲੇ ਭਰਿ ਦਏ। ਸੁਧਿ
ਤਨ ਧਨ ਕੀ ਬਿਸਰਤਿ ਭਏ ॥ ੪੨ ॥ ਬਾਤਨ ਕਰਤਿ ਗਿਰੇ ਤਬਿ ਐਸੇ।
ਜਿਸ ਤੇ ਸੁਧਿ ਬੁਧਿ ਰਹੀ ਨ ਕੈਸੇ। ਮੁਖ ਬੋਲਨ ਤੇ ਰਹੇ ਬਿਚਾਰੇ। ਪਗੀਆ
ਬਸਤ੍ਰ ਉਤਾਰਤਿ ਡਾਰੇ ॥ ੪੩ ॥ ਬਾਹੁ ਪਕਰਿ ਬੂਝਤਿ ਸਭਿ ਸੰਗ। ਬੋਲਹਿ
ਜਬਹਿ ਨ ਰਹਿ ਸੁਧ ਅੰਗ[੮]। ਤੌ ਤਜਿ ਦੇਤਿ-ਸਰਬ ਸੁਪਤਾਏ। ਨਹਿ
ਸੁਧਿ ਰਹੀ-ਭਲੇ ਪਤੀਆਏ ॥ ੪੪ ॥ ਸ੍ਰੀ ਹਰਿਗੋਬਿੰਦ ਸਿਮਰਨ ਕਰਿਕੈ।
ਬਾਰਿਬਾਰਿ ਧਰ ਪਰ ਸਿਰ ਧਰਿ ਕੈ। ਭਯੋ ਮੁਦਿਤਿ ਮਨ ਇਸ ਬਿਧਿ ਜਬੈ।
ਜਨੁ ਕਾਰਜ ਕਰਿ ਲੀਨਹੁ ਸਬੈ ॥ ੪੫ ॥ ਸਾਵਧਾਨ ਹੁਇ ਸਭਿ ਕੋ ਛੋਰ।
ਚਿਤ ਮਹਿਂ ਚਹਯੋ ਲੈਨਿ ਹਿਤ ਘੋਰਾ। ਇਤ ਉਤ ਫਿਰ ਕਰਿ ਦੂਰਗ
ਨਿਹਾਰਾ। ਦੂਰ ਪਾਹਰੂ ਕਰਤਿ ਪੁਕਾਰਾ ॥੪੬॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ
ਰਾਸੇ 'ਬਿਧੀ ਚੰਦ' ਪ੍ਰਸੰਗ ਬਰਨਨੰ ਨਾਮ ਤ੍ਰਿਸਤੀ ਅੰਸੂ ॥ ੩੦ ॥

---

[੧]ਚਿੰਤਾ। [੨]ਹੋਰ ਕੌਣ ਤੱਕ ਸਕਦਾ ਹੈ। [੩]ਤਸੱਲੀ। [੪]ਖੁੱਲ੍ਹ, ਭਾਵ ਬਹੁਤੀ ਪੀਤੀ। [੫]ਤੂੰ ਨਾ ਪੀਵੀਂ। [੬]ਮੋਟੀ ਮਤ ਵਾਲਾ। [੭]ਬਰਤਨ ਭਰ ਭਰਕੇ। [੮]ਬੋਲਦੇ ਨਹੀਂ ਜਦੋਂ ( ਤੇ ਦੇਖਦਾ ਹੈ ਬਧੀਆ ਕਿ) ਨਹੀਂ ਰਹੀ ਅੰਗਾਂ ਦੀ ਸੁਧ।

*ਪਾ:—ਬਲਿਭਾਰੀ।

### ੩੧. [ਇਕ ਘੋੜਾ]।

ਦੋਹਰਾ ॥ ਪਟ ਕਟ ਸੋਂ ਕਸ ਕਰਿ ਤਬਹਿ ਪਗੀਆ ਭਲੇ ਸੁਧਾਰਿ। ਆਰੇ ਮਹਿ ਤਾਰੀ[1] ਧਰੀ, ਗਮਨਨੋ ਦਾਵ ਬਿਚਾਰਿ ॥ ੧ ॥ ਚੌਪਈ ॥ ਡਾਰਨੋ ਜਹਾਂ ਪ੍ਰਥਮ ਹੀ ਹਾਥ। ਗੁਰ ਰਜ਼ਾਇ ਲਾਗੀ ਕਰ ਸਾਥ। ਲੇ ਕਰਿ ਕੂਲਫ[2] ਤੁਰਤ ਹੀ ਛੋਰਾ। ਜਾਨਹਿਂ ਜ਼ੀਨ ਧਰੈਂ ਜਿਸ ਓਰਾ ॥੨॥ ਕਰਾਂਤਿ ਸ਼ੀਘ੍ਰ ਹੀ ਲੀਨਿ ਉਠਾਇ। ਹਯ ਦਿਲਬਾਗ ਨਿਕਟਿ ਤਬਿ ਜਾਇ। ਰੇਸ਼ਮ ਡੋਰਹਿਂ ਛੋਰਨ ਕਰੀ। ਦੇਤਿ ਦਿਲਾਸੋ ਧੀਰਜ ਧਰੀ ॥ ੩ ॥ ਤਤਛਿਨ ਕਵਿਕਾ ਮੁਖ ਪਹਿਰਾਈ। ਗਹਿ ਗ੍ਰੀਵਾ ਪਰ ਬਾਗ ਟਿਕਾਈ। ਤਾਹਰੂ[3] ਡਾਰਿ, ਜ਼ੀਨ ਕਰ ਲੀਨਿ[4]। ਪੀਠ ਤੁਰੰਗਮ ਕੀ ਧਰਿ ਦੀਨਿ ॥ ੪ ॥ ਹੁਤੋ ਪਟੰਬਰ ਕੋ ਮ੍ਰਿਦੁ ਤੰਗ[5]। ਖੈਂਚ ਡਾਰਿ[6] ਖ਼ੈਚਨੋ ਬਲ ਸੰਗ। ਚਾਂਮੀਕਰ ਰਕਾਬ ਨਗ ਜਰੀ। ਦੋਨਹੁੰ ਦਿਸ਼ਿ ਲਰਕਾਵਨ ਕਰੀ ॥ ੫ ॥ ਦੂਮਚੀ ਦੁਮਚੀ ਮਹਿਂ ਪਹਿਰਾਈ[7]। ਚਰਨ ਪਿਛਾਰੀ[8] ਤੁਰਤ ਛੁਰਾਈ। ਧਰਿ ਗੁਰ ਧਯਾਨ ਸਿਮਰਿ ਸਤਿਨਾਮੁ। 'ਕਰਹੁ ਸਪੂਰਨ ਅਪਨੋ ਕਾਮੁ ॥ ੬ ॥ ਹੋਤਿ ਬਿਅਦਬੀ ਮੋਤੇ ਜੋਇ। ਦਿਹੁੰ ਤਨਖਾਹ[9] ਬੰਦਿ ਕਰ ਦੋਇ। ਪੰਚ ਰਜਤ ਪਨ ਕੋ ਪੰਚਾਂਮ੍ਰਿਤ। ਅਰਪੋਂ ਮੈਂ ਬਖਸ਼ਾਵਨ ਕੇ ਹਿਤ ॥੭॥ ਗੁਰ ਹਯ ਪਰ ਮੈਂ ਪੂਰਬ ਚਰਿਹੌਂ। ਕਾਜ ਸਰੇ ਨਹਿਂ ਯਾਂਤੇ ਕਰਿ ਹੌਂ'। ਦਈ ਪ੍ਰਦਛਨਾ ਫਿਰ ਚਹੁੰ ਆਸਾ[10]। ਬੰਦਤਿ ਭਯੋ ਚਰਨ ਕੇ ਪਾਸਾ ॥ ੮ ॥ ਲੇ ਸਤਿਨਾਮ ਤੁਰੰਗ ਅਰੂੜਾ। ਹੁਤੋ ਜ਼ੀਨਮਹਿਂ ਚਾਬੁਕ ਰੂੜਾ। ਕੰਚਨ ਦੰਡ ਜਵਾਹਰ ਜਰਿਓ[11]। ਸੋ ਬਿਧੀਏ ਕਰ ਧਾਰਨ ਕਰਿਓ ॥ ੯ ॥ ਇਤ ਉਤ ਕੁਛ ਫੇਰਨੋ ਤਬਿ ਘੋਰਾ। ਤ੍ਰੰਦ ਬਿਸਾਲ ਕੀਨਿ ਬਡ ਜੋਰਾ। ਦੁਰਗ ਕੰਧ ਜੋ ਹੁਤੀ ਟਪਾਵਨ। ਤਿਸ ਕੇ ਕਰਿ ਸਨਮੁਖ ਚਲਿ ਜਾਵਨ ॥੧੦॥ ਏਕ ਹਾਥ ਚਾਬੁਕ ਕੋ ਮਾਰਾ। ਰਿਸ ਤੁਰੰਗ ਤਨ ਓਜ ਸੰਭਾਰਾ। ਜਿਸ ਕੇ ਭੂਲ ਛਰੀ ਨਹਿਂ ਲਾਈ[12]। ਲਗਤਿ ਉਠਯੋ, ਕਰ ਬਾਗ ਉਠਾਈ ॥ ੧੧ ॥ ਇਕ ਦੁਇ ਫਾਲ ਕੰਧ ਲਗਿ ਕੀਨਿ। ਰਿਸ

[1]ਆਲੇ ਵਿਚ ਕੁੰਜੀ। [2]ਜੰਦਰਾ [ ਅ:, ਕੁਫ਼ਲ ]। [3]ਜ਼ੀਨ ਹੇਠਾਂ ਜੋ ਕਪੜਾ ਪਾਈਦਾ ਹੈ। [4]ਕਾਠੀ ਹੱਥ ਵਿਚ ਲਈ। [5]ਪੇਟੀ, ਜਿਸ ਨਾਲ ਜ਼ੀਨ ਕੱਸੀ ਦੀ ਹੈ ਘੋੜੇ ਤੇ। [6]ਖਿੱਚ ਪਾ ਕੇ। [7]ਪੂਛ ਵਿਚ ਦੁਮਚੀ ਪਹਿਰਾਈ। ਦੁਮਚੀ ਇਕ ਚਮੜੇ ਦੇ ਸਾਜ ਦਾ ਇਕ ਹਿਸਾ ਹੈ ਜਿਸ ਦਾ ਇਕ ਪਾਸਾ ਘੋੜੇ ਦੀ ਪਛ ਵਿਚ ਪਹਿਰਾਇਆ ਜਾਂਦਾ ਹੈ। [8]ਪਿਛਾੜੀ, ਜਿਸ ਨਾਲ ਘੋੜੇ ਦੇ ਪਿਛਲੇ ਪੈਰ ਬੱਧੇ ਹੁੰਦੇ ਹਨ। [9]ਦੇਵਾਂਗਾ ਤਨਖਾਹ। [10]ਚਾਰੋਂ ਪਾਸੇ। [11]ਸੋਨੇ ਦਾ ਡੰਡਾ ਜਵਾਹਰਾਂ ਨਾਲ ਜੜਿਆ ਹੋਇਆ। [12]ਭੁੱਲਾਂ ਦੀ ਛਟੀ ਨਹੀਂ ਲਗੀ ਸੀ (ਕਦੇ)।

ਤੇ ਊਚੀ ਕਛੁ ਨ ਚੀਨਿ[1]। ਚਾਰਹੁੰ ਚਰਨ ਉਚਾਇ ਉਚੇਰੇ। ਭਯੋ ਕੰਧ ਤੇ ਉਰ ਬਡੇਰੇ ॥ ੧੨ ॥ ਸਟਕਾਰੀ[2] ਦੁਮਚੀ ਭਰਮਾਈ। ਸਰਿਤਾ ਬਿਖੇ ਪਰਯੋ ਤਬਿ ਜਾਈ। ਹੁਤੋ ਗੰਭੀਰ ਨੀਰ ਤਿਸ ਥਾਨ। ਭ੍ਰੀਗਯੋ ਏਕ ਬਾਰ ਬਲਵਾਨ ॥ ੧੩ ॥ ਹਯ ਅਰੂਢਬੇ ਮਹਿ ਮਤਿ ਮਹਾਂ। ਵਾਗ ਉਸਾਰਿ ਸੰਭਰਯੋ ਤਹਾਂ[3]। ਜਾਨੂ ਲਗਿ ਜਲ ਕਰਿ ਕੈ ਤਰਯੋ। ਭਯੋ ਪਾਰ ਬਲ ਤਨ ਸੰਭਾਰਯੋ ॥ ੧੪ ॥ ਜਬਿਹੂ ਛਾਰ ਥਾਰ ਮੈਂ ਮਾਰੀ। ਉਛਰਯੋ ਬਡੇ ਬੇਗ ਤੇ ਬਾਰੀ। ਸ਼ਬਦ ਬਿਲੰਦ ਭਯੋ ਤਬਿ ਐਸੇ। ਜਰ ਖਰ ਗਿਰਹਿ ਅਟਾਰੀ ਜੈਸੇ[4] ॥ ੧੫ ॥ ਹੁਤੋ ਪਾਹਰੂ ਜਾਗਤਿ ਜੋਈ। ਨਿਤ ਜਲ ਜੰਤੁ ਬਿਚਾਰਹਿ ਤੋਈ। ਸੁਨਿ ਕੈ ਨਾਦ ਤੂਸ਼ਨੀ ਰਹੇ। ਕਛੁ ਨਹਿ ਲਹੇ ਨ ਬਚ ਮੁਖ ਕਹੇ ॥ ੧੬ ॥ ਬਿਧੀਚੰਦ ਬਡ ਸੁਮਤਿ ਪ੍ਰਬੀਨਾ। ਤਟ ਥਿਰ ਤੁਰੰਗ ਦਿਲਾਸੋ ਦੀਨਾ। ਗ੍ਰੀਵਾ ਪਰ ਧਰਿ ਧਰਿ ਕਰਿ ਹਾਥ। ਹੁਤੇ ਤੇਜ ਕਰਿ ਧੀਰਜ ਸਾਥ ॥ ੧੭ ॥ ਨਿਤ ਦਿਨ ਮਹਿ ਪਿਖਿ ਘਾਤ ਬਿਚਾਰਤਿ। ਕੰਧ ਨਦੀ ਪਿਖਿ ਪੰਥ ਨਿਹਾਰਤਿ[5]। ਸੋ ਸਭਿ ਕਰਿ ਨਿਰਨੈ ਮਗ ਚਾਲਾ। ਗੁਰ ਸਨਮੁਖ ਮੁਖ ਕਰਿ ਤਿਸ ਕਾਲਾ ॥ ੧੮ ॥ ਅਧਿਕ ਅਨੰਦਤਿ ਸੁਮਤਿ ਬਿਲੰਦ। ਚਲਹਿ ਤੁਰੰਗ ਪੌਨ ਮਾਨਿੰਦ। ਸਤਿਗੁਰ ਸ਼ਬਦ ਬਦਨ ਤੇ ਗਾਵੈ। ਭਾ ਪ੍ਰਮੋਦ ਸੋ ਰਿਦੈ ਨ ਮਾਵੈ[6] ॥ ੧੯ ॥

ਸ੍ਰੀ ਮੁਖਵਾਕ ॥

ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥ ਸਿਮਰਿ ਸਿਮਰਿ ਤਿਸੁ ਸਦਾ ਸੰਮ੍ਹਾਲੇ ॥

ਇੱਤ੍ਯਾਦਿਕ ਤੁਕ ਗਾਵਤਿ ਆਵੈ। ਹਯ ਕੀ ਪੀਠ ਚਢਨਿ ਸੁਖ ਪਾਵੈ। ਇਮ ਬਡ ਬਲ ਤੇ ਗਮਨਯੋ ਘੋਰਾ। ਨਹਿ ਬਿਧੀਏ ਤਨ ਹਾਲਹਿ ਥੋਰਾ ॥ ੨੦ ॥ ਉਦਯੋ ਚੰਦ ਜੁਗ ਘਟਿਕਾ ਪਾਛੇ। ਦੀਖਨ ਲਗਯੋ ਪੰਥ ਸਭਿ ਆਛੇ। ਦੇਤਿ ਦਿਲਾਸਾ ਮਾਰਗ ਚਾਲਹਿ। ਭੂਲਨ ਤੇ ਨਭ ਉਡਨਿ ਸੰਭਾਲਹਿ[7] ॥ ੨੧ ॥ ਗ੍ਰਾਮ ਕਿ ਨਗਰੀ ਆਦਿ ਅਗਾਰੀ। ਨਹੀਂ ਪ੍ਰਵੇਸ਼ਹਿ ਕਿਸੂ ਮਝਾਰੀ। ਵਹਿਰ ਵਹਿਰ ਹੀ ਮਾਰਗ ਚਲੇ। ਆਇ ਨਦੀ ਜਹਿੰ ਦੋਨੋ[8] ਮਿਲੇ ॥ ੨੨ ॥ ਆਯੁਤ ਦੇਖਿ ਘਾਟ ਕੋ ਠੇਲਯੋ ਬਾਰੀ[9]। ਜ਼ੀਨ ਸੁਬਕ ਰਖਿ ਹੋਯੋ ਪਾਰੀ।

---

[1](ਕੰਧ) ਕੁਝ ਉੱਚੀ ਨਾਂ ਜਾਣੀ। [2]ਬਟਕਾਰੀ, ਛੈਂਡੀ। [3]ਵਾਗ ਉਛਾਰ ਕੇ ਸੰਭਾਲਿਆ (ਘੋੜਾ) ਤਿੱਖੇ। [4]ਜੜ੍ਹ (=ਨੀਂਹ) ਦੇ ਖਰ ਗਿਆਂ ਜਿਵੇਂ ਅਟਾਰੀ ਡਿੱਗੇ। [5]ਦੀਵਾਰ ਤੇ ਨਦੀ ਕਿਥੋਂ ਦੀ ਰਾਹ ਲਭਦਾ ਸੀ (ਪਹਿਲੇ)। [6]ਸਮਾਉਂਦਾ ਨਹੀਂ। [7]ਅਕਾਸ਼ ਦੇ ਤਾਰੇ ਪਰਖ ਕੇ (ਰਸਤਾ ਤੇ ਸਮਾਂ ਪਛਾਣਦਾ ਹੈ)। [8]ਭਾਵ ਸਤਲੁਜ ਤੇ ਬਿਆਸ। [9]ਜਲ ਵਿਚ।

ਛਾਤੀ ਲਗਿ ਜਲ ਛੁਯੋ। ਸੁਕੋ ਰਾਖ ਤੀਰ ਪਰ ਗਯੋ॥ ੨੩ ॥ ਸਾਧਿ ਬ੍ਰਿੱਛ ਸੋਂ ਮੱਜਨ ਕਰਯੋ*। ਧਰਿ ਗੁਰ ਧ੍ਯਾਨ ਹਯ ਊਪਰ ਚਰਯੋ*। ਥਲ ਤੇ ਜਲ ਥਲ ਮਹਿਂ ਤੁਲ[1] ਚਾਲਹਿ। ਸੁਖ ਅਸੁਵਾਰੀ ਕਰਤਿ ਨ ਹਾਲਹਿ॥ ੨੪ ॥ ਬਡੋ ਬੇਗ ਤੇ ਗਮਨਹਿ ਘਨੋ। ਗਗਨ ਬਿਮਾਨ ਪਯਾਨਤਿ ਮਨੋ। ਧ੍ਯਾਨ ਗੁਰੂ ਕੋ ਧਾਰਤਿ ਮਨ ਮੈਂ†। ਕਾਰਜ ਬਨ੍ਯੋ ਅਲਪ ਹੀ ਦਿਨ ਮੈਂ† ॥ ੨੫ ॥ ਬਿਧੀਚੰਦ ਕੇ ਦੇਤਿ ਅਨੰਦ। ਨਹਿਨ ਹੋਨਿ ਦੇ ਤੁਰੰਦ ਬਿਲੰਦ।ਪਹਿਲੇ ਦਿਨ ਮਹਿਂ ਮਜਲ ਬਿਸਾਲਾ।ਇਕ ਥਲ ਖਰੇ ਬਿਤਾ ਚਿਰ ਕਾਲਾ॥ ੨੬ ॥ ਹੋਇ ਨ ਅਸ, ਅਸੁ ਹੁਸ ਨਹਿਂ ਜਾਇ[2]। ਗੁਰ ਢਿਗ ਏਕ ਬਾਰ ਪਹੁੰਚਾਇ। ਧੀਰਾ[3] ਕਰਤੇ ਦੇਤਿ ਦਿਲਾਸਾ। ਚਢਿਬੇ ਮਹਿਂ ਚਾਤੁਰ ਮਤਿ ਰਾਸਾ॥ ੨੭ ॥ ਦੇਤਿ ਬਾਗ ਕੋ ਚਾਲ ਚਲਾਵੈ।[4]ਤਊ ਬੇਗ ਤੇ ਬਹੁਤ ਸਿਧਾਵੈ। ਥੋਰੋ ਚਲਹਿ, ਲਖਹਿ ਅਸਵਾਰ[4]। ਪਹੁੰਚਹਿ ਦੂਰ ਨ ਲਾਗਿ ਅਵਾਰ॥ ੨੮ ॥ ਆਨ ਰਹ੍ਯੋ ਦਿਨ ਘਟਿਕਾ ਚਾਰੇ। ਰੁਪੇ ਪੁਰਿ ਕੇ ਚਿੰਨ੍ਹ ਨਿਹਾਰੇ।ਦੇਖਤਿ ਹੀ ਆਨੰਦਤਿ ਹੋਵਾ।ਕੁਸ਼ਲ ਸਮੇਤ ਪਹੁੰਚਬੋ ਜੋਵਾ॥੨੯॥ ਊਤਰ ਪਰ੍ਯੋ ਘੋਰਾ ਛੁਰਿਰਾਯੋ[5]। ਅਦਬ ਹੇਤੁ ਮਗ ਚਰਨਨਿ ਆਯੋ। ਆਗੇ ਸਤਿਗੁਰ ਲਗੋ ਦਿਵਾਨ। ਸ਼ਬਦ ਰਬਾਬੀ ਕਰਤੇ ਗਾਨ॥ ੩੦ ॥ ਦਿਖ੍ਯੋ ਦੂਰ ਤੇ ਸੰਗ ਤੁਰੰਗ। ਆਵਤਿ ਬਿਧੀਚੰਦ ਮੁਦ ਅੰਗ। ਕਮਲ ਬਿਲੋਚਨ ਜੁਗ ਬਿਗਸਾਏ। ਉਠੇ ਹੇਰਿਬੇ ਹੇਤੁ ਲੁਭਾਏ॥ ੩੧ ॥ ਜਿਮ ਸੀਤਾ ਸੁਧਿ ਕੋ ਹਨੁਮਾਨ। ਰਾਮ ਸਮਾਨ ਪ੍ਰਤੀਖਤਿਵਾਨ। ਪਰ੍ਯੋ ਪਾਇੰ ਪੰਕਜ ਪਰ ਦੌਰਿ। ਰਘੁਬਰ ਸਮ ਉਠਾਇ ਭਰਿ ਕੌਰ[6]॥੩੨॥ਕ੍ਰਿਪਾਦ੍ਰਿਸ਼ਟਿ ਤੇ ਕਰ੍ਯੋ ਨਿਹਾਲ। ਬਿਧੀਆ ਹਨੁਮਾਨ ਕੇ ਢਾਲ। ਤਿਨ ਦੋਇਨ ਸਮ[7]

---

[1]ਇੱਕੋ ਜਿਹਾ। [2]ਘੋੜਾ ਘਬਰਾ ਨ ਜਾਵੇ। [3]ਹੌਲੀ। [4]ਅਸਵਾਰ ਨੂੰ ਜਾਪਦਾ ਹੈ ਕਿ ਘੋੜਾ ਥੋੜ੍ਹਾ ਚਲ ਰਿਹਾ ਹੈ, ਪਰ ਜਾਂਦਾ ਵੇਗ ਨਾਲ ਬਹੁਤ ਸੀ। [5]ਵਾਗ ਫੇਰ ਹੱਥ ਵਿਚ ਫੜਕੇ ਟੋਰਿਆ। ਭਾਵ ਆਪ ਬੀ ਪੈਰੀਂ ਟੁਰਿਆ। [6]ਜੱਫੀ ਭਰਕੇ। [7]ਤਿਨ੍ਹਾਂ ਦੋਹਾਂ ( ਭਾਵ ਬਿਧੀਏ ਤੇ ਹਨੂਮਾਨ ) ਵਰਗਾ।

*ਕਈ ਲਿਖਤੀ ਨੁਸਖਿਆਂ ਵਿਚ ਇਹ ਦੋ ਤੁਕਾਂ ਨਹੀਂ ਹਨ ਤੇ ਚੌਪਈ ਦੇ ਦੋ ਹੀ ਚਰਨ ਦਿੱਤੇ ਹਨ, ਤੇ ਦੋ ਹੋਰ ਲਿਖਤੀ ਨੁਸਖਿਆਂ ਵਿਚ ਪਾਠਾਂਤਰ ਇਉਂ ਹੈ:-ਨਿਕਸ ਨਦੀ ਤੇ ਗੁਰ ਕਰਿ ਬੰਦਨ। ਕਾਰਜ ਸਿੱਧ ਪਿਖਿ ਮੁਦਤਿ ਬਿਲੰਦਨ। †ਇਹ ਦੋਵੇਂ ਤੁਕਾਂ ਕਈ ਲਿਖਤੀ ਨੁਸਖਿਆਂ ਵਿਚ ਨਹੀਂ ਹਨ, ਇਕ ਛਾਪੇ ਦੇ ਤੇ ਇਕ ਲਿਖਤੀ ਵਿਚ ਹਨ।

ਕੋ ਬਡਭਾਗੀ। ਦੁਸ਼ਕਰ[1] ਕਰਨੈ ਭਏ ਅਨੁਰਾਗੀ ॥ ੩੩ ॥ ਨਹੀਂ ਅਪਰ
ਤੇ ਜੋ ਬਨਿ ਆਯੋ। ਗੁਰ ਪ੍ਰਭੁ ਹਿਤ ਸੋ ਕਾਜ ਬਨਾਯੋ। ਨਹੀਂ ਪ੍ਰਾਨ ਪਯਾਰੇ
ਜੁਗ[2] ਕੀਨੇ। ਕਰਨ ਕਾਜ ਕੇ ਰਸ ਮਹਿਂ ਭੀਨੇ ॥ ੩੪ ॥ ਖੁਸ਼ੀ ਕੁਸ਼ਲ
ਸਰਸ ਰਘੁਬਰ ਕੇ। ਕਹੀ ਸਕਲ ਹਨੁਮਤਿ ਸਮਸਰ ਕੇ*। ਜਿਨ
ਕੋ ਮੁਨਿ ਜਨ ਜੋਗੀ ਧਯਾਵੈਂ। ਅਨਿਕ ਜਤਨ ਕਰਿ ਉਰ ਠਹਿਰਾਵੈਂ ॥
੩੫ ॥ ਕ੍ਰਿਪਾ ਦ੍ਰਿਸ਼ਟਿ ਕਰਿ ਅੰਕ ਭਰੇ ਜੋ। ਤਿਨ ਕੀ ਸਮਤਾ ਕੌਨ ਕਰੇ
ਜੋ। ਕਹਿ ਬਿਧੀਆ 'ਤੁਮ ਸਦਾ ਸਹਾਇ। ਸੰਕਟ ਨਿਕਟਿ ਹੋਨਿ ਨਹਿਂ
ਪਾਇ ॥ ੩੬ ॥ ਨਿਜ ਕਰੁਨਾ ਕਰਿ ਕਾਜ ਕਰਾਯੋ। ਬਿਖਮ ਦੁਰਗ ਤੇ
ਹਯ ਨਿਕਸਾਯੋ। ਸਕਲ ਦੇਸ਼ ਬ੍ਰਿੰਦਨ ਕੋ ਮਾਲਿਕ। ਲਾਖਹੁਂ ਸੈਨਾ ਜਿਸ
ਕੇ ਤਾਲਿਕ[3] ॥ ੩੭ ॥ ਖਰੇ ਹਜ਼ਾਰਹੁਂ ਪਾਹਰੂ ਰਾਖੇ। ਰੱਖਯਾ ਸ਼ਾਹੁ ਕਰਨਿ
ਅਭਿਲਾਖੇ। ਤਿਸ ਕੋ ਅਤਿ ਪ੍ਰਿਯ ਹਯ ਹਰਿ ਆਨਾ[4]। ਤੁਮ ਬਿਨ ਕਰਤਿ
ਕਾਜ ਕੋ ਆਨਾ ?' ॥ ੩੮ ॥ ਸਤਿਗੁਰ ਸਹਤ ਜੋਧ ਤੇ ਆਦਿ। ਹਯ ਕੋ
ਪਿਖਿਨਿ ਉਠੇ ਅਹਿਲਾਦਿ। ਨਖ ਸ਼ਿਖ ਲੌ ਪਿਖਿ ਹਰਖਤਿ ਸਾਰੇ।ਸਹਿਤ
ਜ਼ੀਨ ਜ਼ੇਵਰ ਸਭਿ ਡਾਰੇ ॥ ੩੯ ॥ ਸੁੰਦਰ ਮੂਰਤਿ ਹਯ ਕੀ ਹੇਰੇ। ਜਿਮ
ਕਾਗਦ ਪਰ ਲਿਖੀ ਚਿਤੇਰੇ। ਜਨੁ ਸੁੰਦਰਤਾ ਸਕਲ ਬਟੋਰੀ। ਅੰਗ ਅੰਗ
ਪ੍ਰਤਿ ਬਿਧ ਕਰਿ ਜੋਰੀ ॥ ੪੦ ॥ [5]ਰੂਪ ਸਮੁੰਦ੍ਰ ਸੁ ਛਬਿ ਕਰਿ ਨੇਤ੍ਰੀ। ਮਹਾਂ
ਬੀਰਰਸ ਮੰਦਰ ਸੇਤੀ। ਕਰ ਅਰਬਿੰਦ ਮਦਨ ਗਹਿ ਕਰਿਕੇ। ਅਦਭੁਤ
ਮਥਨ ਕੀਨਿ ਬਲ ਧਰਿਕੇ ॥ ੪੧ ॥ ਮਨਹੁਂ ਤੁਰੰਗਮ ਇਹੁ ਨਿਪਜਾਯੋ[5]।

---

[1]ਔਖਾ ਕੰਮ। [2]ਦੋਹਾਂ ਨੇ। [3]ਅਧੀਨ। [4]ਖਸ ਲਿਆਂਦਾ। [5](ਰੂਪ=) ਸੁੰਦਰਤਾ ਰੂਪੀ ਸਮੁੰਦਰ ਵਿਚ ਛਬੀ ਦਾ ਨੇਤਰਾ ਪਾਕੇ ਮੰਦਰਾਚਲ (ਸਮਾਨ) ਮਹਾਂ ਬੀਰ ਰਸ ਰੂਪੀ (ਮਧਾਣੇ) ਨਾਲ, ਕਾਮਦੇਵ ਨੇ ਹੱਥਾਂ ਕਵਲਾਂ ਨਾਲ (ਨੇਤ੍ਰਾ) ਫੜਕੇ, ਬਲ ਨਾਲ ਅਚਰਜ ਤਰ੍ਹਾਂ ਰਿੜਕਿਆ ਕਿ (ਉਸ ਸਮੁੰਦਰ ਵਿਚੋਂ) ਮਾਨੋ ਇਹ ਘੋੜਾ ਪੈਦਾ ਕੀਤਾ, (ਕਿ) ਸੂਰਜ ਦਾ ਸਤਮੁਖਾ ਘੋੜਾ (ਬੀ) ਇਸਦੀ ਬਰਾਬਰੀ ਨਹੀਂ ਕਰ ਸਕਦਾ, ਹੋਰ ਕਿਸੇ ਦੇ ਪਾਸ ਐਸਾ ਕੋਊ ਹੋ ਸਕਦਾ ਹੈ।

*ਇਹ ਦ੍ਰਿਸ਼ਟਾਂਤ ਮਾਤ੍ਰ ਸਮਝਣੇ ਚਾਹੀਏ। ਕਵਿ ਜੀਦੇ ਵਾਕਫ਼ੀ ਦਾ ਦਾਇਰਾ ਹਿੰਦੀ, ਸੰਸਕ੍ਰਿਤ ਸਹਿੱਤ ਤੋਂ ਬਾਹਰ ਨਹੀਂ ਹੈ, ਤਾਂਤੇ ਉਸੇ ਸਾਹਿਤ ਦੇ ਪ੍ਰਸੰਗ ਦੇ ਦ੍ਰਿਸ਼ਟਾਂਤ ਹੀ ਘਟਾ ਸਕਦੇ ਹਨ। ਅੱਗੇ ਚੱਲਕੇ ਅੰਸੂ ੩੩ ਅੰਕ ੨੩ ਵਿਚ ਭਾਈ ਬਿਧੀ ਚੰਦ ਨੂੰ ਹਨੂਮਾਨ ਤੋਂ ਵੱਡਾ ਦੱਸਦੇ ਹੋਨ, ਤੇ ਫੇਰ ਅੱਗੇ ਦੇਖੋ ਅੰਕ ੩੯ ਵਿਚ ਘੋੜੇ ਦੀ ਸੁੰਦਰਤਾ ਵਰਣਨ ਕਰਨ ਲਈ ਬੀ ਰੂਪਕ ਸਮੁੰਦਰ ਮਥਨ ਦਾ ਕਥਨ ਕੀਤਾ ਹੈ।

ਸਪਤਮੁਖਾ ਰਵਿ ਕੋ ਦਰਸਾਯੋ। ਇਸ ਕੀ ਸਮਤਾ ਲਹੈ ਨ ਸੋਈ। ਅਪਰ ਸਮੀਪ ਕਹਾਂ, ਕਿਮ ਹੋਈ[1] ॥ ੪੨ ॥ ਸ਼੍ਰੀ ਗੁਰ ਹਰਿਗੋਬਿੰਦ ਕਰ ਧਰਿਓ। ਅੰਗ ਅੰਗ ਅਵਿਲੋਕਨਿ ਕਰਿਓ। ਜਿਮ ਸੰਗਤਿ ਹਯ ਕੀਨਿ ਬਤਾਵਨਿ। ਬਿਧੀਚੰਦ ਤਿਮ ਕਰਯੋ ਦਿਖਾਵਨ॥ ੪੩ ॥'ਤੁਰਕੇਸ਼ੁਰ ਤੇ ਪਲਟਾ ਲਿਯੋ। ਹਰਯੋ ਹਮਾਰੋ ਹਯ ਬਲ ਕਿਯੋ। ਤਿਮ ਬਿਧੀਏ ਬਾਧਿ ਬਲ ਕੋ ਠਾਨਾ। ਤਿਸ ਪਲਟੋ ਕਰਿ ਹਯ ਕੋ ਆਨਾ' ॥ ੪੪ ॥ ਰੂਪਚੰਦ ਸਾਧੂ ਅਰੁ ਜੋਧ। ਇਨ ਤੇ ਆਦਿ ਗੁਰੂ ਕੇ ਜੋਧ[2]। ਹੇਰਿ ਹੇਰਿ ਸਗਲੇ ਬਿਸਮਾਏ।–ਬਿਖਮ ਸਥਲ ਤੇ ਕਿਮ ਨਿਕਸਾਏ?–॥੪੫॥ ਸਭਿਹਿਨਿ ਜਾਨਯੋ–ਗੁਰੂ ਪ੍ਰਤਾਪ। ਕਰਨ ਕਰਾਵਨ ਆਪੇ ਆਪ। ਮਾਨਸ ਬਪੁਰੇ ਤੇ ਕਯਾ ਹੋਇ। ਕਰੀਯਤਿ ਬੀਚ ਬਹਾਨਾ ਸੋਇ–॥ ੪੬ ॥ ਜੇਠਾ ਨਿਕਟਿ ਗੁਰੂ ਤਬਿ ਹੇਰਾ। ਸੌਂਪ ਤੁਰੰਗਮ ਦੀਨਿ ਬਡੇਰਾ। 'ਬਿਧੀਚੰਦ ਜਿਮ ਕਰਹਿ ਬਤਾਵਨ। ਤਿਮ ਸੇਵਾ ਕੀਜੇ ਮਨ ਭਾਵਨ' ॥ ੪੭ ॥ ਨਵਰ ਦੋਇ ਮਾਲਸ਼ ਪਰ ਲਾਏ। ਖਰੇ ਖਰਖਰੇ ਖਰੇ ਕਰਾਏ।ਬਹੁਤ ਦਿਵਸ ਕੋ ਹੁਤੋ ਖਰੋਵਾ।ਮਜਲ ਬਿਸਾਲ ਕਰੇ ਸ਼ੁਮ ਹੋਵਾ ॥ ੪੮ ॥ ਬਦਨ ਨਾਸਕਾ ਆਦਿਕ ਅੰਗ। ਸਰਬ ਸੁਧਾਰਨ ਕਰੇ ਤੁਰੰਗ। ਬਿਤੇ ਜਾਮ ਤੇ ਜ਼ੀਨ ਉਤਾਰਾ। ਹੀਰਨਿ ਕੋ ਜਰਾਵ ਕਰਿ ਸਾਰਾ ॥ ੪੯ ॥ ਖੇਬੇ ਉਚਿਤ ਹਰੇ ਤ੍ਰਿਨ ਪਾਏ। ਖਰੋ ਹੋਨਿ ਬਲ ਖਰੋ[3] ਬਨਾਏ। ਕੀਨਿ ਤਿਹਾਵਲ ਦੀਨਿ ਨਿਹਾਰੀ।ਊਪਰ ਸ਼ੁਭ ਪਟ ਰਾਖਯੋ ਡਾਰੀ॥ ੫੦ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਬਿਧੀ ਚੰਦ ਤੁਰੰਗ ਲਿਆਵਨ' ਪ੍ਰਸੰਗ ਬਰਨਨੰ ਨਾਮ ਏਕ ਤ੍ਰਿੰਸਤੀ ਅੰਸੂ ॥੩੧॥

### ੩੨. [ਘੋੜਾ ਉਦਾਸ]।

ਦੋਹਰਾ ॥ ਇਤ ਐਸੇ ਪਹੁੰਚਯੋ ਤੁਰੰਗ ਉਤ ਲਵਪੁਰਿ ਕੀ ਗਾਥ। ਜਿਮ ਹੋਈ, ਸੰਤਹੁ! ਸੁਨਹੁ, ਕਹਤਿ ਕਵੀ ਤੁਮ ਸਾਥ॥੧॥ਚੌਪਈ॥ ਨਿਜ ਖਾਨੇ ਮਹਿਂ[4] ਸੰਧੇਖਾਨ। ਖਾਨਾ ਖਾਨ ਕਰਯੋ ਸੁਪਤਾਨ[5]*। ਨਿਸ ਬਿਤਾਇ ਬਡ ਪ੍ਰਾਤਿ ਸਿਧਾਰਾ। ਇਕ ਹਯ ਨਹਿਂ, ਇਕ ਖਰਯੋ, ਨਿਹਾਰਾ ॥ ੨ ॥ ਦੇਖਿ ਭਯੋ ਸੰਦੇਹ ਮਹਾਨਾ। ਸਭਿ ਦਾਸਨ ਸੋਂ ਉਚ ਬਖਾਨਾ। 'ਕਹਾਂ ਸੁਪਤ ਹੋ ਸਭਿ ਮਤਿ ਅੰਧੋ? ।ਇਕ ਹਯ ਲੈ ਤੁਮ ਕਿਸ ਥਲ ਬੰਧੋ?'॥੩॥ਹਤੇ ਕੈਫ ਕੇ ਪਰੇ ਬਿਹਾਲਾ। ਸੁਨਿ ਸੁਨਿ ਅਪਨੋ ਕੀਨਿ ਸੰਭਾਲਾ। 'ਘਰ ਤੇ ਚਲਯੋ ਦਰੋਗ਼ਾ ਆਯੋ'। ਉਠੇ ਤੁਰਤ ਹੀ ਇਮ ਲਖਿ ਪਾਯੋ[6] ॥੪॥ ਸਭਿਨਿ

[1]ਇੱਥੋਂ ਤਕ ਦਾ ਪ੍ਰਯਾਯ ਪਿਛਲੇ ਪੰਨੇ ਹੇਠ ਅੰਕ ਪ ਵਿਚ ਮੁੱਕਾ ਹੈ। [2]ਸੂਰਮੇ। [3]ਚੰਗਾ। [4]ਆਪਣੇ ਘਰ ਵਿਚ। [5]ਖਾਣਾ ਖਾ ਕੇ ਸੌਂ ਗਿਆ। [6]ਭਾਵ ਦਰੋਗੇ ਨੂੰ ਆਇਆ ਜਾਣਿਓ ਨੇ।

*ਪਾ:–ਰਸ ਖਾਨ।

ਆਨਿ ਸੋ ਥਾਨ ਨਿਹਾਰਾ। ਘੋਰਾ ਨਹੀਂ, ਪਿਖ੍ਯੋ ਘਰ ਸਾਰਾ।ਹੌਲੇ ਹਹਿਰ[1]
'ਕਹਾਂ ਚਲਿ ਗਯੋ ?। ਨਹੀਂ ਸੈਨ੍ਯ ਕਿਤ, ਜਹਿ ਨਿਕਸਯੋ[2] ॥ ੫ ॥ ਦ੍ਵਾਰ
ਕਿਵਾਰ ਅਜਿਜਤਿ ਸਾਰੇ। ਲਘੁ ਤਾਕੀ ਬਿਨ ਨਹੀਂ ਉਘਾਰੇ[3]'। ਸ਼ਾਹੁ
ਸਮੀਪੀ ਸੁਧਿ ਪਹੁੰਚਾਈ। 'ਕਹਾਂ ਭਯੋ ਹਯ ਨਹਿੰ ਇਸ ਥਾਈ?' ॥ ੬ ॥
ਸੁਨਿ ਸੰਭ੍ਰਮ ਤ੍ਰੈਂਤਬਿ ਚਲਿ ਆਯੋ।-ਇਕਹਯਖਰੋ ਨ ਇਕ ਦਰਸਾਯੋ-।
ਮਿਲੇ ਲੋਕ ਗਨ ਇਤ ਉਤ ਹੇਰੇ।ਲਖ੍ਯੋ ਖੋਜ 'ਹਯ ਘਰ ਮਹਿਂ ਫੇਰੇ'॥੭॥
ਪੁਨ ਨਿਕਸਨਿ ਕੇ ਥਾਨ ਨ ਜਾਨੈਂ।-ਕਹਾਂ ਗਯੋ ?-ਨਹਿਂ ਭੇਵ ਪਛਾਨੈ ॥
ਬੂਝੇ ਦਾਸ ਬੁਲਾਇ ਬਹੋਰੀ। 'ਤੁਮ ਨੇ ਕਸੋਂ ਨ ਪਿਖੀ ਹਯ ਚੋਰੀ?' ॥੮॥
ਹਾਥ ਜੋਰਿ ਸਭਿਹੂੰਨਿ ਸੁਨਾਯੋ। 'ਪੌਰ ਪੰਥ ਹਮ ਕਰਿ ਤਕਰਾਯੋ[5]'। ਭਯੋ
ਨਿਕੇਤ ਬਿਖੈ ਹਯ ਲੀਨਿ।ਵਹਿਰ ਆਨਿ[6]ਨਹਿਂ ਕਿਨਹੂੰ ਲੀਨਿ॥੯॥ਕਿਧੌਂ
ਭੂਮਕਾ ਛਿੱਦ੍ਰ ਉਘਾਰਾ। ਬਰਨੋ ਬੀਦ, ਨਹਿਂ ਕਿਨਹੁੰ ਨਿਹਾਰਾ। ਕਿਧੌਂ
ਗਗਨ ਮੈਂ ਉਡਿ ਕਰਿ ਗਯੋ। ਕੈ ਪਤਾਲ ਕੋ ਗਮਨਤਿ ਭਯੋ॥੧੦॥ਮਾਨੁਖ
ਕੀ ਇਤ ਗੈਮਨ ਨ ਕੋਈ। ਆਵਹਿ ਤਸਕਰ ਬਨਿ ਕਰਿ ਜੋਈ'। ਸੁਨਿ
ਸੁਨਿ ਸਜਾਨੇ ਗਨ ਚਲਿ ਆਏ। ਸੁਮਤਿ ਕਰਤਿ[7] ਕਛੂ ਲਖ੍ਯੋ ਨ ਜਾਏ॥
੧੧॥ਅਟਕਲ[8]ਕਰਹਿਂ ਪੇਸ਼ ਨਹਿਂ ਜਾਇ।ਹੇਰਹਿ ਸੁਨਹਿ ਸ਼ਾਹੁ ਪਛੁਤਾਇ।
'ਅਤਿ ਪ੍ਰਿਯ ਹਯ ਮੇਰੋ ਕਿਨ ਲਯੋ ?। ਅਪਨ ਇਨਾਸ਼ ਕਾਹਿ ਉਪਜਯੋ
॥ ੧੨ ॥ ਮੋਹਿ ਮੰਡਲ ਮਹਿਂ ਕੋ ਅਸ ਅਹੈ। ਮੇਰੋ ਤ੍ਰਾਸ ਜੁ ਨਹਿਂ ਉਰ
ਲਹੈ। ਅਪਰ ਵਲਾਇਤ ਕੇ ਪਤਿ ਸ਼ਾਹੂ। ਮੋਹਿ ਵਸਤੁ ਰਖਿ ਸਕਹਿਂ ਨ ਪਾਹੂ
॥ ੧੩ ॥ ਕਿਸ ਕੇ ਸੀਸ ਉਭੈ ਹੁਇ ਗਏ[9]। ਨਿੂਭੈ ਹੋਇ ਘੋਰਾ ਜਿਨਿ ਲਏ।
ਛਪਹਿ ਪਹਾਰਨ ਮੈਂ ਕੋ ਜਾਇ। ਤਹਾਂ ਸੈਨ ਮਮ ਆਨਹਿ ਧਾਇ ॥
੧੪ ॥ ਮਰੂ, ਦੁਰਗ[10] ਮਹਿ ਹੋਇ ਪ੍ਰਵੇਸ਼। ਛੋਰਹਿ ਤਹਾਂ ਨ ਚਮੂੰ ਵਿਸ਼ੇਸ਼।
ਸ਼ੱਤ੍ਰੁ ਬਿਸਾਲ ਮੋਹਿ ਅਬਿ ਸੋਇ। ਹਤੌਂ ਸਹੀ ਕਰਿ, ਕੋ ਕਿਤ ਹੋਇ[11]' ॥

---

[1]ਡਰੇ ਤੇ ਅਸਚਰਜ ਹੋਏ। [2]ਜਿਥੋਂ ਨਿਕਲਿਆ ਹੋਵੇ। [3]ਛੋਟੀ ਤਾਕੀ ਬਿਨਾ (ਕੋਈ) ਖੁਲ੍ਹਾ ਨਹੀਂ। [4]ਵਿਆਕੁਲਤਾ ਨਾਲ। [5]ਰਸਤੇ ਤੇ ਦਰਵਾਜ਼ੇ ਦੀ ਅਸਾਂ ਤਕੜਾਈ ਰੱਖੀ ਹੈ। [6]ਬਾਹਰੋਂ ਆਕੇ। [7]ਸਿਆਣਪ ਕਰਦੇ ਹਨ (ਪਰ)। [8]ਕਿਆਸ, ਟੋਹ ਲਾਉਣੀ। [9]ਕਿਸ ਦੇ ਦੋ ਸਿਰ ਹੋ ਗਏ ਭਾਵ ਮਰਨ ਦੀ ਇੱਛਾ ਹੋ ਆਈ ਹੈ, ਯਾ ਸੀਸ ਦੇ ਦੋ ਟੋਟੇ ਹੋ ਗਏ ਭਾਵ ਵਿਚਾਰ ਨਹੀਂ ਰਹੀ। [10]ਮਾਰੂ ਥਲ ਤੇ ਕਿਲ੍ਹੇ। [11]ਕੋਈ ਭਾਵੇਂ ਕਿਤੇ ਹੋਵੇ।

੧੫॥ਤਿਸਹਿ ਸ਼ਾਹੁ ਘੋਰਾ ਚਿਤ ਆਵੈ[1]।ਨਿਜ ਬਲਕਹਿਕੈ ਸਭਿਨਿ ਸੁਨਾਵੈ। 'ਨਹਿਂ ਕਿਸ ਬਲ ਅਸ ਅਸੁ ਦਰਯਾਈ[2] । ਨਹਿਂ ਪ੍ਰਾਪਤਿ, ਗਨ ਕਰਹਿਂ ਉਪਾਈ' ॥ ੧੬ ॥ ਪਿਖਯੋ ਦਰੋਗਾ ਖਰੋ ਅਗਾਰੀ । ਕੋਪ ਸ਼ਾਹੁ ਕਰਿ ਗਿਰਾ ਉਚਾਰੀ । 'ਖੋਜੀ ਅਬਹਿ ਹਕਾਰਹੁ ਸਾਰੇ । ਨਿਜ ਬੁਧਿ ਬਲ ਤੇ ਖੋਜ ਨਿਕਾਰੇ ॥ ੧੭ ॥ ਸੈਨਾ ਦਿਹੁ ਖੋਜੀ ਕੇ ਸੰਗ । ਚਲਯੋ ਜਾਇ ਜਹਿਂ ਖੋਜਿ ਤੁਰੰਗ । ਬਹੁਰ ਆਇ ਸੁਧਿ ਜਬਹਿ ਸੁਨਾਵੈ । ਤਬਿ ਭਾਰੀ ਲਸ਼ਕਰ ਚਢਿ ਜਾਵੈ ॥ ੧੮ ॥ ਪ੍ਰਾਨ ਬਿਨਾਸ਼ਨਿ ਪਲਟਾ ਲੈ ਹੌਂ।ਅਪਰ ਦੰਡ ਨਹਿਂ ਕੋ ਤਿਸ ਦੈ ਹੌਂ" । ਇਮ ਕਹਿ ਸ਼ਾਹੁ ਮਹਿਲ ਨਿਜ ਗਯੋ । ਲਖਿ ਅਪਰਾਧ ਕ੍ਰੋਧ ਬਹੁ ਭਯੋ ॥ ੧੯ ॥ ਤਿਸ ਛਿਨ ਖੋਜੀ ਸਭਿ ਚਲਿ ਆਏ।ਨਿਜ ਨਿਜ ਬੁਧਿ ਬਲ ਕੋ ਉਪਜਾਏ । ਘੋਰਾ ਅਜਰ[3] ਵਿਰਯੋ ਉਤਲਾਯੋ । ਇਹ ਤੇ ਖੋਜ ਸਭਿਨਿ ਹੀ ਪਾਯੋ ॥ ੨੦ ॥ ਨਿਕਸਨਿ ਵਹਿਰ ਭੇਵ ਨਹਿਂ ਜਾਨਾ । ਗੁਰ ਮਾਯਾ ਤੇ ਮਤਿ ਭਈ ਹਾਨਾ । ਪ੍ਰਵਿਸ਼ਯੋ ਭੂਮਿ ਕਿ ਨਭ ਉਡਿ ਗਯੋ । ਆਗੇ ਖੋਜ ਨ ਕਤ ਹੂੰ ਭਯੋ ॥ ੨੧ ॥ ਨਿਕਸੇ ਦੁਰਗ ਵਹਿਰ ਚਲਿ ਆਏ । ਚਹੁੰਦਿਸ਼ਿ ਬਿਚਰਹਿਂ ਖੋਜ ਨ ਪਾਏ।ਕੋਸ ਕੋਸ ਲਗਿ ਫਿਰੇ ਚੁਫੇਰੇ। ਨਿਸ ਗਮਨਯੋ ਅਸੁ ਖੋਜ ਨ ਹੇਰੇ[4]॥੨੨॥ਮਿਲਹਿਂ ਬਿਚਾਰਹਿਂ ਬਿਸਮਹਿਂ ਸਾਰੇ–ਇਸ ਅਚਰਜ ਕੀ ਪਰਹਿ ਨ ਸਾਰੇ[5] । ਕਹਾਂ ਭਯੋ, ਪੰਛੀ ਕੋ ਆਇ । ਉਡ ਕਰਿ ਗਯੋ ਤੁਰੰਗ ਉਠਾਇ–॥ ੨੩ ॥ ਹਾਰ ਪਰੇ ਜਬਿ,ਸ਼ਾਹੁ ਬੁਲਾਏ । 'ਕਹਹੁ, ਕਹਾਂ ਮਤਿ ਮੈਂ ਤੁਮ ਲਯਾਏ?।ਪਾਯਹੁ ਖੋਜ ਕਿ ਨਹਿਂ ਕਿਸ ਦਿਸ਼ਿ ਮੈਂ[6]?।ਕਿਮ ਲੇ ਗਮਨਯੋ ਅਸੁ ਅਸ, ਬਿਸਮੈ[7]" ॥੨੪॥ ਹਾਥ ਜੋਰਿ ਕਰਿ ਸਭਿਨਿ ਸੁਨਾਈ। 'ਹਜ਼ਰਤ ਜੀ! ਕੁਛ ਲਖੀ ਨ ਜਾਈ।ਲੇ ਫਰੇਸ਼ਤੇ ਗੇ ਅਸਮਾਨ।ਕੇ ਪਤਾਲ ਪ੍ਰਵਿਸ਼ਯੋ ਇਸ ਥਾਨ ॥ ੨੫ ॥ ਏਕ ਅਕਲ ਮੈਂ ਆਵਹਿ ਔਰ । ਨਿਕਸਯੋ ਨਹੀਂ ਤੁਰੰਗਮ ਪੌਰ[8] । ਦਿਸ਼ਿ ਦਰਿਆਉ ਦੁਰਗ ਦੀਵਾਰ।ਹੁਇ ਅਸਵਾਰ ਕਰਾਇਵ ਛਾਰ[9] ॥ ੨੬ ॥ ਨੀਰ ਨੀਰ ਹੀ ਸਰਿਤਾ ਮਾਂਹਿ । ਲੈ ਗਮਨਯੋ ਕੋ ਤਸਕਰ ਤਾਂਹਿ । ਔਰ ਭੇਵ ਕੋ ਲਖਯੋ ਨ ਜਾਈ । ਹਾਰੇ ਬੁਧਿ ਕੋ

[1]ਯਾਦ ਆਉਂਦਾ ਹੈ । [2]ਐਸਾ ਦਰਿਆਈ ਘੋੜਾ । [3]ਵਿਹੜੇ ਵਿਚ । [4]ਰਾਤੀਂ ਗਏ ਘੋੜੇ ਦਾ ਖੋਜ ਦਿਸਦਾ ਨਹੀਂ । [5]ਖ਼ਬਰ । [6]ਕਿਸੇ ਦਿਸ਼ਾ ਵਿਚ ਕੋਈ ਖੋਜ ਪਾਇਆ ਹੈ ਕਿ ਨਹੀਂ ? [7]ਕਿਵੇਂ ਇਹੋ ਜਿਹੇ ਘੋੜੇ ਨੂੰ ਲੈ ਗਿਆ ? ਹੈਰਾਨੀ ਹੈ । [8]ਦਰਵੱਜੇ ਵਿਚ ਦੀ । [9]ਛਾਲ ਮਰਵਾਈ ਹੈ ।

ਕਰਿ ਸਮੁਦਾਈ' ॥ ੨੭ ॥ ਸੁਨਿ ਕੈ ਕੌਤਿਕ ਬਾਤ ਹਟਾਈ । 'ਦੀਰਘ ਦੁਰਗ ਦਿਵਾਰ ਉਚਾਈ । ਨੀਰ ਗਹੀਰ ਅਗਾਰੀ ਫੇਰ[1]।ਕੋ ਤਸਕਰ ਇਮ ਹੋਇ ਦਿਲੇਰ ?॥ ੨੮ ॥ ਅਨਬਨ ਹੈ, ਮਨ ਲਗੈ ਨ ਕੈਸੇ । ਹਯ ਕੇ ਪੰਖ ਲਗੇ ਹੁਇ ਜੈਸੇ' । ਅਪਰ ਕਹਾਂ ਲਗ ਕਹੌਂ ਬਨਾਈ । ਇੱਤ੍ਯਾਦਿਕ ਬਹੁ ਅਕਲ ਦਿਖਾਈ ॥ ੨੯ ॥ ਸੁਨਿ ਕੈ ਸ਼ਾਹੁ ਕਹ੍ਯੋ ਸਭਿ ਸੰਗ । 'ਜਯੋਂ ਕਯੋਂ ਖੋਜਨ ਕਰਹੁ ਤੁਰੰਗ । ਰਮਲੀ ਗਣਕ[2] ਸ਼ਕੁਨ ਤੇ ਆਦਿ।ਜਿਨ ਪੁਰਖਨਿ ਕੇ ਵਿੱਦ੍ਯਾ ਯਾਦਿ ॥ ੩੦ ॥ ਦੇਸ਼ ਬਿਦੇਸ਼ਨ ਤੇ ਚਲਿ ਆਵੈਂ । ਤਿਨ ਬੂਝਹੁ ਬਿਧਿ ਜਥਾ ਬਤਾਵੈਂ । ਜਹਿਂ ਕਹਿਂ ਤੇ ਸੁਧਿ ਕੋ ਮੰਗਵਾਵਹੁ । ਸਭਿ ਸੂਬਨਿ ਪਰ ਲਿਖ੍ਯੋ ਪਠਾਵਹੁ' ॥ ੩੧ ॥ ਬਹੁ ਤਾਗੀਦ ਕੀਨਿ ਇਮ ਸ਼ਾਹੁ । ਖੋਜ ਕਰਤਿ ਭੇ ਦੇਸ਼ਨਿ ਮਾਂਹੁ । ਕਹ੍ਯੋ ਦਰੋਗੇ 'ਕਹਾਂ ਕਮੇਰਾ ?। ਨਹਿਂ ਦੀਖਤਿ ਕਿਤਹੂੰ ਇਸ ਬੇਰਾ' ॥ ੩੨ ॥ ਸਭਿ ਦਾਸਨ ਫਿਰ ਇਤ ਉਤ ਦੇਖਾ । ਨਹਿਂ ਪਾਯੋ ਤਬਿ, ਕਰਤਿ ਪਰੇਖਾ[3]।'ਘੋਰਾ ਗਯੋ ਪ੍ਰਥਮ ਤਿਨ ਜਾਨਾ[4]।ਤੁਮ ਤੇ ਅਧਿਕ ਤ੍ਰਾਸ ਕੋ ਮਾਨਾ ॥ ੩੩ ॥–ਮੁਝ ਤੇ ਭਈ ਨ ਹਯ ਤਕਰਾਈ । ਹਤਹਿ ਦਰੋਗਾ–ਗਯੋ ਪਲਾਈ' । ਸਭਿ ਕੀ ਮਤਿ ਸਤਿਗੁਰ ਬਿਚਲਾਈ। ਹਯ ਕੀ ਸੁਧਿ ਕਿਸ ਬਿਧਿ ਨਹਿਂ ਪਾਈ ॥ ੩੪ ॥ ਇਤਿ ਸ਼੍ਰੀ ਹਰਿਗੋਬਿੰਦ ਅਨੰਦੇ । ਪਿਖਹਿ ਤੁਰੰਗਮ ਬਲੀ ਬਿਲੰਦੇ । ਬਿਧੀ ਚੰਦ ਤੇ ਗਾਥਾ ਸੁਨਿ ਸੁਨਿ।'ਸਾਧਸਾਧ' ਭਨਿ 'ਬਡ ਬੁਧਿ' ਗੁਨਿ ਗੁਨਿ॥੩੫॥'ਕ੍ਰਿਪਾ ਆਪਕੀ ਤੇ ਸਭਿ ਬੈਠੇ[5]। ਮੂੜ੍ਹ ਭਏ, ਲਖਿ ਭੇਵ ਨ ਰੰਚੇ[6]। ਅਪਨੀ ਵਸਤੁ ਆਪ ਅਨਿਵਾਈ।ਦਾਸ ਜਾਨਿ ਮੁਝ ਦੇਹੁ ਬਡਾਈ'॥੩੬॥ਨਿਸ ਮਹਿ ਖਾਨਪਾਨ ਕਰਿ ਸੋਏ । ਪੁਰ ਮਨੋਰਥ ਸੁਖ ਸੋਂ ਹੋਏ । ਜਾਮ ਜਾਮਨੀ ਰਹੀ ਸੁ ਜਾਗੇ । ਸੌਚ ਸ਼ਨਾਨ ਕਰਨਿ ਸਭਿ ਲਾਗੇ ॥੩੭॥ ਪਠਹਿਂ ਕੰਠ ਤੇ ਸ੍ਰੀ ਗੁਰੁ ਬਾਨੀ। ਜਪੁਜੀ, ਸੁਖਮਨਿ ਆਦਿ ਮਹਾਨੀ । ਆਸਾਵਾਰ ਰਬਾਬੀ ਗਾਵੈਂ । ਭਾਂਤਿ ਭਾਂਤਿ ਕੇ ਰਾਗ ਸੁਨਾਵੈਂ ॥ ੩੮ ॥ ਸੱਤਿਨਾਮ ਕੋ ਹੋਤਿ ਉਚਾਰਿ । ਸ੍ਰੀ ਕਰਤਾਰ ਕੇਰ ਜੈਕਾਰ।ਹੁਇ ਅੰਮ੍ਰਿਤ ਵੇਲੈ ਚਿਤ ਸ਼ਾਂਤੀ। ਪਠਤਿ ਸੁਨਤਿ ਮਨ ਬਨਹਿ ਇਕਾਂਤੀ ॥੩੯॥ ਮਨਹੁ ਬਿਕੁੰਠ ਗੁਰੁ ਦਰਬਾਰ । ਹਤੇ ਕਾਮ

[1] ਅੱਗੇ ਫੇਰ ਡੂੰਘਾ ਪਾਣੀ ਹੈ। [2] ਰਮਲੀ ਤੇ ਜੋਤਸ਼ੀ । [3] ਅਨੁਮਾਨ, ਕਿਆਸ ਕਰਦੇ ਹਨ ਕਿ । [4] ਉਸ ਨੂੰ ਘੋੜੇ ਗੁਆਚਣ ਦੀ ਖਬਰ ਪਹਿਲੋਂ ਲਗੀ ਹੈ । [5] ਮੋਹੇ ਗਏ । [6] ਰੰਚਕ ਮਾਤ੍ਰ ਵੀ ਭੇਦ ਨ ਜਾਣ ਸਕੇ ।

ਕ੍ਰੋਧਾਦਿ ਬਿਕਾਰ । ਬਹੁਰ ਪ੍ਰਕਾਸ਼ ਭਯੋ ਦਿਸ਼ਿ ਬੀਚ[1] । ਗਗਨ ਦੁਰੇ ਉਡ ਉਚ ਅਰੁ ਨੀਚ[2]॥੪੦॥ ਅਸਾਵਾਰ ਭੋਗ ਕੋ ਪਾਯੋ। ਚਲਿ ਜੇਠਾ ਸਤਿਗੁਰ ਢਿਗ ਆਯੋ। ਹਾਥ ਜੋਰਿ ਕਰਿ ਅਰਜ਼ ਗੁਜ਼ਾਰੀ।'ਮਹਾਰਾਜ ! ਘੋਰਾ ਬਲ ਭਾਰੀ ॥੪੧॥ ਰੁਖ਼ ਕਰਿ ਤ੍ਰਿਣ ਦਾਨਾ ਨਹਿਂ ਖਾਇ। ਬਹੁਤ ਬਿਲੋਚਨ ਤੇ ਜਲ ਜਾਇ। ਖਰੋ ਅਚੇਲ ਮਨ ਮੁਰਝਾਯੋ। ਜਾਨਨੇ ਜਾਇ ਨ, ਕਿਮ ਨਿਬਲਾਯੋ[3] ? ॥ ੪੨॥ ਸੇਵਤਿ ਰਹਨੈ ਦੀਪ ਨਿਸ ਬਾਰੇ[4] । ਨਹੀਂ ਨਿਹਾਰੀ ਕੋ ਮੁਖ ਧਾਰੇ[5] । ਸ਼ੁਮਤਿ ਹੁਤੋ ਮਾਲਸ਼ ਬਹੁ ਕੀਨਿ। ਫੇਰਤਿ ਹਾਥ ਦਿਲਾਸਾ ਦੀਨਿ ॥ ੪੩ ॥ ਲੇਹੁ ਆਪ ਸੁਧ ਫੇਰਹੁ ਹਾਥ। ਕ੍ਰਿਪਾ ਧਾਰਿ ਤਿਹ ਕਰੋ ਸਨਾਥ'।ਸੁਨਿ ਕਰਿ ਜੋਧਸ਼ਾਹੁ ਤਬਿ ਬੋਲਾ।'ਬਹੁ ਦਿਨ ਬਿਤੇ ਥਾਨ ਤੇ ਖੋਲਾ ॥੪੪॥ ਮਜਲ ਬਿਸਾਲ ਪਹਿਲ ਹੀ ਆਯੋ। ਹੁਯੋ ਸ਼ੁਮਤਿ ਯਾਤੇ ਮੁਰਝਾਯੋ'। ਸ੍ਰੀ ਹਰਿ ਗੋਬਿੰਦ ਚੰਦ ਬਖਾਨਾ। 'ਸੁਨਹੁ ਜੋਧ ! ਇਮ ਪਰੈ ਪਛਾਨਾ ॥ ੪੫ ॥ ਬਹੁਤ ਬਿਲੋਚਨ ਤੇ ਬਹਿ ਬਾਰੀ[6] । ਉਰ ਪੀਰਾ ਜਨੁ ਵਹਿਰ ਪਸਾਰੀ[7] । ਹੁਯੋ ਹੋਇਗੋ ਬ੍ਰਿਹੁ ਇਸ ਤਾਈਂ । ਜਿਸ ਢਿਗ ਰਹਤਿ ਸਮੀਪ ਸਦਾਈ'॥ ੪੬ ॥ ਬਿਧੀ ਚੰਦ ਸਭਿ ਗਾਥ ਸੁਨਾਈ । 'ਘੋੜੇ ਦੋਇ ਹੁਤੇ ਦਰਿਆਈ । ਇਹ ਦਿਲਬਾਗ, ਦੁਤਿਯ ਗੁਲਬਾਗ। ਬੰਧਤਿ ਨਿਕਟਿ ਬਢਯੋ ਅਨੁਰਾਗ ॥੪੭॥ ਤ੍ਰਿਣ ਦਾਨਾ ਬਹੁ ਭਾਂਤਿ ਨਿਹਾਰੀ। ਦੋਨਹੁੰ ਖਾਤਿ ਖਰੇ ਇਕ ਸਾਰੀ। ਈਦ ਆਦਿ ਦਿਨ ਖੋਲਹਿਂ ਕਬੈ। ਨਤੁ ਰਹਿਂ ਖਰੇ ਜਿ ਸੰਬਤ ਸਬੈ[8] ॥ ੪੮ ॥ ਤਿਸ ਹਯ ਕੋ ਬ੍ਰਿਹੁ ਜਾਨਨੋ ਜਾਇ। ਸੰਕਟ ਤੇ ਦ੍ਰਿਗ ਜਲ ਚਲਿ ਆਇ'। ਇਮ ਸੁਨਿ ਸਭਿ ਕੈ ਨਿਸ਼ਚੈ ਭਯੋ। 'ਬ੍ਰਿਹਾ ਤੁਰੰਗਮ ਤੇ ਦੁਖ ਬਿਯੋ' ॥ ੪੯ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਘੋੜਾ ਲਯਾਵਨ' ਪ੍ਰਸੰਗ ਬਰਨਨੰ ਨਾਮ ਦੋਇ ਤ੍ਰਿੰਸਤੀ ਅੰਸੂ ॥ ੩੨ ॥

### ੩੩. [ਦੂਜਾ ਘੋੜਾ। ਜੋਧ ਰਾਇ ਦੇ ਪਾਸ ਗਏ]।

ਦੋਹਰਾ ॥ ਇਮ ਨਿਸ਼ਚੈ ਕਰਿ ਤੁਰੰਗ ਦੁਖ ਉਠੇ ਗੁਰੂ ਮਹਾਰਾਜ। ਕੌਤਕ ਕਰਤਿ ਅਨੇਕ ਬਿਧਿ ਬਡੇ ਗ਼ਰੀਬ ਨਵਾਜ ॥੧॥ਚੌਪਈ॥ ਜਾਇ ਤੁਰੰਗਮ ਕੋ ਤਬਿ ਹੇਰਾ। ਬਹਤਿ ਬਿਲੋਚਨ ਬਾਰਿ ਬਡੇਰਾ।ਇਤ ਉਤ ਨਹਿਂ ਦੇਖਤਿ,

---

[1]ਦਿਸ਼ਾ ਵਿਚ ਪ੍ਰਕਾਸ਼ ਹੋ ਗਿਆ ਭਾਵ ਦਿਨ ਚੜ੍ਹ ਪਿਆ। [2]ਉੱਚੇ ਨੀਵੇਂ ਤਾਰੇ ਅਕਾਸ਼ ਵਿਚ ਲੁਕ ਗਏ। [3]ਕਿਉਂ ਕਮਜ਼ੋਰ ਹੋ ਗਿਆ ਹੈ ? [4]ਰਾਤ ਨੂੰ ਦੀਵਾ ਬਾਲਕੇ। [5]ਨਿਹਾਰੀ ਨੂੰ ਮੂੰਹ ਨਹੀਂ ਲਾਉਂਦਾ। [6]ਜਲ। [7]ਮਾਨੋਂ ਦਿਲ ਦੀ ਪੀੜਾ ਬਾਹਰ ਦਿਖਾਈ ਹੈ। [8]ਸਾਰਾ ਵਰ੍ਹਾ।

ਮੁਰਝਾਯੋ। ਤ੍ਰਿਣ ਦਾਨਾ ਈਖਦ[1] ਹੀ ਖਾਯੋ ॥ ੨ ॥ ਜੋਧ ਸੰਗ ਤਬਿ ਗੁਰੂ ਬਖਾਨੀ। 'ਬ੍ਰਿਹੁ ਕੀ ਪੀਰ ਇਸੇ ਹਮ ਜਾਨੀ। ਅਪਰ ਨ ਤਨ ਮਹਿ ਸੰਕਟ ਕੋਈ। ਏਕ ਥਾਨ ਬੰਧੇ ਰਹਿਂ ਦੋਈ' ॥ ੩ ॥ ਸ੍ਰੀ ਗੁਰ ਬੈਨ ਜੋਧ[2] ਸਨਮਾਨਾ। 'ਨਿਸ਼ਚੈ ਆਪ ਪ੍ਰਥਮ ਹੀ ਜਾਨਾ। ਸਰਬ ਸ਼ਕਤਿ ਕੇ ਮਾਲਿਕ ਰਾਵਰ। ਕਹਯੋ ਜੁ ਤਰਕਹਿ ਸੋ ਮਤਿ ਬਾਵਰ ॥੪॥ ਅਬਿ ਕਰ ਫੇਰ ਧੀਰ ਕਹੁ ਦੈ ਹੋ। ਮਨ ਇਸ ਕੋ ਥਿਰ ਭਲੇ ਕਰੈ ਹੋ'। ਤਬਿ ਸਤਿਗੁਰ ਨਿਜ ਪੰਕਜ ਹਾਥ। ਫੇਰਨਿ ਕੀਨਿ ਦਿਲਾਸੇ ਸਾਥ ॥੫॥ ਬਦਨ ਬਿਲੋਚਨ ਪੀਠ ਉਦਾਰਾ। ਧਰ ਕਰਿ ਕਰ ਕੋ ਰੁਚਿਰ ਉਚਾਰਾ[3]। ਨਾਮ 'ਜਾਨ ਭਾਈ!' ਕਹਿ ਕਰਿ ਕੈ। 'ਤ੍ਰਿਣ ਦਾਨਾ ਅਚਵਹੁ ਹਿਤ ਧਰਿ ਕੈ ॥ ੬ ॥ ਗੁਰ ਘਰ ਆਇ ਕਸ਼ਟ ਨਹਿਂ ਪਾਵਹੁ। ਤਨ ਮਨ ਕੀ ਸਭਿ ਪੀਰ ਮਿਟਾਵਹੁ। ਜਿਸ ਕੋ ਚਹੈਂ ਆਇ ਸੋ ਜੈਹੈ। ਪ੍ਰਿਯ ਪ੍ਰੇਮੀ ਕੋ ਪ੍ਰਭੁ ਮਿਲੈ ਹੈ' ॥੭॥ ਸੁਨਿ ਸਤਿਗੁਰ ਕੇ ਬਾਕ ਸੁਹਾਏ। ਫੁਰਕਯੋ ਘੋਰਾ ਉਰ ਹਰਖਾਏ। ਆਗੇ ਪਰੇ ਤ੍ਰਿਣਨਿ ਮੁਖ ਡਾਰੇ। ਜੋਧ ਆਦਿ ਤਿਹ ਸਰਬ ਨਿਹਾਰੇ ॥੮॥ ਖਾਨ ਲਗਯੋ ਲਖਿ ਰਿਦੇ ਅਨੰਦੇ। 'ਧੰਨ ਧੰਨ ਸ੍ਰੀ ਹਰਿਗੋਬਿੰਦੇ'। ਪੁਨ ਇਕਾਂਤ ਮਹਿਂ ਬੈਠੇ ਜਾਇ। ਜੋਧਰਾਇ ਕੋ ਲੀਨਿ ਬੁਲਾਇ ॥ ੯ ॥ ਬਿਧੀਚੰਦ ਪੁਨ ਨਿਕਰਿ ਹਕਾਰਾ। ਸਾਦਰ ਕਹਿ ਕਰਿ ਤਿਹ ਬੈਠਾਰਾ। 'ਭੋ ਸੁਮਤੇ[4]! ਘੋਰਾ ਹਰਿ ਲ੍ਯਾਯੋ। ਕਰਿ ਅਚਰਜ ਸਭਿ ਕੋ ਦਿਖਰਾਯੋ ॥੧੦॥ ਇਹੁ ਪੁਰਸ਼ਾਰਥ[5] ਇਕ ਤੁਮ ਮਾਂਹੀ। ਅਪਰ ਨਰਨ ਕਿਸ ਮਹਿਂ ਅਸ ਨਾਂਹੀ। ਹਯ ਦੂਜੇ ਬਿਨ ਭਈ ਅਜੋਗ। ਮੁਰਝਾਯੋ ਜਨ ਉਪਜਯੋ ਰੋਗ ॥੧੧॥ ਪਰਮ ਦੁਖੀ ਬਨਿ ਰੋਦਤਿ ਇਹਾਂ। ਦੂਸਰ ਐਸੇ ਹੁਇ ਹੈ ਤਹਾਂ। ਭਯੋ ਸੰਤਾਪ ਦੁਹਿਨ ਕੇ ਮਨ ਕੋ। ਰਿਸ਼ਟ ਪੁਸ਼ਟ ਕਿਮ ਹੋਇ ਨ ਤਨ ਕੋ ॥੧੨॥ ਕਰਹੁ ਜਤਨ ਦੂਸਰ ਕੋ ਲ੍ਯਾਵਹੁ। ਨਾਹਿ ਤ ਇਸ ਕੌ ਤਹਿਂ ਪਹੁੰਚਾਵਹੁ। ਜੋਰੀ ਰਹੈ ਏਕ ਥਲ ਮਿਲੀ। ਹਮਰੇ ਉਰ ਭਾਵਤਿ ਇਮ ਭਲੀ' ॥੧੩॥ ਸੁਨਤਿ ਜੋਧਿ ਕਹਿ 'ਲ੍ਯਾਵਨ ਠਾਨੋ। -ਇਹ ਪਹੁੰਚਾਵਹੁ- ਮੁਖ ਨ ਬਖਾਨੋ। ਹੈ ਅਤਿ ਕਠਨ ਹਰਨ ਹਯ ਕੇਰਾ। ਮੁਸ਼ਕਲ ਤੇ ਮੁਸ਼ਕਲ ਬਹੁਤੇਰਾ ॥ ੧੪ ॥ ਤਉ ਆਪ ਕੀ ਕਰੁਨਾ ਪਾਇ। ਲ੍ਯਾਯਹੁ ਬਿਧੀਆ ਬੁਧਿ ਉਪਜਾਇ। ਹਮ ਕੋ ਮਹਾਂ ਚਤੁਰ ਇਹ ਦੀਖਾ। ਅਪਰ ਨ ਜਗ ਮਹਿਂ ਇਸਾ ਸਰੀਖਾ ॥ ੧੫ ॥ ਪੂਰਬ ਤੇ ਦੂਸਰ ਹਯ

[1]ਥੋੜਾ। [2]ਭਾਈ ਜੋਧ ਨੇ। [3]ਹੱਥ ਰੱਖਕੇ ਪਿਆਰ (ਦਾ ਵਾਕ) ਕਿਹਾ। [4]ਹੇ ਦਾਨੇ! [5]ਬਲ।

ਲਜਾਵਨ। ਅਧਿਕ ਕਠਨ ਤੇ ਕਠਨ ਸੁ ਆਵਹਿ। ਤਊ ਮੋਹਿ ਨਿਸ਼ਚੈ ਅਸ ਹੋਵਾ। ਤੁਮ ਚਿਤ ਚਹਹੁ ਤ ਆਵਤਿ ਜੋਵਾ[1] ॥੧੬॥ ਸੁਨਿ ਬਿਧੀਏ ਕਰ ਜੋਰਿ ਬਖਾਨਾ। 'ਅਪਰ ਨਰਨ ਕੋ ਕਠਨ ਮਹਾਨਾ। ਤੁਰੰਗ ਸ਼ਾਹੁ ਕੇ ਅਤਿ ਤਕਰਾਈ। ਸੁਭਟ ਹਜ਼ਾਰਹੁੰ ਸਦਾ ਸਹਾਈ ॥੧੭॥ ਬਹੁਰ ਦੁਰਗ ਮਹਿੰ ਘੋਰਾ ਖਰਨੋ। ਅਧਿਕ ਸਭਿਨਿ ਸਵਧਾਨੀ ਕਰਨੋ। ਗੁਰ ਪ੍ਰਤਾਪ ਤੇ, ਮੈਂ ਨਹਿੰ ਜਾਨੋਂ। ਲੋਹੁ ਦੁਰਗ ਤੇ ਮੈਂ ਹਰਿ ਆਨੌਂ[2] ॥੧੮॥ ਪ੍ਰਥਮ ਸਭਿਨਿ ਕੀ ਅਸ ਮਤਿ ਮਾਰੀ। ਲਖੀ ਨ ਕਿਨਹੂੰ ਛਲ ਕ੍ਰਿਤ ਭਾਰੀ। ਸੁਨਹੁ ਪ੍ਰਭੁ ਕਨੌਂ ਦੈਬੋ ਘੋਰਾ[3]। ਆਨਿ ਮਿਲਾਵੌਂ ਮੈਂ ਇਸ ਜੋਰਾ ॥੧੯॥ ਆਯੁਧ-ਪਾਨੀ ਜੋ ਭਟ ਲਾਖੇ[4]। ਹੁਇ ਸਵਧਾਨ ਬਨਹਿੰ ਸਭਿ ਰਾਖੇ। ਐਸੀ ਕਰੌਂ ਬੰਚਨਾ[5] ਤਿਨ ਕੀ। ਚਹੋਂ ਸੁ ਲਜਾਵੈਂ ਅੱਗ੍ਰ ਨਯਨ ਕੀ[6] ॥੨੦॥ ਪ੍ਰਭੁ ਜੀ! ਆਗਜ੍ਯਾ ਦੇਹੁ ਸਿਧਾਵੈਂ। ਲਜਾਇ ਤੁਰਤ ਹਯ ਦਰਸ਼ਨ ਪਾਵੈਂ'। ਮੁਖ ਮੁਸਕਾਵਤਿ ਕਹਯੋ ਗੁਸਾਈਂ। 'ਗਮਨਹੁ ਬਿਧੀਆ! ਗੁਰੂ ਸਹਾਈ ॥੨੧॥ ਕਰਿ ਕਾਰਜ ਤੁਰਨ ਹੀ ਆਵਹੁ। ਬਹੁਰ ਜੰਗ ਕਰਿ ਤੁਰਕ ਖਪਾਵਹੁ'। ਸੁਨਤਿ ਉਠਯੋ ਪਗ ਪੰਕਜ ਹਾਥ। ਧਰ ਕਰਿ ਪ੍ਰਿਯ ਉਰ ਟੇਕਯੋ ਮਾਥ॥੨੨॥ ਅਤਿ ਉਤਸਾਹੁ ਧਾਰਿ ਪ੍ਰਸਥਾਨਾ। ਅਦਭੁਤ ਕੌਤਕ ਕਰਨਿ ਮਹਾਨਾ। ਪ੍ਰਥਮ ਕ੍ਰਿੱਤ ਹਨੁਮਾਨ ਸਮਾਨਾ। ਅਧਿਕ[7] ਕਰਨ ਕਹੁ ਅਬਹਿ ਪਯਾਨ॥ ੨੩॥ ਜਬਿ ਬੰਦਨ ਕਰਿ ਝੁਕਯੋ ਅਗਾਰੀ। ਥਾਪੀ ਦੀਨਿ ਗੁਰੂ ਬਲ ਭਾਰੀ। 'ਜਮ ਚਿਤ ਚਹਹਿ ਕਰਹਿਗੋ ਸੋਊ। ਤੁਵ ਕ੍ਰਿਤ ਕੋ ਅਟਕਾਇ ਨ ਕੋਊ ॥੨੪॥ ਤੁਵ ਬੁਧਿ ਸਭਿ ਕੇ ਊਪਰ ਛਾਵੈ। ਨਰ ਬਪੁਰੇ ਸੁਰ ਨਹਿੰ ਲਖਿ ਪਾਵੈਂ'। ਲੇ ਬਰ ਲਵਪੁਰਿ ਮਾਰਗ ਪਰਯੋ। ਉਰ ਨਿਸ਼ੰਕ ਕਿਸ ਤ੍ਰਾਸ ਨ ਧਰਯੋ ॥੨੫॥ ਤਿਸ ਪੀਛੇ ਸ੍ਰੀ ਸਤਿਗੁਰ ਰਹੇ। ਜੋਧਾ[8] ਜੋਧ ਬਿਨੈ ਬਚ ਕਹੇ। 'ਡੇਰਾ ਪਰਯੋ ਭਯੋ ਚਿਰਕਾਲਾ। ਮੋਰ ਕਾਮਨਾ ਰਿਦੇ ਬਿਸਾਲਾ ॥ ੨੬ ॥ ਤੀਨ ਕੋਸ ਇਸ ਥਲ ਤੇ ਪੁਰਿ ਹੈ। ਤਹਿੰ ਤੁਮਰੇ ਸੇਵਕ ਕੋ ਘਰ ਹੈ। ਕਰੁਨਾ ਕਰਹੁ ਚਰਨ ਨਿਜ ਪਾਵਹੁ। ਪਾਵਨ ਹੋਹਿ, ਮੋਹਿ ਮਨ ਭਾਵਹੁ ॥ ੨੭ ॥ ਦੇਹੁ ਦਾਸ ਕੋ ਚਲਿ ਬਡਿਆਈ। ਤਹਾਂ ਕਰਹੁ ਕੁਛ ਦਿਵਸ ਬਿਤਾਈ'।

---

ਆਂਵਦਾ ਦਿਸਦਾ ਹੈ। [2]ਲੋਹੇ ਦੇ ਕਿਲੇ ਤੋਂ (ਵੀ) ਮੈਂ ਕੱਢ ਲਿਆ ਸਕਦਾ ਹਾਂ। [3]ਦੇਣਾ ਕਿਉਂ ਹੈ ਘੋੜਾ। [4]ਹੱਥਾਂ ਵਿਚ ਸ਼ਸਤ੍ਰਧਾਰੀ ਜੋ ਸੂਰਮੇ ਲੱਖਾਂ ਹੋਵਣ। [5]ਭਾਵ ਐਸਾ ਮੋਹਲਵਾਂ। [6]ਅੱਖਾਂ ਦੇ ਅਗੋਂ ਲੈ ਆਵਾਂ। [7](ਹਨੂਮਾਨ ਤੋਂ ਬੀ) ਵੱਧ। [8]ਸੂਰਮਾਂ।

ਆਗੇ ਕਹਤਿ ਰਹ੍ਯੋ ਬਹੁ ਬਾਰੀ । ਦੇਖਿ ਭਾਉ ਬਹੁ ਕੀਨਸਿ ਤ੍ਯਾਰੀ ॥
੨੮ ॥ ਸਾਧੂ ਰੂਪਚੰਦ ਤਬਿ ਜਾਨੀ। ਆਇ ਜੋਰਿ ਕਰ ਗਿਰਾ ਬਖਾਨੀ। 'ਹਮ
ਭੀ ਰਾਵਰਿ ਸਾਥ ਸਿਧਰਿ ਹੈਂ। ਗਨ ਸੇਵਕ ਸਮ ਸੇਵਾ ਕਰਿਹੈਂ ॥ ੨੯ ॥
ਦਰਸ਼ਨ ਕਰਤਿ ਰਹੈਂ ਆਨੰਦਹਿਂ । ਹੋਹਿ ਜਨਮ ਨਰ ਸਫਲ ਬਿਲੰਦਹਿ।
ਬਿਛੁਰਨ ਨਹਿ ਮਨ ਭਾਇ ਹਮਾਰੇ । ਰਾਵਰਿ ਸੰਗ ਸਦਾ ਸੁਖ ਭਾਰੇ' ॥
੩੦ ॥ ਸ੍ਰੀ ਸਤਿਗੁਰ ਕਹਿ ਧੀਰਜ ਦੀਨਾ । 'ਮੇਰੇ ਸੰਗ ਸਦਾ ਤੁਮ ਲੀਨਾ॥
ਅਬਿ ਤੁਮ ਕਹ੍ਯੋ ਮਾਨਿ ਪੁਰ ਵਾਸਹੁ[1] । ਕਰਹੁ ਦੇਗ ਨਿਤ ਜਗਤ ਪ੍ਰਕਾ-
ਸ਼ਹੁ ॥ ੩੧ ॥ ਕਹ੍ਯੋ ਤੁਮਾਰੋ ਹੋਵਹਿ ਸਾਚਾ । ਵਸ ਮਹਿਂ ਰਾਖਹੁ ਅਪਨੋ
ਬਾਚਾ[2] । ਜੌਨ ਕੌਨ ਬਲ ਕਹੀਅਹਿ ਨਾਂਹੀ । ਇਮ ਨਿਸ਼ਚੈ ਠਾਨਹੁ ਮਨ
ਮਾਂਹੀ ॥ ੩੨ ॥ ਅਪਨੇ ਗ੍ਰਾਮ ਕੀਜੀਯਹਿ ਵਾਸਾ । ਹੁਇ ਹੈ ਦੀਰਘ ਬੰਸ
ਪ੍ਰਕਾਸ਼ਾ । ਬਿਦਤਹਿ ਜਗ ਮਹਿਂ ਬਹੁ ਬਡਿਆਈ । ਹਲਤ ਪਲਤ ਲਿਹੁ
ਸੁਖ ਸਮੁਦਾਈ ॥ ੩੩ ॥ ਕਈ ਰੀਤਿ ਕੇ ਚਲਿਤ ਹਮਾਰੇ । ਕਰਿਬੇ ਜੰਗ
ਅਨੇਕ ਪ੍ਰਕਾਰੇ । ਤੁਰਕ ਸੰਗ ਸੰਗ੍ਰਾਮ ਹਮਾਰਾ । ਬਜਹਿ ਲੋਹ ਪਰ ਲੋਹ
ਕਰਾਰਾ ॥ ੩੪ ॥ ਸ਼ੁਭ ਸੰਤਨ ਕੀ ਰੀਤਿ ਤੁਮਾਰੀ । ਸੇਵਹੁ ਦੇਗ਼ ਸਕਲ
ਨਰ ਨਾਰੀ' । ਸੁਨਿ ਗੁਰ ਆਗ੍ਯਾ ਰਿਦੇ ਅਨੰਦੇ । ਹਾਥ ਜੋਰਿ ਪਦ ਪੁਨ
ਪੁਨ ਬੰਦੇ ॥ ੩੫ ॥ ਰੂਪਚੰਦ ਕੀ ਜਨਨੀ ਆਈ । ਪਦ ਅਰਬਿੰਦਨਿ ਸੋ
ਲਪਟਾਈ । ਦੇ ਕਰਿ ਧੀਰਜ ਪ੍ਰਭੁ ਉਦਾਰੇ । ਭਏ ਤੁਰੰਗਮ ਪਰ ਅਸਵਾਰੇ
॥ ੩੬ ॥ ਨਾਮ 'ਜਾਨ ਭਾਈ' ਗੁਰ ਧਰ੍ਯੋ । ਤਿਸ ਪਰ ਜ਼ੀਨ ਪਾਇਬੋ
ਕਰ੍ਯੋ । ਜਬਰ ਜਵਾਹਿਰ ਜ਼ਾਹਰ ਜਰੇ । ਜਗਮਗ ਜੋਤਿ ਹੋਤਿ ਛਬਿ ਭਰੇ ॥
੩੭ ॥ ਨਗ ਮਾਨਿਕ ਹੀਰੇ ਬਹੁ ਬਰਣ[3] । ਲਗੇ ਕਿਰਣ ਤੇ ਛੂਟਤਿ
ਕਿਰਣ[4] । ਬਾਂਧੀ ਜਿਗਾ ਜਰਾਊ ਮਾਥੇ। ਕਲਗੀ ਤੁੰਗ ਦਿਪਤਿ ਦੁਤਿ ਸਾਥੇ
॥ ੩੮ ॥ ਬਰ ਅੰਬਰ ਬਸਤਰੀ[5]* ਬਿਰਾਜੇ । ਝਾਲਰ ਜ਼ਰੀ ਝੁਲਤਿ ਸ਼ੁਭ
ਸਾਜੈ[6]। ਮਨਹੁ ਚਪਲਤਾ ਸਕਲ ਸਕੇਲੀ। ਸਹਤ ਚਾਤੁਰੀ ਬਿਧਿ ਹਯ ਮੇਲੀ[7]'
॥ ੩੯ ॥ ਰੇਸ਼ਮ ਡੋਰ ਸੰਗ ਡੁਰਿਆਯਹੁ । ਚਲੇ ਦਾਸ ਕੇ ਹਾਥ ਗਹਾ-

---

[1]ਕਹਿਣਾ ਮੰਨਕੇ (ਆਪਣੇ) ਗ੍ਰਾਮ ਵਿਚ ਵੱਸੋ। [2]ਬਚਨ। [3]ਬਹੁਤੇ ਰੰਗਾਂ ਦੇ। [4]ਸੂਰਜ ਦੀ ਕਿਰਨ ਪੈਣ ਤੇ ਉਸ ਦੇ ਵਿਚੋਂ ਕਈ ਤਰ੍ਹਾਂ ਦੀਆਂ (ਪ੍ਰਕਾਸ਼ ਦੀਆਂ) ਕਿਰਣਾਂ ਨਿਕਲਦੀਆਂ ਹਨ। [5]ਸੁਹਣੇ ਕਪੜੇ ਦੀ ਬਸਤਰੀ (=ਕਾਠੀ ਦੇ ਉਪਰਲਾ ਸੁਹਣਾ ਕਪੜਾ)। [6]ਸੁਹਣੀ ਸਜ ਰਹੀ ਹੈ। [7]ਬਿਧਾਤਾ ਨੇ ਘੋੜੇ ਵਿਖੇ ਇਕੱਠੀ ਕੀਤੀ ਹੈ। *ਪਾ:-ਬਸਤੀਨ।

ਧਹੁ । 'ਜਬਿ ਜੁਗ ਮਿਲੈਂ ਹਰਖ ਉਰ ਭਰੈਂ।ਤੌ ਅਸਵਾਰੀ ਹਮ ਇਸ ਕਰੈਂ'
॥੪੦॥ ਕਰਿ ਆਗੇ ਸਤਿਗੁਰੂ ਪਯਾਨੇ । ਬਜਯੋ ਦਮਾਮਾ ਬਡਿ ਧੁਨਿ ਠਾਨੇ ।
ਕਰਤਿ ਬਤਕ ਹੀ[1] ਮੁਖ ਮੁਸਕਾਵਤਿ । ਜੋਧ ਸੰਗ ਇਮ ਪੰਥ ਸੁਹਾਵਤਿ
॥ ੪੧ ॥ ਚਢੇ ਲੰਕ ਪਰ ਰਘੁਬਰ ਨਾਥ । ਕਰਤਿ ਬਾਰਤਾ ਕਪਿਪਤਿ[2]
ਸਾਥ । ਤੀਨ ਕੋਸ ਕਾਂਗੜਿਪੁਰਿ ਅਹੇ । ਗਏ ਤੁਰਤ ਹੀ ਦ੍ਰਿਸ਼ਟੀ ਲਹੇ ॥
੪੨ ॥ ਜੋਧਰਾਇ ਕੇ ਮੰਦਿਰ ਊਚੇ । ਸਤਿਗੁਰ ਹੇਰੇ ਨਿਕਟਿ ਪਹੂਚੇ ।
ਉੱਤਮ ਥਲ ਪੁਰਿ ਤੇ ਜਿਸ ਦਿਸ਼ਿ ਮੈਂ।ਲੇ ਡੇਰਾ ਉਤਰਾਯੋ ਤਿਸ ਮੈਂ॥੪੩
॥ ਸੁਨਿ ਕਰਿ ਜੋਧ ਰਾਇ ਕੀ ਨਾਰੀ । ਪਹੁੰਚੀ ਲੇ ਬਹੁ ਭੇਟ ਅਗਾਰੀ ।
ਦਰਸ਼ਨ ਕੀਨਿ ਬੰਦਨਾ ਚਰਣ।ਜਨਮ ਮਰਨ ਦੁਖ ਜਿਨ ਤੇ ਹਰਨ॥੪੪
॥ ਜੋਧਰਾਇ ਕਰਿਵਾਇਵ ਡੇਰਾ । ਸੇਵਾ ਸਰਬ ਸੰਭਾਰਿ ਬਡੇਰਾ । ਨਿਤ
ਨੂਤਨ ਚਿਤ ਧਾਰਤਿ ਭਾਊ । ਗੁਰੁ ਪ੍ਰੇਮ ਬਸਿ ਸਹਿਜ ਸੁਭਾਊ ॥ ੪੫ ॥
ਬਸਿ ਕਰਿ ਬਾਸੁਰ ਕਿਤਿਕ ਬਿਤਾਏ । ਬਨਹਿਂ ਸਿੱਖ ਬਹੁ ਦਰਸ਼ਨ ਪਾਏ।
ਜੋਧ ਸੰਗ ਸ੍ਰੀ ਸਤਿਗੁਰ ਆਪ। ਕਰਤੇ ਰਹਤਿ ਬਾਰਤਾਲਾਪ ॥ ੪੬ ॥
ਕਰਹਿਂ ਪ੍ਰਤੀਖਨ ਬਿਧੀਏ ਕੇਰੀ । 'ਹਯ ਕੋ ਲਯਾਵਹਿਗੋ ਜਿਸ ਬੇਰੀ ।
ਲਸ਼ਕਰ ਤੁਰਕਨ ਕੋ ਬਹੁ ਐਹੈ।ਹਮ ਰਿਪੁ ਹਤਿ ਘਮਸਾਨ ਮਚੈ ਹੈਂ'॥੪੭॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਬਿਧੀ ਚੰਦ ਬਹੁਰ ਪਠਨ' ਪ੍ਰਸੰਗ ਬਰਨਨੰ ਨਾਮ ਤੀਨ ਤ੍ਰਿੰਸਤੀ ਅੰਸੂ ॥ ੩੩ ॥

### ੩੪. [ਭਾਈ ਬਿਧੀਚੰਦ ਰਮਲੀ ਦੇ ਭੇਸ]।

ਦੋਹਰਾ ॥ ਉਤ ਬਿਧੀਏ ਕੀ ਕਥਾ ਜਿਮ ਲਯਾਵਨ ਦੁਤਿਯ ਤੁਰੰਗ ।
ਸੁਨਿਯਹਿ ਸ੍ਰੋਤਾ ਪ੍ਰੇਮ ਧਰਿ ਗੁਰ ਕੋ ਸੁਜਸੁ ਉਤੰਗ ॥ ੧ ॥ ਚੌਪਈ ॥ ਸਤਿ-
ਗੁਰ ਤੇ ਹੁਇ ਬਿਦਾ ਪਯਾਨਾ । ਗਮਨਤਿ ਦਾਵ ਬਿਚਾਰਤਿ ਨਾਨਾ ।ਤੀਨ
ਦਿਵਸ ਮਹਿਂ ਪਹੁੰਚਯੋ ਜਾਈ । ਪੁਰਿ ਕੇ ਪੌਰ ਸਮੀਪ ਸਥਾਈ[3]॥ ੨ ॥ ਸਭਿ
ਸਤਿਗੁਰ ਕੇ ਨਾਮ ਉਚਾਰੇ । ਕਰਿ ਅਰਦਾਸ ਧਰਾ ਸਿਰ ਧਾਰੇ[4] । 'ਅੰਗ
ਸੰਗ ਪ੍ਰਭੁ ਬਨਹੁ ਸਹਾਈ । ਪੂਰਵਹੁ ਇਹੁ ਕਾਰਜ ਸਹਿਸਾਈ[5]' ॥ ੩ ॥
ਇਮ ਕਹਿ ਅੰਤਰ ਜਾਇ ਪ੍ਰਵੇਸਾ । ਗਯੋ ਜਹਾਂ ਧ੍ਰਮਸਾਲ ਵਿਸ਼ੇਸ਼ਾ । ਪੈਰੀ
ਪੈਣਾ ਕਹਿ ਸਭਿ ਸਾਥ । ਬੈਠਯੋ ਸਿਮਰਤਿ ਸਤਿਗੁਰ ਨਾਥ ॥੪॥ ਜਿਤਿਕ
ਸਿੱਖ ਤਹਿਂ ਕਰਿ ਕਰਿ ਨਮੋ । ਸਨਮਾਨਯੋ ਸਭਿ ਨੇ ਤਿਹ ਸਮੇ । ਆਯੋ
ਸੰਧਯਾ ਮੈ ਬੁਧਿਵਾਨ।ਪਸਰ ਪਰਯੋ ਤਮ ਤੁਰਤ ਮਹਾਨ ॥੫॥ ਕੁਸ਼ਲ ਛੇਮ

---

[1] ਗਲਾਂ ਕਰਦੇ । [2] ਸੁਗੀਵ (ਅ) ਹਨੂਮਾਨ । [3] ਖੜੋਕੇ । [4] ਧਰਤੀ ਤੇ ਮੱਥਾ ਟੇਕਿਆ । [5] ਛੇਤੀ ਹੀ।

ਬੂਝੀ ਰੁ ਬਤਾਈ। ਖਾਨ ਪਾਨ ਸ਼ੁਭ ਕੀਨਿ ਤਦਾਈ। ਇਤਨੇ ਬਿਖੈ ਫਿਰਤਿ ਢੰਡੋਰਾ। ਆਯਹੁ ਧਰਮਸਾਲ ਕੀ ਓਰਾ ॥ ੬ ॥ ਕਹਤਿ ਫਿਰਤਿ ਇਮ ਊਚ ਪੁਕਾਰੇ। 'ਜੋ ਨਰ ਖੋਜ ਤੁਰੰਗਮ ਡਾਰੈ।ਮੁਖ ਮਾਂਗ੍ਯੋ ਹਜ਼ਰਤ ਤੇ ਪਾਵੈ। ਜੋ ਚਾਹਤਿ, ਕਾਰਜ ਬਨਿਵਾਵੈ' ॥੭॥ ਬਿਧੀਚੰਦ ਬੂਝੇ ਸਿਖ ਤਹਾਂ। 'ਇਹ ਕਹਾ ਬੋਲਤਿ ਊਚੇ ਮਹਾਂ ?'। ਤਿਨਹੁਂ ਸਰਬ ਬਿਰਤਾਂਤ ਸੁਨਾਯੋ। 'ਸ਼ਾਹੁ ਤੁਰੰਗਮ ਕਿਸੇ ਚੁਰਾਯੋ ॥ ੮ ॥ ਸਪਤ ਦਿਵਸ ਬੀਤੇ ਹਯ ਗਏ। ਦਿਨ ਚਾਰਿਕ ਇਹੁ ਕਹਤਿ ਸੁਨਏ। ਖੋਜ ਨ ਪਾਇ ਹਾਰ ਸਭਿ ਰਹੇ। ਪੀਛੈ ਡਿੰਡਮ[1] ਦੇ ਇਮ ਕਹੇ॥੯॥–ਮੁਖ ਮਾਂਗ੍ਯੋ ਹਜ਼ਰਤ ਤੇ ਲੇਹਿ।ਜੋ ਨਰ ਖੋਜ ਤੁਰੰਗਮ ਦੇਹਿ–'।ਸੁਨਿ ਬਿਧੀਆ ਬਹੁ ਭਾਂਤਿ ਬਿਚਾਰੈ।–ਕੌਨ ਦਾਵ ਤੇ ਦੁਤੀ ਨਿਕਾਰੈਂ ॥ ੧੦ ॥ ਪੂਰਬ ਸਮ ਅਬਿ ਤਹਯੋ ਨ ਜਾਈ। ਕਿਮ ਗਮਨੌਂ ਬਾਜ਼ੀ ਜਿਸ ਥਾਈਂ। ਤਿਸ ਮੈਂ ਨਹੀਂ ਪ੍ਰਵੇਸ਼ਨਿ ਪਾਵੌਂ। ਜਿਮ ਕਿਮ ਬਰੌਂ ਨ ਪੁਨ ਨਿਕਸਾਵੌਂ ॥ ੧੧ ॥ ਸਾਵਧਾਨ ਹੈਂ ਸੁਭਟ ਹਜ਼ਾਰੋਂ। ਅਟਕਾਵਹਿਂ, ਕੇਤਿਕ ਤਬਿ ਮਾਰੋਂ[2] ?। ਨਹੀਂ ਜਾਨ ਦੇ ਹੈਂ ਇਸ ਰੀਤਿ। ਪਕਰੇ ਪਰਹਿ ਗਰੇ ਬਿੱਪ੍ਰੀਤਿ[3] ॥੧੨॥ਸੋ ਬਲ ਮਤਿ ਉਪਾਇ ਹੁਇ ਰੂਰਾ[4]। ਜਿਸ ਤੇ ਕਾਜ ਲੇਹਿਂ ਕਰਿ ਪੂਰਾ। ਬਿਗਰ ਜਾਇ ਕਾਰਜ[5] ਮੈਂ ਮਰੌਂ। ਗੁਰ ਅਪਵਾਦ ਜਗਤ ਮੈਂ ਕਰੌਂ ॥ ੧੩ ॥ ਯਾਂਤੇ ਨੀਕੇ ਬਨੈ ਬਿਚਾਰਨ। ਕਰੌਂ ਤੁਰੰਗ ਸੁਖੈਨ ਨਿਕਾਰਨਿ। ਪਲਟੌਂ ਬੇਸ ਪਛਾਨੈਂ ਨਾਂਹੀ। ਬੁਧਿ ਬਲ ਕਰਿ ਮਿਲਿ ਤੁਰਕਨ ਮਾਂਹੀ॥੧੪॥ਅਬਿ ਖੋਜੀ ਕੀ ਚਾਹਿ ਘਨੇਰੋ।ਰੋਜ ਪੁਕਾਰਤਿ ਕਰਤੇ ਫੇਰੋ।ਸੋ ਸਰੂਪ ਧਰਿ ਪਹੁੰਚੋਂ ਜਾਈ।ਪਿਖੋਂ ਸ਼ਾਹੁ,ਹਯ ਕੋ ਨਿਕਸਾਈ ॥੧੫॥ ਇਮ ਨਿਸ਼ਚੈ ਕਰਿ ਸੁਪਤ੍ਯੋ ਰਾਤੀ। ਸਤਿਗੁਰ ਸਿਮਰਤਿ ਜਾਗ੍ਯੋ ਪ੍ਰਾਤੀ। ਸਲਿਤਾ ਕੂਲ ਦੂਰ ਹੀ ਜਾਇ। ਸ਼ੌਚ ਸ਼ਨਾਨ ਕੀਨਿ ਮਨ ਭਾਇ ॥ ੧੬ ॥ ਫਰੇ ਦੁਪਹਿਰੇ ਪੁਰਿ ਕੋ ਮੁਰ੍ਯੋ। ਦਾਵ ਆਪ ਕੋ ਨਿਸ਼ਚੈ ਕਰ੍ਯੋ। ਖੱਤ੍ਰੀ ਸਿੱਖ ਬਹੋੜਾ ਨਾਮੂ। ਕਰਹਿ ਬਜਾਜੀ ਕੋ ਇਹੁ ਕਾਮੂ॥੧੭॥ ਤਿਸ ਕੇ ਸਦਨ ਪ੍ਰਵੇਸ਼੍ਯੋ ਜਾਇ।ਦੇਖਤਿ ਉਠ੍ਯੋ ਭਾਉ ਅਧਿਕਾਇ। ਕਰੀ ਪਰਸਪਰ ਬੰਦਨ ਦੋਊ। ਰਿਦੈ ਅਨੰਦਤਿ ਖੱਤ੍ਰੀ ਸੋਊ॥੧੮॥'ਗੁਰੂ ਮੁਸਾਹਿਬ ਤੂੰ ਮਤਿ

[1]ਢੌਂਡੀ। [2]ਰੋਕਣਗੇ ਤਾਂ ਮੈਂ ਕਿੰਨੇ ਕੁ ਮਾਰਾਂਗਾ ? [3](ਮੇਰੇ) ਫੜੇ ਗਿਆਂ ਉਲਟੀ (ਬਲਾ) ਗਲ ਪੈ ਜਾਵੇਗੀ। [4]ਇਸ ਲਈ ਬੁੱਧੀ ਦਾ ਬਲ ਲਾਵਾਂ ਤਾਕਿ ਕੋਈ ਸੁਹਣਾਂ ਉਪਾਉ ਹੋ ਜਾਵੇ। [5](ਕਿਉਂਕਿ) ਜੇ ਕੰਮ ਵਿਗੜ ਗਿਆ ਤਾਂ।

ਭਾਰਾ। ਪਾਵਨ ਕੀਨੋ ਸਦਨ ਹਮਾਰਾ'। ਰੁਚਿਰ ਪ੍ਰਯੰਕ ਡਸਾਵਨ ਕੀਨਾ। ਤਹਿੰ ਬਿਠਾਇ ਬਹੁ ਆਦਰ ਦੀਨਾ ॥ ੧੯ ॥ ਦੰਪਤਿ ਮਿਲਿ ਕਰਿ ਪਾਂਇ ਪਖਾਰੇ। ਸੋ ਜਲ ਸੀਸ ਬਦਨ ਮਹਿਂ ਡਾਰੇ।ਸਕਲ ਸਦਨ ਕੋ ਸਿੰਚਨ ਕਰਿ ਕੈ[1]।ਅਪਨੇ ਦੀਰਘ ਭਾਗ ਬਿਚਰਿਕੈ ॥ ੨੦ ॥ ਖਟ ਰਸ ਕੇ ਭੋਜਨ ਕਰਿਵਾਏ। ਸਨਮਾਨਤਿ ਧਰਿ ਭਾਉ ਅਚਾਏ। ਤ੍ਰਿਪਤਿ ਹੋਇ ਕਰਿ ਪਾਨ ਪਖਾਰੇ। ਬਹੁਰ ਬਹੋੜਾ ਬਿਨੈ ਉਚਾਰੇ ॥ ੨੧ ॥ 'ਮਮ ਲਾਇਕ ਜੋ ਸੇਵਾ ਹੋਇ। ਫੁਰਮਾਵੋ ਸਭਿ ਕਰਿਹੋਂ ਸੋਇ। ਗੁਰ ਸਮ ਤੁਮਰੀ ਟਹਿਲ ਪਛਾਨੋ। ਅਧਿਕ ਸ੍ਰੇਯ ਮੈਂ ਅਪਨੀ ਜਾਨੋਂ ॥ ੨੨॥ ਕਹਿਤਿ ਨ ਸੁਕਚਹੁ ਚਹੀਅਹਿ ਲੇਹੀ[2]। ਤੂੰ ਪੂਰਨ ਸਿਖ ਗੁਰੂ ਸਨੇਹੀ'। ਬਿਧੀਚੰਦ ਪਿਖਿ ਭਾਉ ਬਖਾਨੀ। 'ਸ਼ੁਭ ਪੋਸ਼ਿਸ਼ ਇਕ ਹਿੰਦੁਸਤਾਨੀ ॥ ੨੩ ॥ ਸੋ ਬਨਿਵਾਇ ਦੇਹੁ ਅਬਿ ਮੋਹੀ। ਇਹੀ ਸੇਵ ਸ਼ੁਭ ਲਾਇਕ ਤੋਹੀ'। ਸੁਨਤਿ ਬੰਦਿ ਕਰ ਭਨਹਿ ਬਹੋਰਾ। 'ਮੈਂ ਬਨਿਵਾਇ ਦੇਉਂ ਹੁਇ ਭੋਰਾ[3]'॥੨੪॥ਪਰਿ ਕੈ ਸੁਪਤੇ ਨਿਸਾ ਬਿਤਾਈ। ਜਾਗੇ ਤਬਿ ਪ੍ਰਭਾਤਿ ਹੁਇ ਆਈ। ਸਾਥ ਬਹੋੜੇ ਉਠਿ ਕਰਿ ਭਾਖਾ। 'ਅਸ ਪੋਸ਼ਿਸ਼ ਕੀ ਮੁਝ ਅਭਿਲਾਖਾ॥੨੫॥ਸੂਖਮ ਸੂਤ ਬਸਤ੍ਰ ਬਰ ਝੀਨੋ[4]। ਤਿਸ ਕੇ ਕਰਹੁ ਪਿਰਾਹਨ[5]ਤੀਨੋ। ਇਕ ਬਡੋ ਜਾਨੂ ਤੇ ਤਰੈ[6]। ਦੁਤੀਓ ਛੋਟਾ ਤਿਸਤੇ ਕਰੈ ॥ ੨੬ ॥ ਤਿਸਤੇ ਛੋਟਾ ਤੀਸਰ ਹੋਇ। ਪਾਇਨ ਹੇਤੁ[7] ਪਜਾਮਾ ਜੋਇ। ਗੁਲਫ ਲਗੇ ਹੋਵਹਿ ਬਡ ਚੌਰਾ[8]। ਘੇਰ ਦਾਰ ਦੀਖਹਿ ਜਿਮ ਗੌਰਾ ॥ ੨੭ ॥ ਸੁੰਦਰ ਤਿਹ ਇਜ਼ਾਰਬੰਦ[9] ਪਾਇ। ਆਜ ਤਯਾਰ ਇਹੁ ਦਿਹੁ ਕਰਿਵਾਇ। ਲਾਂਬੀ ਗਜਨ ਬਿਖੈ ਇਕ ਪਾਗ[10]। ਜਿਸ ਕੇ ਛੋਰ[11]ਜ਼ਰੀ ਬਡ ਲਾਗ ॥ ੨੮ ॥ ਪੀਛੇ ਹੀਨੋ, ਨੋਕ ਦਰਾਜ਼[12]। ਜੋਰਾ ਜ਼ਰੀ ਜੁਗਤਿ [13]ਲਿਹੁ ਆਜ। ਰਹੇ ਜਾਮ ਦਿਨ ਮੈਂ ਤਬਿ ਆਉਂ। ਸੌਚ ਸ਼ਨਾਨ ਕਰਨਿ ਅਬਿ ਜਾਉਂ'॥ ੨੯ ॥ 'ਆਛੀ ਬਾਤ' ਬਹੋਰੇ ਕਹੀ।'ਬਨਹਿਂ ਤਯਾਰ ਕਿਮ ਬਿਲਮਹਿ ਨਹੀਂ'। ਬਿਧੀਏ ਬਡੋ ਚਾਦਰੋ ਸੰਗ। ਕਰੇ ਅਛਾਦਨ ਸਗਰੇ ਅੰਗ ॥ ੩੦ ॥ ਨਿਕਸਯੋ ਸਦਨ ਗਯੋ ਪੁਰਿ ਛੋਰਿ।ਨਾਵੀ ਤੀਰ ਦੂਰ

[1]ਸਾਰੇ ਘਰ ਵਿਚ ਛਿੜਕ ਕੇ। [2]ਆਖਦਿਆਂ ਸੰਗੋ ਨਾ, ਜੋ ਲੋੜ ਹੈ ਸੋ ਲਵੋ। [3]ਸਵੇਰੇ। [4]ਬਰੀਕ। [5]ਈਰਾਨੀ ਤਰ੍ਹਾਂ ਦਾ ਲੰਮਾ ਚੋਲਾ। [ਫਾ:, ਪੈਰਾਹਨ]। [6]ਗੋਡਿਆਂ ਦੇ ਹੇਠ ਤਕ। [7]ਭਾਵ ਤੇੜ ਪਹਿਨਣ ਲਈ। [8](ਲੰਮਾ) ਗਿੱਟਿਆਂ ਤਕ ਹੋਵੇ ਤੇ ਬਹੁਤ ਚੌੜਾ। [9]ਨਾਲਾ [ਫਾ:, ਆਜ਼ਾਰਬੰਦ]। [10]ਗਜ਼ਾਂ ਵਿਚ ਲੰਮੀ ਪਗ। [11]ਪੱਲਿਆਂ ਨੂੰ। [12]ਅੱਡੀ ਤੋਂ ਬਿਨਾ ਲੰਮੀ ਨੋਕ ਵਾਲਾ। [13]ਜੋੜਾ (ਜੁੱਤੀ) ਜ਼ਰੀ ਵਾਲਾ।

ਕਿਤ ਓਰ। ਸੌਚ ਸ਼ਨਾਨ ਠਾਨਿ ਕਰਿ ਬਾਰੀ[1]। ਗੁਰੂ ਗਿਰਾ ਜਪੁ ਆਦਿ ਉਚਾਰੀ ॥ ੩੧ ॥ ਤੀਨ ਪਹਿਰ ਪੁਨ ਵਹਿਰ ਬਿਤਾਇ। ਸਦਨ ਬਹੋਰੇ ਪ੍ਰਵਿਸ਼ਨੋ ਆਇ। ਮੰਚ ਬਸਾਇ ਸਹਿਤ ਸਨਮਾਨਾ। ਤਯਾਰ ਅਹਾਰ ਕਰਯੋ ਰਸ ਨਾਨਾ ॥ ੩੨ ॥ ਹੁਤੀ ਬਹੋਰੇ ਕੀ ਤਬਿ ਤ੍ਰੀਆ।ਭੋਜਨ ਸਭਿ ਅਚਿਵਾਵਨ ਕੀਆ। ਸੰਧਯਾ ਲਗੌਂ ਤਯਾਰ ਕਰਿਵਾਇ। ਸਭਿ ਪੋਸ਼ਿਸ਼ ਕੋ ਸੁਭ ਬਨਿਵਾਇ ॥ ੩੩ ॥ ਆਨਿ ਬਹੋਰੇ ਧਰੀ ਅਗਾਰੀ। ਪਿਖਿ ਪ੍ਰਸਿਨ ਹ੍ਵੈ ਖੁਸ਼ੀ ਉਚਾਰੀ। 'ਸਿੱਖਨ ਕੀ ਸੇਵਾ ਸਿਖ ਕਰੈ। ਨਿਜ ਤੇ ਵਧਿ ਗੁਰੁ ਲੇਖੇ ਧਰੈ॥ ੩੪ ॥–ਮੇਰੋ ਜਾਨਿ[2] ਮਾਨ ਇਨ ਕੀਨਿ–। ਪਿਖਹਿਂ ਭਾਉ ਹੁਇਂ ਗੁਰੂ ਪ੍ਰਸੀਨ। ਸੁੰਦਰ ਇਕ ਗੁੱਛਾ ਸੇਗਰੀਨ[3]। ਦਿਹੁ ਘਰਿਵਾਇ ਲੁਹਾਰ ਪ੍ਰਬੀਨ ॥ ੩੫ ॥ ਪ੍ਰਾਤਿ ਭਏ ਮੁਝ ਪਾਸ ਪਠਾਵਹੁ। ਅਪਰ ਭੇਵ ਨਹਿ ਕਿਸੂ ਸੁਨਾਵਹੁ'। ਇਮ ਕਹਿ ਪੋਸ਼ਿਸ਼ ਲੀਨਿ ਬਿਸਾਲ।ਤਿਮਰ ਭਏ ਆਯੋ ਧ੍ਰਮਸਾਲਾ ॥ ੩੬ ॥ ਸੁਪਤ ਹੋਇ ਕਰਿ ਨਿਸਾ ਬਿਤਾਈ। ਸੌਚ ਸ਼ਨਾਨ ਕੀਨਿ ਸਹਿਸਾਈ। ਆਨ ਆਪਨਾ ਭੇਸ ਬਨਾਯਹੁ। ਚਾਰੁ ਚਿਕਰ ਚੋਪਰ ਚਮਕਾਯਹੁ[4]॥ ੩੭ ॥ ਸਾਫ ਸ਼ਮਸ਼ ਕੇ ਕਰ ਬਿਚ ਚੀਰੇ[5]। ਦਿਸ਼ ਦੋਨਹੁ ਕਰਨੈਤਿ ਉਚੀਰੇ।ਚਿਬੁਕ ਸਬਲ ਕੋ ਕਾਢਿ ਦਿਖਾਵਾ[6]। ਜੁਗ ਮੂਛਨ ਕਰਿ ਊਚ ਮਿਲਾਵਾ ॥ ੩੮ ॥ ਪੂਰਬ ਪਹਿਰ ਪਿਰਾਹਨ ਨੀਵਾ। ਬਹੁਰ ਦੂਸਰੋ ਪਹਿਰ ਊਚੀਵਾ। ਅਲਪ ਸਭਿਨਿ ਕੇ ਊਪਰਿ ਪਾਇ। ਉਤਰੋਤਰ[7] ਤਬਿ ਭੀਨ ਬਨਾਇ॥੩੯॥ਚੌਰੀ ਤਰ੍ਹਾਂ ਬੰਧਿ ਦਸਤਾਰ। ਸਿਪਰ ਸਮਾਨ ਸੁ ਕੀਨਿ ਅਕਾਰ। ਪਾਇਨ ਪਰਮ ਪਜਾਮਾ* ਪਾਯੋ[8]। ਬੰਧ ਇਜ਼ਾਰਬੰਦ ਦਿਖਰਾਯੋ[9] ॥ ੪੦ ॥ ਜੋਰਾ ਨੋਕਦਾਰ ਪਗ ਪਹਿਰਾ। ਹਿੰਦੁਸਤਾਨੀ ਬਨਿ ਕੈ ਗਹਿਰਾ।ਬੈਠਯੋ ਹੁਤੋ ਸੇਗਰੀ[10]ਆਈ।ਲੇ ਕਰ ਬਿਖੈ ਅੱਗ੍ਰ ਲਟਕਾਈ॥੪੧॥ ਸਨੈ ਸਨੈ ਪਗ ਧਰਹਿ ਅਗਾਰੀ। ਗਰੀ ਬਜ਼ਾਰਨ ਕੇਰਿ ਮਝਾਰੀ।ਦ੍ਰਿਸ਼ਟਿ ਅਚੰਚਲ ਧੀਰਜ ਧਾਰੀ। ਸੂਛਮ ਫਰੀ ਖਰੀ ਦੁਤਿਵਾਰੀ† ॥ ੪੨ ॥

[1]ਜਲ ਵਿਚ। [2]ਮੇਰਾ (ਸਿੱਖ) ਜਾਣਕੇ। [3]ਇਕ ਸੋਹਣਾ ਸੇਗਲੀਆਂ ਦਾ ਗੁੱਛਾ। [4]ਸੁਹਣੇ ਕੇਸ ਚੋਪੜ ਕੇ ਚਮਕਾ ਲਏ। [5]ਸਾਫ ਕੀਤੀ ਦਾੜ੍ਹੀ ਨੂੰ ਵਿਚੋਂ ਚੀਰ ਕੇ। [6]ਜੇਹਾ ਤਰਫਾਂ ਤੋਂ ਕੰਨਾ (ਤਕ) ਉੱਚੀ ਕੀਤੀ, ਕਿ ਵਿਚੋਂ ਠੋਡੀ ਦਿੱਸ ਪਏ। [7]ਉੱਤੋੜੁੱਤੀ। [8]ਲੰਮਾਂ ਪਜਾਮਾ ਜੋੜ ਪਾਯਾ। [9]ਨਾਲਾ (ਇਉਂ) ਬੱਧਾ ਕਿ ਹੇਠ ਲਮਕਦਾ ਨਜ਼ਰ ਪਿਆ ਪਵੇ। [10]ਸੇਗਲੀ।

*ਪਾ:–ਪਰ ਪੈਜਾਮਾ। ਪਰ ਸੁ ਪਜਾਮਾ।

†ਕਵਿ ਜੀ ਨੇ ਇਹ ਉਸ ਸਮੇਂ ਦੇ ਪੂਰਬੀਏ ਰਮਲੀਏ ਦਾ ਰੂਪ ਬੱਧਾ ਹੈ।

ਨਰਨ ਅਜਾਇਬ ਬੇਸ ਨਿਹਾਰਾ।ਹੇਰਨ ਹੇਤੁ ਆਇ ਚਲਿ ਲਾਰਾ[1]। 'ਕੌਨ ਦੇਸ਼ ਤੇ ਇਹੁ ਚਲਿ ਆਯੋ? ਆਗੇ ਪੁਰਿ ਮਹਿ ਨਹਿਂ ਦਰਸਾਯੋ' ॥੪੩॥ ਕੇਚਿਤ ਬੂਝਤਿ ਹੈਂ ਹੁਇ ਪਾਸ। 'ਕੌਨ ਨਾਮ ਅਰੁ ਕਹਾਂ ਨਿਵਾਸ?'। 'ਸਾਹਿਬ ਲੋਕ ਦੂਰ ਹਮ ਦੇਸ਼। ਗੁਨੀ ਮਹਾਂ ਗੁਨ ਧਰਹਿਂ ਵਿਸ਼ੇਸ਼' ॥੪੪॥ ਧੀਰਜ ਸਹਿਤ ਕਹਤਿ ਇਮ ਜਾਇ। ਜਹਾਂ ਦੁਰਗ ਕੋ ਪੌਰ ਸੁਹਾਇ। ਹੇਰਨ ਹੇਤੁ ਅਨਿਕ ਨਰ ਸੰਗ। ਚਲ੍ਯੋ ਜਾਤਿ ਕਰਿ ਗ੍ਰੀਵ ਉਤੰਗ॥੪੫॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਬਿਧੀ ਚੰਦ ਬੇਸ ਬਨਾਵਨ' ਪ੍ਰਸੰਗ ਬਰਨਨੰ ਨਾਮ ਚਤੁਰ ਤ੍ਰਿੰਸਤੀ ਅੰਸੂ ॥੩੪॥

## ੩੫. [ਭਾਈ ਬਿਧੀ ਚੰਦ ਦੀ ਦਰਬਾਰ ਵਿਚ ਪਹੁੰਚ]।

ਦੋਹਰਾ ॥ ਦੁਰਗ ਪੌਰ ਕੇ ਨਿਕਟਿ ਇਕ ਕੰਧ ਉਚੇਰੀ ਥੋਰ। ਤਿਸ ਪਰ ਚਢਿ ਬੈਠ੍ਯੋ ਸੁਮਤਿ ਦਾਵ ਕਰਨ ਕੋ ਔਰ ॥ ੧ ॥ ਚੌਪਈ ॥ ਭਲੇ ਭਲੇ ਕੇਤਿਕ ਨਰ ਆਏ। ਤਿਨ ਬੂਝ੍ਯੋ ਸਭਿ ਕਹਤਿ ਸੁਨਾਏ। 'ਖੋਜੀ, ਗਣਕ, ਗੁਨੀ ਬਡਿ ਮੈ ਹੌਂ। ਗਈ ਵਸਤੁ ਕੋ ਸੋਧਿ ਬਤੈ ਹੌਂ' ॥੨॥ ਕੇਚਿਤ ਭਾਖਤਿ 'ਗਯੋ ਹਮਾਰੋ। ਵਿਹੁ ਬਤਾਇ ਜੋ ਗਣਕ[2] ਉਚਾਰੋ'। ਸੁਨਿ ਕਰਿ ਸੰਗਰੀ ਹਾਥ ਲਗਾਵੈ। ਸੂੰਘਤਿ ਤਿਸ ਕੋ ਬਹੁਰ ਬਤਾਵੈ ॥ ੩ ॥ 'ਬਡੇ ਉਪਾਇ ਕਰਹਿ ਧਨ ਪਾਯੋ[3]। ਬਿਖਮ ਸਥਾਨ ਗਯੋ ਕਿਤ ਧਾਯੋ[4]'। ਕਿਹ ਕੋ ਕੁਛ, ਕਿਹ ਕੋ ਕੁਛ ਕਹੈ। ਸੁਨਿ ਸੁਨਿ ਲੋਕ ਅਚੰਭੌ ਲਹੈਂ ॥ ੪ ॥ ਹੇਰਨ ਵੇਸ਼ ਹਤੁ ਬਹੁ ਮਿਲੇ। ਖਰੇ ਕਿਤਿਕ ਬਾਤਨਿ ਰਸ ਢਲੇ। ਬੈਠਿ ਦਿਖਾਵਤਿ ਆਪਾ ਊਚੇ[5]। ਲਗੈ ਬਿਲੋਕਨ ਤਹਿਂ ਜੁ ਪਹੂਚੇ ॥੫॥ ਚਾਰੁ ਮੁਕਰ[6] ਇਕ ਧਰ੍ਯੋ ਅਗਾਰੇ। ਬਾਰ ਬਾਰ ਮੁਖ ਚਾਰੁ ਨਿਹਾਰੇ। ਸ਼ਮਸ਼[7] ਸੁਧਾਰਹਿ ਊਚ ਚਢਾਇ। ਪਕਰਹਿ ਸੰਗਰੀ ਹਾਥ ਕਢਾਇ ॥ ੬ ॥ ਦਾਸ ਦਰੋਗੇ ਕੋ ਇਕ ਆਯੋ। ਭੀਰ ਹੇਰਿ ਲਖਿਬੇ ਬਿਰਮਾਯੋ। ਗਯੋ ਨਿਕਟਿ ਬੂਝ੍ਯੋ 'ਇਹ ਕੌਨ?। ਬੇਸ ਅਜਾਇਬ, ਕਿਸ ਪੁਰਿ ਭੌਨ?' ॥ ੭ ॥ ਸੁਨਿ ਕੈ ਬੋਲਤਿ ਭਾ ਤਿਸ ਬੇਰ।'ਖੋਜੀ ਗਣਕ ਨਾਮ ਹੈ ਮੇਰ।ਦੂਰ ਦੇਸ਼ ਜੰਗਲ ਹਮ ਰਹੈਂ। ਗੁਣ ਅਪਨੋ ਦਿਖਰਾਯੋ ਚਹੈਂ' ॥ ੮ ॥ ਸੁਨਿ ਕਰਿ ਦਾਸ ਅਚੰਭੋ ਭਯੋ। ਬੋਲਨ ਬੇਸ[8], ਬੇਸ ਬਪੁ ਨਯੋ[9]। 'ਇਹ ਠਾਂ ਹਜ਼ਰਤ ਕੋ ਇਕ ਘੋਰਾ।

[1]ਕਤਾਰਾਂ, ਭਾਵ ਬਹੁਤੇ। [2]ਜੋ (ਆਪਣੇ ਆਪ ਨੂੰ) ਜੋਤਸ਼ੀ। [3]ਉਪਾਇ ਕਰਕੇ ਧਨ ਪਾਇਆ ਸੀ। [4]ਔਖੇ ਥਾਂ ਵਿਚ (ਲੁਕੋ) ਕੋਈ ਦੌੜ ਗਿਆ ਹੈ। [5]ਉੱਚੇ ਬੈਠਕੇ ਆਪ ਨੂੰ ਦਿਖਾਂਵਦਾ ਹੈ। [6]ਸ਼ੀਸਾ। [7]ਦਾੜ੍ਹਾ। [8]ਚੰਗਾ ਬੋਲਨਾ [ਫ਼ਾਃ, ਬੇਸ਼]। (ਅ) ਬੋਲਨ ਦਾ ਢੰਗ। [9]ਅਤੇ ਸਰੀਰ ਦਾ ਭੇਸ ਬੀ ਨਵਾਂ ਹੈ।

ਲੇ ਤਸਕਰ ਗਮਨਯੋ ਕਿਤ ਓਰਾ ॥੯॥ ਸਰਬ ਰੀਤਿ ਕੇ ਗੁਨੀ ਬੁਲਾਏ। ਕਿਸਹੂੰ ਤੇ ਨਹਿਂ ਗਯੋ ਬਤਾਏ। ਜੋ ਹੁਇ ਤੁਰੰਗ ਬਤਾਵਨ ਹਾਰ। ਤਿਸ ਕੌ ਚਾਹਤਿ ਸ਼ਾਹੁ ਉਦਾਰ ॥੧੦॥ ਤੋ ਮਹਿਂ ਜੇ ਗੁਨ, ਦੇਹੁ ਬਤਾਇ। ਕਰਹਿਂ ਸ਼ਾਹੁ ਕੋ ਸੁਧਿ ਹਮ ਜਾਇ'। ਕਹਤਿ ਭਯੋ 'ਜੋ ਖੋਜੀ ਬ੍ਰਿੰਦ। ਨਹਿਂ ਮੁਹਿ ਜਾਨਹੁ ਤਿਨ ਮਾਨਿੰਦ ॥ ੧੧ ॥ ਮੈਂ ਸੁਗੰਧਿ ਬਲ ਲੇਤਿ ਬਤਾਵੋਂ। ਸੁਧਿ ਪਾਤਾਲ ਗਗਨ ਕੀ ਪਾਵੋਂ। ਮਹਿ ਮਹਿਂ ਖੋਜਨ ਕਲਾ ਮੁਹਿ ਆਗੇ। ਦੇਹੁਂ ਬਤਾਇ ਚੋਰ ਜਿਮ ਲਾਗੇ ॥ ੧੨ ॥ ਹਜ਼ਰਤ ਕੋ ਜਹਿਂ ਪਹੁੰਚਯੋ ਘੋਰਾ। ਸਭਿ ਸੁਧਿ ਕਹੌਂ ਗਯੋ ਜਿਸ ਓਰਾ। ਅਬਿ ਜਹਿਂ ਖਰੋ ਬਤਾਵੋਂ ਥਾਨ। ਜਿਮ ਲੇ ਗਮਨਯੋ ਕਰੌਂ ਬਖਾਨ ॥੧੩॥ ਬਿਨ ਗੁਨ ਹੇਰੇ ਤਰਕ ਨ ਕਰੀਅਹਿ। [1]ਬਡੇ ਬਡੇ ਨਰ ਜਗਤ ਬਿਚਰੀਅਹਿ। ਮਹਿ ਮਹਿਂ ਰਤਨ ਅਹੈਂ ਸਭਿ ਬਿਧਿ ਕੇ। ਖੋਜੇ ਪਾਵਹਿਂ ਗੁਨੀ ਬਿਬਿਧਿਕੇ[1] ॥੧੪॥ ਲਜਾਇ ਸੁ ਦੋਨੋ ਹਮ ਬਸਿ ਨਾਂਹਿ। ਕਰੌਂ ਬਤਾਵਨ ਜਿਸ ਬਲ ਮਾਂਹਿ। ਨਿਜ ਬਲ ਤੇ ਹਜ਼ਰਤ ਹਯ ਲੇਹਿ। ਹਮ ਕੋ ਦੋਸ਼ ਨਹੀਂ ਪੁਨ ਦੇਹਿ' ॥ ੧੫ ॥ ਸੁਨਿ ਕੈ ਸੇਵਕ ਨਿਸ਼ਚੇ ਜਾਨਯੋ।ਜਾਇ ਦਰੋਗੇ ਨਿਕਟਿ ਬਖਾਨਯੋ।'ਸੁਨਹੁ ਖਾਨ ਜੀ! ਖੋਜੀ ਭਲੋ। ਤੁਮ ਖੋਜਤਿ ਸੋ ਅਬਿ ਹੈ ਮਿਲੋ॥੧੬॥ ਦੂਰ ਦੇਸ਼ ਕੋ ਸੋ ਦਿਸ ਆਵੈ। ਗੁਨ ਖੋਜਨਿ ਕੋ ਅਧਿਕ ਬਤਾਵੈ। ਕਹੈ-ਸੁਗੰਧਿ ਸੁ ਲੇਯ[2] ਬਤਾਊਂ। ਜਹਾਂ ਖਰੋ ਹਯ ਥਾਨ ਜਨਾਊਂ-'॥੧੭॥ਸੁਨਤਿ ਦਰੋਗਾ ਹਰਖਤਿ ਗਯੋ। ਹਜ਼ਰਤ ਨਿਕਟਿ ਬਤਾਵਤਿ ਭਯੋ। 'ਟੇਰਨਿ ਖੋਜੀ ਕੋ ਤੁਮ ਕਹਯੋ। ਏਕ ਅਚਾਨਕ ਹੀ ਅਬਿ ਲਹਯੋ॥੧੮॥ ਭਾਖਤਿ-ਜਹਾਂ ਖਰੋ ਹੁਇ ਘੋਰਾ। ਕਰੋਂ ਬਤਾਵਨਿ ਸੋ ਅਬਿ ਠੌਰਾ-'।ਹਰਖ ਸ਼ਾਹੁ ਕਹਿ 'ਤਿਸਹਿ ਬੁਲਾਵਹੁ। ਜਾਹੁ ਆਪ ਤੂੰ ਅਬਿ ਹੀ ਲਯਾਵਹੁ' ॥ ੧੯ ॥ ਲੇ ਸੰਗ ਦਾਸ ਦਰੋਗਾ ਗਯੋ। ਭੀਰ ਸਮੇਤ ਬਿਲੋਕਤਿ ਭਯੋ।ਦੇਸ਼ ਦੂਰ ਕੋ ਹਿੰਦੁਸਤਾਨੀ। ਨਿਕਟਿ ਹੋਇ ਕਰਿ ਖਾਨ ਬਖਾਨੀ ॥੨੦॥ 'ਚਲਿ ਖੋਜੀ ! ਤੁਝ ਸ਼ਾਹੁ ਬੁਲਾਵੈ। ਖੋਜ ਤੁਰੰਗਮ ਕੋ ਨਿਕਸਾਵੈ'। ਗੁਰ ਕੋ ਸਿਮਰਿ ਹਰਖ ਹੁਇ ਖਰਯੋ। ਸੰਗ ਦਰੋਗੇ ਅੰਤਰ ਬਰਯੋ ॥ ੨੧ ॥ ਗਯੋ ਕਚਹਿਰੀ ਮਾਹਿਂ ਹੁਇ ਠਾਂਢੋ। ਤਸਲੀਮਾਤ

---

[1]ਜਗਤ ਵਿਚ ਵਡੇ ਵਡੇ ਪੁਰਖ ਹਨ, ਵਿਚਾਰ ਲਓ, ਪ੍ਰਿਥਵੀ ਵਿਚ ਸਭ ਤਰ੍ਹਾਂ ਦ ( ਗੁਣੀਆਂ ਰੂਪੀ) ਰਤਨ ਹਨ, ਪਰ ਖੋਜਿਆਂ ਮਿਲਦੇ ਹੈਨ ਭਾਂਤ ਭਾਂਤ ਦੇ ਗੁਣੀ। [2]ਮੁਸ਼ਕ ਲੈਕੇ।

ਕਰੀ ਮਨ ਗਾਢੇ[1] । ਗੁਰ ਮਾਯਾ ਸਭਿ ਕੀ ਮਤਿ ਮਾਰੀ । ਤਬਿ ਕੋਇ ਨ
ਕਰਿ ਸਕੈ ਚਿਨਾਰੀ ॥ ੨੨ ॥ ਸਭਿ ਮਹਿਂ ਬਹੁ ਦਿਨ ਰਹਿ ਕਰਿ ਆਛੇ ।
ਬੋਲਯੋ ਮਿਲਯੋ,ਲਯੋ ਹਯ ਗਾਛੇ[2] । ਤਊ ਨ ਜਾਨ ਸਕਹਿਂ ਮਤਿ ਮੰਦੇ।ਖਰੇ
ਸਭਿਨਿ ਮਹਿਂ ਧੀਰ ਬਿਲੰਦੇ ॥੨੩ ॥ ਬੂਝਯੋ ਸ਼ਾਹੁ 'ਕਹਾਂ ਤੂੰ ਰਹੈਂ?। ਕੌਨ
ਦੇਸ਼ ਤੇਰੋ ? ਕਹੁ ਲਹੈਂ[3]। ਕੋ ਗੁਨ ਤੋ ਮਹਿਂ, ਕਿਮ ਚਲਿ ਆਯੋ ?।ਕੌਨ
ਨਾਮ ਅਪਨੋ ਕਹਿਵਾਯੋ?' ॥ ੨੪ ॥ ਸੁਨਿ ਕਰਿ ਕਹਯੋ ਸਧੀਰਜ ਬੈਨ ।
'ਜੰਗਲ ਦੇਸ਼ ਹਮਾਰੋ ਐਨ । ਖੋਜੀ ਗਣਕ ਨਾਮ ਨਰ ਕਹਯੋ। ਅਪਨੇ
ਗੁਣ ਬਿਸਾਲ ਤੇ ਲਹਯੋ ॥ ੨੫ ॥ ਸ਼ਕੁਨ ਵਿਚਾਰੋਂ, ਖੋਜ ਬਤਾਵੋਂ । ਕਰੋਂ
ਗਣਕ, ਲੇ ਗੋਧਿ[4] ਜਨਾਵੋਂ । ਇਸ ਕਾਰਨ ਆਗਵਨ ਹਮਾਰਾ:-ਕਰਹਿ
ਸ਼ਰੀਕ ਬੈਰ ਕੋ ਭਾਰਾ॥੨੬॥ਸੋ ਬਹੁਤੇ ਮੈਂ ਏਕਲ ਰਹਯੋ । ਤਿਨ ਤੇ ਬਡੋ
ਕਸ਼ਟ ਨਿਤ ਲਹਯੋ। ਹੇਤ ਨਜਾਂਵ ਕੇ ਇਤ ਚਲਿ ਆਯੋ। ਦੇਉਂ ਤਾਂਹਿ
ਸੁਧਿ, ਹਯ ਜੁ ਗਵਾਯੋ' ॥੨੭॥ ਸੁਨਿ ਹਜ਼ਰਤ ਜਾਨਯੋ-ਨਰ ਭਲੋ।ਇਸਤੇ
ਖੋਜ ਤੁਰੰਗ ਕੋ ਮਿਲੇ-।ਘਨੇ ਮੋਲ ਜੋ ਪੋਸ਼ਿਸ਼ ਲਈ। ਤਤਛਿਨ ਮੁਦਿਤ
ਬਖਸ਼ ਕਰਿ ਦਈ ॥ ੨੮ ॥ 'ਦਰਬ ਦਿਵਾਵੋਂ ਹਿਤ ਮਿਹਮਾਨੀ[5] । ਖੋਜਿ
ਬਤਾਵਹੁ ਹਯ ਜਿਸਥਾਨੀ॥ਜਬਿ ਤੂੰ ਹਮ ਕੋ ਖੋਜ ਬਤਾਵੈਂ।ਲਾਖਨਿ ਲਾਗ
ਗਿਨਤੀ ਧਨ ਪਾਵੈਂ' ॥ ੨੯ ॥ ਸੁਨਿ ਬਿਧੀਏ ਕਰਿ ਸੰਗਰੀ ਡਾਰੀ। ਧਰਾ
ਹਾਥ ਧਰਿ ਸਿਰ ਤੈ੍ ਬਾਰੀ[6] । ਨਮੋ ਕਰਤਿ ਸਭਿ ਕੋ ਦਿਖਰਾਇ। ਅਪਨੋ
ਮੁਰਸ਼ਦ ਬਹੁਰ ਮਨਾਇ॥ ੩੦ ॥ਸੰਗ ਅੰਗੁਸ਼ਠ ਅੰਗੁਰਿਨਿ ਪੋਰੀ[7] ।ਗਿਨਿ
ਗਿਨਿ ਦਿਖਰਾਵਤਿ ਸਭਿ ਓਰੀ । ਇਤ ਉਤ ਊਚ ਰੁ ਨੀਚੇ ਦੇਖੈ।ਨਰਨ
ਜਨਾਵਤਿ ਸ਼ਕੁਨ ਪਰੇਖੈ[8] ॥੩੧॥ ਕਿਤਿਕ ਬਾਰ ਲਗਿ ਰਹਯੋ ਬਿਚਾਰਤਿ
। ਸ਼ਾਹੁ ਸਹਿਤ ਸਭਿ ਇਸੈ ਨਿਹਾਰਤਿ। ਕਹਨਿ ਲਗਯੋ 'ਹਜ਼ਰਤ ! ਜਹਿਂ
ਘੋਰਾ। ਮੈਂ ਸਭਿ ਜਾਨਿ ਲੀਨਿ ਜਿਸ ਠੌਰਾ ॥ ੩੨ ॥ ਜਿਸ ਥਲ ਹਰਯੋ
ਗਯੋ ਲੇ ਜੈਸੇ। ਚਹੌਂ ਪਿਖਿਨਿ ਇਕ ਬਾਰੀ ਤੈਸੇ। ਪੁਨ ਮੈਂ ਨੀਕੇ ਦੇਉਂ
ਬਤਾਇ। ਤਸਕਰ ਕੋ ਕਹਿ ਨਾਮ ਸੁਨਾਇ ॥੩੩॥ ਜਿਮ ਨਿਕਸਯੋ ਹਯ,
ਕਹਿਬੋ ਕਰੌਂ। ਇਤੀ ਸ਼ਕਤਿ ਅਪਨੇ ਮਹਿਂ ਧਰੌਂ। ਤਹਿਂ ਤੇ ਲੇਨੋ ਬਸੀ
ਤੁਮਾਰੇ। ਬਲ ਕਰਿ ਲਰੋ ਕਿ ਲੇਹੁ ਸੁਖਾਰੇ' ॥ ੩੪ ॥ ਸੁਨਤਿ ਸ਼ਾਹੁ ਮਨ

[1]ਨਮਸਕਾਰ ਕੀਤੀ ਦ੍ਰਿੜ੍ਹ ਮਨ ਨਾਲ। [2]ਸਭਨਾਂ ਵਿਚ ਕਈ ਦਿਨ ਚੰਗੀ ਤਰ੍ਹਾਂ ਰਹਿਕੇ ਮਿਲਿਆ ਬੋਲਿਆ ਸੀ (ਤੇ ਏਹ) ਘੋੜਾ ਲੈਕੇ ਚਲਿਆ ਗਿਆ ਸੀ : [3]ਦੱਸ ਅਸੀਂ ਜਾਣੀਏਂ। [4]ਮੁਛਕ ਲੈਕੇ। [5]ਪ੍ਰਾਹੁਣਚਾਰੀ। [6]ਧਰਤੀ ਤੇ ਹਥ ਧਰ ਕੇ ਸਿਰ ਤੋਂ ਵਾਰੀ ਨਿਵਾਇਆ। [7]ਉਂਗਲੀਆਂ ਦੀਆਂ ਰੇਖਾਂ। [8]ਸ਼ਗੁਨ ਪਰਖਦਾ ਹੈ।

ਮਾਨਿ ਅਚੰਭਾ । ਗੁਰ ਮਾਯਾ ਕਰਿ ਲਖਹਿ ਨ ਦੰਭਾ[1] । 'ਜੇ ਕਰਿ ਤੁਰੰਗ ਬਤਾਵੈਂ ਮੋਹੀ । ਮਨਸਬਦਾਰ ਕਰੌਂ ਢਿਗ ਤੋਹੀ[2] ॥੩੫॥ ਚਾਰ ਲਾਖ ਤੁਵ ਗੁਨ ਕੋ ਦੇਉਂ । ਤੋਹਿ ਸ਼ਰੀਕ ਬਸੀ ਕਰਿ ਦੇਉਂ । ਏਕ ਬਾਰ ਹਯ ਦੇਹੁ ਬਤਾਇ । ਮੈਂ ਲੇਵੋਂ ਨਿਜ ਓਜ ਲਗਾਇ'॥੩੬॥ਕਹਿ ਬਿਧੀਆ'ਤੁਮ ਬਲੀ ਬਡੇਰੇ।ਕਾਗਦ ਪਰ ਲਿਖਿ ਦਿਹੁ ਇਸ ਬੇਰੇ। ਕਹਹਿ ਕਚਹਿਰੀ ਸਭਿ ਕਰ ਜੋਰੇ।–ਬਿਛੁਰੇ ਮਿਲਹਿਂ ਉਤੇ ਅਬਿ ਘੋਰੇ–॥੩੭॥ਬਹੁਤਨਿਕੀ ਭਾਖਾ ਫੁਰਿ ਜਾਇ। ਸਾਹਿਬ ਬੀਚ ਨਰਨਿ ਸਮੁਦਾਇ[3] ।–ਹਾਸਲ ਹੁਇ ਮੁਰਾਦ ਉਰ ਮੋਰੀ–। ਬਿਨੈ ਸੁ ਕਰਿ ਖੁਦਾਇ ਕੀ ਓਰੀ'॥੩੮॥ਸੁਨਿ ਖੁਸ਼ਾਮਤੀ ਨਰ ਜੇ ਨੇਰੇ। ਹਾਥ ਜੋਰਿ ਭਾਖਯੋ ਤਿਸ ਬੇਰੇ। ਲਿਖਿ ਦੀਨਸਿ ਕਾਗਦ ਪਰ ਸ਼ਾਹੂ। ਚਾਹਤਿ ਮੂਢ–ਆਇ ਅਸੁ[4]ਪਾਹੂ–॥੩੯॥'ਅਬਿ ਤੁਰੰਗ ਕੋ ਖੋਜ ਨਿਕਾਰੋ। ਸਭਿ ਮਾਨੀ ਹਮ, ਜਥਾ ਉਚਾਰੋ'। ਬਿਧੀਆ ਕਹੈ 'ਚਲਹੁ ਤਿਸ ਥਾਨ। ਜਹਿਂ ਤੇ ਚੋਰਯੋ[5] ਤੁਰੰਗ ਮਹਾਨ ॥੪੦॥ ਤਹਾਂ ਸੰਗਰੀ ਡਾਰਿ ਨਿਹਾਰੋਂ । ਰਮਲ ਗਣਕ ਅਰੁ ਸ਼ਕੁਨ ਬਿਚਾਰੋਂ । ਜਹਿਂ ਘੋਰਾ ਸੋ ਪੁਰੀ ਬਤਾਵੌਂ । ਤਸਕਰ ਕੋ ਲੇ ਨਾਮ ਸੁਨਾਵੌਂ॥੪੧॥ਹਮ ਗੁਰ ਸਿੱਖ ਨ ਬੋਲਹਿਂ ਕੂਰ।ਬਹੁਰ ਕਚਹਿਰੀ ਸ਼ਾਹੁ ਹਜੂਰ'। ਸੁਨਿ ਕਰਿ ਸ਼ਾਹੁ ਤਹਾਂ ਕੋ ਚਾਲਾ। ਜਿਸ ਥਲ ਖਰੋ ਤੁਰੰਗ ਬਿਸਾਲਾ ॥ ੪੨ ॥ ਸੰਗ ਦਰੋਗਾ ਅਪਨੇ ਲੀਨਿ । ਬਹੁਤ ਲੋਕ ਕੋ ਬਰਜਨ ਕੀਨਿ । ਥੋਰਨਿ ਸਾਥ ਸ਼ਾਹੁ ਚਲਿ ਗਯੋ।ਹਯਨਿ ਤਬੇਲੇ ਮਹਿ ਪ੍ਰਵਿਸ਼ਯੋ ॥ ੪੩ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਹਯ ਖੋਜਨ ਬਿਧੀ ਚੰਦ ਬੇਸ ਧਾਰਨ' ਪ੍ਰਸੰਗ ਬਰਨਨੰ ਨਾਮ ਪੰਚ ਤ੍ਰਿੰਸਤੀ ਅੰਸੂ ॥ ੩੫ ॥

## ੩੬. [ਦੂਜਾ ਘੋੜਾ ਲੈਕੇ ਟੁਰਨਾ]।

ਦੋਹਰਾ ॥ ਹਯਨਿ ਸਥਾਨ ਪ੍ਰਵੇਸ਼ਿਓ ਕਹਿ ਬਿਧੀਏ ਕੇ ਸੰਗ । 'ਇਸ ਘਰ ਮਹਿ ਤੇ ਲੈ ਗਯੋ ਤਸਕਰ ਬਲੀ ਤੁਰੰਗ ॥ ੧ ॥ ਚੌਪਈ ॥ ਨਿਜ ਬਿੱਦਯਾ ਇਤ ਦੇਖਿ ਬਿਚਾਰੋ।ਜਹਾਂ ਗਯੋ ਅਬਿ ਨਾਮ ਉਚਾਰੋ'।ਸੁਨਿ ਬਿਧੀਆ ਇਤ ਉਤ ਮਾਂਹਿ ਫਿਰਯੋ । ਸਦਨ ਕੋਨ ਕੌ[6] ਸੂੰਘਨ ਕਰਯੋ ॥੨॥ ਖੁਲ੍ਯੋ ਤੁਰੰਗ ਸੋ ਸੂੰਘਯੋ ਥਾਨ।ਐਂਠਤਿ ਨਾਕ[7] ਬਿਲੋਕਿ ਸੁਜਾਨ। ਸੂੰਘੀ ਸਭਿ ਦਿਵਾਰ ਫਿਰ ਕਰਿ ਕੈ । ਡਾਰਿ ਸੰਗਰੀ ਧਰਨੀ ਧਰਿ ਕੈ॥੩॥ਬਾਰ ਬਾਰ ਪੋਰੀ ਅੰਗੁਰੀਨ। ਧਰਿ ਅੰਗੁਸ਼ਟ ਸੁ ਗਿਨਨਾ ਕੀਨ।ਕਿਤਿਕ ਦੇਰ ਮਹਿ ਊਚੇ ਕਹਯੋ।'ਲਿਯੋ

---

[1]ਬਨਾਵਟ ਨੂੰ । [2](ਆਪਣੇ) ਪਾਸ ਤੈਨੂੰ । [3]ਬਹੁਤ ਪੁਰਸ਼ਾਂ ਵਿਚ ਪਰਮੇਸ਼ੁਰ ਹੁੰਦਾ ਹੈ । [4]ਘੋੜਾ । [5]ਚੋਰੀ ਹੋਇਆ । [6]ਮਕਾਨ ਦੀਆਂ ਨੁੱਕਰਾਂ ਨੂੰ । [7]ਨੱਕ ਵੱਟਕੇ ।

ਖੋਜ ਪਰ ਸੰਸੈ ਰਹ੍ਯੋ॥੪॥ਜ਼ੀਨ ਤੁਰੰਗਮ ਪਾਇ ਨਿਕਾਰਾ। ਕਿਧੌਂ ਉਲਾਲਾ ਲੀਨਿ ਸਿਧਾਰਾ ?। ਅਰੁ ਕਿਸ ਕਾਲ ਹਰ੍ਯੋ ? ਸੁ ਬਤਾਵੈ। ਇਹੁ ਸੁਧਿ ਦੇ ਹਯ ਕੀ ਸੁਧਿ ਪਾਵੈ' ॥੫॥ਕਹ੍ਯੋ ਸ਼ਾਹੁ'ਨਿਸ ਅਰਧ ਮਝਾਰਾ।ਪਾਇ ਜ਼ੀਨ ਕੋ ਤੁਰੰਗ ਨਿਕਾਰਾ।ਫਿਰ੍ਯੋ ਅਜਰ ਮਹਿਂ ਖੋਜ ਨਿਹਾਰਾ। ਵਹਿਰ ਨ ਹੇਰ੍ਯੋ ਕਹਾਂ ਸਿਧਾਰਾ'॥੬॥ ਦੋਹਰਾ॥ 'ਸੁਨਹੁ ਸ਼ਾਹੁ ਇਸ ਹੇਤੁ ਤੇ ਖੋਜ ਨਹੀਂ ਮੁਝ ਪਾਇ। ਜੋ ਹੋਤੋ ਬਿਨ ਜ਼ੀਨ ਕੇ ਤਾਤਕਾਲ ਸੁਧਿ ਆਇ॥੭॥ ਚੌਪਈ॥ਅਬਿ ਉਪਾਇ ਇਕ ਇਮ ਕਰਿ ਲੈਹੌਂ।ਦੂਤੀਏ ਹਯ ਪਰ ਜ਼ੀਨ ਪਵੈ ਹੌਂ।ਕਵਿਕਾ ਮੁਖ ਦੈ ਤ੍ਯਾਰ ਕਰੀਜੈ। ਜਬਿ ਲਗਿ ਹਯ ਕੋ ਖੋਜ ਨ ਲੀਜੈ ॥੮॥ ਅਰਧ ਨਿਸਾ ਲੌ ਅਬਹਿ ਬਿਚਾਰੋਂ। ਉਠੌਂ ਤਬਹਿ, ਜਬਿ ਖੋਜ ਨਿਕਾਰੌਂ।ਸ਼ੁਭ ਗੁਨ ਕੀ ਕੀਮਤ ਹੁਇ ਤੁਮ ਤੇ। ਲੇਹੁ ਤੁਰੰਗਮ ਕੀ ਸੁਧਿ ਹਮ ਤੇ' ॥ ੯ ॥ ਹਜ਼ਰਤ ਨੇ ਕਹਿ ਜ਼ੀਨ ਪਵਾਯੋ। ਕਵਿਕਾ ਦੇ ਕਰਿ ਤ੍ਯਾਰ ਕਰਾਯੋ। 'ਸੁਨਿ ਖੋਜੀ ! ਤੈਂ ਬਿਲਮ ਬਤਾਇ[1]।ਅਰਧ ਨਿਸਾ ਜਿਸ ਕਾਲ ਬਿਤਾਇ[2] ॥ ੧੦ ॥ ਨਿਸ ਕੇ ਸਮ ਜੇ ਦਿਵਸ ਬਿਤਾਵੈਂ। ਸਵਾ ਲਾਖ ਬਖ਼ਸ਼ਿਸ਼ ਵਧ ਪਾਵੈਂ। ਤਸਕਰ ਕੋ ਇਕਵਾਰ ਬਤਾਵੈ। ਥਾਨ ਬਿਖਮ ਤੇ ਬਿਖਮ ਜਨਾਵੈ[3] ॥ ੧੧ ॥ ਬਹੁਰ ਨ ਮੈਂ ਕੈਸੇ ਬਿਲਮਾਊਂ।ਪਠੌਂ ਬਾਹਨੀ ਤੁਰਤ ਮੰਗਾਊਂ'। ਬਿਧੀਆ ਕਹੈ 'ਸ਼ੀਘ੍ਰਤਾ ਐਸੇ[4]। ਪੁਰਿ ਜਨ ਸਭਿ ਟਿਕਾਇ ਨਿਸ ਜੈਸੇ ॥ ੧੨॥ ਨਿਜ ਨਿਜ ਘਰ ਬਰ ਮਾਰਹਿਂ ਤਾਰੇ[5]। ਕੋਟ ਦੁਰਗ ਦਰ[6] ਭੇੜਹੁ ਸਾਰੇ'। ਸੁਨਤਿ ਸ਼ਾਹੁ ਚਿਤ ਚੌਂਪ ਘਨੇਰੀ। ਕਹ੍ਯੋ ਜਥਾ ਨਰ ਪਠਿ ਤਿਸ ਬੇਰੀ ॥ ੧੩ ॥ ਗਰੀ ਗਰੀ ਅਰੁ ਸਗਰੇ ਪੌਰ। ਆਦਿ ਦੁਰਗ ਜੇਤੀ ਸਭਿ ਠੌਰ। 'ਵਹਿਰ ਨ ਨਿਕਸਹਿ ਪੁਰਿ ਤੇ ਕੋਇ।ਨਿਜ ਨਿਜ ਘਰ ਮੈਂ ਥਿਰ ਕੈ ਸੋਇ' ॥੧੪॥ ਤਤਛਿਨ ਫਿਰੇ ਕਹਤਿ ਪੁਰਿ ਸਾਰੇ। 'ਸ਼ਾਹੁ ਤੁਰੰਗ ਕੋ ਖੋਜ ਨਿਕਾਰੇ'।ਪੁਰਿ ਕੇ ਪੌਰ ਜਾਇ ਕਰਿ ਸਾਰੇ।ਕਰੇ ਕਿਵਾਰ ਅਸੰਜਤਿ ਭਾਰੇ ॥ ੧੫ ॥ ਕੁਲਫਨਿ ਮਾਰਿ ਸੁ ਲੀਨਿ ਕਲੀਦ। ਸਭਿ ਕੀ ਲੀਨੀ ਸ਼ਾਹੁ ਰਸੀਦ।ਪਿਖਿ ਬਿਧੀਏ ਤਬਿ ਗਿਰਾਉਚਾਰੀ।'ਹਜ਼ਰਤ! ਦਿਹੁ ਕਲੀਦ ਮੁਝ ਸਾਰੀ ॥ ੧੬॥ ਹਯ ਕੋ ਹਰਤਿ ਜਹਾਂ ਤੁਮ ਸੋਵਹੁ[7]। ਸੁਖ ਸੌਂ ਜਾਇ ਤਹਾਂ ਥਿਰ ਹੋਵਹੁ। ਅਬਿ ਮੈਂ ਲਾਗੋਂ ਕਰਨ ਬਿਚਾਰ। ਖੋਜਿ ਪਾਇ ਤਬਿ ਕਹੌਂ

---

[1](ਤੂੰ ਬਜੀ) ਭੋਰ ਦੱਸੀ ਹੈ। [2]ਬੀਤੇਗੀ। [3]ਥਾਂ ਭਾਵੇਂ ਔਖੀ ਤੋਂ ਔਖੀ ਦੱਸੇ। [4]ਛੇਤੀ ਐਉਂ (ਹੋ ਸਕਦੀ ਹੈ)। [5]ਜੰਦਰੇ। [6]ਫ਼ਸੀਲ ਦੇ ਦਰਵਾਜ਼ੇ। [7]ਚੋਰੀ ਹੋਣ ਵੇਲੇ ਜਿੱਥੇ ਤੁਸੀਂ ਸੁੱਤੇ ਸੀ।

ਪ੍ਰਕਾਰ॥੧੭॥ਕੋ ਲਾਗ੍ਯੋ ਬਡ ਚੋਰ ਹਠੀਲ॥ਖੋਜਤਿ ਖੋਜ ਲਾਗਤੀ ਢੀਲ॥
ਮੁਰਸ਼ਦ ਪੂਰਾ ਤਸਕਰ ਕੇਰਾ। ਜਿਸ ਤੇ ਤੁਮ ਭੀ ਖੋਜ ਨ ਹੇਰਾ ॥੧੮॥ ਸੋ
ਮੁਰਸ਼ਦ ਹੀ ਅਬਿ ਬਿਲਮਾਵੈ।ਪਰੇ ਨਿਸਾ ਕਾਰਜ ਬਨਿ ਜਾਵੈ'।ਸੁਨਤਿ ਸ਼ਾਹੁ
ਗਮਨ੍ਯੋ ਤਿਸ ਬਾਰੀ। ਬਿਰ੍ਯੋ ਬੁਰਜ ਸੰਮਨ ਕੀ ਬਾਰੀ॥੧੯॥ ਗੁਰ ਮਾਯਾ
ਐਸੇ ਭਰਮਾਈ। ਤਥਾ ਕਰਹਿੰ ਸਭਿ ਜਥਾ ਬਤਾਈ।ਟਿਕ੍ਯੋ ਦਰੋਗਾ ਅਪਨ
ਠਿਕਾਨੇ। ਤਹਾਂ ਕੁਲਫ ਦੀਨਸਿ ਨਿਜ ਪਾਨੈ[1]॥੨੦॥ਪੁਰਿ ਕੋ ਪੌਰ ਦੁਰਗ
ਕੋ ਪੌਰ। ਕੁਲਫ ਦੀਏ ਇੱਤ੍ਯਾਦਿਕ ਔਰ। ਬ੍ਰਿੰਦ ਕਲੀਦ ਬਿਧੀ ਚੰਦ
ਲੀਨਿ। ਪਾਇ ਜੇਬ ਮਹਿਂ ਸੁਮਤਿ ਪ੍ਰਬੀਨ ॥ ੨੧ ॥ ਭੌਨ ਭੌਨ ਮੈਂ ਸਭਿ
ਨਰ ਮੌਨ।ਸ਼ਾਹੁ ਤ੍ਰਾਸ ਤੇ ਕਹਹਿ ਨ ਕੌਨ।'ਖੋਜ ਤੁਰੰਗਮ ਕੋ ਨਿਕਸਾਵੈ'।
ਇਮ ਲਖਿ ਥਿਰੇ, ਨ ਬਾਹਰ ਆਵੈਂ ॥੨੨॥ ਕਹਤਿ ਸੁਨਤਿ ਇਮ ਸੰਧ੍ਯਾ
ਪਈ*। ਬੋਲ੍ਯੋ ਸ਼ਾਹੁ ਕੁਛਕ ਰਿਸ ਅਈ†। 'ਕ੍ਯੋਂ ਨਹਿ ਅਬਿ ਲੌ ਖੋਜ
ਨਿਕਾਰਤਿ ?। ਬਿਤੇ ਜਾਮ ਇਮ ਗਿਨਤਿ ਬਿਚਾਰਤਿ' ॥੨੩॥ਬਿਧੀ ਚੰਦ
ਤਬਿ ਬਾਕ ਬਖਾਨੋ।'ਹਜ਼ਰਤ ਜੀ! ਅਬਿ ਦੇਰ ਨ ਜਾਨੋ। ਮੋਹਿ ਰਿਦੈ ਸੁਧਿ
ਸਭਿ ਹੁਇ ਆਈ। ਤਸਕਰ ਨਾਮ ਨ ਜਾਨ੍ਯੋ ਜਾਈ ॥ ੨੪ ॥ ਜਬਿ ਲੌ
ਨਾਮ ਨ ਜਾਇ ਬਖਾਨੋ।ਤਬਿ ਲੌ ਨਿਜ ਬਿੰਦ੍ਯਾ ਲਘੁ ਜਾਨੋਂ।ਜਿਸ ਬਿਧਿ
ਗਯੋ ਅਹੈ ਜਹਿਂ ਘੋਰਾ। ਜਾਨਿ ਲੀਨਿ ਮਨ ਮਾਨ੍ਯੋ ਮੋਰਾ ॥ ੨੫॥ ਕਠਨ
ਅਹੈ ਇਹ ਗਿਨਤੀ ਕਾਮ। ਤੁਮ ਕੀਜੈ ਸੁਖ ਸੰਗ ਅਰਾਮ। ਚਾਰ ਘਰੀ ਕੇ
ਜਾਮ ਬਿਤਾਊਂ। ਨਾਮ ਠਾਮ ਤੁਮ ਪਾਸ ਬਤਾਊਂ" ॥ ੨੬ ॥ ਭਈ ਨਿਸਾ
ਪਸਰ੍ਯੋ ਅੰਧਕਾਰਾ। ਲਖ੍ਯੋ ਸ਼ਾਹੁ-ਇਹ ਖੋਜੀ ਭਾਰਾ। ਜੋਕਰਿ ਥਾਨ ਰੁ
ਨਾਮ ਬਤਾਵੈ। ਤੌ ਮੇਰੋ ਹਯ ਕਹੂੰ ਨ ਜਾਵੈ॥੨੭॥ ਅਪਨੋ ਕੋਪ ਨਿਕਾਰੌਂ
ਸਾਰਾ। ਕੈਸੇ ਹੋਹਿ ਪ੍ਰਾਨ ਦ੍ਵਹੁ ਮਾਰਾ-। ਤੂਸ਼ਨ ਹੋਇ ਪ੍ਰਤੀਖਤਿ ਵੇਰ।
ਅਚਰਜ ਬਰਤਹਿ ਰਿਦੈ ਬਡੇਰ॥੨੮॥ਕਹਤਿ ਸੁਨਤਿ ਲਾਗਾਂ[2] ਇਮ ਦੇਤਿ।
ਹੋਤਿ ਭਯੋ ਸਭਿ ਰੀਤਿ ਸੁਚੇਤ। ਰੇਸ਼ਮ ਡੋਰ ਬਧ੍ਯੋ ਸੁਭ ਘੋਰਾ।ਗੰਠ ਛੋਰਿ
ਤੂਰਨ ਬਡ ਜੋਰਾ ॥ ੨੯ ॥ ਖਸ਼ਟ ਗੁਰਨਿ ਕੇ ਨਾਮ ਪ੍ਰਕਾਸ਼। ਹਾਥ ਜੋਰਿ
ਕੀਨਸਿ ਅਰਦਾਸ। 'ਅਪਨਾ ਕਾਰਜ ਆਪ ਬਨਾਵਹੁ। ਦਾਸ ਜਾਨਿ ਮੁਹਿ
ਜਸੁ ਬਿਦਤਾਵਹੁ' ॥ ੩੦ ॥ ਇਮ ਕਹਿ ਧਰਨੀ ਪਰ ਸਿਰ ਧਰ੍ਯੋ। ਬਹੁਰ

---

[1]ਤਿੱਥੇ ਆਪਣੇ ਹੱਥੀਂ (ਬਿਧੀ ਚੰਦ ਨੇ) ਜੰਦਰਾ ਲਾ ਦਿੱਤਾ। [2]ਗਲਾਂ ਨਾਲ ਹੀ ਆਸ ਲਾਈ ਜਾਣੀ।        *ਪਾ:-ਪਾਈ।        †ਪਾ:-ਆਈ।

ਪ੍ਰਣਾਮ ਤੁਰੰਗ ਪਗ ਕਰਯੋ। ਚਰਨ ਰਕਾਬ[1] ਸਿਮਰਿ ਸਤਿਨਾਮ। ਭਯੋ ਅਰੂਢਨਿ ਹਯ ਅਭਿਰਾਮ॥੩੧॥ ਇਤ ਉਤ ਫੇਰਯੋ ਕੀਨਸਿ ਤੁੰਦ[2]। ਉਠਿ ਪਾਇਨਿ ਤੇ ਸ਼ਬਦ ਬਿਲੰਦ। ਸ਼ਾਹੁ ਜਹਾਂ ਸੁਨਿ ਊਚ ਉਚਾਰਾ।'ਕੋ ਹਯ ਛੁਟਯੋ ਹੋਇ ਨਿਰਧਾਰਾ' ॥ ੩੨ ॥ ਬਿਧੀਏ ਕਹਯੋ 'ਨ ਛੁਟਯੋ ਆਪ। ਮੈਂ ਖੋਲਯੋ ਬਲ ਗੁਰ ਪ੍ਰਤਾਪ।ਤੋ ਸੰਗ ਬਚਨ ਕਹਯੋ ਮੈਂ ਜੋਈ। ਅਬਿ ਮੈਂ ਕਰੋ ਸਾਚ ਸੁਨਿ ਸੋਈ ॥੩੩॥ ਖੋਜਿ ਨਿਕਾਸਿ ਦੈਨਿ ਹਯ ਕੇਰਾ। ਥਾਨ ਬਤਾਵਨ ਕਾਰਜ ਮੇਰਾ। ਸੋ ਮੈਂ ਕਹੋਂ ਦੋਸ਼ ਨਹਿਂ ਰਹੈ। ਜਿਹ ਸੁਨਿਬੇ ਕੋ ਤੁਵ ਚਿਤ ਚਹੈ' ॥ ੩੪ ॥ ਹਰਖਯੋ ਸ਼ਾਹੁ ਖੋਜ ਜਨੁ ਪਾਯੋ। ਕਹਿ ਸੌਂਧੇ ਕੋ ਊਚ ਸੁਨਾਯੋ।'ਜਹਾਂ ਤੁਰੰਗਮ ਪੁਰਿ ਅਰੁ ਧਾਮ। ਤਸਕਰ ਅਰੁ ਤਸਕਰ ਪਤਿ ਨਾਮ ॥ ੩੫ ॥ ਸੁਨਿ ਕਰਿ ਲਿਖਹੁ ਕਿ ਯਾਦ ਰਖੀਜੈ। ਪ੍ਰਾਤਿ ਕਚਹਿਰੀ ਮਹਿਂ ਕਹਿ ਦੀਜੈ'। ਬਿਧੀਆ ਕਹਿ 'ਸਭਿ ਹੂੰ ਸੁਨਿ ਲੀਜੈ। ਬਿਸਰਨ ਹਾਰੋ ਨਹੀਂ ਜਨੀਜੈ ॥ ੩੬ ॥ ਬੰਦਨੀਯ ਸ਼੍ਰੀ ਹਰਿ ਗੋਬਿੰਦ। ਜਸੁ ਬਿਲੰਦ ਜਿਨ ਚੰਦ ਮਨਿੰਦ। ਪ੍ਰਥਮ ਤਿਨਹੁਂ ਕੋ ਹਯ ਬਲ ਪੀਨਾ। ਤੈਂ ਦਲ ਬਲ ਤੇ ਛੀਨਿ ਸੁ ਲੀਨਾ ॥ ੩੭ ॥ ਸੋ ਪਲਟਾ ਸਤਿਗੁਰ ਅਬਿ ਕਿਯੋ। ਪ੍ਰਥਮ ਤੁਰੰਗ ਬੂੰਧਿ ਕਰਿ ਲਯੋ। ਮੈਂ ਗੁਰਦਾਸ[3] ਬਿਧੀ ਚੰਦ ਨਾਮੂ। ਲੇ ਗਮਨਯੋ ਪੂਰਬ ਅਭਿਰਾਮੂ[4]॥ ੩੮॥ ਹਯ ਦਿਲਬਾਗ ਰੁਦਨ ਬਹੁ ਕੀਨਾ। ਖਾਨ ਪਾਨ ਰੁਖ ਕਰਿ ਨਹਿਂ ਲੀਨਾ। ਯਾਂਤੇ ਇਸ ਘੋਰੇ ਹਿਤ ਆਯੋ। ਤਨ ਖੋਜੀ ਕਹੁ ਭੇਸ ਬਨਾਯੋ ॥ ੩੯ ॥ ਮੈਂ ਤਸਕਰ ਸਤਿਗੁਰ ਪਤਿ ਮੇਰਾ। ਨਹਿਂ ਬਿਸਰਹੁ ਲਖਿ ਨਾਮ ਬਡੇਰਾ। ਅਬਿ ਗੁਲਬਾਗ ਜ਼ੀਨ ਕੋ ਪਾਇ। ਤੁਮ ਨੇ ਦੀਨਸਿ ਮਤਿ ਉਪਜਾਇ ॥ ੪੦ ॥ ਸਕਲ ਕਚਹਿਰੀ ਕੀ ਬੁਧਿ ਘਨੀ। ਪਰਖਨਿ ਕੀਨਿ, ਪਿਖੀ ਅਰੁ ਸੁਨੀ। ਜਿਸ ਪੁਰਿ ਬਾਜ਼ੀ ਅਹੈ ਉਚਾਰੋਂ। ਕਹਿ ਸਭਿ ਆਪਨੋ ਦੋਸ਼ ਉਤਾਰੋਂ ॥ ੪੧ ॥–ਭਾਈ ਰੂਪਾ–ਗ੍ਰਾਮ ਨਵੀਨ। ਕਿਯ ਡੇਰਾ ਸਤਿਗੁਰੂ ਪ੍ਰਬੀਨ। ਤਹਿਂ ਦਿਲਬਾਗ ਖਰੋ ਹਯ ਜਾਨਿ। ਅਬਿ ਗੁਲਬਾਗ ਜਾਇ ਤਿਸ ਥਾਨ' ॥ ੪੨ ॥ ਸ਼ਾਹਜਹਾਂ ਰਿਸ ਕਰਿ ਕਹਿ ਊਚੇ। 'ਗਹਹੁ ਦਰੋਗ਼ਾ! ਨਿਕਟਿ ਪਹੂੰਚੇ। ਇਹੁ ਤਸਕਰ ਲੇ ਜਾਇ ਨ ਘੋਰਾ। ਸੁਭਟ ਹਕਾਰਿ ਘੇਰਿ ਚਹੁੰ ਓਰਾ' ॥ ੪੩ ॥ ਸੌਂਧਾ ਕਹੈ 'ਕਲੀਦ ਨ ਪਾਏ। ਸਰਬ ਪੌਰ ਕੋ ਕੁਲਫ ਲਗਾਏ।ਸੁਭਟ ਸਹਿਤ ਮੈਂ ਪਹੁੰਚੋਂ ਕੈਸੇ।ਪ੍ਰਥਮ ਕਰੇ ਇਨ

[1]ਰਕਾਬ ਵਿਚ ਪੈਰ (ਧਰਕੇ)। [2]ਤ੍ਰੱਖਾ। [3]ਗੁਰਾਂ ਦਾ ਦਾਸ। [4]ਪਹਿਲਾ ਸੁਹਣਾ (ਘੋੜਾ)।

ਕੈਦੀ ਜੈਸੇ ॥੪੪॥ ਰਸਰਨਿ ਸੋਂ ਜਨੁ[1]ਬੰਧਿ ਬਿਠਾਏ। ਬਨਹਿ ਉਪਾਇ ਨ ਕੋ ਬਲਲਾਏ'। ਖਿਝ ਕਰਿ ਹਜ਼ਰਤ ਗਾਰਿ ਨਿਕਾਰੈ। 'ਕੋ ਨਰ ਪਹੁੰਚਹੁ' ਊਚ ਪੁਕਾਰੈ ॥ ੪੫ ॥ ਸੁਨਿ ਬਿਧੀਏ ਪੁਨ ਊਚ ਬਖਾਨਾ। 'ਅਹੋ ਸ਼ਾਹੁ! ਕਵਨ ਕੁਪਤਿ*ਮਹਾਨਾ[2]?।ਘੋਰੇ ਜਥਾ ਜੋਗ ਮੈਂ ਲੀਨੇ।ਸਿਮਰੋ ਬਚ ਜੋ[3]ਤੁਮ ਕਹਿ ਦੀਨੇ ॥੪੬॥ ਪ੍ਰਥਮ ਚਾਕਰੀ[4] ਮੇਰੀ ਰਹੀ। ਬਖਸ਼ਿਸ਼ ਦਈ, ਨ ਸੋ ਮੈਂ ਲਹੀ।ਖੋਜ ਦੇਨਿ ਕੇ ਚਾਰਹੁੰ ਲਾਖਾ। ਰਹੇ ਇਹਾਂ, ਜੋ ਤੁਮ ਤਬਿ ਭਾਖਾ॥ ੪੭ ॥ ਸਵਾਲਾਖ ਤੁਮ ਫੇਰ ਬਤਾਏ। ਇਕ ਬਿਰਾਟਕਾ[5] ਮੋਹਿ ਨ ਪਾਏ। ਲੀਨੇ ਮੋਲ ਸਮਾਨ ਕਿਕਾਨ। ਜ਼ੀਨ ਸਮੇਤ† ਇਤੇ ਹੀ ਜਾਨਿ[6] ॥ ੪੮ ॥ ਰਹੀ ਕੁਛਕੁ ਬਾਕੀ ਮਮ ਜੋਇ। ਬਨਹੁ ਅਰਿਨੀ[7] ਪੁਚਾਵਹੁ ਸੋਇ। ਨਤੁ ਲੇਖਾ ਮੇਰਾ ਅਰੁ ਤੇਰਾ। ਹੁਇ ਦਰਗਾਹ ਬੀਚ ਬਡ ਝੇਰਾ॥੪੯॥ ਜੇ ਅਬਿ ਚਹਹੁ ਰੋਕਿਬੇ ਮੋਹੀ। ਧਨ ਕੋ ਦੇਨਿ ਮਤੋ ਨਹਿਂ ਤੋਹੀ। ਮੈਂ ਗਮਨੌਂ ਨੀਕੇ ਕਰਿ ਕੂਰਾ। ਸਦਾ ਸਹਾਇਕ ਸ੍ਰੀ ਗੁਰ ਪੂਰਾ ॥੫੦॥ ਇਹੁ ਕਲੀਦ ਸਭਿ ਹੈਂ ਮਮ ਤੀਰ। ਗੇਰੌਂ ਸਰਿਤਾ ਨੀਰ ਗਹੀਰ[8]। ਕਰਹੁ ਸ਼ੀਘ੍ਰਤਾ ਘੋਰਾ ਪਾਵਨ। ਪ੍ਰਥਮ ਤਾਰੀਅਨ ਕਰਿ ਨਿਕਸਾਵਨ' ॥੫੧॥ ਇਮ ਸਭਿ ਕਹਿ ਕੈ ਧੀਰਜ ਸਾਥ। ਨਿਭੈ ਬੀਰ ਸਿਮਰਯੋ ਗੁਰ ਨਾਥ। ਪੰਚਾਂਮ੍ਰਿਤ ਪੰਚਨ ਕੋ ਮਾਨਾ। ਕੀਨਿ ਬੰਦਨਾ ਧਰਿ ਗੁਰ ਧਯਾਨਾ॥੫੨॥ 'ਅਬਿ ਮੈਂ ਜਾਉਂ, ਫੇਰ ਸੁਨਿ ਲੀਜੈ। ਕਰਿਬੇ ਹੋਇ ਜਤਨ ਸੋ ਕੀਜੈ। ਬਹੁਰ ਨ ਪਛੁਤਾਵਹੁ ਮਮ ਪਾਛੇ। ਕਹਹੁ ਕਿ ਸੁਧਿ ਹੋਈ ਨਹਿਂ ਆਛੇ' ॥ ੫੩ ॥ ਹਾਥ ਗਹਯੋ ਗੁੱਛਾ ਗਨ ਤਾਰੀ। ਕਹਿ ਕੈ ਊਚੈ ਇਕ ਦ੍ਵੈ ਬਾਰੀ। ਡਾਰੀ ਸਰਿਤਾ ਨੀਰ ਗਹੀਰ[8]। 'ਤੁਮ ਖੁਜਵਾਇ ਲੇਹੁ ਧਰਿ ਧੀਰ'॥੫੪॥ ਤਬਿ ਘੋਰੇ ਕਹੁ ਚਾਬੁਕ ਮਾਰਾ। ਰਿਸ ਕਰਿ ਅਪਨੋ ਬਲ ਸੰਭਾਰਾ। ਉਛਰਯੋ ਛਾਰ ਪਾਰਿ ਦੀਵਾਰ[9]। ਪਰਯੋ ਜਾਇ ਵਿਚ ਦੀਰਘ ਬਾਰਿ ॥੫੫॥ ਹਯ ਅਰੂਢਬੇ ਬਿਖੈ ਪ੍ਰਬੀਨ। ਬਿਧੀਏ ਭਲੇ ਸੰਭਾਰਨ ਕੀਨਿ। ਏਕ ਬਾਰ ਭੀਗੇ ਸਭਿ ਅੰਗ। ਪੁਨ ਜਾਨੂ ਲਗਿ ਨੀਰ ਤੁਰੰਗ ॥ ੫੬ ॥ ਬਹੁ ਬਲ ਤੇ ਪਹੁੰਚਯੋ ਜਲ ਪਾਰ। ਰੋਕ ਬਾਗ ਕਰ

[1]ਰੱਸਿਆਂ ਨਾਲ ਮਾਨੋਂ। [2]ਕਿਉਂ ਐਡਾ ਗੁੱਸੇ ਹੁੰਦਾ ਹੈਂ? [3]ਯਾਦ ਕਰ ਆਪਣੇ ਬਚਨਾਂ ਨੂੰ ਜੋ। [4]ਠੈਕਰੀ। [5]ਕੌਡੀ। [6]ਕਾਠੀਆਂ ਸਮੇਤ (ਮਸਾਂ) ਇਤਨੇ ਕੁ (ਮੁੱਲ) ਦੇ ਹੀ ਜਾਣ ਪੈਂਦੇ ਹਨ। [7]ਕਰਜ਼ ਰਹਿਤ ਹੋਵੋ, ਭਾਵ ਅਦਾ ਕਰੋ। [8]ਡੂੰਘੇ ਪਾਣੀ ਵਿਚ। [9]ਛਾਲ ਮਾਰ ਕੇ ਕੰਧ ਦੇ ਪਾਰ ਹੋਇਆ।

*ਪਾ:—ਕੁਮਤਿ। †ਪਾ:—ਸਮਾਨ।

ਗ੍ਰੀਵਾ ਧਾਰਿ । ਦੀਨਿ ਦਿਲਾਸਾ ਭਲੇ ਟਿਕਾਯੋ । ਚਾਬਕ ਤ੍ਰੈ ਰਿਸ ਕਰਿ ਚਪਲਾਯੋ ॥ ੫੭॥ ਸਨੇ ਸਨੇ ਕਰਿ ਪੰਥ ਚਲਾਯੋ । ਨੀਠ ਨੀਠ ਕਰਿ ਸ਼ੁਭ ਗਤਿ ਪਾਯੋ[1] । ਕਰਿ ਤਾਰਨ ਕੀ[2] ਸੋਧ ਪਧਾਨੋ । ਚੀਨਤਿ ਚਿੰਨ੍ਹ ਜਾਤਿ ਸੁਖ ਠਾਨੋ ॥ ੫੮ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਦੂਤੀ ਘੋਰਾ ਨਿਕਾਸਨ' ਪ੍ਰਸੰਗ ਬਰਨਨੰ ਨਾਮ ਖਸ਼ਟ ਤ੍ਰਿੰਸਤੀ ਅੰਸੂ ॥ ੩੬ ॥

## ੩੭. [ਗੁਰੂ ਜੀ ਦੇ ਹਜ਼ੂਰ] ।

ਦੋਹਰਾ ॥ ਲੇ ਗਮਨਯੋ ਪਿਖਿ ਪੰਥ ਕੋ ਹੋਵਤਿ ਰਿਦੈ ਅਨੰਦ। ਗਾਵਤਿ ਸਤਿ-ਗੁਰ ਕੇ ਸਬਦ ਉਮਗੇ ਪ੍ਰੇਮ ਬਿਲੰਦ ॥ ੧ ॥ ਸ੍ਰੀ ਮੁਖਵਾਕ ॥ ਆਸਾ ਮਹਲਾ ੫ ॥

ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ ॥ ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥ ੧ ॥ ਸੇਵਕ ਕਉ ਨਿਕਟੀ ਹੋਇ ਦਿਖਾਵੈ ॥ ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ ॥ ੧ ॥ ਰਹਾਉ ॥ ਤਿਸੁ ਸੇਵਕ ਕੈ ਹਉ ਬਲਿਹਾਰੀ ਜੋ ਅਪਨੇ ਪ੍ਰਭ ਭਾਵੈ ॥ ਤਿਸ ਕੀ ਸੋਇ ਸੁਣੀ ਮਨੁ ਹਰਿਆ ਤਿਸੁ ਨਾਨਕ ਪਰਸਣਿ ਆਵੈ ॥ ੨॥ ੭ ॥ ੧੨੯ ॥

ਚੌਪਈ ॥ ਇੱਤ੍ਯਾਦਿਕ ਗੁਰ ਸਬਦਨਿ ਗਾਵੈ। ਊਚੀ ਧੁਨੀ ਪ੍ਰੇਮ ਉਮਗਾਵੈ । ਗ੍ਰਾਮ ਨਗਰ ਜੋ ਮਗ ਮਹਿਂ ਆਵੈ । ਵਹਿਰ ਵਹਿਰ ਬਿਨ ਤ੍ਰਾਸ ਸਿਧਾਵੈ ॥ ੨ ॥ ਧੀਰਜ ਦੇਤਿ ਚਲਾਵਤਿ ਘੋਰਾ । ਜਿਸ ਤੇ ਸੁਮਤਿ ਹੋਹਿ ਤਨ ਥੋਰਾ। ਮਜਲ ਪ੍ਰਥਮ ਕੀ ਚਲਨਿ ਬਿਸਾਲਾ। ਰਹਯੋ ਬੰਦ*ਹਯ ਭਾ ਬਹੁ ਕਾਲਾ[3] ॥ ੩ ॥ ਮਹਾਂ ਚਤੁਰ ਸ਼ੁਭ ਬੁਧਿ ਉਪਜਾਵਤਿ । ਆਛੀ ਰੀਤਿ ਚਲਯੋ ਮਗ ਜਾਵਤਿ। ਸਰਿਤਾ ਜੁਗਲ ਏਕ ਥਲ ਬਹੈਂ। ਪਹੁੰਚਯੋ ਤਹਾਂ ਨੀਰ ਬਡ ਅਹੈ॥ ੪ ॥ ਲਖਿ ਸ਼ੁਭ ਘਾਟ ਉਤਾਰਯੋ ਘੋਰਾ । ਚਰਨਨ ਕੋ ਜ਼ਾਨੁ ਲਗਿ ਬੋਰਾ । ਤਰਿ ਕਰਿ ਪਾਰ ਭਯੋ ਸਭਿ ਬਾਰੀ[4] । ਲਖਹਿ ਭੇਵ ਸਭਿ ਦੂਸਰ ਬਾਰੀ[5] ॥ ੫ ॥ ਚਲਯੋ ਜਾਤਿ ਬਿਨ ਭੈ ਬੁਧਿਵਾਨ । ਆਸਮਾਨ ਮਹਿਂ[6]ਜਥਾ ਬਿਮਾਨ। ਪੀਠ ਤੁਰੰਗਮ ਕੋ ਆਨੰਦ । ਮਨਹੁਂ ਸੁਰਗ ਸੁਖ ਲਹਯੋ ਬਿਲੰਦ ॥ ੬ ॥ ਬਿਨਾ ਡੋਲ ਬਲ ਤੇ ਕਲ ਚਾਲੇ[7]। ਥੋਰੇ ਕਾਲ ਪਧਾਨ ਬਿਸਾਲੋ। ਰੋਕਿ ਰੋਕਿ ਹਯ ਪੰਥ ਚਲਾਵੈ । 'ਸ਼ੁਮਤਿ ਨ ਹੋਇ' ਸਧੀਰਜ ਜਾਵੈ ॥ ੭ ॥ ਰਹਯੋ ਕਿਤਿਕਦਿਨ ਜਬਿਹੀ ਆਇ। ਰੂਪਾ ਗ੍ਰਾਮ ਦ੍ਰਿਸ਼ਟਿ ਤਬਿ ਥਾਇ। ਤੰਬੂ ਨਹੀਂ ਸਿਬ੍ਰਹ ਨਿਹਾਰੇ ।-ਕਿਤ ਗਮਨੇ ਗੁਰ-ਰਿਦੈ ਬਿਚਾਰੇ ॥ ੮ ॥-ਕੂਚ

[1] ਸੁਹਣੀ ਚਾਲੇ ਪਾਇਆ । [2] ਤਾਰਿਆਂ ਦੀ । [3] ਘੋੜੇ ਨੂੰ ਬੰਨ੍ਹਿਆਂ ਰਹਿਆਂ ਬਹੁਤ ਸਮਾਂ ਹੋ ਗਿਆ ਸੀ । [4] ਸਾਰਾ ਜਲ । [5] (ਕਿਉਂਕਿ) ਦੂਸਰੀ ਵਾਰੀ ( ਆਇਆ ਹੈ ) ਇਸ ਕਰਕੇ ਸਾਰਾ ਭੇਤ ਜਾਣਦਾ ਹੈ । [6] ਆਕਾਸ਼ ਵਿਚ । [7] ਸੁਹਣੀ ਚਾਲੇ । *ਪਾਠ-ਜਾਊ ਬੰਦ।

ਕਰਯੋ ਇਹ ਬਲ ਤੇ ਕੈਸੇ?। ਕਾਰਨ ਕਵਨ ਰਹੇ ਨਹਿੰ ਤੈਸੇ?–। ਗ੍ਰਾਮ ਬਿਖੇ ਤੂਰਨ ਹੀ ਆਯੋ। ਬੂਝਨ ਕੀਨੋ ਨਰ ਦ੍ਰਿਸ਼ਟਾਯੋ ॥ ੯ ॥ ਤਿਸ ਤਬਿ ਭਨਯੋ 'ਗੁਰੂ ਕੇ ਆਗੇ।ਬਿਨਤੀ ਕੀਨੀ ਜੋਧ ਸਭਾਗੇ[1]। ਕਾਗਜ਼ ਪੁਰਿ ਨਿਜ ਘਰ ਲੈ ਗਯੋ। ਇਸ ਹਿਤ ਡੇਰਾ ਗਮਨਤਿ ਭਯੋ' ॥ ੧੦ ॥ ਸੁਨਿ ਪ੍ਰਸੰਨ ਮਨ ਹ੍ਵੈ ਕਰਿ ਚਾਲਾ। ਕਹਤਿ'ਧੰਨ ਗੁਰ,ਧੰਨ ਬਿਸਾਲਾ'। ਜੁਗ ਕੋਸਨ ਤੇ ਉਤਰਿ ਚਲਾਯੋ।ਰੇਸ਼ਮ ਡੋਰਨਿ ਤੇ ਛੁਰਿਆਯੋ॥ ੧੧ ॥ ਜਗ ਮਗ ਜ਼ੀਨ ਕਰੈ ਜਿਸ ਕੇਰਾ। ਸਨੈ ਸਨੈ ਚਲਿ ਕਰਿ ਤਿਸ ਬੇਰਾ।ਗੁਰ ਡੇਰੇ ਕਹੁ ਜਬਿ ਨਿਯਰਾਯੋ। ਦੇਖਤਿ ਨਮੋ ਕੀਨਿ ਸਿਰ ਨ੍ਯਾਯੋ ॥ ੧੨ ॥ ਆਗੇ ਲਗਯੋ ਦਿਵਾਨ ਮਹਾਨੂ। ਰਾਗ ਰੰਗ ਕਰਿ ਰਹੇ ਸੁਜਾਨੂ। ਜੋਧ ਮਹੀਪ ਸਮੀਪ ਗੁਸਾਈਂ। ਸਿਮਰਤਿ ਸੇਵਕ[2]–ਹਯ ਲੇ ਆਈ[3]–॥ ੧੩ ॥ ਇਤਨੇ ਮਹਿਂ ਆਵਤਿ ਕੋ ਹੇਰਾ। ਸੰਗ ਤੁਰੰਗਮ ਚਪਲ ਬਡੇਰਾ।ਉਠਿ ਦਿਵਾਨ ਤੇ ਆਗੂ ਆਇ। ਦੇਖਨਿ ਕੋ ਬਾਜੀ ਲਲਚਾਇ ॥ ੧੪ ॥ ਉਤਲਾਵਤਿ ਬਿਧੀਏ ਪਗ ਗਹੇ। ਸੀਸ ਧਰਯੋ ਬਡ ਆਨੰਦ ਲਹੇ। ਭੁਜਾ ਪਕਰਿ ਗੁਰ ਉਰਧ ਉਠਾਯੋ ਅਪਨੇ ਅੰਗ ਸੰਗ ਗੁਰ ਲਾਯੋ ॥੧੫ ॥ ਕਹਯੋ 'ਕੀਨ ਤੈਂ ਬਡ ਉਪਕਾਰਾ। ਜੋ ਦੁਸ਼ਕਰ ਅਤਿ ਕਠਨ ਕਰਾਰਾ[4]। ਭਯੋ ਅਧਿਕ ਰਿਣ ਸੀਸ ਹਮਾਰੇ। ਜਾਚਹੁ ਬਰ ਅਬਿ ਦੇਹਿਂ ਉਤਾਰੇ' ॥ ੧੬ ॥ ਸੁਨਿ ਕਰਿ ਬਿਧੀ ਚੰਦ ਕਰ ਜੋਰੇ। ਪ੍ਰਭੁ ਜੀ ! ਬਰਤਹੁ ਸਭਿ ਹੀ ਠੌਰੇ। ਕਰਜ਼ ਆਪ ਅਰੁ ਆਪ ਚਢ਼ਾਵੈਂ[5]। ਬਹੁਰ ਦੇਨ ਆਪੇ ਲਲਚਾਵੈਂ[6] ॥੧੭॥ ਇਹ ਸਭਿ ਤੁਮਰੋ ਚੋਜ ਵਿਡਾਨਾ।ਕਰਹੁਆਪ ਅਰੁ ਆਪਹਿਠਾਨਾ[7]।ਮੁਝਪਰ ਤੇ ਬਹੁਕਰੁਨਾ ਕਰੀ। ਜਾਚਨ ਕੀ ਅਭਿਲਾਖਾ ਹਰੀ[8] ॥ ੧੮ ॥ ਦਿਹੁ ਗੁਰ ! ਸਿਗ ਨਾਮ ਕੋ ਰੰਗ[9]। ਬੀਤਹਿ ਬੈਸ ਸੰਤ ਕੇ ਸੰਗ'।ਸੁਨਿ ਕਰਿ ਸਤਿਗੁਰ ਭਏ ਪ੍ਰਸੀਨਾ।ਸਭਿਨਿ ਸੁਨਾਵਤਿ ਉਚਰਨ ਕੀਨਾ ॥ ੧੯ ॥ 'ਬਿਧੀ ਚੰਦ ਛੀਨਾ ਗੁਰ ਸੀਨਾ[10]'। ਸਦਾ ਗੁਰੂ ਕੇ ਰਸ ਮਹਿ ਭੀਨਾ। ਸਰਬ ਬਿਕਾਰਨ ਤੇ ਉਰ ਹੀਨਾ। ਹਮਰੇ

[1]ਭਾਗਾਂ ਵਾਲੇ ਰਾਇ ਜੋਧ ਨੇ। [2]ਯਾਦ ਕਰਦੇ ਹਨ ਸੇਵਕ ਨੂੰ। [3]ਘੋੜਾ ਲੇ ਆਵੇਗਾ। [4]ਜੋ ਬੜਾ ਔਖਾ ਤੇ ਕਰੜਾ ਕਠਨ ਕੰਮ ਸੀ। [5]ਕਰਜ਼ਾ ਵੀ ਆਪ ਹੋ ਚੜ੍ਹਾਉਣ ਵਾਲੇ ਵੀ ਆਪ ਹੋ। [6]ਫਿਰ (ਕਰਜ਼ਾ) ਦੇਣਾ ਵੀ ਆਪ ਹੀ ਚਾਹੁੰਦੇ ਹੋ। [7]ਆਪੇ (ਕਾਰਜ ਆਰੰਭ) ਕਰਦੇ ਹੋ ਤੇ ਆਪੇ (ਉਸ ਨੂੰ) ਕਰਦੇ ਹੋ। [8]ਮੰਗਣ ਦੀ ਇੱਛਾ ਦੂਰ ਕੀਤੀ। [9]ਨਾਮ ਦੇ ਨਾਲ ਪ੍ਰੇਮ ਦਿਓ। [10]ਬਿਧੀ ਚੰਦ ਛੀਨ', ਹੂਰਾਂ ਦਾ ਸੀਨਾਂ ਹੈ। ਭਾਵ ਛੀਨਾ ਬਿਧੀਚੰਦ ਬੜਾ ਪਿਆਰਾ ਹੈ। ਛੀਨਾ ਬਿਧੀਚੰਦ ਦੀ ਗੋਤ ਸੀ।

ਉਰ ਅਨੰਦ ਕੋ ਦੀਨਾ ॥੨੦॥ ਦੁਸ਼ਕਰ ਕਾਜ ਸੁਗਮ ਕਰਿ ਲੀਨਾ । ਗੁਰੂ ਸੇਵ ਮਹਿਂ ਸੁਮਤਿ ਪ੍ਰਬੀਨਾ । ਇਸਕੇ ਸਮਸਰ ਅਪਰ ਨ ਚੀਨਾ । ਸਭਿ ਕੇ ਮਨ ਬਿਸਮਾਵਨ ਕੀਨਾ ॥ ੨੧ ॥ ਕਹੌਂ ਕਹਾਂ ਲਗਿ ਤੋਹਿ ਬਡਾਈ।ਅਤਿ ਚਾਤੁਰਤਾ ਚਿਤ ਉਪਜਾਈ । ਛਲੇ ਸ਼ਾਹੁ ਜੁਤਿ ਤੁਰਕ ਘਨੇਰੇ । ਅਚਰਜ ਚਲਿਤ ਲਖੇ ਨਹਿਂ ਤੇਰੇ'॥੨੨॥ ਜੋਧ ਰੁ ਜੇਠਾ ਬਿਧੀਆ ਮਿਲੇ।ਸਭਿਹਿਨਿ ਕਰਯੋ ਸਰਾਹਨਿ ਭਲੇ । 'ਸਾਧ ਸਾਧ' ਸਭਿ ਸਭਾ ਸੁਨਾਵੈ । 'ਇਹ ਕਾਰਜ ਤੋਹੀ ਬਨਿ ਆਵੈ॥੨੩॥ਅਪਰ ਕੌਨ ਕਰਿ ਸਾਕਹਿ ਐਸੇ।ਛਲੇ ਤੁਰਕ ਤੁਰਕੇਸ਼ੁਰ ਜੈਸੇ । ਮਨਹੁਂ ਕਲੰਕਤਿ ਕੀਨੇ ਸਾਰੇ । ਰਹੇ ਬਿਸੂਰਤਿ ਕੁਮਤਿ ਬਿਚਾਰੇ' ॥ ੨੪ ॥ ਹਯ ਗੁਲਬਾਗ ਲਿਯੇ ਗੁਰ ਸੰਗ । ਮੇਲਯੋ ਜਹਿਂ ਦਿਲਬਾਗ ਤੁਰੰਗ । ਪਿਖਤਿ ਪਰਸਪਰ ਜੁਗ ਹਿਹਨਾਏ । ਕਰੇ ਨੇਰ ਦ੍ਵੈ ਘ੍ਰਾਣ[1] ਮਿਲਾਏ ॥ ੨੫॥ ਮ੍ਰਿਦੁਲ ਹਿਰੇਖਾ[2] ਬੋਲਤਿ ਭਲੇ । ਜਨੁ ਜੁਗ ਭ੍ਰਾਤ, ਬਿਛੁਰਿ ਬਹੁ,ਮਿਲੇ । ਦਾਸਨ ਕੋ ਤਾਗੀਦ ਬਖਾਨੀ।'ਹਯ ਕੀ ਸੇਵਾ ਕਰਹੁ ਮਹਾਨੀ॥ ੨੬ ॥ ਅਹੈ ਸੁਮਤਿ ਬਹੁ ਮਾਲਸ਼ ਕਰੀਅਹਿ।ਖਾਨ ਪਾਨ ਸਭਿ ਆਗੇ ਧਰੀਅਹਿ' । ਸੌਂਪਨਿ ਕਰਿ ਜੇਠੇ ਕਹੁ ਤਬੈ । 'ਰਾਖਹੁ ਤਕਰਾਈ ਬਿਧਿ ਸਬੈ' ॥ ੨੭ ॥ ਬਿਧੀ ਚੰਦ ਕੀ ਗਹਿ ਕਰਿ ਬਾਹੂ । ਆਏ ਪੁਨ ਦਿਵਾਨ ਕੇ ਮਾਂਹੂ । ਬਿਕਸਤਿ ਬੋਲਤਿ ਬੂਝਤਿ ਬਾਤ । 'ਸਭਿਨਿ ਸੁਨਾਵਹੁ ਸਰਬ ਬ੍ਰਿਤਾਂਤ ॥੨੮॥ ਕਿਮ ਤੁਰੰਗ ਪੁਰਬ ਕੋ ਆਨਯੋ?।ਮਿਲਯੋ ਸ਼ਾਹ ਸੋਂ ਕਹਾਂ ਬਖਾਨਯੋ ?।ਹਯ ਦੂਸਰ ਕੋ ਕੈਸੇ ਹਰਯੋ?।ਮਤਿ ਅੰਧੇ ਸਭਿ ਕੋ ਕਿਮ ਕਰਯੋ ? ॥ ੨੯ ॥ ਬਿਖਮ ਸਥਾਨ ਦੁਰਗ ਬਡ ਗਾਢੇ । ਰਹਤਿ ਹਜ਼ਾਰਹੁ ਨਰ ਜਹਿਂ ਠਾਢੇ । ਅਨਿਕ ਰੀਤਿ ਕਰਿ ਜਹਿਂ ਤਕਰਾਈ । ਕਿਮ ਉਲੰਘ ਆਯੋ ਇਸ ਥਾਈਂ ? ॥ ੩੦ ॥ ਜਿਨ ਦੇਖੀ ਸੋ ਅਤਿ ਬਿਸਮਾਏ। ਸੁਨਹਿ ਜਹਾਂ ਕਹਿਂ ਨਰ ਸਮੁਦਾਏ । ਸੋ ਭੀ ਸਗਰੇ ਲਖਹਿਂ ਅਚੰਭਾ । ਬਿਦਤਹਿ ਜਗ ਜੋ ਦੰਭ ਅਰੰਭਾ[3] ॥੩੧॥ ਅਪਰ ਕੌਨ ਕਰਿ ਸਾਕਹਿ ਐਸੇ। ਅਚਰਜ ਲਖਿ ਕਹਿਂ–ਕੀਨਸਿ ਕੈਸੇ[4]?–।ਬਿੰਦ ਮਸੰਦ ਜੋਧ ਤੇ ਆਦਿ।ਕਹੁ ਗਾਥਾ,ਸੁਨਿ ਹੁਇੰ ਬਿਸਮਾਦਿ'॥੩੨॥ਬਿਧੀਆ ਕਹਤਿ ਭਯੋ'ਸੁਨ ਸ੍ਵਾਮੀ ! ਤੁਮ ਸਭਿ ਜਾਨਤਿ ਅੰਤਰਜਾਮੀ । ਮੋਹਿ ਬਦਨ ਤੇ ਸਭਿ ਕੋ ਸ੍ਰੌਨ ।

[1]ਨਾਸਾਂ । [2]ਹਿਣਕਣਾ । [3]ਜੋ ਬਣਾਉਟ ਕੀਤੀ ਹੈ । [4]ਅਚੰਭਾ ਜਾਣਕੇ ਕਹਿੰਦੇ ਹਾਂ ਕਿ 'ਕਿਵੇਂ ਕਰ ਲਿਆ ?'

ਚਹਹੁ ਸੁਨਾਵਨ ਕਰੁਨਾ ਭੌਨ ! ॥ ੩੩ ॥ ਤੌ ਮੈਂ ਕਹੌਂ ਬ੍ਰਿਤੰਤ ਅਬਿ ਸਾਰਾ। ਪ੍ਰਥਮ ਰਹਯੋ ਬਨਿ ਕਰਿ ਘਸਿਆਰਾ।ਸੇਵ ਹਯਨਿ ਕੀ ਇਸ ਬਿਧਿ ਕਿਏ। ਜਿਸ ਕੋ ਦੇਖਿ ਰੀਝ ਸਭਿ ਗਏ ॥ ੩੪ ॥ ਧਰਯੋ ਜ਼ੀਨ ਸੋ ਥਾਨ ਨਿਹਾਰਾ। ਨਿਕਸਨਿ ਹੇਤੁ ਭੇਤ ਲੇ ਸਾਰਾ। ਕਰਿ ਇਕੱਤ੍ਰ ਸੇਵਕ ਸਮੁਦਾਈ। ਸਾਰ-ਬਾਰਨੀ[1] ਆਨਿ ਪਿਲਾਈ॥੩੫॥ ਸਭਿ ਅਚੇਤ[2] ਭੇ, ਲੇ ਨਿਸ ਘੋਰਾ।ਪਾਇ ਜ਼ੀਨ ਰਸਰਨਿ[3] ਤੇ ਛੋਰਾ। ਦਿਸ਼ਿ ਦਰੀਆਉ ਦੁਰਗ ਦੀਵਾਰ।ਹਯ ਚਢਿ ਚਾਬੁਕ ਹਤਿ ਕਿਯ ਛਾਰ ॥ ੩੬ ॥ ਸੁਨੋ ਪ੍ਰਭੂ ਜੀ ! ਕੂਦਯੋ ਐਸੇ। ਪੰਛੀ ਉਡਯੋ ਜਾਤਿ ਕੋ ਜੈਸੇ। ਏਕ ਬਾਰ ਭੀਗਯੋ ਲਗਿ ਬਾਰੀ[4]।ਪੁਨ ਜ਼ਾਨੂੰ ਲਗਿ ਰਖਿ ਭਾ ਪਾਰੀ[5] ॥ ੩੭ ॥ ਮਗ ਨਿਚਿੰਤ ਸਲਿਤਾ ਤਰਿ ਆਯੋ।ਸਿਰ ਧੁਨਿ ਧੁਨਿ ਹਜ਼ਰਤ ਪਛੁਤਾਯੋ। ਅਤਿ ਪ੍ਰਿਯ ਗਏ[6] ਰਿਸਯੋ ਕਹਿ ਤਬੈ ।-ਚਾਰ ਲੱਛ ਲਿਹੁ ਖੋਜਹਿ ਜਬੈ-॥੩੮॥ਮੈਂ ਪੁਨ ਗਯੋ ਦੂਸਰੇ ਹੇਤੁ।ਉਤਰਯੋ ਧਰਮ ਸਾਲ ਹਿਤ ਭੇਤ। ਡਿੰਡਮ ਫਿਰਤਿ ਸੁਨਯੋ ਮੈਂ ਜਬੈ। ਖੋਜੀ ਬਨਯੋ ਚਹਤਿ ਜਿਹ ਤਬੈ ॥ ੩੯ ॥ ਸੁਨੀ ਸ਼ਾਹੁ ਸੁਧਿ ਖੋਜੀ ਆਯੋ। ਬਾਂਛਤਿ ਹੁਤੋ ਸਮੀਪ ਬੁਲਾਯੋ। ਬੇਸ ਧਰਯੋ ਅਸ ਹਿੰਦੁਸਤਾਨੀ।ਨਹਿੰ ਕਿਸ ਹੂੰ ਤੇ ਗਯੋ ਪਛਾਨੀ ॥ ੪੦ ॥-ਰਮਲ ਗਨਕ ਅਰੁ ਸ਼ਗੁਨ ਬਿਚਾਰਨ। ਇਹ ਗੁਨ ਮੋ ਮਹਿੰ-ਕੀਨਿ ਉਚਾਰਨ।ਸ਼ਾਹੁ ਰਿਦੇ ਬਹੁ ਭਾਂਤਿ ਦ੍ਰਿੜਾਯੋ।ਹਯ ਕੋ ਖੋਜ ਲੇਹੁ ਮਨ ਭਾਯੋ॥੪੧॥ਅਸੁ ਗੁਲਬਾਗ ਪਾਸ ਲੇ ਗਯੋ। ਜਿਮ ਮੈਂ ਕਹਤਿ ਰਹਯੋ,ਤਿਮ ਕਿਯੋ। ਜ਼ੀਨ ਪਵਾਇ ਪਠਾਯਹੁ ਡੇਰੇ[7]। ਸੈਮਨ ਬੁਰਜ ਗਯੋ ਤਿਸ ਬੇਰੇ ॥ ੪੨ ॥ ਤਿਸ ਨੀਰੇ ਢਿਗ ਮੈਂ ਅਰੁ ਘੋਰਾ। ਤਾਰੇ ਮਾਰਿ ਦਿਏ ਸਭਿ ਪੌਰਾ[8]। ਭਯੋ ਇਕਾਂਕੀ ਸਭਿ ਅਟਕਾਏ। ਕਰੇ ਕੈਦ ਜਨੁ ਬਸ ਨ ਬਸਾਏ॥ ੪੩ ॥ ਸ਼ਾਹੁ ਸੰਗ ਮੈਂ ਬੋਲਤਿ ਰਹਯੋ। ਦੇਉਂ ਖੋਜ ਮੈਂ ਸਭਿ ਹੀ ਲਹਯੋ। ਲਾਗਾ ਦੇਤਿ ਨਿਸਾ ਬਡ ਬੀਤੇ। ਘੋਰਾ ਛੋਰਿ ਚਢਯੋ ਨਿਰਭੀਤੇ[9] ॥ ੪੪ ॥ ਬੂਝਨਿ ਲਗਯੋ ਸ਼ਾਹੁ ਅਸੁ ਖੋਜ[10]।ਕਹਯੋ ਸਾਚ ਤਬਿ ਸਤਿਗੁਰੁ ਓਜ[11]। ਸਕਲ ਜਥਾਰਥ ਕਹਿ ਸਮੁਝਾਯੋ।-ਗਹਹੁ ਗਹਹੁ-ਸੁਨ ਸ਼ਾਹੁ ਅਲਾਯੋ ॥ ੪੫॥-ਹਯ ਪਲਟੇ ਹਯ ਸ੍ਰੀ ਗੁਰੁ ਲੀਨ।ਮੋਹਿ ਨਾਮ-ਕਾਹ[12]-ਬਿਧੀਆ ਛੀਨਾ।

[1]ਵੰਗੀ ਸ਼ਰਾਬ। [2]ਬੇਖ਼ਬਰੇ। [3]ਰਸਿਆਂ। [4]ਜਲ ਲੱਗਕੇ। [5](ਜਲ ਨੂੰ) ਰੋਖਕੇ ਗੋਡਿਆਂ ਤੱਕ ਪਾਰ ਹੋ ਗਿਆ। [6]ਪਿਆਰਾ ( ਘੋੜਾ ) ਚਲਾ ਗਿਆ। [7]( ਪਾਤਸ਼ਾਹ ਨੂੰ ) ਡੇਰੇ ਭੇਜ ਦਿਤਾ। [8]ਸਾਰੇ ਦਰਵੱਜੇ। [9]ਨਿਡਰ ਹੋਕੇ। [10]ਘੋੜੇ ਦਾ ਖੋਜ। [11]ਸਤਿਗੁਰਾਂ ਦੇ ਬਲ ਨਾਲ। [12]( ਮੈਂ ) ਕਾਹ ਦਿਤਾ।

ਆਦਿ ਚਾਕਰੀ ਧਨ ਭ੍ਰਾ ਮੇਰੋ। ਲਿਯੋ ਮੋਲ ਸਮ ਆਛੇ ਹੇਰੋ॥੪੬॥ਸਾਹੁ! ਕੋਪ ਕਰੋਂ ਬਾਦ ਕਰੰਤਾ? ਜੇ ਅਬਿ ਮੋ ਕੋ ਗਹਨੋ ਚਹੰਤਾ। ਸਭਿ ਭ੍ਰਾਰੀ ਮੈਂ ਪ੍ਰਥਮ ਮੰਗਾਈ-। ਕਰ ਮਹਿਂ ਧਰਿ ਕਰਿ ਸ਼ਾਹੁ ਦਿਖਾਈ ॥੪੭॥-ਇਹੁ ਸਭਿ ਪਰੀ ਨਿਕਾਸਨ ਕੀਜੈ। ਖੋਲ ਕੁਲਫ ਮੋਕਹੁ ਗਹਿ ਲੀਜੈ-। ਇਮ ਕਹਿ ਘੋਰਾ ਤੇਜ ਕੁਦਾਯੋ*।ਉਲੰਘਿ ਦਿਵਾਰ ਬਾਰਿ ਮਹਿਂ[1] ਆਯੋ ॥ ੪੮ ॥ ਪੀਛੇ ਹਾਇ ਹਾਇ ਬਡ ਰੌਰਾ।ਬਸਿ ਨ ਬਸਾਇ ਭਿਰੇ ਸਭਿ ਪੌਰਾ। ਸਤਿਗੁਰ ਸ਼ਬਦ ਪ੍ਰੇਮ ਉਮਗਾਯੋ। ਮਗ ਸੁਖੇਨ ਗਾਵਤਿ ਚਲਿ ਆਯੋ ॥ ੪੯ ॥ ਹੇ ਪ੍ਰਭੁ! ਅਸ ਦੁਸ਼ਕਰ ਜੋ ਕਾਰਾ। ਤੁਮ ਬਿਨ ਕੋ ਕਰਿ ਸਕੈ ਬਿਚਾਰਾ।ਸਰਬ ਸ਼ਕਤਿ ਧਰਿ ਮਾਨੁਖ ਲੀਲਾ। ਤ੍ਰੈ ਲੋਕਨ ਪਤਿ ਕਰਹੁ ਸੁਸ਼ੀਲਾ! ॥੫੦॥ ਭੁਏ ਸਹਾਇਕ ਜਹਿਂ ਕਹਿਂ ਜਾਈ। ਤੌ ਇਹ ਕਾਰ ਕਰਨ ਬਨਿ ਆਈ। ਪੰਚਾਂਮ੍ਰਿਤ ਮਾਨਸੋ ਸਮੁਦਾਯੋ। ਸੋ ਚਹੀਐ ਗੋ ਅਬਿ ਕਰਿਵਾਯੋ' ॥੫੧॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਦੁਤਿਯੋ ਪੰਗਾ ਲਿਆਵਨ' ਪ੍ਰਸੰਗ ਬਰਨਨੰ ਨਾਮ ਸਪਤ ਤ੍ਰਿੰਸਤੀ ਅੰਸੂ ॥ ੩੭ ॥

### ੩੮. [ਯੁੱਧ ਦੀਆਂ ਤਿਆਰੀਆਂ]।

ਦੋਹਰਾ ॥ ਅਸ ਪ੍ਰਸੰਗ ਬਿਧੀਏ ਸਕਲ ਕਹਜੋ ਸਹਿਤ ਵਿਸਤਾਰ। ਮੈਂ ਸੰਛੇਪ ਬਰਨਨ ਕਰਨੋ ਸੁਨਹੁ ਕਥਾ ਸੁਖ ਸਾਰ ॥ ੧ ॥ ਚੌਪਈ ॥ 'ਇਹ ਚਰਿੱਤ੍ਰ ਸਭਿ ਤੁਮ ਹੀ ਕੀਨਿ। ਦਾਸ ਜਾਨਿ ਜਸੁ ਮੋਕਹੁ ਦੀਨਿ'। ਇਮ ਕਹਿ ਬੰਦੇ ਪਦ ਅਰਬਿੰਦ। ਸੁਨਜੋ ਪ੍ਰਸੰਗ ਸਭਾ ਨਰ ਬ੍ਰਿੰਦ ॥ ੨ ॥ ਅਚਰਜ ਭੁਏ ਸੁਨਤਿ ਚਤੁਰਾਈ।'ਸਾਧ ਸਾਧ' ਸਭਿਹੂੰਨਿ ਸੁਨਾਈ। 'ਇਹੁ ਕਾਰਜ ਤੁਝ ਹੀ ਤੇ ਹੋਇ। ਕਰਿ ਨ ਸਕਹਿ ਜਗ ਮਾਨਵ ਕੋਇ' ॥ ੩ ॥ ਪੰਚਾਂਮ੍ਰਿਤ ਬਿਧੀਏ ਕਰਿਵਾਯੋ। ਤਤਛਿਨ ਕਰਿਬੇ ਸਿੱਖ ਪਠਾਯੋ।ਸ੍ਰੀ ਹਰਿ ਗੋਵਿੰਦ ਚੰਦ ਬਖਾਨਾ। 'ਇਕ ਹਜ਼ਾਰ ਕੋ ਹਮ ਨੇ ਮਾਨਾ ॥੪॥ ਅਬਿ ਹੀ ਲਜਾਵੋ ਸਭਿ ਕਰਿਵਾਇ'। ਸੁਨਤਿ ਕਰਤਿ ਭੇ ਨਰ ਸਮੁਦਾਇ। ਸੁਨਿ ਸੁਨਿ ਕਰਿ ਪੁਰਿ ਗ੍ਰਾਮ ਜੁ ਨੇਰੇ। ਲੇਨਿ ਹੇਤੁ ਚਲਿ ਆਇ ਘਨੇਰੇ ॥ ੫ ॥ ਹੁਕਮ ਦਿਯੋ ਦੁੰਦਭਿ ਬਜਵਾਏ। ਉਤਸਵ ਅਧਿਕ ਭਯੋ ਨਰ ਆਏ।ਕਈ ਹਜ਼ਾਰਨਿ ਕੀ ਹੁਇ ਭੀਰ। ਦਰਸਹਿਂ ਸ੍ਰੀ ਸੋਢੀ ਬਰ ਬੀਰ ॥੬॥ ਕੇਤਿਕ ਕੌਤਕ ਕਰਨੇ ਹਾਰੇ। ਰਚਹਿਂ ਤਮਾਸ਼ਾ ਬਿਬਿਧਿ ਪ੍ਰਕਾਰੇ। ਬਾਦਿਤ ਅਪਰ ਨਗਾਰ ਕੇ ਆਏ। ਡਫ, ਢੋਲਾਦਿਕ ਬਹੁਤ ਬਜਾਏ ॥ ੭ ॥ ਅਧਿਕ

[1]ਜਲ ਵਿਚ। *ਦੇਖੋ ਇਸੇ ਰਾਸ ਦੇ ਅੰਸੂ ੨੬ ਅੰਕ ੨੯ ਦੀ ਹੇਠਲੀ ਟੂਕ।

ਮੁੱਦਿਤਿ ਚਿਤ ਹ੍ਵੈ ਨਰ ਨਾਰੀ। ਦਰਸਹਿ ਸਤਿਗੁਰ ਹ੍ਵੈਂ ਬਲਿਹਾਰੀ। ਮਹਾਂ ਕੋਲਾਹਲ ਸਭਿ ਮਹਿਂ ਹੋਵਾ। ਸੁਨੈ ਪ੍ਰਸੰਗ ਸੁ ਅਚਰਜ ਜੋਵਾ ॥ ੮ ॥ ਪੰਚਾਂਮ੍ਰਿਤ ਆਯੋ ਸਮੁਦਾਇ।ਪੰਕਤਿ ਕਰਿ ਕਰਿ ਦਿਯੋ ਬਿਠਾਇ।ਦੂਰ ਦੂਰ ਲਾਗੀ ਗਨ ਪਾਂਤੀ। ਗੁਰ ਪ੍ਰਤਾਪ ਬੈਠੇ ਚਿਤ ਸ਼ਾਂਤੀ ॥੯ ॥ ਬਹੁ ਬਰਤਾਵੇ ਤਬੈ ਲਗਾਇ। ਦਿਯੋ ਇਤੋ ਜਿਹ ਅਚਿ ਤ੍ਰਿਪਤਾਇ। ਚਾਰ ਘਟੀ ਲਗਿ ਇਤਿਕ ਬ੍ਰਤਾਯੋ। ਲੇ ਜਿਨ ਅਚਯੋ ਰਹਯੋ ਤ੍ਰਿਪਤਾਯੋ* ॥ ੧੦ ॥ ਮਿਲੇ ਹਜ਼ਾਰਨ ਕੇ ਸਮੁਦਾਇ। ਨਹਿਂ ਨਿਖੁਟਯੋ ਸਗਰੇ ਤ੍ਰਿਪਤਾਇ।ਲੀਨਿ ਭਿਹਾਵਲ ਸਦਨ ਸਿਧਾਇ। ਗੁਰ ਜਸੁ ਪੂਰਿ ਪੂਰਿ ਘਰ ਘਰ ਛਾਇ ॥੧੧॥ ਜੋਧ ਸੁ ਜੋਧਾ ਗਨ ਢਿਗ ਬੈਸੇ[1]। ਬਿਧੀਏ ਕਹਯੋ ਗੁਰੂ ਸੰਗ ਐਸੇ। 'ਮਹਾਂਰਾਜ ! ਅਬਿ ਦੇਰ ਨ ਕੋਈ। ਸ਼ਾਹੁ ਜਹਾਂ ਕੇ ਰਿਸ ਅਤਿ ਹੋਈ ॥ ੧੨ ॥ ਆਪ ਚਢਹਿ ਤੂਰਨ ਹੀ ਆਵਹਿ। ਕੈ ਗਾਢੋ ਉਮਰਾਵ ਚਢਾਵਹਿ।ਆਇ ਲਰਹਿ ਲਸ਼ਕਰ ਅਬਿ ਭਾਰਾ। ਇਮ ਜਾਨਹੁ ਜਿਮ ਮੋਹਿ ਨਿਹਾਰਾ[2] ॥੧੩॥ਪਹੁਚੇ ਹੀ ਸ਼ੱਤ੍ਰੁ ਗਨ ਲਖੋ।ਬਨਿ ਸੁਚੇਤ ਨਹਿਂ ਆਲਸ ਰਖੋ। ਡਾਰੇ ਰਹੈਂ ਤੁਰੰਗਮ ਜ਼ੀਨ। ਸਕਲ ਤੁਰੰਗਨਿ ਤਯਾਰੀ ਕੀਨਿ' ॥੧੪॥ ਸੁਨਿ ਗਨ ਤੁਰਕਨ ਕੋ ਆਗਵਨੁ। ਜਗਯੋ ਬੀਰ ਰਸ ਉਰ ਅਰਿਦਵਨੁ[3]। ਬੂਝਯੋ ਤਬੈ ਜੋਧ ਕੇ ਸੰਗ। 'ਇਹਾਂ ਕਰਹੁ ਤੁਮ ਕਿਸ ਬਿਧਿ ਜੰਗ?॥੧੫॥ ਅਪਨੇ ਹੋਹਿਂ ਅਲਪ ਭਟ ਨਾਲ। ਸ਼ੱਤ੍ਰੁ ਬ੍ਰਿੰਦ ਚਢਿ ਅਏ ਬਿਸਾਲ। ਕਠਨ ਦੁਰਗ ਮਹਿਂ ਹੋਇ ਪ੍ਰਵੇਸ਼ੂ। ਕੈ ਜੰਗਲੈ ਥਲ ਪਿਖਹੁ ਵਿਸ਼ੇਸ਼ੂ ॥੧੬॥ ਕਿਧੌਂ ਮਰੂ ਥਲ ਹੈ ਇਤ ਕੋਇ।ਕਿਸ ਬਿਧਿ ਰਹਹੁ ਮਵਾਸੇ ਹੋਇ ?'। ਜੋਧ ਕਹਯੋ ਕਰ ਜੋਰਿ ਬਹੋਰ। 'ਮਹਾਰਾਜ ! ਹੁਇ ਸੰਘਰ ਘੋਰ॥ ੧੭ ॥ ਅਹੈ[4] ਦਿਲੇਸ਼ੁਰ ਕੀ ਬਹੁ ਸੈਨਾ। ਰਾਜ ਜਗਤ ਕੋ, ਗਿਨਤੀ ਹੈ ਨਾ। ਟਰਹੁ ਆਪ ਕਿਮ ਸਰਬਰ ਹੋਵਹੁ[5]। ਤੋਪ ਜੰਬੂਰਨ ਕੇ ਗਨ ਜੋਵਹੁ ॥੧੮॥ ਜੰਗਲ ਬਿਖੈ ਪ੍ਰਵੇਸ਼ਹੁ ਦੂਰ। ਤਾਲ ਬਿਲੋਕਹੁ ਜਹਿਂ ਜਲ ਪੂਰ। ਤਿਸਕੇ ਤੀਰ ਰਾਖੀਅਹਿ ਡੇਰਾ। ਭ੍ਰੇਜਹਿ ਲਸ਼ਕਰ ਸ਼ਾਹੁ ਘਨੇਰਾ ॥੧੯॥ ਖੋਜਿ ਖੋਜਿ ਕਰਿ ਇਤ ਉਤ ਥਾਨ। ਹਰਿ

[1]ਜੋਧ ਰਾਇ ਜੀ ਸਾਰੇ ਸੂਰਮਿਆਂ ਸਮੇਤ ਪਾਸ ਬੈਠੇ ਸਨ। [2]ਜਿਵੇਂ ਮੈਂ (ਫੌਜੀ ਆਏ ਨੂੰ) ਤਕ ਰਹੇ ਹੋ (ਇਵੇਂ ਮੈਨਾ ਆਈ) ਜਾਣੋ। [3]ਭਾਵ ਸ੍ਰੀ ਗੁਰੂ ਹਰਿਗੋਵਿੰਦ ਜੀ ਦੇ ਰਿਦੇ ਵਿਚ। [4]ਦਿਲੀਪਤ। [5]ਆਪ ਟਲ ਜਾਓ ਕਿਵੇਂ ਬਰੋਬਰ ਹੋ ਸਕੋਗੇ।

*ਇਥੇ ਹੇਠ ਲਿਖੀਆਂ ਦੋ ਹੋਰ ਤੁਕਾਂ ਛਾਪੇ ਦੇ ਨੁਸਖਿਆਂ ਵਿਚ ਮਿਲਦੀਆਂ ਹਨ:—

ਅਤਿ ਅਨੰਦ ਮਨ ਸਭਿ ਕੇ ਹੋਵਾ। ਨਰ ਨਾਰਿਨ ਬਾਲਿਕ ਸਭਿ ਜੋਵਾ।

ਜੈ ਹੈ ਹੁਇ ਕਰਿ ਵੈਰਾਨ। ਜੰਗਲ ਵਿਖੈ ਸੁ ਪ੍ਰਵਿਸ਼ੈ ਨਾਂਹੀ। ਜਲ ਕੇ ਥਲ ਭੇਵ ਨ ਤਿਨ ਪਾਹੀ[1] ॥ ੨੦ ॥ ਲਵਪੁਰਿ ਕੈ ਦਿੱਲੀ ਚਲਿ ਜਾਇ। ਬਹੁਰ ਪ੍ਰਵੇਸ਼ਹੁ* ਇਸ ਥਲ ਆਇ। ਬਿਬਿਧ ਬਿਲਾਸ ਕਰਹੁ ਹਰਖਾਵਹੁ। ਸਿਖ ਸੰਗਤ ਕੋ ਸੁਖ ਉਪਜਾਵਹੁ ॥ ੨੧ ॥ ਇਸ ਪ੍ਰਕਾਰ ਕੋ ਮਤਿ ਹੈ ਏਕ। ਬਿਨ ਬਿਖਾਦ[2], ਹੇ ਜਲਧਿ ਬਿਬੇਕ!'।ਸ਼੍ਰੀ ਹਰਿ ਗੋਬਿੰਦ ਸੁਮਤਿ ਨਿਧਾਨ। ਸੁਨਤਿ ਜੋਧ ਤੇ ਕੀਨਿ ਬਖਾਨਿ ॥ ੨੨ ॥ 'ਇਹ-ਮਤਿ ਨਹੀਂ ਪਸੰਦ ਹਮਾਰੇ।ਹੋਹਿ ਨ ਜੰਗ,ਨ ਸ਼ੱਤ੍ਰੁ ਮਾਰੇ। ਸ਼ਾਹੁ ਸਹਿਤ ਗਨ ਤੁਰਕ ਬਖਾਨੈਂ। -ਲਰਹਿ ਨ ਅਬਿ ਉਰ ਮਹਿੰ ਡਰ ਮਾਨੈ-॥੨੩॥ਪਲਟਾ ਲੇਨਿ ਤੁਰੰਗਮ ਕੇਰਾ। ਤੌ ਰਣ ਚਹੀਅਤਿ ਕਰਨਿ ਬਡੇਰਾ।ਸ਼ਸਤ੍ਰ ਤੁਰੰਗਮ ਸੈਨਾ ਰਾਖਨ। ਹੋਤਿ ਸਫਲ ਸੰਘਰ ਕੇ ਕਾਂਖਨ[3] ॥ ੨੪ ॥ ਤੁਰਕਨਿ ਸਾਥ ਲਰਨ ਗੁਨ ਘਨੇ। ਮਰੇ ਦੇਵ ਪੁਰਿ ਬਾਸਾ ਬਨੇ। ਅਨਿਕ ਪ੍ਰਕਾਰਨਿ ਕੇ ਸੁਖ ਪਾਇ। ਜਨਮ ਜਨਮ ਕੇ ਕਸ਼ਟ ਮਿਟਾਇ ॥ ੨੫ ॥ ਜੀਵਤਿ ਜਸੁ ਥੀਵੰਤਿ ਜਗ ਮਾਂਹੀ। ਸੁਖ ਭੋਗਤਿ ਹੁਇ ਬਿਘਨ ਬਿਨਾ ਹੀ। ਲੋਕ ਜਿ ਦੋਨਹੁੰ ਹਲਤਿ ਪਲੰਤੇ। ਸੁਭਟਨਿ ਕੀ ਭੁਜ ਸੋਂ ਲਟਕੰਤੇ ॥੨੬॥ ਹਮ ਛੱਤ੍ਰੀ ਕਿਮ ਛੋਰਹਿ ਰਨ ਕੋ। ਅਬਹਿ ਮਨੋਰਥ ਹੋਯਸਿ ਮਨ ਕੋ । ਦੇਖਹੁ ਜਬਹਿ ਪੜਹਿ ਸੰਗ੍ਰਾਮੂ । ਸ਼ੱਤ੍ਰੁ ਪਠਾਵੈਂ ਜਮ ਕੇ ਧਾਮੂ ॥ ੨੭ ॥ ਭਯੋ ਯੁੱਧ ਜੁਗ ਸਮੈ[4] ਹਮਾਰਾ।ਅਬਿ ਬਿਸਾਲ ਹੀ ਪਰਹਿ ਅਖਾਰਾ।ਸ਼ਸਤ੍ਰ ਸਮੇਤ ਬਡੇ ਉਮਰਾਵ। ਮਾਰਹਿਂ ਪੁਨ ਦਫਨਹਿਂ ਰਣ ਥਾਵ ॥੨੮॥ ਊਪਰ ਬੈਠਕ ਬਨਹਿ ਹਮਾਰੀ। ਬੈਠਹਿਂ ਬੋਲਹਿਂ ਸਾਥ ਤੁਮਾਰੀ । ਲਰਿਬੇ ਹੇਤੁ ਬਤਾਵਹੁ ਥਾਨ । ਜਹਾਂ ਪਰਹਿ ਤੁਰਕਨ ਘਮਸਾਨ ॥ ੨੯ ॥ ਰਣ ਤਜਿਬੋ ਮੁਹਿ ਨਹਿਂ ਮਨ ਭਾਵੈ। ਅਹੈ ਉਚਿਤ ਲਰਿਬੇ ਜਸੁ ਪਾਵੈਂ'।ਜੋਧਰਾਇ ਲਖਿ ਸਤਿਗੁਰੁ ਆਸ਼ੈ। ਹਰਖਤਿ ਮੁਖ ਤੇ ਬਾਕ ਪ੍ਰਕਾਸ਼ੈ ॥ ੩੦ ॥ 'ਧੰਨ ਗੁਰੂ ਸਭਿ ਕੁਛ ਤੁਮ ਹਾਥ। ਚਹਹੁ ਸੁ ਕਰਹੁ ਬਾਕ ਕੇ ਸਾਥ। ਲਰਿਬੇ ਤੇ ਕਿਉਂ ਹੋਇ ਨ ਸੱਕਈ[5]?।ਮਰਹਿ ਸ਼ੱਤ੍ਰੁ ਰਿਸ ਕਰਿ ਜੋ ਤੱਕਈ॥੩੧॥ਇਹਾਂ ਲਰਨ ਕੋ ਘਾਤ ਸੁਨੀਜੈ। ਭਰਯੋ ਤਾਲ ਜਲ ਜਹਾਂ ਲਖੀਜੈ । ਚਹੁੰ ਦਿਸ਼ਿ ਮਹਿਂ ਉਜਾਰ

---

[1]ਜਲ ਦੇ ਥਾਂ ਦਾ ਉਨ੍ਹਾਂ ਨੂੰ ਪਤਾ ਨਹੀਂ ਹੈ। [2]ਬਿਨਾ ਝਗੜੇ ਤੋਂ ਇਕ ਮਤਾ ਇਹ ਹੈ। [3]ਜੁੱਧ ਦੇ ਚਾਹਿਆਂ। [4]ਦੋ ਵਾਰੀ (ਅਗੇ) ਹੋ ਚੁਕਾ ਹੈ। [5]ਕਿਉਂ ਨਾ ਹੋ ਸਕੇਗਾ। *ਪਾ:-ਬਿਰਾਜਹੁ।

ਹੁਇ ਭਾਰੀ। ਖੋਜਨੋ ਪਾਇ ਨਹੀਂ ਕਿਤ ਬਾਰੀ॥ ੩੨॥ ਸੋ ਸਰੁਵਰੁ ਘੇਰਹੁ ਚਹੁੰ ਓਰ। ਪਾਇ ਨ ਹਲਹਿਂ ਪਰੇ ਬਡ ਜੋਰਿ। ਕਿਤਿਕ ਕਾਲ ਜਬਿ ਜੁੱਧ ਪ੍ਰਕਾਸ਼ੇ। ਰਿਪੁ ਗਨ ਕੋ ਬਹੁ ਲਾਗਹਿ ਪਯਾਸੇ॥ ੩੩॥ ਕੇਤਿਕ ਮਰਹਿਂ ਸ਼ਸਤ੍ਰ ਕੇ ਮਾਰੇ। ਕਿਤਿਕ ਚਹਤਿ ਜਲ ਕੋ ਤਿਸ ਬਾਰੇ।ਖੋਜਨੋ ਪਾਇਂ ਨਹੀਂ ਜਿਸ ਕਾਲਾ। ਤਬਿ ਭਾਜਹਿਂ ਧਰਿ ਤ੍ਰਾਸ ਬਿਸਾਲਾ॥ ੩੪॥ ਬਹੁਰ ਨ ਜਾਨਿ ਦੇਹਿਂ ਸੁਖ ਸੇਤੀ।ਕਟਹਿਂ ਖੜਗ ਸੋਂ ਜਸੋਂ ਪਕਿ ਖੇਤੀ।ਲੂਟ ਲੇਹਿਂਗੇ ਸ਼ਸਤ੍ਰ ਤੁਰੰਗ। ਰਾਖਹਿਂ ਮਾਰਿ ਸ਼ੱਤ੍ਰ ਗਨ ਜੰਗ'॥ ੩੫॥ ਕਹੇ ਬਚਨ ਉਭ ਸਾਹਿ ਸਮੇਤ।ਸੁਨਿ ਪ੍ਰਸੰਨ ਭੇ ਕ੍ਰਿਪਾ ਨਿਕੇਤ।'ਸੁਨਹੁ ਜੋਧ! ਐਸੋ ਅਬਿ ਥਾਨੇ। ਕਰਹੁ ਬਤਾਵਨ ਤੂੰ ਸਭਿ ਜਾਨੇ॥ ੩੬॥ ਗਾਹਯੋ ਜੰਗਲ ਦੇਸ਼ ਘਨੇਰਾ। ਬਿਖਮ ਸੁਗਮ ਥਲ ਤੈਂ ਸਭਿ ਹੇਰਾ'। ਜੋਧਰਾਇ ਮਨ ਮੈਂ ਕਰਿ ਗਿਨਤੀ। ਸਭਿ ਥਲ ਕੀ ਲਖਿ,ਭਾਖਤਿ ਬਿਨਤੀ॥ ੩੭॥ 'ਸੁਨਹੁ ਪ੍ਰਭੂ! ਮੈਂ ਜਾਨਯੋ ਥਾਨ। ਜਹਾਂ ਕਰਹੁ ਤੁਮ ਜੰਗ ਮਹਾਨ। ਹਤਹਿਂ ਤੁਰਕ ਅਰੁ ਰਹਹਿਂ ਸੁਖਾਰੇ। ਭਾਜਹਿਂ ਰਿਪੁ ਕਰਿ ਪ੍ਰਾਨਨਿ ਪਯਾਰੇ॥੩੮॥ ਪੰਚ ਰੁ ਚਾਰ ਕੋਸ ਇਸ ਥਲ ਤੇ। ਭਰਯੋ ਸਰੋਵਰ ਸੁੰਦਰ ਜਲ ਤੇ। ਤਿਸ ਕੇ ਗਿਰਦ ਕਰਹੁ ਚਲਿ ਡੇਰਾ। ਹਮ ਤੇ ਦੱਖਨ ਦਿਸ਼ਿ ਮਹਿਂ ਹੇਰਾ॥ ੩੯॥ ਚਾਰਕਿ ਪੰਚ ਕੋਸ ਇਕ ਗ੍ਰਾਮ। ਜਿਹ ਕੌ ਕਹੈਂ ਨਿਥਾਨਾ ਨਾਮ। ਹਮ ਨਹਿਂ ਤਯਾਗਹਿਂ ਗੇ ਜਲ ਸੋਇ। ਸ਼ੱਤ੍ਰ ਪਲਾਇਂ ਤ੍ਰਿਖਾਤੁਰ ਹੋਇ'॥੪੦॥ਸੁਨਤਿ ਜੋਧ ਤੇ ਸਤਿਗੁਰ ਮਾਨੀ।'ਇਹੁ ਤੈਂ ਆਛੀ ਬਾਤ ਬਖਾਨੀ। ਅਬਿ ਤੌ ਪਰੀ ਸੰਝ ਲਖਿ ਲੀਜੈ। ਪ੍ਰਾਤਿ ਹੋਇ ਪ੍ਰਸਥਾਨੋ ਕੀਜੈ॥੪੧॥ ਆਵਹਿ ਸ਼ਾਹੁ ਕਿ ਲਸ਼ਕਰ ਭਾਰੋ।ਹੱਥਯਾਰਨ ਕੌ ਪਕਰਿ ਸੰਭਾਰੋ'।ਮਸਲਤ ਜਬਿ ਨੀਕੇ ਕਰਿ ਲੀਨਿ। ਬਹੁ ਬਾਰੂਦ ਅਨਾਵਨਿ ਕੀਨਿ[1]॥ ੪੨॥ ਮਣ ਹਜ਼ਾਰ ਸਿੱਕਾ ਮੰਗਵਾਯੋ। ਬ੍ਰਿੰਦ ਸੁਨਾਰਨਿ ਤੇ ਢਲਿਵਾਯੋ। ਦੀਨੀ ਸੁਭਟਨਿ ਕੋ ਮਨ ਭਾਵਤਿ।ਡਾਰਤਿ ਗੋਰੀ ਤੁਪਕ ਚਲਾਵਤਿ॥੪੩॥ਜਿਸ ਢਿਗ ਧਨੁਖ,ਤੀਰ ਕੋ ਛੋਰਤਿ। ਨਿਜ ਵਿੱਦਯਾ ਕਰਿ ਅਰਿ ਉਰ ਫੋਰਤਿ। ਤਿਨ ਕੋ ਤਰਕਸ਼[2] ਬਖ਼ਸ਼ਨ ਕਰੇ।ਤੀਛਨ ਭੀਛਨ ਸਰ ਗਨ ਭਰੇ॥੪੪॥ਕੇਤਿਕ ਕੋ ਤੋਮਰ ਖਰ ਦਏ। ਸਰਬ ਲੋਹ[3]ਕੀ ਸ਼ਕਤੀ[4]ਲਏ।ਸੈਫ,ਸਰੋਹੀ,ਤੇਗੇ ਚੌਰੇ।ਖੰਡੇ,ਖੜਗ ਦੁਧਾਰੇ ਗੋਰੇ[5]॥੪੫॥ ਹੁਤੇ ਤਬੇਲੇ ਖਰੇ ਤੁਰੰਗ।ਬਖ਼ਸ਼ਿ ਦਿਏ ਤਿਸ ਛਿਨ

[1]ਮੰਗਵਾਣਾ ਕੀਤਾ। [2]ਭੱਥੇ। [3]ਫੌਲਾਦ। [4]ਬਰਛੀ। [5]ਭਾਰੇ।

ਹਿਤ ਜੰਗ। ਕਰਾਬੀਨ[1] ਬਹੁ ਤੁਪਕ ਤਮਾਂਚੇ[2]। ਜਿਸ ਕੇ ਲਗਤਿ ਨ ਸ਼ੱਤ੍ਰੁ ਬਾਚੇ ॥ ੪੬ ॥ ਕੋਸ਼ ਬਿਖੈ ਤੇ ਸਭਿ ਮੰਗਵਾਏ। ਬਖ਼ਸ਼ ਦਏ ਸੁਭਟਨਿ ਸਮੁਦਾਏ। ਲੇ ਰਜ਼ਾਇ ਘਰ ਜੋਧ ਸਿਧਾਰਾ। ਤਿਨ ਭੀ ਤਯਾਰ ਕਰਯੋ ਦਲ ਸਾਰਾ ॥ ੪੭ ॥ ਕੇਤਿਕ ਚਾਕਰ, ਕੇਤਿਕ ਭਾਈ। ਸਰਬ ਬਟੋਰਿ ਕਰੇ ਸਮੁਦਾਈ। ਸੁਭਟ ਹਜ਼ਾਰ ਏਕ ਤਿਹ ਸੰਗ। ਤਿਨ ਭੀ ਬਖ਼ਸ਼ੇ ਸ਼ਸਤ੍ਰ ਤੁਰੰਗ ॥੪੮॥ ਸਾਵਧਾਨ ਲਰਿਬੇ ਹਿਤ ਕਰੇ। ਗੋਰੀ ਬਹੁ ਬਰੂਦ ਲੈ ਭਰੇ। ਸਰਬ ਜਾਮਨੀ ਮਹਿਂ ਕਰਿ ਤਯਾਰੀ। ਭਈ ਸੁਚੇਤ ਬਾਹਿਨੀ ਸਾਰੀ ॥ ੪੯ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਜੰਗ ਤਯਾਰੀ' ਪ੍ਰਸੰਗ ਬਰਨਨੰ ਨਾਮ ਅਸ਼ਟ ਤ੍ਰਿੰਸਤੀ ਅੰਸੂ ॥ ੩੮ ॥

## ੩੯. [ਕਾਂਗੜ ਪੁਰੋਂ ਕੂਚ]।

ਦੋਹਰਾ ॥ ਸੁਨਿਆਰੇ ਆਦਿਕ ਸਕਲ ਨਿਸ ਮਹਿਂ ਕਰੀ ਸੁ ਕਾਰ। ਖਾਨ ਪਾਨ ਕਰਿ ਸਤਿਗੁਰੂ ਪੌਢੇ ਨਿੰਦ੍ਰਾਧਾਰਿ ॥ ੧ ॥ ਚੌਪਈ ॥ ਜਾਮ ਜਾਮਨੀ ਸਤਿਗੁਰ ਜਾਗੇ। ਸੌਚ ਸ਼ਨਾਨ ਕਰਨਿ ਅਨੁਰਾਗੇ। ਕਹਿ ਕਰਿ ਦੁੰਦਭਿ ਕੋ ਬਜਵਾਯੋ। ਮਹਾਂ ਧੁਨੀ ਜਨੁ ਘਨੁ[3] ਗਰਜਾਯੋ ॥ ੨ ॥ ਸੁਨਤਿ ਜੋਧ ਪੁਰਿ ਮਹਿਂ ਤਬਿ ਜਾਗਾ। ਸੌਚ ਸ਼ਨਾਨ ਕਰਨ ਕਹੁ ਲਾਗਾ। ਦੋਨਹੁ ਧੁਜਨੀ[4] ਕੇ ਭਟ ਭਾਰੇ। ਜਾਗ੍ਰਤਿ ਕੀਨਿ ਸੁਚੇਤਾ[5] ਸਾਰੇ ॥ ੩ ॥ ਸ਼ਸਤ੍ਰ ਬਸਤ੍ਰ ਪਹਿਰੇ ਨਿਜ ਅੰਗ। ਡਾਰੇ ਸੁੰਦਰ ਜ਼ੀਨ ਤੁਰੰਗ। ਸੁਭਟ ਸਕਲ ਉਤਸਾਹੁ ਸਮੇਤ। ਚਾਹਤਿ ਬਿਜੈ ਕਰਨ ਰਨ ਖੇਤ ॥ ੪ ॥ ਸ੍ਰੀ ਹਰਿ ਗੋਬਿੰਦ ਚੰਦ ਅਨੰਦੇ। ਹਿਤ ਰਨ ਕੇ ਉਤਸਾਹਿ ਬਿਲੰਦੇ। ਬਸਤ੍ਰ ਨਵੀਨ ਸਰਬ ਹੀ ਪਾਏ। ਦੀਰਘ ਜਾਮਾ ਗਰਹਿ ਸੁਹਾਏ ॥੫॥ ਸੁੰਦਰ ਸੇਤ ਬਡੀ ਦਸਤਾਰ। ਜ਼ਰੀਦਾਰ ਜੁਗ ਛੋਰ[6] ਉਦਾਰ। ਪੇਚ ਅਨੂਠੇ[7] ਕਰਿ ਕਰਿ ਲਾਏ। ਊਪਰ ਬਾਂਧੀ ਜਿਗਾ ਸੁਹਾਏ ॥ ੬॥ ਜਰੇ ਜਵਾਹਰ ਜਾਗਤਿ ਜੋਤਿ। ਦੀਪਤਿ ਦਿਪਤਿ ਸੁ ਦੀਪਤਿ ਹੋਤਿ[8]। ਤੀਖਨ ਖੰਡਾ ਖਰੋ ਦੁਧਾਰਾ। ਲੇਕਰ ਬਿਖੇ ਗਰੇ ਮਹਿਂ ਡਾਰਾ॥ ੭॥ ਤਰਕਸ਼ ਖਰ ਖਪਰੇ ਭਰਿਵਾਯੋ। ਊਪਰ ਹੀਰਨ ਤੇ ਦਿਪਤਾਯੋ। ਗੁਰ ਮਹਿਂ ਡਾਰਿ ਸੁ ਬਾਂਧਯੋ ਕਟਸੋਂ। ਕਸਿ ਕਟਿ[9] ਬਹੁ ਸੂਖਮ ਦਿਢ ਪਟ ਸੋਂ॥ ੮ ॥ ਜਮਧਰ ਤਿਸ ਮਹਿਂ ਕਰੀ ਸਜਾਵਨ। ਧਨੁਖ ਕਠੋਰ ਲੀਨਿ ਮਨ ਭਾਵਨ। ਭਏ ਅਰੂਢਨਿ ਕੋ ਜਬਿ ਤਯਾਰੀ। ਜੋਧ ਪਠਯੋ ਨਰ ਬਿਨੈ ਉਚਾਰੀ॥

[1]ਛੋਟੀ ਬੰਦੂਕ [ਫ੍ਰਾਂਸੀਸੀ, Carbine]। [2]ਉਸ ਸਮੇਂ ਦਾ ਪਸਤੌਲ। [3]ਬੱਦਲ। [4]ਸੈਨਾ। [5]ਸੌਚ ਸ਼ਨਾਨ। [6]ਦੋਵੇਂ ਪੱਲੇ। [7]ਅਚਰਜ। [8]ਦੀਵੇ (ਜਿਵੇਂ) ਪ੍ਰਕਾਸ਼ਦੇ ਹਨ (ਤਿਵੇਂ) ਸੋ ਪ੍ਰਕਾਸ਼ਦੇ ਹਨ। [9]ਲੱਕ ਕਸਿਆ।

੯॥ 'ਪ੍ਰਭੁ ਜੀ! ਮੋਕਹੁ ਲੇ ਕਰਿ ਸੰਗ॥ ਆਪ ਅਰੋਹੋ ਤੇਜ ਤੁਰੰਗ'। ਸ਼ਸਤ੍ਰ
ਬਸਤ੍ਰ ਬੈਸੇ ਗੁਰ ਪਹਿਰੇ। ਜੋਧ ਪ੍ਰਤੀਖਤਿ ਹੈਂ ਕੁਛ ਠਹਿਰੇ ॥੧੦॥ ਸਿਖ
ਕੀ ਤਨੁਜਾ ਸੁਨਜੋ ਪ੍ਰਸੰਗ। 'ਤੁਰਕਨ ਸੰਗ ਪਰਹਿ ਗੁਰ ਜੰਗ'। ਜੋਧ
ਆਪਨੋ ਪਤਿ ਸਮੁਝਾਯੋ। 'ਭਲੀ ਕਰੀ ਤੁਮ, ਮਮ ਮਨ ਭਾਯੋ॥੧੧॥ਸਰਬ
ਕਲਾ ਸਮਰਥ ਗੁਰ ਪੂਰਾ। ਕਰਮ ਕਰਤਿ ਮਾਨਵ ਸਮ ਰੂਰਾ। ਕਬਹੂ ਨ
ਹੁਜਹਿ ਇਨ ਪ੍ਰਤਿਕੂਲ। ਹਾਥ ਜੋਰਿ ਰਹੀਅਹਿ ਅਨਕੂਲ ॥੧੨॥ ਨਹਿ
ਸੰਗ੍ਰਾਮ ਬਿਖੈ ਡਰ ਕੋਈ। ਲਸ਼ਕਰ ਤੁਰਕ ਜਿ ਦਸ ਗੁਨ ਹੋਈ। ਨਰ
ਬਪੁਰੇ ਇਹ ਕਹਾਂ ਅਗਾਰੀ॥ ਸੁਰਪਤਿ ਲਰਹਿ ਜਿ ਲੇ ਸੁਰ ਝਾਰੀ[1]॥੧੩॥ ਸ੍ਰੀ
ਹਰਿਗੋਬਿੰਦ ਸਭਿਨਿ ਪਲਾਵਹਿ। ਸ਼ੱਤ੍ਰ ਹਤਹਿਂ ਜੀਤ ਕੋ ਪਾਵਹਿਂ। ਨਹੀਂ
ਸ਼ਾਹੁ ਤੇ ਕੀਜਹਿ ਤ੍ਰਾਸ। ਗੁਰੁ ਸਹਾਇ, ਤੌ ਸਦਾ ਬਿਲਾਸ[2] ॥੧੪॥
ਸਨਮੁਖ ਹਤਹੁ ਸ਼ੱਤ੍ਰ ਰਣ ਬਿਖੈ॥ ਹੁਇ ਪ੍ਰਸੰਨ ਜਿਸ ਤੇ ਗੁਰੁ ਪਿਖੈਂ। ਨਿਜ
ਕੁਲ ਓਰ ਨਿਹਾਰਨਿ ਕਰੀਅਹਿ। ਸੁਜਸੁ ਜਗਤ ਜ਼ਾਹਰ ਬਿਸਤਰੀਅਹਿ'
॥੧੫॥ ਨਿਜ ਤ੍ਰਿਯ ਤੇ ਸੁਨਿ ਜੋਧ ਉਚਾਰੀ। 'ਮਮ ਉਰ ਉਪਜੀ ਸ਼ਰਧਾ
ਭਾਰੀ। ਗੁਰ ਕੋ ਸੰਗ ਨ ਤਜੋਂ ਕਦਾਈਂ। ਇਨ ਪਦ ਤਰ[3] ਦਿਉਂ ਪ੍ਰਾਨ
ਗਵਾਈ ॥੧੬॥ ਦੋਨਹੁੰ ਲੋਕ ਭਲਾ ਜੋ ਕਰਿਹੀ[4]। ਮੂਰਖ ਇਨ ਕੀ ਸ਼ਰਨ
ਪ੍ਰਹਾਰਹੀਂ। ਜਨੋਂ ਜਨੋਂ ਰਣ ਮਹਿ ਆਇਸੁ ਦੈ ਹੈਂ। ਜਹਾਂ ਪਠਹਿਂ, ਜਿਹ
ਸੰਗ ਲਰੈ ਹੈਂ ॥੧੭॥ ਤਹਿ ਘਾਲੌਂ ਘਮਸਾਨ ਘਨੇਰਾ। ਸੁਨੀਅਹਿ ਇਹਾਂ
ਜਥਾ ਬਲ ਮੇਰਾ'। ਇਮ ਦੰਪਤਿ ਕਹਿ ਆਪਸ ਮਾਂਹੀ। ਸ਼ਸਤ੍ਰ ਬਸਤ੍ਰ
ਪਹਿਰੇ ਤਨ ਤਾਂਹੀ ॥੧੮॥ ਚਢਿ ਤੁਰੰਗ ਪਰ ਤਬਿ ਚਲਿ ਆਯੋ॥ ਗੁਰ ਪਗ
ਪੰਕਜ ਸੀਸ ਨਿਵਾਯੋ॥ ਭ੍ਰਾਤ ਸਲੇਮ ਸ਼ਾਹੁ ਕੋ ਆਨਾ। ਦੋਨਹੁੰ ਜੋਧਾ ਬਲੀ
ਮਹਾਨਾ ॥੧੯॥ ਸਾਦਰ ਸਤਿਗੁਰ ਪਾਸ ਬਿਠਾਏ। ਏਕ ਹਜ਼ਾਰ ਸੈਨ
ਸੰਗ ਲਯਾਏ। ਜੋਧ ਰਾਇ ਕਹਿ 'ਸੁਨਿ ਗੁਰ ਪੂਰੇ!॥ ਅਬਿ ਅਰੁਵਿਬੋ ਬਨਹਿਂ
ਜ਼ਰੂਰੇ' ॥੨੦॥ ਸ੍ਰੀ ਹਰਿਗੋਵਿੰਦ ਗਿਰਾ ਉਚਾਰੀ। 'ਹਮ ਬੈਠੇ ਬਨਿ ਕਰਿ
ਅਬਿ ਤਯਾਰੀ॥ ਪਹਿਲੇ ਪਹਿਰ ਦਿਵਸ ਕੇ ਡੇਰਾ। ਗਮਨਹਿਂ, ਕਰਹਿਂ ਤਾਲ
ਜਲ ਘੇਰਾ' ॥੨੧॥ ਨਾਮ 'ਜਾਨ ਭਾਈ' ਹਯ ਮੇਲਾ[5]। ਧਰਿ ਦੂਸਰ ਕੋ
ਨਾਮ 'ਸੁਹੇਲਾ'॥ ਜਬਰ ਜਵਾਹਰ ਜ਼ੀਨ ਜਰਾਊ॥ ਦੋਨਹੁੰ ਪਰ ਸ਼ੋਭਤਿ ਦੁਤਿ

[1]ਸਾਰੇ ਦੇਵਤੇ ਲੈਕੇ ਜੋ ਇੰਦ੍ਰ ਬੀ ਲੜੇ। [2]ਤਾਂ ਸਦਾ ਅਨੰਦ ਹੈ। [3]ਇਨ੍ਹਾਂ ਦੇ ਚਰਨਾਂ ਦੇ ਹੇਠ। [4]ਦੋਹਾਂ ਲੋਕਾਂ ਵਿਚ (ਜੋ ਗੁਰੂ ਸਾਹਿਬ) ਭਲਾ ਕਰਦੇ ਹਨ। [5](ਇਕ) ਘੋੜੇ ਦਾ ਨਾਮ 'ਜਾਨ ਭਾਈ' ਰਖਿਆ ਸੀ।

ਦਾਊ[1] ॥੨੨॥ ਕਹ੍ਯੋ 'ਜਾਨ ਭਾਈ' ਮੰਗਵਾਯੋ। ਸ਼ੁਮਤਿ ਸੁਹੇਲਾ ਲਖਿ ਨ ਅਨਾਯੋ[2]। 'ਕੋਤਲ ਚਲਹਿ ਸੰਗ ਛੁਰਿਆਯੋ[3]'। ਸੁਨਿ ਗੁਰ ਹੁਕਮ ਤੁਰਤ ਲੇ ਆਯੋ ॥੨੩॥ ਜੋਧਾਰਾਇ ਕੋ ਕਰ ਗੁਰ ਗਹ੍ਯੋ। ਆਗੇ ਹੋਇ ਤੁਰੰਗਮ ਲਹ੍ਯੋ। ਕਰਹਿੰ ਸਰਾਹਿਨ ਤਬਿ ਆਰੋਹੇ। ਮਨਹੁੰ ਬਿਸ਼ਨੁ ਖਗ-ਪਤਿ[4] ਪਰ ਸੋਹੇ॥੨੪॥ਕਹ੍ਯੋ,ਰਾਇ ਤਬਿ ਨਿਜ ਹਯ ਚਢ੍ਯੋ।ਉਰ ਉਤਸਾਹੁ ਸਭਿਨਿ ਕੇ ਬਢ੍ਯੋ। ਪਰੀ ਚੋਬ ਧੌਂਸਾ ਧੁੰਕਾਰਾ। ਸੁਨਤਿ ਅਰੂਢ੍ਯੋ ਤਬਿ ਦਲ ਸਾਰਾ ॥੨੫॥ ਤੀਨ ਹਜ਼ਾਰ ਚਮੂੰ ਗੁਰ ਕੇਰੀ। ਕਾਂਗੜ਼ ਪਤਿ ਹਜ਼ਾਰ ਤਿਸ ਬੇਰੀ।ਚਤੁਰ ਸਹੰਸ੍ਰ ਸੰਗ ਬਢਿ ਚਾਲੀ। ਲਰਿਬੇ ਹਿਤ ਚਿਤ ਚੌਂਪ ਬਿਸਾਲੀ ॥੨੬॥ ਮਾਰਗ ਗਮਨੇ ਗੁਰੂ ਅਗਾਰੀ । ਜੋਧ ਬਰਾਬਰ ਕਰ੍ਯੋ ਹਕਾਰੀ। ਚਲੇ ਸਰਾਹਤਿ ਚਪਲ ਤੁਰੰਗ।ਅਰੁ ਲ੍ਯਾਵਨ ਕੋ ਕਹਤਿ ਪ੍ਰਸੰਗ ॥੨੭॥ 'ਬਿਖਮ ਸਥਾਨ ਸ਼ਾਹੁ ਕੇ ਤੀਰ। ਰਹਹਿ ਸੁਭਾਇਕ ਬਹੁ ਭਟ ਭੀਰ।ਬਲ ਬੁਧਿ ਤੇ ਬਡ ਕਰੀ ਦਲੇਰੀ। ਬਨ੍ਯੋ ਘਸੇਰਾ ਸੇਵ ਘਨੇਰੀ ॥੨੮॥ ਹਯ ਗੁਨ ਬਡੇ ਸ਼ਾਹੁ ਕੋ ਪ੍ਯਾਰੇ। ਪ੍ਰਥਮ ਕਰੇ ਸੇਵਕ ਮਤਿਵਾਰੇ[5]। ਆਨ੍ਯੋ ਘੋਰਾ ਪ੍ਰਥਮ ਕੁਦਾਇ। ਸਭਿ ਕੇ ਬਦਨ ਕਲੰਕ ਲਗਾਇ ॥੨੯॥ ਜੋਧਰਾਇ ਤੁਮ ਕਰਹੁ ਬਿਚਾਰਾ। ਜਨੌਂ ਜਨੌਂ ਪੂਰਬ ਤੁਰੰਗ ਨਿਕਾਰਾ। ਗਯੋ ਬਹੁਰ ਇਹੁ ਲ੍ਯਾਇ ਸੁਹੇਲਾ। ਪਹੁੰਚਨਿ ਭੀ ਢਿਗ ਹੁਤੋ ਦੁਹੇਲਾ ॥੩੦॥ ਬੇਸ ਬਨਾਯੋ ਹਿੰਦੁਸਤਾਨੀ। ਨਹਿੰ ਪਰਖਨ ਤੇ ਇਹੁ ਬਿਧਿ ਠਾਨੀ।ਖੋਜੀ ਬਨਿ ਕੀਨੋ ਸੰਬਾਦਿ। ਸਭਿ ਕੇ ਸੰਗ* ਸ਼ਾਹੁ ਤੇ ਆਦਿ ॥੩੧॥ ਕਹ੍ਯੋ ਰਜਤਪਣ ਲਾਖਹੁੰ ਦੈਨਿ।ਹਮਰੇ ਹਿਤ ਕਰਿ ਚਹੇ ਨ ਲੈਨਿ। ਕੂਰ ਪਦਾਰਥ ਸਗਰੇ ਜਾਨੇ। ਸਿੱਖੀ ਰਖੀ ਸਾਚ ਕੋ ਮਾਨੇ[6] ॥੩੨॥ਤਹਿੰ ਦੇਖਹੁ ਬੁਧਿ ਬਲ ਇਸ ਕੇਰ।ਤਿਨ ਤੇ ਜ਼ੀਨ ਪਵਾਯਹੁ ਫੇਰ। ਕੁਲਫ ਲਗਾਇ ਕੈਦ ਸਭਿ ਕਰੇ। ਹਯ ਲ੍ਯਾਯਹੁ ਮੂਰਖ ਸਭਿ ਛਰੇ ॥੩੩॥ ਇਸ ਬਿਧਿ ਕੀ ਬੁਧਿ ਬਿਧੀਏ ਮਾਂਹਿ। ਅਪਰ ਕਿਸੀ ਕੇ ਲਖੀਯਤਿ ਨਾਂਹਿ'। ਸੁਨਤਿ ਜੋਧ ਕਹਿ 'ਕ੍ਰਿਪਾ ਤੁਮਾਰੀ। ਸੁਮਤਿਵੰਤ ਮਹਿੰ ਉੱਤਮ

[1]ਸੋਭਾ ਦੇਣ ਵਾਲੀਆਂ (ਕਾਠੀਆਂ)। [2]ਨਹੀਂ ਮੰਗਵਾਇਆ। [3]ਲਾਗ ਫੜ ਕੇ ਨਾਲ ਖਾਲੀ ਤੁਰਿਆ ਚੱਲੇ [ਫਾ:, ਕੋਤਲ=ਸਜਾਵਟ ਲਈ ਖਾਲੀ ਚਲਦਾ ਘੋੜਾ। ਤੁਰਕੀ ਵਿਚ ਕੋਤਲ=ਖਾਸ ਸਵਾਰੀ ਦੇ ਘੋੜੇ ਨੂੰ ਕਹਿੰਦੇ ਹਨ। ਕਸ਼ਮੀਰੀ ਵਿਚ ਕੋਤਲ ਨਾਮ ਕਬੂਤਰ ਦਾ ਹੈ। ਜਿਸ ਘੋੜੇ ਦੀ ਧੌਣ ਕਬੂਤਰ ਵਰਗੀ ਹੋਵੇ]। [4]ਗਰੁੜ। [5]ਸ਼ਰਾਬ ਵਿਚ ਮਸਤ। [6]ਸਿਖੀ ਨੂੰ ਸੱਚੀ ਮੰਨਕੇ ਧਾਰੀ ਰੱਖਿਆ। *ਪਾ:-ਤੇ ਔਰ।

ਭਾਰੀ॥੩੪॥ਭਯੋ ਨ ਹ੍ਵੈਹੈ ਕਬਿ ਅਸ ਦੈਭਾ।ਦੇਖਤਿ ਸੁਨਤੇ ਹੋਤਿ ਅਚੰਭਾ[1]। ਇੱਤ੍ਯਾਦਿਕ ਗਮਨਤਿ ਕਰਿ ਬਾਤੀ । ਨਿਸ ਬਿਤੀਤ ਪ੍ਰਗਟੀ ਪੁਨ ਪ੍ਰਾਤੀ ॥੩੫॥ ਤੇਜ ਜਾਨਭਾਈ ਕਰਿ ਛੇਰਾ[1]। ਗਿਨ ਗਿਨ ਚਰਨ ਧਰਹਿ ਤਿਸ ਬੇਰਾ॥ਲਘੁ ਛਾਲਨਿ ਤੇ ਸੋਹਤਿ ਬਾਜੀ[2]।ਜਨੁ ਉੱਤਮ ਨਟ ਕੀਨਸਿ ਬਾਜ਼ੀ[3] ॥ ੩੬ ॥ ਸੁੰਮ ਆਗਲੇ ਛੁਵਤਿ ਸੁ ਛਾਤੀ[4]। ਕਰਤਿ ਕੁੰਡਲੀ ਜੁਗ ਇਕ ਭਾਂਤੀ[5]। ਛਿਤ ਛੁਹਾਇ ਪਾਛਲ ਪਗ ਜਾਨੁ[6]। ਉਠਿ ਉਠਿ ਪਰਤਿ ਸੁਭਤਿ ਬਲਵਾਨੁ ॥੩੭॥ ਚਪਲਤਿ ਚਲਤਿ, ਕਹਾਂ ਮ੍ਰਿਗਛੌਨਾ[7]। ਧਾਇ ਪਿਛਾਰੀ ਡਾਰਤਿ ਪੌਨਾ[8]। ਇਕ ਦ੍ਵੈ ਛਾਰ ਕਰਾਇ ਬਡੇਰੀ। ਧੀਰ ਦੇਤਿ ਰੋਕਯੋ ਤਿਸ ਬੇਰੀ ॥ ੩੮ ॥ ਚੰਚਲਿ ਚਲਤਿ ਚਾਲ ਚਤੁਰਾਈ। ਚਾਰੁ ਬਿਲੋਚਨ ਚਤੁਰ ਨਚਾਈ[9]। ਚਿਤਵਤਿ ਚਾਹਿ ਚਕਤਿ ਚਿਤ ਸਾਰੇ[10]। ਹਰਖਤਿ ਕਹਿੰ 'ਬਿਧਿ[11]ਆਪ ਸੁਧਾਰੇ' ॥੩੯॥ਅਪਰ ਕਹਾਂ ਲਗਿ ਕਰਵ ਬਡਾਈ। ਤੁਰੰਗਨ ਕੇ ਗੁਨ ਗਨ ਇਕ ਥਾਈਂ । ਕਾਂਗੜ ਤੇ ਦੱਖਣ ਦਿਸ਼ਿ ਗਏ। ਮਹਾਂ ਉਜਾੜ ਬਿਲੋਕਤਿ ਭਏ॥ ੪੦ ॥ ਭਰਯੋ ਬਿਮਲ ਜਲ ਤਾਲ ਨਿਹਾਰਾ। ਜੋਧਰਾਇ ਗੁਰ ਸੰਗ ਉਚਾਰਾ॥'ਮਹਾਰਾਜ! ਇਹੁ ਥਾਨ ਮਹਾਨਾ। ਲਰਿਬੇ ਹਿਤ ਹਮ ਪਰਖਨਿ ਠਾਨਾ ॥ ੪੧ ॥ ਦੂਰ ਦੂਰ ਲਗਿ ਬਡੀ ਉਜਾਰੀ॥ਖੋਜਯੋ ਪਾਇ ਨਹੀਂ ਕਿਤ ਬਾਰੀ[12]। ਹਮ ਆਗੇ ਬਹੁ ਬਾਰ ਨਿਹਾਰਾ। ਖੇਲਤਿ ਪਹੁੰਚੇ ਅਧਿਕ ਸ਼ਿਕਾਰਾ ॥੪੨॥ ਰਹੇ ਬਿਚਾਰਤਿ–ਕਬਿ ਇਸ ਥਾਂਈ।ਰਿਪੁ ਆਵਹਿਂ ਜਬਿ ਕਰਹਿਂ ਲਰਾਈ–। ਚਹਤਿ ਹੁਤੇ ਸੋਈ ਬਿਧਿ ਹੋਈ। ਹਤਹਿਂ ਸ਼ੱਤ੍ਰ ਚਲਿ ਪਹੁੰਚੇ ਕੋਈ' ॥੪੩॥ ਪਿਖਿ ਸਥਾਨ ਗੁਰ ਹਰਖ ਨ ਥੋਰਾ। 'ਸਾਧ ਸਾਧ, ਆਛੋ ਥਲ ਟੋਰਾ'॥ਇਹ ਕਹਿ ਉਤਰ ਪਰੇ ਸਰ ਤੀਰ। ਨੈਨ ਨਿਹਾਰਯੋ ਨਿਰਮਲ ਨੀਰ ॥ ੪੪ ॥ ਕੀਨੋ ਸੈਨਾ ਸਿਵਰ ਪ੍ਰਮਿਦ। ਭਰੇ ਤਾਲ ਕੇ ਚਾਰਹੁੰ ਕੋਦ[13]।ਸਾਵਧਾਨ ਹ੍ਵੈ ਕੈ ਬਰ ਬੀਰ। ਖਰ ਆਯੁਧ ਕੀ[14] ਜਹਿ ਕਹਿੰ ਭੀਰ ॥ ੪੫ ॥ ਤਾਲ ਤੀਰ ਥਲ

[1]ਛੇੜਕੇ ਤੇਜ਼ ਕੀਤਾ। [2]ਘੋੜਾ। [3](ਬਾਜ਼ੀਗਰ ਦੀ) ਖੇਡ। [4]ਅਗਲੇ ਸੁੰਮ ਛਾਤੀ ਨੂੰ ਛੁਹਾਕੇ। [5](ਇਕੱਠੇ) ਦੋਹਾਂ ਪੈਰਾਂ (ਨਾਲ) ਇਕੋ ਤਰ੍ਹਾਂ ਕੁੰਡਲੀ ਪਾਉਂਦਾ ਹੈ। [6]ਪਿਛਲੇ ਪੈਰ ਗੋਡਿਆਂ ਤਕ ਪ੍ਰਿਥਵੀ ਨੂੰ ਛੁਹਾਕੇ। [7]ਹਰਨ ਦਾ ਬੱਚਾ ਵੀ ਕਿੱਥੇ (ਚਲ ਸਕਦਾ ਹੈ)। [8]ਪੌਣ ਨੂੰ ਪਿੱਛੇ ਸੁੱਟਦਾ ਹੈ (ਜਦ) ਦੌੜਦਾ ਹੈ। [9]ਚਹੁੰਆਂ (ਪਾਸਿਆਂ ਵਲ) ਨਚਾਉਂਦਾ ਹੈ ਸੁਹਣੇ ਨੈਣ। [10]ਸਾਰੇ ਚਾਹ ਕੇ ਦੇਖਦੇ ਹਨ ਤੇ ਦੇਖਕੇ ਹੈਰਾਨ ਹੋ ਜਾਂਦੇ ਹਨ। [11]ਬਿਧਾਤਾ ਨੇ । [12]ਜਲ। [13]ਚਾਰੋਂ ਪਾਸੇ। [14]ਤਿੱਖੇ ਸ਼ਸਤ੍ਰਾਂ ਦੀ।

ਭਲ ਅਵਿਲੋਕ॥ਗੁਰੁ ਤੰਬੂ ਲਗਿ ਦੋਬ ਸੁ ਦੋ ਕਾ[1]। ਬਿਰ ਸੁੰਦਰ ਪਰਯੰਕ ਡਸਾਏ। ਆਸਤ੍ਰਨ ਕਰਿ ਬੈਠਿ ਸੁਹਾਏ ॥੪੬॥ ਦਿਸ਼ਾ ਦੂਸਰੀ ਹੇਰਿ ਸਥਾਨ। ਲਗਯੋ ਰਾਇ ਤੰਬੂ ਦੁਤਿਵਾਨ। ਨਿਜ ਨਿਜ ਸੁਭਟਨ ਬਿੰਦ ਲਗਾਏ। ਹਿਤ ਬਿੱਸ੍ਰਾਮ ਖਰੇ ਸਮੁਦਾਇ ॥ ੪੭ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਕਰਤਾਰਪੁਰ ਤੇ ਪ੍ਰਸਥਾਨ' ਪ੍ਰਸੰਗ ਬਰਨਨ ਨਾਮ ਇਕ ਊਨ ਚਤੁਰਤਿੰਸਤੀ ਅੰਸੂ ॥ ੩੯ ॥

੪੦. [ਜੰਗ ਦੀਆਂ ਤਿਆਰੀਆਂ।]

ਦੋਹਰਾ ॥ ਤਿਸੀ ਤਾਲ ਕੇ ਦੁਇ ਦਿਸ਼ਾ ਲਹਿਰਾ ਔਰੁ ਮਰ੍ਹਾਜ[2]। ਪਹੁੰਚੇ ਸ੍ਰੀ ਹਰਿਰਾਇ ਜਬਿ ਗ੍ਰਾਮ ਬਸਾਏ ਸਾਜ[3] ॥੧॥ ਚੌਪਈ ॥ ਦੁਇ ਦੁਇ ਕੋਸ ਦੋਇ ਦਿਸ਼ ਗ੍ਰਾਮੂ। ਲਹਿਰਾ ਅਰੁ ਮਰ੍ਹਾਜ ਜਿਸ ਨਾਮੂ। ਸ੍ਰੀ ਸਤਿਗੁਰ ਹਰਿਰਾਇ ਬਸਾਏ। ਅੱਗ੍ਰ ਕਥਾ ਇਹ ਦੇਉਂ ਸੁਨਾਏ ॥ ੨ ॥ ਸ੍ਰੀ ਹਰਿ ਗੋਵਿੰਦ ਪਹੁੰਚੇ ਜਾਇ। ਹੁਤੀ ਉਜਾਰ ਤਹਾਂ ਸਮੁਦਾਇ। ਨਹੀਂ ਗ੍ਰਾਮ ਨੇਰੇ, ਨਹਿੰ ਪਾਨੀ। ਦਏ ਮਵਾਸ ਮਹਾਂ ਗੁਨਖਾਨੀ ॥ ੩ ॥ ਸਭਿ ਸੁਭਟਨਿ ਕੋ ਦੀਨਿ ਸੁਨਾਈ। 'ਰਹਹੁ ਸੁਚੇਤ ਕਰਹੁ ਤਕਰਾਈ। ਰਿਪੁ ਗਨ ਪਹੁੰਚੇ ਹੀ ਅਬਿ ਜਾਨੋਂ। ਦ੍ਵੈ ਗੁਲਕਾ ਭਰਿ[4] ਹਤਹੁ ਨਿਸ਼ਾਨੋਂ॥੪॥ਗੁਰ ਪ੍ਰਤਾਪ ਤੇ ਜਵ ਰਿਪੁ ਬਨੈਂ[5]। ਆਇ ਸਮੂਹ ਸੁਗਮ ਹੀ ਹਨੈਂ।ਜਿਮ ਹਯ ਲਯਾਇ ਲਗਾਇ ਕਲੰਕ[6]।ਤਿਮਲਿਹੁ ਬਿਜੈ ਸੰਘਾਰਿ ਨਿਸ਼ੰਕ'॥੫॥ਸੁਨਿਉਤਸਾਹ ਭਟਨਕੋ ਹੋਵਾ।ਅਧਿਕ ਬੀਰ ਰਸ ਰਿਦੇ ਪਰੋਵਾ।ਜ਼ੀਨ ਸਮੇਤ ਖਰੇ ਹਯ ਰਾਖੇ।ਆਪ ਸਨੱਧਬੱਧ ਰਿਪੁ ਕਾਂਖੇ[7] ॥੬॥ ਇਮ ਸਤਿਗੁਰ ਤਹਿੰ ਕੀਨਸਿ ਡੇਰਾ। ਅਬਿ ਪ੍ਰਸੰਗ ਸੁਨਿ ਤੁਰਕਨਿ ਕੇਰਾ।ਜਬਿ ਬਿਧੀਏ ਹਯ ਕੀਨਿ ਕੁਦਾਵਨ।ਦੁਰਗ ਦਿਵਾਰ ਨਦੀ ਤਰਿ ਜਾਵਨ ॥੭॥ ਸ਼ਾਹ ਸਰਬ ਹੀ ਚਰਿਤ ਨਿਹਾਰੇ।ਹਾਕ ਪੁਕਾਰ ਪੁਕਾਰ ਉਚਾਰੇ[8]।'ਕਹਾਂ ਭਈ ਤੁਮ ਮਾਰ ਖੁਦਾਇ।ਪ੍ਰਿਯ ਤੁਰੰਗ ਲੈ ਚਲਯੋ ਧਵਾਇ ॥ ੮ ॥ ਤੁਮ ਸਭਿਹਿਨਿ ਕੀ ਅਸਿ ਮਤਿ ਮਾਰੀ। ਨਹਿੰ ਤਸਕਰ ਕੀ ਕੀਨਿ ਚਿਨਾਰੀ'।ਜਹਾਂ ਪਾਹਰੂ ਅਰੁ ਨਰ ਕੋਈ।ਸੁਨਹਿ ਸ਼ਾਹੁ ਬਾਨੀ ਦੁਖਭੋਈ[9]॥੯॥ਉਤਰਹਿ ਤਰੇ ਬਹੁਰਿ ਚਢਿ ਜਾਇ।ਨਹਿੰ ਨਿਕਸਨਿ ਕੋ ਪਾਵਹਿ ਥਾਇ।ਸਭਿ ਪੌਰਨ ਕੋ ਕੁਲਫ ਲਗਾਏ।ਇਤ ਉਤ ਬਿਚਰਹਿ ਬਸ ਨ ਬਸਾਏ ॥ ੧੦ ॥ ਜਥਾ ਬਿਹੰਗ ਪਿੰਜਰੇ ਕੋਇ। ਛੇਰੀਂ ਭਰਮੈ

[1] ਦੋ ਦੋਬਾ ਤੰਬੂ। [2] ਦੋ ਪਿੰਡਾਂ ਦੇ ਨਾਮ ਹਨ। [3] ਸਜਾਕੇ। [4] ਦੋ ਦੋ ਗੋਲੀਆਂ ਭਰਕੇ। [5] ਵੈਰੀ ਜਦ ਹੋ ਜਾਣਗੇ। [6] (ਵੈਰੀ ਨੂੰ) ਕਲੰਕ ਲਾ ਕੇ। [7] ਵੈਰੀ ਨੂੰ ਉਡੀਕਦੇ ਹਨ। [8] ਪੁਕਾਰ ਪੁਕਾਰ ਕੇ ਹਾਕਾਂ ਮਾਰਨ ਲੱਗਾ। [9] ਦੁੱਖ ਨਾਲ ਮਿਲੀ।

ਮੁਕਤਿ ਨ ਹੋਇ[1]।ਊਚੇ ਚਢਹਿ ਪੁਕਾਰਤਿ ਭਾਖੋ।ਕ੍ਰਿਖੀ ਮਨੋ ਜਿਮਬੋਲਤਿ ਰਾਖੋ[2] ॥ ੧੧ ॥ ਮਨਹੁ ਗਿਰਨ ਕੇ ਸਿਖਰ ਪਹਾਰੀ। ਉਤਰ੍ਯੋ ਜਾਇ ਨ ਕਰਤਿ ਪੁਕਾਰੀ। ਸ਼ਾਹੁ ਜਹਾਂ ਹੁਇ ਕੋਪ ਬਿਸਾਲੇ। ਦੰਤਨਿ ਪੀਸਤਿ ਵਸ ਨਹਿ ਚਾਲੇ ॥ ੧੨ ॥ ਮਰਦਤਿ ਹਾਥਨ ਕੋ ਦੁਖ ਭਰੇ। ਲੇ ਲੇ ਨਾਮ ਪੁਕਾਰਨ ਕਰੇ। ਊਚੇ ਬੋਲਤਿ ਲੋਕ ਸੁਨਾਵੈਂ।'ਹਜ਼ਰਤ ਜੀ! ਕੁਛ ਵਸ ਨ ਵਸਾਵੈ ॥ ੧੩ ॥ ਕਰਹਿਂ ਉਖੇਰਨਿ ਅਬਹਿ ਕਿਵਾਰ। ਨਿਕਸਹਿਂ ਵਹਿਰ ਸਰੈ ਨਹਿਂ ਕਾਰ। ਹਯ ਗੁਲਬਾਗ, ਗਹੈ ਤਿਸ ਕੌਨ। ਜੋ ਪਾਛੈ ਹੀ ਛੋਰਤਿ ਪੌਨ' ॥ ੧੪ ॥ ਜ਼ੋਰ ਦਰੋਗੋ ਕਰਿ ਕਰਿ ਬਾਹੂ। ਕਰ੍ਯੋ ਕਿਵਾਰ ਉਖਾਰਨ ਤਾਹੂ। ਨਿਕਸ੍ਯੋ ਵਹਿਰ ਸ਼ਾਹੁ ਦਿਸ਼ਿ ਗਯੋ। ਸੰਮਨ ਬੁਰਜ ਕੁਲਫ ਤਹਿ ਦਯੋ ॥ ੧੫ ॥ ਲੇ ਕੁਠਾਰ ਕਹੁ ਤੋਰ੍ਯੋ ਤਾਰਾ। ਅੰਤਰਿ ਪਹੁੰਚ੍ਯੋ ਸ਼ਾਹੁ ਨਿਹਾਰਾ। ਮਹਾਂ ਦੁਖਤਿ ਬ੍ਯਾਕੁਲ ਹੁਇ ਰਹ੍ਯੋ। ਦੇਖਿ ਦਰੋਗੋ ਕੋ ਤਬਿ ਕਹ੍ਯੋ ॥੧੬॥'ਕਹਾਂ ਭਯੋ ਅਚਰਜ,ਮਤਿ ਮੰਦਹੁ!।ਦੈਂਤ[3] ਨ ਜਾਨ੍ਯੋ ਮਿਲਿ ਨਰ ਬ੍ਰਿੰਦਹੁ!। ਬਿਨ ਤਾਰੀ ਤਾਰੇ[4] ਤੁਰਵਾਵਹੁ।ਜਹਿਂ ਕਹਿਂ ਅਧਿਕ ਮਸਾਲ ਜਲਾਵਹੁ ॥੧੭॥ ਸੌਂਪੇ ਮਾਨਵ ਕਿਤਿਕ ਹਕਾਰੇ। ਜਾਰਿ ਮਸਾਲੈਂ ਤੋਰਤਿ ਤਾਰੇ। ਕਹੂੰ ਸ਼ੀਘ੍ਰਤਾ ਅਧਿਕ ਕਰੈਤੇ। ਆਗ ਲਗਾਇ ਕਿਵਾਰ ਜਲੈਤੇ॥ ੧੮ ॥ ਕਹੂੰ ਕੁਠਾਰਨਿ ਸੋਂ ਕਰਿ ਕਾਟੈਂ। ਡਰਤਿ ਸਰਬ ਹੀ, ਹਜ਼ਰਤ ਡਾਂਟੈ। ਕਹੂੰ ਕੰਧ ਕੋ ਕਰਹਿ ਬਿਦਾਰਨ। ਫਸੇ ਜੁ ਨਰ ਸੋ ਕਰੈ ਨਿਕਾਰਨ ॥੧੯॥ ਹੁਤੇ ਕੈਦ ਜਨੁ ਕਰੇ ਖਲਾਸੀ।ਕੋ ਚਲਿ ਜਾਤਿ ਸ਼ਾਹੁ ਕੇ ਪਾਸੀ।ਭਯੋ ਨਗਰ ਮਹਿਂ ਏਕ ਅਚੰਭਾ।ਪਿਖ੍ਯੋ ਨ ਅਸ ਕਬਿ ਕੌਤਕ ਦੰਭਾ ॥੨੦॥ ਜਾਗ ਪਰੇ ਸਗਰੇ ਨਰ ਨਾਰੀ। ਠੌਰ ਠੌਰ ਰੌਰਾ ਪਰਿ ਭਾਰੀ।'ਕਹਾਂ ਭਯੋ?'ਬੂਝਤਿ ਕੋ ਖਰੋ।ਕੋ ਕੋ ਲਖੈਂ, ਬਤਾਵਨ ਕਰੋ॥੨੧॥ਹੁਤੇ ਸਮੀਪੀ ਸੋ ਚਲਿ ਗਏ। ਸ਼ਾਹੁ ਜਹਾਂ ਕੋ ਬੂਝਤਿ ਭਏ। 'ਕਹਹੁ ਉਪਾਇ ਕੌਨ ਬਨਿ ਆਵੈ ?। ਲੇ ਅਬਿ ਗਯੋ ਨ ਪਕਰ੍ਯੋ ਜਾਵੈ॥੨੨॥ਗ੍ਰਾਮ ਨਾਮ ਅਰੁ ਜੋ ਗੁਰ ਬਲੀ। ਕਹਿ ਇਹੁ ਗਯੋ ਲਖਹੁ ਬਹੁ ਭਲੀ[5]। ਅੰਧਕਾਰ ਫੈਲ੍ਯੋ ਨਿਸ ਮਹਾਂ। ਅਬਿ ਹਯ ਤਸਕਰ ਪ੍ਰਾਪਤਿ ਕਹਾਂ' ॥੨੩॥ ਸੁਨਤਿ ਸ਼ਾਹੁ ਬਹੁ ਰਿਸ

[1]ਇਹ ਤੁਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹੈ। ਅਰਥ ਹੈ:-(ਜਿਵੇਂ ਪਿੰਜਰੇ ਪਿਆ ਪੰਛੀ ਪਿੰਜਰੇ ਦੇ) ਛੇਕਾਂ ਵਿਚ (ਸਿਰ ਦੇ ਦੇ) ਫਿਰਦਾ ਹੈ, ਓਹ ਛੁੱਟ ਨਹੀਂ ਸਕਦਾ। [2]ਖੇਤੀ ਦਾ ਰਾਖਾ। [3]ਬਨਾਉਟ। [4]ਕੁੰਜੀਆਂ ਤੋਂ ਬਿਨਾ (ਜੋ) ਜੰਦਰੇ ਹਨ। [5](ਇਹ) ਵੀ ਬੜੀ ਚੰਗੀ ਗੱਲ ਜਾਣੋ।

ਕਰਿ ਕਹਯੋ। 'ਕਿਨਹੁਂ ਸੁਮਤਿ ਕਰਿ ਚੋਰ ਨ ਲਹਯੋ। ਕੇਤਿਕ ਦਿਵਸ ਅਗਾਰੀ ਰਹਯੋ। ਅਬਿ ਲੇ ਗਯੋ ਰਿਦਾ ਮਮ ਦਹਯੋ॥ ੨੪॥ ਸਰਬ ਲੋਕ ਕਰਿ ਕੈ ਮਤਿ ਮੰਦੇ। ਲੇ ਗਮਨਯੋ ਮਮ ਤੁਰੰਗ ਬਿਲੰਦੇ। ਅਬਿ ਤੇ ਹੋਤਿ ਉਪਾਵ ਨ ਕੋਈ। ਗਯੋ ਸੁ ਗਯੋ ਨ ਪ੍ਰਾਪਤਿ ਹੋਈ ॥੨੫॥ ਹੋਤਿ ਪ੍ਰਾਤਿ ਕੋ ਚਢਤਿ ਸਿਧਾਰੌਂ।ਕੈ ਗੁਰ ਗਹੌਂ ਕਿ ਰਣ ਕਰਿ ਮਾਰੌਂ। ਮੁਝ ਤੇ ਤ੍ਰਾਸ ਨਹੀਂ ਕਬਿ ਕਰੈ। ਲਰਨ ਹੇਤੁ ਸਭਿ ਬਲ ਅਰਿ ਪਰੈ॥੨੬॥ ਅਬਿ ਕੇ ਲਸ਼ਕਰ ਲੇ ਕਰਿ ਭਾਰਾ। ਗਹੌਂ ਕਿ ਮਾਰੌਂ, ਬਨੌਂ ਸੁਖਾਰਾ'। ਇੱਤ੍ਯਾਦਿਕ ਬਕਬਾਦ ਕਰੰਤਾ। ਰਿਸ ਅਗਨੀ ਤੇ ਮਨਹੁਂ ਜਰੰਤਾ॥ ੨੭॥ ਸਭਿ ਲੋਕਨਿ ਕੋ ਕਹਯੋ 'ਸਿਧਾਵੋ'। ਪ੍ਰਾਤਿ ਹੋਤਿ ਤਯਾਰੀ ਕਰਿਵਾਵੋ'। ਇਮ ਸੁਨਿ ਗਮਨੇ ਸਭਿ ਨਿਜ ਧਾਮੂ। ਪਰੇ ਸੁਪਤਿ ਹ੍ਵੈ ਕੀਨਿ ਅਰਾਮੂ॥ ੨੮॥ ਭਈ ਪ੍ਰਭਾਤਿ ਸ਼ਾਹੁ ਰਹਿ ਜਾਗਾ[1]। ਪਲਕ ਬਿਲੋਚਨ ਕੇ ਨਹਿਂ ਲਾਗ੍ਯਾ[3]। ਨਿਤ ਨਵੀਨ ਸੋ ਪਾਲਨਿ[4] ਜਾਮਾ। ਪਹਿਰਤਿ ਸੂਖਮ ਅਤਿ ਅਭਿਰਾਮਾ॥ ੨੯॥ ਸੰਧ੍ਯਾ ਲਗਿ ਸੋ ਫਟਿ ਕਰਿ ਜਾਇ। ਅਗਲੇ ਪ੍ਰਾਤਿ ਨਵੋਂ ਪੁਨ ਪਾਇ।ਆਮਖਾਸ[5] ਮਹਿ ਚਲਿ ਕਰਿ ਆਯੋ।ਬੈਠਤਿ ਗਨ ਉਮਰਾਵ ਬੁਲਾਯੋ॥ ੩੦॥ ਸੁਨਿ ਆਇਸੁ ਕੋ ਸਭਿ ਚਲਿ ਆਏ। ਬਡੇ ਬਡੇ ਜਾਮੇ ਗਰ ਪਾਏ।ਹੁਤੇ ਦਿਵਾਨ ਮੁਸਾਹਿਬ ਜੋਈ। ਮਹਾਂ ਸੁਭਟ ਕਹਿਲਾਵਤਿ ਕੋਈ॥ ੩੧॥ ਹੁਤੇ ਸਲਾਹੀ ਬਾਕ ਪ੍ਰਬੀਨ[6]। ਤਸਲੀਮਾਤ ਆਨਿ ਗਨ ਕੀਨਿ[7]। ਬਸਤ੍ਰ ਬਿਭੂਖਨ ਪਹਿਰੇ ਤਨ ਮੈਂ। ਜਰਤਿ ਜਵਾਹਰ ਜ਼ਾਹਰ ਗਨ ਮੈਂ[8]॥ ੩੨॥ ਸਤਿਗੁਰ ਸਿਖ ਵਜ਼ੀਰ ਖਾਂ ਆਯੋ। ਸੁਮਤਿਵੰਤ ਬਡ ਸਿਦਕ ਕਮਾਯੋ। ਲਗੀ ਕਚਹਿਰੀ ਚਾਰਹੁਂ ਕੋਦ। ਬੈਠਯੋ ਹਜ਼ਰਤ ਹੀਨ ਪ੍ਰਮੋਦ[9]॥੩੩॥ ਅਤਰਨਿ ਕੀ ਛੂਟੀ ਮਹਿਕਾਰ। ਚਹੁਂ ਦਿਸ਼ਿ ਧਰੀ ਆਨਿ ਗੁਲਜ਼ਾਰ[10]। ਚਾਮੀਕਰ ਤੇ ਚਿੱਤ੍ਰਤਿ ਥਾਨ। ਤਿਸ ਹੇਰੇ ਉਰ ਹਰਖ ਮਹਾਨ॥ ੩੪॥ ਕਹਯੋ ਸ਼ਾਹੁ 'ਸਭਿ* ਸੁਮਤਿ ਪ੍ਰਬੀਨ !। ਕਿਨਹੁਂ ਨ ਕਪਟ ਪਰਖਿਬੋ ਕੀਨਿ ?। ਇਕ ਹਯ ਲੀਨਿ ਬਨਯੋ ਪਸਿਆਰੋ।ਕੈਫ ਪਿਲਾਇ ਕਰੇ ਮਤਵਾਰੋ॥੩੫॥ ਸੋ ਤੋ

[1]ਜਾਓ। [2]ਸਵੇਰ ਹੋਈ (ਤਕ) ਸ਼ਾਹ ਜਾਗਦਾ ਰਹਿਆ। [3]ਨੇਤ੍ਰਾਂ ਦੀ ਪਲਕ ਨਾ ਲੱਗੀ। [4]ਸੋ ਪੱਲਿਆਂ ਦਾ। [5]ਮੁਰਾਦ ਹੈ ਉਸ ਦੀਵਾਨ ਤੋਂ ਜਿੱਥੇ ਸਭ ਅਹਿਲਕਾਰ ਵੱਡੇ ਛੋਟੇ ਤੇ ਦੂਸਰੇ ਲੋਕ ਆ ਸਕਦੇਹਨ। [6]ਸਲਾਹ ਦੇਣ ਵਿਚ ਜੋ ਚਤੁਰ ਸਨ[7] ਸਾਰਿਆਂ ਨੇ ਆਕੇ ਸਲਾਮ ਕੀਤੀ। [8]ਸਾਰੇ (ਗਹਿਣਿਆਂ)ਵਿਚ ਜਵਾਹਰ ਜੜੇ ਹਨ। [9]ਨਾਖੁਸ਼, ਉਦਾਸ। [10]ਭਾਵ ਗੁਲਦਸਤੇ।*ਪਾ:-ਸੁਨਿ

ਗਯੋ ਅਚਾਨਕ ਜਾਨਹੁ। ਦੂਸਰ ਕੋ ਬਡ ਅਚਰਜ ਮਾਨਹੁ। ਛੀਨ ਪਾਇ
ਹਮ ਆਪਹੁੰ ਦੀਨੋ। ਨਹਿ ਕਿਮ ਹੂੰ ਕਿਨ ਪਰਖਨਿ ਕੀਨੋ ॥ ੩੬ ॥ ਹੇਰਹੁ
ਤਸਕਰ ਕੇਰ ਦਿਲੇਰੀ। ਬਿਨ ਡਰ ਲੇ ਗਮਨਯੋ ਜੁਗ ਬੈਰੀ[1]। ਸੁਨਯੋ ਨ,
ਹਮ ਨੇ ਆਂਖ ਨਿਹਾਰਾ। ਕੀਨਿ ਕਪਟ ਹਮ ਸਭਿਨਿ ਮਝਾਰਾ ॥ ੩੭ ॥
ਬੋਲਤਿ ਬਾਤ ਕਰਤਿ ਲੇ ਗਯੋ। ਹਮਹੁੰ ਕੈਦ ਸਮ ਠਾਨਤਿ ਭਯੋ। ਚਢਿ
ਤੁਰੰਗ ਪਰ ਸਗਲ ਬਤਾਏ[2]।—ਹਰਿਗੋਬਿੰਦ ਗੁਰ ਹਯ ਨਿਕਰਾਏ[3]—॥੩੮॥
ਜੰਗਲ ਬਿਖੇ ਗ੍ਰਾਮ ਕੋ ਰੂਪਾ । ਤਹਿਂ ਲੇ ਪਹੁੰਚੇ ਤੁਰੰਗ ਅਨੂਪਾ। ਅਬਿ
ਨਹਿਂ ਬਿਲਮ ਸੁਹਾਵਤਿ ਮੋਹੀ। ਤਯਾਰੀ ਕਰਹੁ ਸ਼ੀਘ੍ਰ ਜਿਮ ਹੋਹੀ ॥੩੯॥
ਜ਼ੀਨ ਜਵਾਹਰ ਜ਼ਾਹਰ ਜਰੇ। ਪ੍ਰਿਯ ਹਯ ਸਹਿਤ ਨਿਕਾਰਨਿ ਕਰੇ। ਜਬਿ
ਲੌ ਗੁਰ ਕੋ ਗਹੌਂ ਕਿ ਮਾਰੌਂ। ਤਬਿ ਲੌ ਨਿੰਦ੍ਰਾ ਨਹਿਂ ਸੁਖ ਧਾਰੌਂ ॥੪੦॥ ਕਹਹੁ
ਅਰੂਢਹਿ ਲਸ਼ਕਰ ਸਾਰਾ। ਜਬਰ ਜੰਜੈਲ, ਜੰਬੂਰਨ ਵਾਰਾ । ਦਿਹੁ
ਸਭਿ ਕੋ ਬਾਰੂਦ ਰੁ ਗੋਰੀ। ਤੋਪ ਸਮੂਹ ਚਲਹਿ ਗੁਰ ਓਰੀ' ॥੪੧॥ ਜਹਿਂ
ਕਹਿਂ ਕਹਿਤਿ ਫਿਰੈਂ ਹਲਕਾਰੇ। 'ਸਾਮਾਂ ਜੰਗ[4] ਲੇਹੁ ਕਰਿ ਤਯਾਰੇ'। ਨਿਜ
ਨਿਜ ਦਲ ਮੈਂ ਸਭਿਹਿਨਿ ਦੀਨਿ। ਗੋਰੀ ਅਰੁ ਬਾਰੂਦ ਮਹੀਨ ॥ ੪੨ ॥
ਚਢਨਿ ਹੇਤੁ ਹਜ਼ਰਤ ਅਸਵਾਰੀ। ਸੁਨਿ ਆਇਸੁ ਤਤਛਿਨ ਕਰਿ ਤਯਾਰੀ।
ਇਤ ਉਤ ਦੌਰੇ ਮਾਨਵ ਫਿਰੈਂ। ਰਨ ਕੀ ਸਭਿ ਬਿਧਿ ਤਯਾਰੀ ਕਰੈਂ ॥੪੩॥
ਹਲਾਚਾਲ ਲਵਪੁਰਿ ਮਹਿਂ ਹੋਈ। 'ਭਯੋ ਅਚੰਭਾ' ਭਾਖਤਿ ਕੋਈ।
'ਪ੍ਰਥਮ ਹਯਨਿ ਕੀ ਸੋ ਬਿਧਿ ਭਈ। ਸ਼ਾਹੁ ਚਢਨਿ ਤਯਾਰੀ ਅਬਿ ਲਈ ॥੪੪॥
ਨਹਿਂ ਸੁਧ ਕਿਸ ਕੋ ਕਯਾ ਹੁਇ ਜਾਇ। ਦੁਹਿ ਦਿਸ਼ ਭੇਰ ਪਰਹਿ ਸਮੁਦਾਇ।
ਉਤ ਸ਼੍ਰੀ ਨਾਨਕ ਕੋ ਘਰ ਭਾਰੀ। ਜਿਨ ਕੀ ਅਜ਼ਮਤ ਕਿਹ ਨ ਸਹਾਰੀ
॥ ੪੫ ॥ ਇਤ ਸਭਿ ਦੇਸ਼ਨਿ ਕੋ ਬਡ ਮਾਲਿਕ। ਕਈ ਲਾਖ ਲਸ਼ਕਰ
ਜਿਸ ਤਾਲਿਕ[5] । ਜਹਾਂਗੀਰ ਤੋ ਰਾਖਯੋ ਰੰਗ। ਇਹ ਬਿਗਰਯੋ ਸ਼੍ਰੀ
ਸਤਿਗੁਰ ਸੰਗ ॥੪੬॥ ਨਹੀਂ ਆਦਿ ਤੇ ਕਿਮ ਬਨਿ ਆਈ। ਰਖੀ ਨ ਗੁਰ
ਘਰ ਕੀ ਬਡਿਆਈ। ਛੀਨ ਲੀਨਿ ਹਯ ਪੂਰਬ ਸ਼ਾਹੂ। ਤਬਿ ਤੇ ਭਾ ਬਿਰੋਧ
ਇਨ ਮਾਂਹੂ ॥ ੪੭ ॥ ਸ਼੍ਰੀ ਹਰਿਗੋਵਿੰਦ ਚਾਰੁ ਛਬੀਲਾ । ਪੀਰ ਮੀਰ ਬਡ
ਬੀਰੁ ਹਠੀਲਾ। ਬਾਜ ਰੁ ਬਾਜੀ[6] ਲੀਨਿ ਸੁ ਛੀਨਿ। ਨਿਜ ਤੁਰੰਗ ਕੇ ਪਲਟਾ

[1]ਦੋਨੋਂ ਵੈਰੀ। [2]ਸਾਰੀ (ਗਲ ਉਸ ਨੇ) ਦੱਸੀ। [3]ਘੋੜੇ ਕਢਵਾਏ। [4]ਜੰਗ ਦਾ ਸਾਮਾਨ।
[5]ਤਅੱਲਕ ਵਿਚ, ਭਾਵ ਅਧੀਨ। [6]ਬਾਜ਼ ਅਤੇ ਘੋੜਾ।

ਕੀਨਿ' ॥੪੮॥ ਪੁਰਿ ਮਹਿਂ ਨਰ ਨਾਰੀ ਸਭਿ ਕਹੈਂ। 'ਲਰਹਿਂ ਮਹਾਂ ਜੁਗ[1]' ਸਗਲੇ ਲਹੈਂ। ਇਮ ਤਯਾਰੀ ਸਾਰੀ ਕਰਿ ਭਾਰੀ। ਚਹਤਿ ਸ਼ਾਹੁ ਚਢਿਬੋ ਰਿਸ ਧਾਰੀ ॥ ੪੯ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਸ਼ਾਹ ਤਯਾਰੀ' ਪ੍ਰਸੰਗ ਬਰਨਨੰ ਨਾਮ ਚਤਵਾਰਿੰਸਤੀ ਅੰਸੂ ॥ ੪੦ ॥

## ੪੧. [ਲਲਾਬੇਗ ਦੀ ਚੜ੍ਹਾਈ।]

ਦੋਹਰਾ ॥ ਤਬਿ ਵਜ਼ੀਰ ਖਾਂ ਦੇਖਿ ਕਰਿ: ਤਯਾਰੀ ਹਜ਼ਰਤ ਕੀਨਿ। ਕਿੰਚਬੇਗ* ਕਹਿ ਆਦਿ ਕਛ ਨਿਜ ਮਸਲਤ ਮਹਿਂ ਲੀਨਿ[2] ॥ ੧ ॥ ਚੌਪਈ ॥ 'ਕਯੋਂ ਨ ਬਿਚਾਰਹੁ ਜਿਤਿਕ ਨਜੀਕੀ ?। ਤਯਾਰੀ ਨਹੀਂ ਸ਼ਾਹੁ ਕੀ ਨੀਕੀ। ਹਮ ਇਸ ਕੇ ਹੈਂ ਸਭਿ ਸੁਖਦਾਈ। ਕਯੋਂ ਨ ਕਹਹੁ ਇਸ ਰਖਹੁ ਹਟਾਈ ॥੨॥ ਸ੍ਰੀ ਨਾਨਕ ਘਰ ਅਜ਼ਮਤ ਭਾਰੀ। ਤਿਨ ਸੋਂ ਕਰੇ ਜੰਗ, ਹੁਇ ਹਾਰੀ'। ਕਰਿ ਸੰਗੀ ਸਭਿ ਸ਼ਾਹੁ ਸਲਾਹੀ[3]। ਕਹੀ ਮਿਟਹਿ ਜਿਸ ਤੇ ਕਿਮ ਨਾਂਹੀ[4] ॥੩॥ ਹਾਥਨਿ ਜੋਰਿ ਗੁਜ਼ਾਰਤਿ ਅਰਜ਼ੀ। 'ਕਰੀ ਹਜ਼ੂਰ ਜਾਨ ਕੀ ਮਰਜ਼ੀ। ਸੋ ਆਛੀ ਨਹਿ ਸਭਿਨਿ ਬਿਚਾਰੀ। ਤੁਮਰੋ ਚਢਨਿ ਅਹੈ ਅਤਿ ਭਾਰੀ ॥ ੪ ॥ ਬ੍ਰਿੰਦ ਬਲਾਇਤ ਲਿਖਨੋ ਸਿਧਾਰੇ। ਸਗਰੋ ਤੁਮਰੋ ਕਰਮ ਬਿਚਾਰੇਂ। ਗੁਰ ਢਿਗ ਅਲਪ ਬਾਹਨੀ ਰਹੈ। ਤੁਮ ਕੋ ਮਾਲਿਕ ਮੁਲਖਨਿ ਕਹੈਂ ॥੫॥ ਹੋਹਿ ਬਰੋਬਰ ਤੌ ਬਨਿ ਆਵੈ। ਨਾਂਹਿ ਤ ਲਰਿਬੇ ਸੈਨ ਪਠਾਵੈ। ਜੇ ਅਜ਼ਮਤ ਕਰਿ ਗੁਰੂ ਭਜਾਵੈ। ਹਜੋ[5] ਆਪ ਕੀ ਜਗਤ ਅਲਾਵੈ ॥੬॥ ਦੁਰਗ ਸਮੀਪ ਨ ਗੁਰ ਕੇ ਕੋਈ। ਜਿਸ ਹਿਤ ਬਡੋ ਜਤਨ ਕੋ ਜੋਈ'। ਕਿੰਚਬੇਗ* ਤਬਿ ਗਿਰਾ ਬਖਾਨੀ। 'ਕਹਤਿ ਵਜ਼ੀਰ ਖਾਨ ਹਿਤ ਠਾਨੀ ॥ ੭ ॥ ਹਮ ਸਭਿ ਰਾਵਰ ਕੇ ਸੁਖਦਾਈ। ਬਿਗਰਤਿ ਕਾਰ ਸਹੀ ਨਹਿਂ ਜਾਈ। ਰਿਸ ਕਰਿ ਆਪ ਚਢਨਿ ਕੋ ਚਹੈਂ। ਲਖਹਿ ਅਨੁਚਿਤੀ ਕਯੋਂ ਨਹਿਂ ਕਹੈਂ' ॥੮॥ ਸ਼ਾਹੁ ਸਮੀਪੀ ਅਪਰ ਜਿ ਸਾਰੇ। ਬਾਕ ਵਜ਼ੀਰ ਖਾਨ ਸਤਿਕਾਰੇ। 'ਰਾਵਰ ਚਢਹੁ ਬਿਚਾਰਨ ਕਰਿਕੈ। ਲਾਇਕ ਅਨਲਾਇਕ ਉਰਿ ਧਰਿਕੈ ॥ ੯ ॥ ਤਨ ਤੁਮਰੇ ਕੀ ਹਮ ਸੁਖ ਚਹੈਂ। ਉਤ ਅਜ਼ਮਤ ਜੁਤਿ ਗੁਰ ਘਰ ਲਹੈਂ'। ਬਾਕ ਵਜ਼ੀਰ ਖਾਨ ਪੁਨ ਕਹਯੋ। 'ਲਸ਼ਕਰ ਪਠਹੁ ਜਿਤਿਕ ਚਿਤ

[1]ਭਾਵ ਦੋਹਾਂ ਦਾ ਭਿਆਨਕ ਜੰਗ ਹੋਵੇਗਾ। [2]ਕਿੰਚਬੇਗ ਨੂੰ ਪਹਿਲੇਂ ਕੁਝ ਕਹਿਕੇ ਆਪਣੀ ਸਲਾਹ ਵਿਚ ਲੈ ਲਿਆ। [3]ਸਾਰੇ ਸ਼ਾਹ ਦੇ ਸਲਾਹਕਾਰ ਸੰਗੀ ਕਰ ਲਏ। [4]ਜਿਸਤਰ੍ਹਾਂ ਕਿ ਕਹੀ (ਗਲ) ਕਿਵੇਂ ਬੀ ਨਾ ਮਿਟੇ। ਭਾਵ ਐਸੇ ਤ੍ਰੀਕੇ ਨਾਲ ਸਮਝਾਕੇ ਬਾਦਸ਼ਾਹ ਨੂੰ ਕਹਿਣ ਕਿ ਉਹ ਮੰਨ ਜਾਵੇ। [5]ਨਿੰਦਿਆ [ਫ਼ਾ:, ਹਜੋ]। *ਪਾ:-ਕਿਲਚਬੇਗ।

ਚਹਨੈ ॥੧੦॥ ਬਹੁ ਤੋਪਨ ਕੋ ਨਹੀਂ ਪਠਾਵਹੁ। ਥੋਰੀ ਪਠਹੁ ਸੰਗ ਭਟ ਲਾਵਹੁ। ਨੰਗੀ ਤੇਗ ਰਖਾਵਹੁ ਬੀਰਾ। ਆਨਿ ਉਠਾਵਹਿ ਜੋ ਬਰ ਬੀਰਾ[1]॥ ੧੧ ॥ ਸੋ ਚਢਿ ਜਾਇ ਗੁਰੂ ਕੇ ਊਪਰ। ਲਰਹਿ ਮਰਹਿ ਕਟਿ ਕਰਿ ਰਣ ਭੂ ਪਰ। ਪੀਛੇ ਲਖਹੁ ਕਰਹੁ ਜਿਮ ਲਾਇਕ। ਤੁਮ ਹੋ ਸਰਬ ਜਗਤ ਕੇ ਨਾਇਕ' ॥ ੧੨ ॥ ਸ਼ਾਹੁ ਜਹਾਂ ਸੁਨਿ ਕਰਿ ਇਨ ਬਾਨੀ। ਆਛੀ ਜਾਨਿ ਲੀਨਿ ਮਨ ਮਾਨੀ। ਸੈਨਾਪਤਿ ਉਮਰਾਵ ਬੁਲਾਏ। ਪਹੁੰਚੇ ਸੁਨਤਿ ਹੁਕਮ ਸਮੁਦਾਏ ॥੧੩॥ ਸਭਾ ਬਿਸਾਲ ਗਈ ਭਰਿ ਸਾਰੀ। ਗਨ ਉਮਰਾਵ ਬਡੇ ਹੰਕਾਰੀ। ਤਬਹਿ ਸ਼ਾਹੁ ਤਰਵਾਰ ਨਿਕਾਰੀ। ਧਰ ਬੀਰੇ[2] ਕੇ ਸਹਤ ਅਗਾਰੀ ॥ ੧੪ ॥ ਖਰੋ ਅਰਜ਼ ਬੇਗੀ[3] ਤਿਸ ਥਾਨੈ। ਨਾਮ ਸਲਾਬਤ ਖਾਨ ਬਖਾਨੈ। ਸਭਿਨਿ ਸੁਨਾਵਤਿ ਐਸੇ ਕਹਨੈ। 'ਗੁਰ ਅਰਿ ਹਜ਼ਰਤ ਜੀਤਨਿ ਚਹਨੈ ॥੧੫॥ ਗਹਿ ਆਨਹੁ ਕੈ ਰਣਿ ਕਰਿ ਮਾਰਹੁ। ਤਿਨ ਤੇ ਅਧਿਕ ਜਿ ਓਜ ਨਿਹਾਰਹੁ। ਨਗਨ ਤੇਗ ਸੋ ਲੇਹੁ ਉਠਾਈ। ਪਾਨਨਿ ਬੀਰਾ ਮੁਖ ਚਰਬਾਈ' ॥੧੬॥ ਗੁਰ ਪ੍ਰਤਾਪ ਕੋ ਜਾਨਤਿ ਜੋਈ। ਠਾਂਢੇ ਧਾਰਿ ਤੂਸ਼ਨੀ ਤੋਈ। ਪ੍ਰਥਮ ਜੁੱਧ ਮਹਿਂ ਬਲ ਧਰਿ ਮਾਰੇ। ਜਿਨਹੁਂ ਸੁਨਤੋ ਸੋ ਨਹਿਂਨ ਉਠਾਰੇ ॥ ੧੭ ॥ ਲਲਾ ਬੇਗ ਕਾਬਲ ਠਕੁਰਾਈ[4]। ਸੋ ਗਰਬਤਿ ਚਿਤ ਲੀਨਿ ਉਠਾਈ। ਗਹਿ ਤਰਵਾਰ ਮਜਾਨ ਕੋ ਕੀਨਾ। ਪਾਨਨਿ ਬੀਰਾ ਚਰਬ ਸੁ ਲੀਨਾ ॥ ੧੮ ॥ ਪ੍ਰਥਮ ਜੁ ਹਯ ਕਾਬਲ ਤੇ ਲਜਾਯੋ। ਮਗ ਮਹਿ ਸਿਖ ਕਰਿ ਜਤਨ ਛੁਪਾਯੋ। ਆਵਤਿ ਇਸਨੇ ਹੀ ਲਖਿ ਲੀਨਿ। ਲਿਖਿ ਕਰਿ ਹਜ਼ਰਤ ਕੌ ਸੁਧ ਦੀਨਿ ॥ ੧੯ ॥ ਕਰੀ ਅਵੱਗਨਾ ਸ਼੍ਰੀ ਗੁਰ ਕੇਰੀ। ਹਤਨਿ ਹੇਤੁ ਇਸ ਕੀ ਮਤਿ ਪ੍ਰੇਰੀ। ਲਖੀ ਸ਼ਾਹੁ ਤਰਵਾਰ ਉਠਾਈ। ਦੀਨੋ ਸਿਰੋਪਾਉ ਬਡਿਆਈ ॥ ੨੦॥ ਕੰਚਨ ਲਿਪਤਿ ਜਰੇ ਜਿਹ ਹੀਰੇ। ਦਈ ਤੁਫੰਗ ਕਹੇ ਬਚ ਧੀਰੇ। ਬਹੁ ਮੋਲਾ ਇਕ ਦਿਯੋ ਤੁਰੰਗ। ਕੰਚਨ ਕਟਕ[5] ਜਵਾਹਰ ਸੰਗ ॥ ੨੧ ॥ ਕਲਗੀ ਜਿਗਾ ਬਖਸ਼ਿ ਕਰਿ ਦੀਨਿ। ਹਿਤ ਸੰਘਰ ਕੇ ਹਰਖਤਿ ਕੀਨਿ। ਕਹਤੋ ਸ਼ਾਹੁ 'ਲੀਜੈ ਦਲ ਭਾਰੋ। ਜਾਨਿ ਨ ਦੀਜੈ

[1]ਨੰਗੀ ਤੇਗ (ਉਤੇ) ਬੀੜਾ (ਪਾਨ ਦਾ) ਰਖਵਾਓ, ਜੋ ਬੀਰ ਹੈ ਆਕੇ ਚੁੱਕੇ। ਭਾਵ ਜੋ ਮਰਨ ਮਾਰਨ ਨੂੰ ਤਿਆਰ ਹੋਵੇ। [ਇਕ ਪੁਰਾਣੀ ਰਸਮ ਹੁੰਦੀ ਸੀ ਕਿ ਪਾਨ ਦਾ ਬੀੜਾ ਸਭਾ ਵਿਚ ਰੱਖਕੇ ਕਹਿਣਾ ਕਿ ਜੋ ਕੰਮ ਸਿਰੇ ਚਾੜ੍ਹਨ ਦਾ ਜ਼ਿੰਮਾ ਲਵੇ ਮੋਰਚਾ ਲਵੇ। ਜੋ ਬੀੜਾ ਚਾ ਲੈਂਦਾ ਸੀ ਸੋ ਮਾਰਨ ਮਰਨ ਤਕ ਜਾਂਦਾ ਸੀ]। [2]ਪਾਨ ਦੀ ਗਿਲੌਰੀ। [3]ਭਾਵ ਅਰਜ਼ ਕਰਨ ਵਾਲਾ। [4]ਕਾਬਲ ਪਰ ਹੁਕਮ ਕਰਨ ਵਾਲਾ ਸੀ। [5]ਸੋਨੇ ਦੇ ਕੜੇ।

ਬਿਨ ਅਰਿ ਮਾਰੇ ॥੨੨॥ ਜੋ ਗੁਰੁ ਗਹਨੋ ਜਾਇ ਤੌ ਆਛੋ। ਪੁਨ ਮਾਰਨ ਕੈ ਨਾਂਹਿਨ ਬਾਂਛੋ।ਚਹੁੰ ਓਰ ਤੇ ਲੀਜੈ ਘੇਰ।ਗਹਿ ਲੀਜੈ ਮਿਲਿ ਕੈ ਇਕ ਬੇਰ॥੨੩॥ ਜੋ ਆਨੈ[1] ਮਨਸਬ ਲਿਹੁ ਦੂਨਾ।ਅਬਿ ਤੇ ਕਰਿ ਹੌਂ ਮਾਨ ਚਊਨਾ।ਭਾਜ ਨ ਜਾਇ ਕਹੂੰ ਲੇ ਘੋਰੇ।ਪਰਹੁ ਅਚਾਨਕ ਰਣ ਕਰਿ ਘੋਰੇ' ॥੨੪॥ ਸੁਨਿ ਕਰਿ ਬੋਲਤਿ ਭ੍ਰਾ ਬਡ ਮਾਨੀ। 'ਕਹਾਂ ਗੁਰੂ ਹੈ ਮਮ ਅਗਵਾਨੀ। ਏਕ ਬਾਰ ਭੀ ਹੇਰਨਿ ਪਾਵੋਂ।ਗਹਿ ਲੈਹੋਂ ਜੀਵਤਿ,ਨਤੁ ਘਾਵੋਂ'॥੨੫॥ਲਲਾਬੇਗ ਕੋ ਭ੍ਰਾਤ ਖਰਯੋ ਹੈ। ਹਜ਼ਰਤ ਕੀ ਤਬਿ ਦ੍ਰਿਸ਼ਟਿ ਪਰਯੋ ਹੈ। ਕੰਬਰ ਬੇਗ ਨਾਮ ਤਿਹ ਲੀਨਾ। ਦਾਨ ਮਾਨ ਦੇ ਕਰਿ ਸੰਗ ਕੀਨਾ ॥੨੬॥ ਦੋਇ ਪੁੱਤ੍ਰ ਸੋ ਨਿਕਟਿ ਖਰੇ ਹੈਂ। ਤਿਨ ਕੋ ਭੀ ਪਿਖਿ ਸੰਗ ਕਰੇ ਹੈਂ। 'ਕਾਸਮ ਬੇਗ ਸ਼ੰਮਸਾ ਬੇਗ। ਤੁਮ ਭੀ* ਗਮਹੁ ਸੰਗ ਕਰਿ ਬੇਗ'' ॥ ੨੭ ॥ ਬੇਗਲਲਾ ਭਗਨੀ ਕੋ ਨੰਦ। ਸਭਿ ਤੇ ਜਿਸ ਕੋ ਦੇਹਿ ਬਿਲੰਦ। ਬਕਰਾ ਇਕ ਹਲਾਲ ਕਰਿ ਖਾਵੈ। ਕਿਤਿਕ ਅੰਨ ਜੁਤਿ ਤਬਿ ਤ੍ਰਿਪਤਾਵੈ॥੨੮॥ਲਘੁ ਘਟਕਾ ਸਮ[3] ਸਿਰ ਜਿਸ ਕੇਰ।ਸਭਿ ਮਹਿਂ ਗਿਨੀਅਤਿ ਓਜ ਬਡੇਰ।ਗਹੇ ਰਜਤ ਪਣ ਹਰਫ ਮਿਟਾਵੈ। ਸਿਪਰ ਚੀਰ ਕਰਿ ਦੋਇ ਬਨਾਵੈ ॥ ੨੯ ॥ ਇੱਤਯਾਦਿਕ ਬਡ ਬਲ ਜਿਸ ਮਾਂਹੀ। ਹਜ਼ਰਤ ਕਹਯੋ ਹੇਰਿ ਕਰਿ ਤਾਂਹੀ। 'ਤੂੰ ਮਾਤੁਲ ਕੇ ਸੰਗ ਸਿਧਾਰੋ। ਡੀਲ ਦਰਾਜ਼,ਗੁਰੁ ਗਹਿ ਮਾਰੋ' ॥ ੩੦ ॥ ਅਧਿਕ ਕਠੋਰ ਕਮਾਨ ਮੰਗਾਈ। ਜੁਗ ਤਰਕਸ਼ ਤੀਰਨਿ ਭਰਿਵਾਈ। ਬਸਤ੍ਰ ਬਿਭੂਖਨ ਜੁਤਿ ਬਹੁ ਦੀਨਿ। ਮਾਨ ਬਡੋ ਹਜ਼ਰਤ ਨੇ ਕੀਨਿ॥ ੩੧ ॥ ਪੰਚਹੁੰ ਬੀਰਨ ਕੋ ਸਨਮਾਨਾ। ਲਸ਼ਕਰ ਦੀਨੋ ਸੰਗ ਮਹਾਨਾ। ਸੁਭਟ ਸਹੰਸ੍ਰ ਪੰਚ ਅਰੁ ਤੀਸ। ਕਰੇ ਸੰਗ ਕਹਿ ਤੁਰਕਨ ਈਸ਼[4] ॥ ੩੨ ॥ ਲੈ ਵਡਿਆਈ ਨਿਕਸਯੋ ਬਾਹਿਰ। ਲਾਖਹੁੰ ਨਰ ਮੈਂ ਹੋਯਸਿ ਜ਼ਾਹਰ। 'ਲਲਾਬੇਗ ਸ਼੍ਰੀ ਗੁਰ ਪਰ ਚਢਿਓ। ਬਡੋ ਬਿਰੋਧ ਸ਼ਾਹੁ ਸੰਗ ਬਢਿਓ' ॥ ੩੩ ॥ ਨਿਜ ਲਸ਼ਕਰ ਮੈਂ ਦਿਯੋ ਨਗਾਰਾ। ਸੁਨਿ ਕਰਿ ਤਯਾਰ ਹੋਇ ਦਲ ਸਾਰਾ। ਸਭਿਹਿਨਿ ਜ਼ੀਨ ਤੁਰੰਗਮ ਡਾਰੇ। ਬਸਤ੍ਰ ਸ਼ਸਤ੍ਰ ਤੂਰਨ ਹੀ ਧਾਰੇ ॥ ੩੪ ॥ ਪੁਨ ਹਜ਼ਰਤ ਨਰ ਭਲੇ ਪਠਾਯੋ। 'ਲਲਾਬੇਗ ਨੀਕੇ ਸਮੁਝਾਯੋ। –ਮਗ ਮਹਿਂ ਬਿਲਮ ਨ ਕਰੀਅਹਿ ਕੈਸੇ। ਗਮਨਹੁ ਤੂਰਨ ਪਹੁੰਚੋ ਜੈਸੇ ॥ ੩੫ ॥ ਤ੍ਰਾਸ ਪਾਇ ਕਰਿ ਜਾਇ ਪਲਾਇ। ਪਿਖਿ ਲਸ਼ਕਰ ਬਹੁ ਨਹਿਂ ਠਹਿਰਾਇ। ਪ੍ਰਵਿਸ਼ਹਿ ਦੀਰਘ ਜੰਗਲ

[1]ਜੋ (ਫੜ) ਲਿਆਵੇਂ ਤਾਂ। [2]ਚੌਗੁਣੀ। [3]ਛੋਟੇ ਘੜੇ ਜਿੱਡਾ। [4]ਸ਼ਾਹਜਹਾਂ ਨੇ।　　*ਪਾ:–ਹੀ।

ਜਬੈ। ਮੁਸ਼ਕਲ ਹੋਇ ਖੋਜਨੋ ਤਬੈ ॥ ੩੬ ॥ ਨਹਿਂ ਜਹਿਂ ਜਲ ਤਹਿਂ ਦਲ ਨਹਿਂ ਜਾਇ। ਬਨਹਿ ਮਵਾਸ ਕਹੂੰ ਸਰ ਪਾਇ[1]। ਜੇ ਨਹਿਂ ਭਾਜਹਿ ਬਨੈ ਦਲੇਰ। ਤੁਮਰੇ ਪਹੁੰਚਨਿ ਮਹਿਂ ਹੁਇ ਦੇਰ ॥ ੩੭ ॥ ਸੈਨਾ ਲੇਹਿ ਸਕੇਲ ਬਿਸਾਲਾ। ਸਿਖ ਅਪਨੇ ਕੈ ਧਨ ਦੇ ਜਾਲਾ। ਬਿਲਮ ਲਗਨ ਮਹਿ ਇਹੁ ਜੁਗ ਦੋਸ਼–। ਨਿਫਲ ਹੋਇ ਤਬਿ ਹਜ਼ਰਤ ਹੋਸ ॥ ੩੮ ॥ ਤੋਕਹੁ ਭੀ ਆਛੀ ਇਹੁ ਨਾਂਹੀ। ਗਹਿ ਸ਼ਮਸ਼ੇਰ ਸਭਾ ਕੇ ਮਾਂਹੀ।ਰਹਿ ਆਵਹਿ ਤੁਝ ਕੋ ਇਹੁ ਭਲੀ। ਗਮਨਹੁ ਹਤਹੁ ਕਿ ਗਹੁ ਗੁਰ ਬਲੀ' ॥ ੩੯ ॥ ਲਲਾਬੇਗ ਤਬਿ ਕਹਨੋ ਸੁਨਾਇ। 'ਜਿਹਿਂ ਲਗਿ ਚਲਨੋ ਜਾਨਿ ਤਹਿ ਜਾਇ। ਸ਼ਾਹੁ ਰਿਦੈ ਕਹੁ ਧੀਰਜ ਦੀਜੈ। ਦੁਸ਼ਮਨ ਅਲਪ ਜਾਇ ਜੀਅ ਲੀਜੈ ॥ ੪੦ ॥ ਅਧਿਕ ਜਤਨ ਕਨੋਂ ਠਾਨਤਿ ਐਸੇ। ਲਖਹੁ ਸ਼ੱਤ੍ਰੂ ਮਾਰਨੋ ਹੁਇ ਜੈਸੇ। ਇਤੀ ਚਮੂੰ ਗਨ ਮੈਂ ਲੇ ਸੰਗ। ਦੁਰਗ ਮਵਾਸੇ ਕਰਿ ਹੌਂ ਭੰਗ ॥ ੪੧ ॥ ਲਾਖਹੁਂ ਸੈਨਾ ਕੋ ਹਨਿ ਡਾਰੌਂ। ਥਿਰੌਂ ਜੰਗ ਮੈਂ ਨਾਹਿਨ ਹਾਰੌਂ। ਆਗੇ ਕਰੀ ਅਨੇਕ ਲਰਾਈ। ਮਾਰਤਿ ਮਰਤੇ ਅਵਧ ਬਿਤਾਈ ॥ ੪੨ ॥ ਰਹਹਿ ਜੰਗ ਮਹਿ ਜੀਤ ਹਮਾਰੀ। ਪਰਖਨਿ ਕੀਨਸਿ ਕੇਤਿਕ ਬਾਰੀ। ਕਹਹੁ ਸ਼ਾਹੁ ਸੋਂ–ਮੈਂ ਅਬਿ ਜਾਊਂ। ਨਹਿ ਮਾਰਗ ਮਹਿ ਬਿਲਮ ਲਗਾਊਂ–'॥੪੩॥ ਸੁਨਿ ਸੋ ਗਯੋ ਕਹਨੋ ਸਭਿ ਜਾਇ। 'ਨਿਸ਼ਚੇ ਜਾਨਨੋ ਗੁਰ ਗਹਿ ਲਯਾਇ। ਕੈ ਸ਼ਸਤ੍ਰਨਿ ਸੋਂ ਮਾਰਨੋ ਜਾਇ। ਹਯ ਨਿਕਸਾਵਨ ਤਬਿ ਫਲ ਪਾਇ' ॥ ੪੪ ॥ ਸਭਾ ਬਿਖੈ ਬਹੁ ਬਾਰਿ ਉਚਾਰਾ। 'ਅਸ ਤਸਕਰ ਨਹਿਂ ਸੁਨਨੋ ਨਿਹਾਰਾ। ਕਰਿ ਬਿਸਾਲ ਛਲ ਠਗ ਕਰਿ ਗਯੋ। ਅਧਿਕ ਅਚਿੰਤਾ ਚਿਤ ਮਹਿਂ ਕਿਯੋ' ॥੪੫॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਲਲਾ ਬੇਗ ਆਗਮਨ' ਪ੍ਰਸੰਗ ਬਰਨਨੰ ਨਾਮ ਏਕ ਚਤਵਾਰਿੰਸਤੀ ਅੰਸੂ ॥ ੪੧ ॥

## ੪੨. [ਸ਼ਾਹੀ ਫੌਜ ਮਾਲਵੇ ਪੁੱਜੀ]।

ਦੋਹਰਾ ॥ ਬਜੇ ਨਗਾਰੇ ਕੂਚ ਕੇ ਕਰਿ ਸਮਾਜ ਸਭਿ ਜੰਗ। ਲਲਾਬੇਗ ਭਟ ਚਢਿ ਚਲਨੋ ਅਤਿ ਗਰਬਤਿ ਦਲ ਸੰਗ ॥ ੧ ॥ ਚੌਪਈ ॥ ਚਲੀ ਤੁਰਕ ਜਿਨ ਜਾਤਿ ਅਨੇਕ[2]। ਈਸੁਫਜ਼ਈ[3] ਬਡੋ ਦਲ ਏਕ। ਦਾਓਜ਼ਈ[4] ਰੁਹੇਲੇ ਘਨੇ। ਮਹਾਂ ਸੁਭਟ ਸੰਜੋਇਨਿ ਸਨੇ ॥੨॥ ਕਾਬਲ ਕੇ ਗਿਲਜ਼ੇ ਜਿਨ ਕਹੈਂ।

---

[1] ਕਿਤੇ (ਕੋਈ) ਤਾਲਾਬ ਲੱਭ ਕੇ। [2] ਅਨੇਕ ਜਾਤੀਆਂ ਦੇ। [3] 'ਯੂਸਫਜ਼ਾਈ' ਤੋਂ ਮੁਰਾਦ ਹੈ ਮਰਦਾਨ ਦੇ ਇਲਾਕੇ ਦੇ। [4] ਦਾਊਦਜ਼ਈ।

ਛੀਲ ਦਰਾਜ਼ ਜਿਨਹੁ ਕੇ ਅਹੈਂ। ਆਮਿਖ ਸਭਿ ਪਸੂਅਨਿ ਕੇ ਭੱਖਣਤਿ। ਇਕ ਸੂਕਰ ਤੇ ਰੱਖਣਾ ਰੱਖਣਤਿ[1]॥੩॥ਪਸੁਨਿ ਸਮਾਨ ਬ੍ਰਿਤੀ ਜਿਨ ਚੀਨੋ। ਬਹੁ ਨਿਰਦਈ ਮਹਾਂ ਮਤਿ ਹੀਨੇ। ਹਵਸ ਵਲਾਇਤ[2] ਕੇ ਤਨ ਕਾਰੇ। ਮਹਾਂ ਮਲੇਛ ਮਹਾਂ ਬਲਵਾਰੇ ॥ ੪ ॥ ਮੋਟੇ ਨਾਕ ਓਠ ਜਿਨ ਕੇਰੇ। ਕਹਨੋ ਨ ਸਮੁਝਹਿੰ ਮੰਦ ਬਡੇਰੇ। ਕੇਤਿਕ ਬਰਨ ਦੇਹ ਕੇ ਭੂਰੇ। ਪੁਰਿ ਕਸ਼ਮੀਰ ਆਦਿ ਬਸਿ ਭੂਰੇ[3] ॥ ੫ ॥ ਕਾਚੋ ਮਾਸ ਖਾਹਿੰ ਸੁਖ ਕਰੈਂ। ਪਸ਼ਤੋ ਬੋਲਤਿ ਸਮੁਝਿ ਨ ਪਰੈ।ਤੁਰਕੀ ਤਰੇਤੁਰੰਗਮ ਤੋਰੈਂ[4]।ਗਮਨਹਿੰ ਬਡ ਮਗ,ਥਕਤਿ ਨ ਥੋਰੈ ॥ ੬ ॥ ਟੇਮਕ ਬਾਂਧੇ[5] ਸਭਿਨਿ ਅਗੇਰੇ। ਹੇਲਾ ਕਰਤਿ ਬਜਾਇੰ ਬਡੇਰੇ। ਬਾਜੇ ਅਨਿਕ ਬਜਾਵਤਿ ਚਲੇ।ਤੂਰ,ਤੁਰਮ, ਰਣਸਿੰਙੇ ਭਲੇ॥੭॥ ਬਡੇ ਦਮਾਮੇ ਚੋਬ ਲਗੰਤੀ। ਲੋਹਾ ਦੇਹਿ[6] ਸੈਨ ਗਮਨੰਤੀ। ਚਲੇ ਤੁਰਕ ਮਤਿਮੰਦ ਗਵਾਰੇ*। ਹਾਨ ਲਾਭ ਨਹੀਂ ਕਛੂ ਬਿਚਾਰੇ* ॥ ੮ ॥ ਭਏ ਕੁਸ਼ਗੁਨ ਅਗਨਿ ਮਿਲਿ ਆਗੇ। ਈਂਧਨ ਭਾਰ ਸਮੁਖ ਦ੍ਰਿਗ ਲਾਗੇ। ਮੁਰਦਾ ਦਾਹ ਦੇਨਿ ਲੇ ਚਲੇ। ਇਨ ਕੇ ਚਢਤਿ ਅਗਾਰੀ ਮਿਲੇ॥੯॥ ਛੂਟੇ ਬਾਰ[7] ਨਾਰਿ ਰੁਦਨਾਵੈਂ ?। ਸ਼ਿਵਾ ਬਾਮਤਿ ਬੈਨੀ ਕੂਕਾਵੈਂ[8]।ਬੋਲਿ ਉਠੇ ਚਹੁੰ ਦਿਸ਼ਿ ਖਰ[9] ਘੋਰ।ਲਖਤਿ ਨ ਮੰਦ ਜਾਹਿ ਗੁਰ ਓਰ॥੧੦॥ ਕਹੂੰ ਚਾਲ ਕਹੂੰ ਪੋਈਆ ਪਾਏ। ਕਰਤਿ ਸ਼ੀਘ੍ਰਤਾ ਹਯ ਗਮਨਾਏ। ਉਡੀ ਧੂਲ ਰਵਿ ਬੀਚ ਸਮਾਯੋ। ਮਗ ਮਹਿੰ ਪੁਰਿ ਗ੍ਰਾਮਨਿ ਕੋ ਛਾਯੋ ॥ ੧੧ ॥ ਹਿਮ ਰਿਤੁ ਹੁਤੀ ਪਰਹਿ ਬਹੁ ਪਾਰਾ। ਚਲਯੋ ਜਾਇ ਲਸ਼ਕਰ ਖਲ ਭਾਰਾ। ਸਗਰੇ ਦਿਵਸ ਗਮਨਤੇ ਆਏ।ਰਾਤਿ ਪਰੀ ਤੇ ਨਹਿੰ ਠਹਿਰਾਏ॥੧੨॥ਆਗੇ ਪਾਛੇ ਕੋ ਸਮ ਚਾਲੇ[10]। ਪੀ ਪੀ ਕੈਫ[11] ਭਏ ਮਤਵਾਲੇ। ਮਾਰ ਬਕਾਰਾ ਕਰਤਿ ਸੁਨਾਵੈਂ। 'ਕਹਾਂ ਗੁਰੂ ਹਮ ਜੰਗ ਮਚਾਵੈਂ ॥ ੧੩ ॥ ਹਮ ਤੇ ਆਗੇ ਭਾਗ ਨ ਜਾਇ। ਹਾਸਲ ਕਰਹਿ ਮੁਰਾਦ ਖ਼ੁਦਾਇ। ਹਜ਼ਰਤ ਕੇ ਹਥ ਦੇ ਕਰਿ ਮਿਲੇ। ਇਹ ਭੀ ਹਮ ਕੋ ਨਾਹਿਨ ਭਲੇ॥੧੪॥ ਬਜਹਿ ਲੋਹਿ ਸੈਂ ਲੋਹ ਕਰਾਰਾ। ਮਾਰਨ

---

[1]ਸ਼ਾਇਦ ਸੂਰ ਨਹੀਂ ਖਾਂਦੇ। [2]ਹਬਸ਼, ਐਬੇਸੀਨੀਆ। [3]ਕਸ਼ਮੀਰੋਂ ਪਰੇ ਯਾਗਸਤਾਨੀ ਲੋਕਾਂ ਤੋਂ ਮੁਰਾਦ ਹੈ। [4]ਤੁਰਕੀ ਘੋੜੇ ਹੇਠ ਤੁਰਦੇ ਹਨ। [5]ਛੋਟੀਆਂ ਤੌਰੀਆਂ ਬੰਨ੍ਹੀਆਂ (ਘੋੜਿਆਂ ਤੇ)। [6]ਮਾਰੋ ਮਾਰ ਕਰਦੀ, ਛੇਤੀ ਛੇਤੀ। [7]ਖੁੱਲ੍ਹੇ ਵਾਲ। [8]ਗਿਦੜੀਆਂ ਬੋਲਦੀਆਂ ਕਿ ਅੱਗ ਉਗਲ-ਦੀਆਂ ਹਨ। [9]ਖੋਤੇ। [10]ਬਰਾਬਰ ਹੋਕੇ। [11]ਸ਼ਰਾਬ। *ਇਹ ਦੋ ਤੁਕਾਂ ਇਕ ਲਿਖਤੀ ਤੇ ਇਕ ਛਾਪੇ ਦੇ ਨੁਸਖੇ ਵਿਚ ਹਨ ਕਈ ਲਿਖਤੀ ਨੁਸਖਿਆਂ ਵਿਚ ਨਹੀਂ ਹਨ।

ਮਰਿਬੇ ਮਜਾਹਿ ਅਖਾਤਾ। ਮਨ ਭਾਵਤਿ ਹਮ ਤਬਿ ਕਰਿ ਲੇ ਹੈਂ। ਮਾਜਹਿ ਗੁਰੂ ਕਿਧੌਂ ਪਕਰੈ ਹੈਂ" ॥੧੫॥ ਸਤੁਦ੍ਰਵ ਮਿਲੀ ਬਿਪਾਸਾ ਦੋਊ। ਆਵਤਿ ਭਈ ਅਗਾਰੀ ਦੋਊ। ਗਨ ਤਰਨੀ[1] ਬਹੁ ਘਾਟਨਿ ਕੇਰੀ।ਗਹਿ ਮੰਗਵਾਇ ਬਟੋਰਿ ਘਨੇਰੀ ॥ ੧੬ ॥ ਲਗੀ ਰਾਤਿ ਕੇ ਹੋਵਨਿ ਪਾਰ। ਮੁਗ਼ਲ ਪਠਾਨ ਸੁ ਕਈ ਹਜ਼ਾਰ।ਸਿਖ ਕੀ ਸੁਤਾ ਜੋਧ ਕੀ ਦਾਰਾ[2]।ਤਿਨ ਦਲ ਕੋ ਆਗਵਨ ਬਿਚਾਰਾ ॥ ੧੭ ॥ ਧਰਯੋ ਹੁਤੋ ਧਰਨੀ ਪਰ ਥਾਰ[3]। ਤਿਸ ਮਹਿਂ ਮੁਕਤਾ ਚਾਰੁ ਸੁ ਡਾਰਿ। ਧਰ ਕਰਿ ਨਾਥ ਸੁਧਾਰਤਿ ਸੋਇ[4]। ਮੰਦ ਮੰਦ ਸੋ ਥਰਕਨ ਹੋਇ ॥ ੧੮ ॥ ਹੁਤੀ ਚਤੁਰ ਪੁਨ ਪਰਖਤਿ ਮੋਤੀ।-ਕਯੋਂ ਨਹਿਂ ਇਨ ਕੀ ਥਿਰਤਾ ਹੋਤੀ ?-।ਬਾਰ ਬਾਰ ਸੋ ਨੀਕੇ ਦੇਖਿ। ਜਾਨਯੋ-ਲਸ਼ਕਰ ਆਇ ਵਿਸ਼ੇਖ ॥੧੯ ॥ ਧਰਾ ਇਹਾਂ ਲਗਿ ਹਾਲਤਿ ਮੰਦ[5]। ਪਰਤੇ ਸੁੰਮ ਤੁਰੰਗਮ ਬ੍ਰਿੰਦ-। ਤਤਛਿਨ ਨੀਕੇ ਨਿਰਨੇ ਕੀਨਿ। ਸੁਧਿ ਹਿਤ ਨਰ ਪਠਾਇ ਕਰਿ ਦੀਨਿ ॥੨੦॥ ਪ੍ਰਥਮ ਸੁ ਰਾਇ ਜੋਧ ਢਿਗ ਆਯੋ। ਘਰ ਕੋ ਕਹਯੋ ਸੰਦੇਸ਼ ਸੁਨਾਯੋ। ਜਿਮ ਪਰਖਯੋ ਸੋ ਰੀਤਿ ਬਤਾਈ। 'ਦੇਰਿ ਨ ਲਖਹੁ ਸੈਨ ਬਡ ਆਈ' ॥ ੨੧ ॥ ਤਿਸ ਲੇ ਜੋਧ ਆਪਨੇ ਸਾਥ। ਪਹੁੰਚਯੋ ਜਹਿਂ ਬੈਠੇ ਗੁਰ ਨਾਥ। ਸਿੱਖ ਮਸੰਦ ਬ੍ਰਿੰਦ ਬਰ ਬੀਰ। ਬੈਠੇ ਸ਼੍ਰੀ ਹਰਿ ਗੋਵਿੰਦ ਤੀਰ॥੨੨॥ ਭਾਈ ਭਗਤੂ ਬਹਿਲੋ ਦੋਇ। ਇਹੁ ਬੈਠੇ ਸਤਿਗੁਰ ਢਿਗ ਹੋਇ। ਜਬਿ ਕੇ ਜੰਗਲ ਕੋ ਗੁਰ ਆਏ। ਤਬਿ ਕੇ ਸੰਗ ਰਹਤਿ ਸੁਖ ਪਾਏ॥੨੩॥ਦਰਸ਼ਨ ਲਾਭ ਲੇਤਿ ਹੈਂ ਲੋਚਨ। ਬੀਚ ਬਿਰਾਜਹਿ ਕਸ਼ਟ ਬਿਮੋਚਨ। ਬੈਠਯੋ ਜੋਧ ਗੁਰੂ ਸਨਮਾਨਾ। 'ਲਸ਼ਕਰ ਆਯੋ ਪ੍ਰਭੂ! ਮਹਾਨਾ॥੨੪॥ ਇਹ ਨਰ ਸੁਧਿ ਲੇ ਕਰਿ ਅਬਿ ਆਵਾ। ਪਰਖਨਿ ਸਿੱਖ ਸੁਤਾ ਜਿਮ ਪਾਵਾ।ਬਰਕਤਿ ਬਿਰਾ[6] ਇਹਾਂ ਲਗਿ ਜਾਨੋਂ। ਯਾਂਤੇ ਜਾਨੀ ਸੈਨ ਮਹਾਨੋ ॥ ੨੫ ॥ ਬਿਲਮ ਨਹੀਂ ਅਬਿ ਆਵਨ ਮਾਂਹੀ। ਪਰਹਿ ਜੰਗ ਘਮਸਾਨ ਮਹਾਂ ਹੀ'। ਸੁਨਿ ਸ਼੍ਰੀ ਹਰਿ ਗੋਵਿੰਦ ਕਹਿ ਐਸੇ। 'ਹਮ ਭੀ ਤਜਾਰ ਅਗਾਰੀ ਬੈਸੇ ॥ ੨੬ ॥ ਜਾਵਤ[7] ਦੇਨਿ ਹੇਤੁ ਸਵਧਾਨਾ। ਸਮੁਖ ਸਿਪਰ ਇਹ ਪਾਤਰ[8] ਨਾਨਾ। ਗੋਰੀ ਗਨ ਜਨੁ ਸ਼ੱਕਰ ਪਾਰੇ।ਖਪਰੇ ਮਨਹੁਂ ਜਲੇਬ ਉਤਾਰੇ॥੨੭॥ਦੱਫੂ ਬੱਡੂ[9] ਘੇਵਰ[10]

---

[1]ਬੇੜੀਆਂ। [2]ਇਸਤ੍ਰੀ ਨੇ। [3]ਥਾਲ। [4]ਉਸ (ਥਾਲ ਵਿਚ) ਨੱਥ ਧਰਕੇ ਠੀਕ ਕਰ ਰਹੀ ਸੀ। [5]ਧਰਤੀ ਇਥੋਂ ਤਾਈਂ ਹੌਲੀ ਹੌਲੀ ਹਿਲਦੀ ਹੈ। [6]ਧਰਤੀ। [7]ਜ਼ਜਾਫਤ, ਖਾਣਾ। [8]ਭਾਂਡੇ ਹਨ। [9]ਟੇਢੇ ਵੱਕਰ। [10]ਇਕ ਮਠਿਆਈ ਦਾ ਨਾਮ ਹੈ।

ਗਨ ਦੇ ਹੈਂ। ਬਡੋ ਸੁਹਾਰ[1] ਕ੍ਰਿਪਾਨ ਖੁਸੀ ਹੈਂ"। ਕਹਿ ਬਿਧੀਆ 'ਜਬਿ ਹੀ ਹਯ ਲਜਾਯੋ। ਤਬਿ ਕੇ ਤਜਾਰ ਚਹਤਿ ਹੈਂ ਧਾਯੋ[2] ॥੨੮॥ ਨਹਿੰ ਬਿਲਮਹਿਂ ਰਿਪੁ ਆਵਨ ਮਾਂਹੀ।ਆਵਹਿ ਸ਼ਾਹੁ ਕਿ ਲਸ਼ਕਰ ਤਾਂਹੀ।ਮਗ ਮਹਿਂ?ਨਹਿਂ ਸੁਧਿ,ਹੈਂ ਅਬਿ ਕਹਾਂ ?। ਬਿਨਾ ਬਿਲਮ ਪਹੁੰਚੈਂਗੇ ਇਹਾਂ' ॥ ੨੯ ॥ ਸ਼੍ਰੀ ਹਰਿ ਗੋਵਿੰਦ ਦ੍ਰਿਸ਼ਟਿ ਚਲਾਏ।ਬਹਿਲੋ ਕੋ ਬੂਝਤਿ ਬਿਕਸਾਏ।'ਭੂਤ ਪ੍ਰੇਤ ਚਾਰੋਂ ਦਿਸ਼ਿ ਕੇਰੇ। ਸ਼੍ਰੀ ਗੁਰ ਬਸੀ ਕਰੇ ਸਭਿ ਤੇਰੇ॥੩੦॥ਤਿਨ ਤੇ ਸੁਧ ਮੰਗਵਾਇ ਸੁਨਾਵਹੁ। ਜਹਿਂ ਲਸ਼ਕਰਿ,ਅਬਿ ਤਹਾਂ[3] ਬਤਾਵਹੁ'। ਸੁਨਿ ਬਹਿਲੋ ਇਕ ਪ੍ਰੇਤ ਧਵਾਯੋ। ਮਨ ਸਮ ਬੇਗ ਕਰਤਿ[4] ਸੁਧਿ ਲਜਾਯੋ ॥ ੩੧ ॥ ਬਾਤਨਿ ਕਰਤਿ ਤਹਾਂ ਤਬਿ ਕਹ੍ਯੋ। 'ਪ੍ਰਭੁ ਜੀ ! ਸਲਿਤਾ ਤਟ ਅਬਿ ਲਹ੍ਯੋ।ਸਾਰੇ ਦਿਵਸ ਚਲੇ ਹੀ ਆਏ।ਨਿਸਾ ਪਰੀ ਬਹੁ ਤਹਾਂ ਬਿਰਾਏ॥੩੨॥ਕੇਤਿਕ ਪਾਰ, ਉਰਾਰ ਕਿਤੇਕ। ਕੇਤਿਕ ਨੌਕਾ ਚਢੇ ਅਨੇਕ। ਬਕਤਿ ਥਿਰੇ, ਕੋ ਸੁਪਤਿ ਪਰੇ ਹੈਂ। ਕੋ ਸ਼ਰਾਬ ਕਰਿ ਪਾਨ ਗਿਰੇ ਹੈਂ ॥ ੩੩ ॥ ਕਿਤਿਕ ਮਿਲੇ ਬਹੁ ਪਾਵਕ[5] ਜਾਰੀ। ਲਗਨੇ ਸੀਤ ਬਹੁ ਕੰਪਾ ਧਾਰੀ।ਕਰ ਪਗ ਸੁੰਨ ਭਏ ਜਿਨ ਕੇਰੇ। ਸਲਿਤਾ ਤਟ ਕਰਿ[6] ਸੀਤ ਘਨੇਰੇ' ॥ ੩੪ ॥ ਸੁਨਿ ਭਾਈ ਬਹਿਲੋ ਤੇ ਬੈਨ। 'ਪਰੀ ਨਦੀ ਤਟ ਸਗਰੀ ਸੈਨ'। ਜੋਧ ਆਦਿ ਸਭਿ ਅਚਰਜ ਮਾਨ੍ਯੋ। ਸ਼੍ਰੀ ਹਰਿਗੋਬਿੰਦ ਬਹੁਰ ਬਖਾਨ੍ਯੋ॥੩੫॥'ਅਬਿ ਤੂੰ ਪ੍ਰੇਤ ਪਠਾਵਹੁ ਕੋਈ। ਮਿਲ੍ਯੋ ਰਹੈ ਤਿਸ ਲਸ਼ਕਰ ਸੋਈ। ਜਬਿ ਹੁਇ ਕੂਚ ਬਤਾਵਹਿ ਆਇ। ਬਨਿ ਸਵਧਾਨ ਰਹੈ ਸਮੁਦਾਇ' ॥ ੩੬ ॥ ਛੇਵਕੁ ਜਾਮ ਜਾਮਨੀ ਗਈ।ਇਹ ਬਾਤੈਂ ਸਤਿਗੁਰ ਸਭਿ ਕਈ।ਕਰਿ ਨਿਸ਼ਚੈ ਪੁਨ ਪੌਢਿ ਪ੍ਰਯੰਕ। ਸੁਖ ਸੋਂ ਸੁਪਤੇ ਬਿਨਾ ਅਤੰਕ[7] ॥੩੭॥ ਨਿਜ ਨਿਜ ਡੇਰੇ ਸਭਿ ਚਲਿ ਗਏ। ਅਰਧ ਸੁਭਟ ਸਵਧਾਨੀ ਕਏ। ਅਰਧ ਸੁਪਤਿ ਭੇ ਨਿੰਦ੍ਰਾ ਪਾਈ।ਜਾਗੇ ਪ੍ਰਭੁ ਪ੍ਰਭਾਤਿ ਹੁਇ ਆਈ॥੩੮॥ਸੌਚ ਸ਼ਨਾਨ ਆਦਿ ਸਭਿ ਕੀਨਿ। ਸੁਨਿ ਕਰਿ ਆਸਾਵਾਰ ਪ੍ਰਬੀਨ। ਬੈਠੇ ਹੁਤੇ ਸਕਲ ਚਲਿ ਆਇ।ਸੁਭਟ ਮਸੰਦ ਸਿੱਖ ਸਮੁਦਾਇ॥੩੯॥ਗੁਰ ਕੋ ਕਹੋ ਭੂਤਨੀ ਪਹਿਲੈਂ।ਪਠੀ ਨਿਸਾ ਮਹਿਂ ਸੁਧ ਹਿਤ

[1]ਇਕ ਪ੍ਰਕਾਰ ਦਾ ਮੋਣ ਵਾਲਾ ਤੇ ਸਲੂਣਾ ਪਕਵਾਨ ਜੋ ਮੈਦੇ ਦਾ ਬਣਦਾ ਹੈ ਤੇ ਤ੍ਰਿਕੋਣਾ ਹੁੰਦਾ ਹੈ। [ਹਿੰਦੀ, ਸੁਹਾਲ। ਹਿੰਦੀ ਵਿਚ 'ਸੁਹਾਰੀ' ਸਾਦੀ ਪੂਰੀ ਨੂੰ ਬੀ ਕਹਿੰਦੇ ਹਨ]। [2]ਧਾਵਾ ਕਰਨਾ। [3]ਭਾਵ ਉਹ ਥਾਂ। [4]ਮਨ ਵਤ ਛੇਤੀ ਕਰਕੇ। [5]ਅਗਨੀ। [6]ਨਦੀ ਦਾ ਕੰਢਾ ਹੋਣ ਕਰਕੇ। [7]ਬੇ ਡਰ ਹੋਕੇ।

ਬਹਿਲੋ।'ਜਬਿ ਲਸ਼ਕਰ ਕੋ ਹੋਵਹਿ ਕੂਚ। ਤਬਿ ਸੁਧਿ ਦਿਹੁ ਇਤ ਆਇ ਪਹੂਚਿ'॥੪੦॥ਸੋ ਤੁਰਕਨ ਕੇ ਦਲ ਮਹਿਂ ਗਈ।ਸੁਧ ਹਿਤ ਬੀਚ ਪ੍ਰਵੇਸ਼ਤਿ ਭਈ।ਤਹਾਂ ਹੁਤੋ ਇਕ ਪਠਤਿ ਮੁਲਾਨਾ।ਭੂਤਨ ਬਿੱਦਯਾ ਬਿਖੈ ਮਹਾਨਾ॥੪੧॥ । ਲਖੀ ਭੂਤਨੀ ਕੀ ਗਤਿ ਤਾਂਹੂ।ਸੁਧਿ ਹਿਤ ਪਹੁੰਚੀ ਲਸ਼ਕਰ ਮਾਂਹੂ।ਮੰਤ੍ਰਨ ਸੰਗ ਪਕਰਿ ਸੋ ਲਈ।ਭੂਤਨ ਸੌਂਪਿ ਕੈਦ ਕਰਿ ਦਈ ॥੪੨॥ ਬਹਿਲੋ ਕੋ ਸੁਧਿ ਭਈ ਨ ਆਇ। ਨਿਸ਼ਚੈ ਧਰਨੋ ਕਿ–ਇਹੁ ਸੁਧ ਲ੍ਯਾਇ–।ਸ੍ਰੀ ਗੁਰ ਢਿਗ ਬੈਠਯੋ ਤਬਿ ਜਾਈ। ਚਹੁੰ ਦਿਸ਼ ਮਹਿਂ ਥਿਰ ਨਰ ਸਮੁਦਾਈ॥੪੩॥ਸਾਦਰ ਨਿਕਟਿ ਬਿਠਾਯੋ ਜਬੈ। ਮੁਸਕਾਵਤਿ ਬੋਲੇ ਗੁਰ ਤਬੈ। 'ਕਹੁ ਭਾਈ ਸੁਧ ਲਸ਼ਕਰ ਕੇਰੀ। ਕੂਚ ਕਿ ਹੈ ਮੁਕਾਮ ਇਸ ਬੇਰੀ?' ॥੪੪॥ ਕਹਤਿ ਭਯੋ ਦੋਨਹੁ ਕਰ ਜੋਰੇ। 'ਤੁਰਕ ਜਿ ਕੂਚ ਕਰਹਿਂ ਇਤਿ ਓਰੇ। ਤਤਛਿਨ ਹੀ ਸੁਧ ਮੋ ਢਿਗ ਆਇ। ਸਭਿ ਗਾਵਰ ਕੋ ਦੇਊਂ ਸੁਨਾਇ' ॥੪੫॥ ਅੰਤਰ-ਜਾਮੀ ਗੁਰੂ ਬਖਾਨਾ। 'ਭਯੋ ਕੂਚ ਲਸ਼ਕਰ ਪ੍ਰਸਥਾਨਾ । ਤਹਾਂ ਭੂਤਨੀ ਤੈਂਹਿ ਪਠਾਈ। ਗਹੀ ਮੁਲਾਨੇ ਤਿਨ ਸੁਧ ਪਾਈ ॥ ੪੬ ॥ ਤਿਸ ਕੋ ਅਬਿ ਤਜਿ ਦਿਹੁ ਭਰਵਾਸਾ। ਸੋ ਨਹਿਂ ਛੂਟਹਿ ਕਰਸਿ ਬਿਨਾਸਾ'[1] । ਸੁਨਿ ਗੁਰ ਬਦਨ ਸਕਲ ਬਿਸਮਾਏ। ਤਬਿ ਬਹਿਲੋ ਬਹੁ ਭੂਤ ਪਠਾਏ ॥ ੪੭ ॥ ਤਿਨ ਤਤਛਿਨ ਸੁਧ ਆਨਿ ਸੁਨਾਈ।'ਗਹੀ ਭੂਤਨੀ[2], ਸੈਨ ਸੁ ਆਈ'।ਸਭਿਨਿ ਸੁਨਯੋ ਮਨ ਮੈਂ ਸੁਖ ਪਾਏ। 'ਧੰਨ ਧੰਨ ਸਤਿਗੁਰੂ' ਅਲਾਏ* ॥ ੪੮ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸਿ 'ਲਸ਼ਕਰ ਗਮਨ' ਪ੍ਰਸੰਗ ਬਰਨਨੰ ਨਾਮ ਦੋਇ ਚਤਵਾਰਿੰਸਤੀ ਅੰਸੂ ॥ ੪੨ ॥

## ੪੩. [ਹਸਨ ਖਾਂ ਦੂਤ ।]

ਦੋਹਰਾ ॥ ਸਲਿਤਾ ਉਤਰੇ ਜਾਮਨੀ ਸਗਲੇ ਮੁਸ਼ਕਲ ਹੋਇ[3] । ਖਾਨ ਪਾਨ ਪ੍ਰਾਪਤਿ ਕਿਸੂ, ਰਹੇ ਛੂਛ ਹੀ ਕੋਇ ॥ ੧ ॥ ਚੌਪਈ ॥ ਜੁਗ ਤ੍ਰੈ ਜਾਮ ਕੀਨਿ ਬਿਸਰਾਮੇਂ। ਬਜੇ ਕੂਚ ਕੇ ਦੀਹ ਦਮਾਮੇ। ਮਹਾਂ ਸੀਤ ਮਹਿ ਮੁਸ਼ਕਲ ਹੋਏ। ਸੁੰਨ ਚਰਨ ਅਰੁ ਕਰ ਸਭਿ ਕੋਏ॥ ੨ ॥ ਅਗਨੀ ਜਾਰਿ ਜਾਰਿ ਠਰ ਖੋਵੈਂ। ਡਾਰਿ ਜ਼ੀਨ ਹਯ ਤਯਾਰੀ ਹੋਵੈਂ। ਪ੍ਰਾਤਿ ਹੋਤਿ ਹੀ ਸੈਨਾਂ ਚਾਲੀ। ਬਸਤ੍ਰ ਸ਼ਸਤ੍ਰ ਸਭਿ ਲੀਨਿ ਸੰਭਾਲੀ ॥ ੩ ॥ ਉਦੇ ਭਯੋ ਸੂਰਜ ਭਗਵਾਨ। ਸੀਤ ਬਿਨਾਸਯੋ ਮਗ ਪ੍ਰਸਥਾਨ।ਲਲਾ ਬੇਗ ਜਬਿ ਪੁਰਿ ਤੇ ਧਾਯੋ।ਭੇਤ ਹੇਤੁ ਇਕ ਦੂਤ ਪਠਾਯੋ ॥੪॥ 'ਡੇਰਾ ਕਹਾਂ ਸੈਨ ਹੈ ਕੇਤੀ?। ਬਿਚ ਪ੍ਰਵੇਸ਼ ਹੁਇ ਹੇਰਹੁ

[1]ਕਰੇਗਾ ਨਾਸ਼ (ਉਸ ਦਾ) । [2]ਭੂਤਨੀ ਫੜੀ ਗਈ ਹੈ, ਤੇ । [3]ਸਾਰੇ ਔਖੇ ਹੋਕੇ ।

*ਭੂਤ ਵਿੱਦਯਾ ਨਾਲੋਂ ਗੁਰੂ ਗਯਾਤ ਦੀ ਵਡਿਆਈ ਦਰਸਾਈ ਹੈ ।

ਤੇਤੀ। ਕਬਿ ਹਮ ਲਰਹਿ ਸੁ ਪਰਖਹੁ ਕਾਲ[1]। ਇਸ ਕਾਰਨ ਆਗੈ ਤੂੰ
ਚਾਲਿ' ॥ ੫ ॥ ਹਧ ਕੋ ਤਨਾਇ ਗ੍ਰਾਮ ਕਿਸ ਮਾਂਹੀ। ਬੇਖ ਆਪਨੋ ਰਾਖ੍ਯੋ
ਨਾਂਹੀ।ਸੇਵਕ ਏਕ ਸੰਗ ਜਿਹ ਲੀਨੋ। ਗੁਰ ਦਲ ਮਹਿਂ ਪ੍ਰਵੇਸ਼ ਕੋ ਕੀਨੋ ॥
੬ ॥ ਸਿਧ੍ਯਾ ਸਮੈ ਪਿਖਿਨਿ ਹਿਤ ਫਿਰ੍ਯੋ।ਦਲ ਗਨ ਨੀਰਤ੍ਰਾਲ[2]ਕੋ ਘਿਰ੍ਯੋ।
ਫਿਰਤਿ ਫਿਰਤਿ ਸੈਨਾ ਕੇ ਮਾਂਹੀ। ਗਮਨ੍ਯੋ ਰਾਇ ਚਮੂੰ ਕੇ ਮਾਂਹੀ ॥
੭ ॥ ਤਿਨਹੂੰ ਪਰਖ੍ਯੋ ਮਨੁਖ ਬਿਰਾਨਾ।ਗਹਿ ਬੂਝ੍ਯੋ ਨਹਿਂ ਜਾਇ ਬਖਾਨਾ।
ਤਤਛਿਨ ਤਿਸਕੀ ਪਾਗ ਉਤਾਰੀ। ਮੁਸ਼ਕੈਂ ਬਾਂਧਿ ਕਰੀ ਬਹੁ ਮਾਰੀ ॥
੮ ॥ ਦਈ ਕਸ਼ਟ ਤੇ ਭੂਰ ਦੁਹਾਈ। 'ਸ਼੍ਰੀ ਸਤਿਗੁਰ ਮੁਹਿ ਲੇਹੁ ਛੁਟਾਈ'।
ਪਰ੍ਯੋ ਸ਼ੋਰ ਸਗਰੇ ਨਰ ਧਾਏ। ਗਹ੍ਯੋ ਤਾੜ ਕਰਿ ਗੁਰ ਢਿਗ ਲ੍ਯਾਏ ॥
੯ ॥ ਸ਼੍ਰੀ ਹਰਿ ਗੋਵਿੰਦ ਸੁਨਤਿ ਦੁਹਾਈ। ਪੰਠਿ ਬਿਧੀਆ ਮੁਸ਼ਕੈਂ ਖੁਲਿ-
ਵਾਈ।ਸੰਗ ਆਨਿ ਥਿਰ ਕਰ੍ਯੋ ਹਜੂਰੇ।ਹੇਰਤਿ ਬੋਲੇ ਸਤਿਗੁਰ ਪੂਰੇ॥੧੦॥
'ਕੋ ਹੈਂ ਤੂੰ? ਕਿਤ ਤੇ ਚਲਿ ਆਯੋ ?। ਕਹਹੁ ਸਾਚ, ਨਤੁ ਦੇਂ ਮਰਿਵਾਯੋ'।
ਡਰਤਿ ਮਾਰ ਤੇ ਸਾਚ ਬਖਾਨਾ। 'ਪ੍ਰਭੁ ਜੀ! ਤਜਹੁ ਕਿ ਕਰ ਦਿਹੁ ਹਾਨਾ॥
੧੧ ॥ ਕਹੌਂ ਸਾਚ ਮੈਂ ਆਪ ਅਗਾਰੀ। ਲਲਾਬੇਗ ਕਾਬਲ ਪਤਿ ਭਾਰੀ।
ਭੇਤ ਹੇਤੁ ਹੇ ਕ੍ਰਿਪਾ ਨਿਕੇਤ!। ਪਠ੍ਯੋ ਮੋਹਿ ਬਡ ਸ਼ੀਘ੍ਰ ਸਮੇਤ ॥ ੧੨ ॥
ਦਲ ਪ੍ਰਵੇਸ਼ ਮੈਂ ਸਕਲ ਨਿਹਾਰਾ। ਭਟਨ ਪਛਾਨਿ ਲੀਨਿ ਬਹੁ ਮਾਰਾ।ਸ਼੍ਰੀ
ਗੁਰ ਤੁਮ ਪੀਰਨ ਕੇ ਪੀਰ। ਦੁਹ ਲੋਕਨ ਕੇ ਮੀਰਨ ਮੀਰ' ॥ ੧੩ ॥ ਸ਼੍ਰੀ
ਹਰਿ ਗੋਵਿੰਦ ਬੂਝਨ ਠਾਨਾ। 'ਕਹਾਂ ਸੈਨ ਤੁਰਕਾਨ ਮਹਾਨਾ ?। ਕੇਤਿਕ
ਗਿਨਤੀ ਮਹਿਂ ਚਢਿ ਧਾਈ। ਕਬਿ ਇਤ ਪਹੁੰਚਹਿ ਹੇਤੁ ਲਰਾਈ!' ॥੧੪॥
ਸੁਨਤਿ ਹਸਨਖਾਂ ਦੂਤ ਬਖਾਨਾ। 'ਕਾਬਲ ਕੇ ਉਮਰਾਵ ਮਹਾਨਾ।
ਲਸ਼ਕਰ ਪੰਚ ਰੁ ਤੀਸ ਹਜ਼ਾਰ। ਤੁਰਕੀ ਘੋਰੇ ਪਰ ਅਸਵਾਰ ॥੧੫॥ ਕਹ੍ਯੋ
ਸ਼ਾਹੁ-ਮਗ ਨਹਿ ਬਿਲਮਾਵਹੁ। ਲਰਹੁ ਸ਼ੀਘ੍ਰ,ਗੁਰ ਨਿਕਟਿ ਪਠਾਵਹੁ[3]-।
ਨਹੀਂ ਦੇਰ ਅਬਿ ਆਵਨ ਮਾਂਹੀ। ਪਹੁੰਚੀ ਲਖਹੁ ਚਮੂੰ ਨਿਜ ਪਾਹੀ॥੧੬॥
ਮੈਂ ਪਿਖਿ ਪਰਖਨ ਕੀਨਿ ਬਿਚਾਰ।[4]ਤੁਮਰੇ ਸਤ, ਸੋ ਆਇ ਹਜ਼ਾਰ।ਮਾਰ
ਲੇਹਿੰਗੇ ਦੇਹਿਂ ਨ ਜਾਨੇ[4]। ਇਮ ਤੁਰਕਾਨਾ ਕਰਿ ਹੋ ਹਾਨੇ[5] ॥ ੧੭ ॥

[1]ਸੋ ਸਮਾਂ ਦੇਖੀਂ। [2]ਜਲ ਦਾ ਤਲਾ। [3]ਗੁਰ ਨੂੰ (ਸਾਡੇ) ਪਾਸ ਭੇਜੋ (ਫੜਕੇ)। [4]ਤੁਹਾਡੇ ਪਾਸ ਜੇ ਸੌ (ਜੁਆਨ) ਹੈ ਤੇ ਓਹ (ਓਧਰੋਂ) ਹਜ਼ਾਰ ਆ ਰਿਹਾ ਹੈ ਤਾਂ ਤੁਹਾਡੇ (ਉਹਨਾ ਨੂੰ) ਮਾਰ ਲੈਣਗੇ ਜਾਣ ਨਹੀਂ ਦੇਣਗੇ। [5]ਤੁਸੀਂ ਮਾਰੋਗੇ ਤੁਰਕਾਂ ਨੂੰ।

ਸਵਾਧਾਨ ਰਾਵਰ ਕੀ ਸੈਨ।ਬਿਸਰਾਮੀ,ਇਨ ਕੇ ਸ਼੍ਰਮ ਹੈ ਨਾ[1]। ਚਾਹਤਿ ਹੈਂ ਸੰਗ੍ਰਾਮ ਸੁ ਠਾਂਵੇ। ਬਹੁ ਅਨੰਦਤਾ ਜਿਨ ਮਹਿਂ ਥਾਂਵੈ' ॥੧੮॥ ਸੁਨਿ ਪ੍ਰਸੰਨ ਸਤਿਗੁਰ ਹੁਇ ਆਯੋ। ਢਿਗ ਤੇ ਪਾਗ ਦਿਵਾਇ ਪਨਾਯੋ। ਕਹ੍ਯੋ 'ਦੇਹੁ ਸੁਧਿ ਤਿਨ ਕਹੁ ਜਾਈ'। ਛੁਟ੍ਯੋ ਹਸਨ ਖਾਂ ਗਮਨ੍ਯੋ ਧਾਈ॥੧੯॥ਲਲਾ-ਬੇਗ ਕੋ ਮਿਲ੍ਯੋ ਅਗਾਰੀ । ਆਵਤਿ ਲਿਏ ਜੁ ਲਸ਼ਕਰ ਭਾਰੀ। ਕਰ੍ਯੋ ਸਲਾਮ ਖਰੋ ਤਬਿ ਭਯੋ।'ਕਹੁ ਸੁਧ ਜਿਸ ਕਾਰਨ ਤੂੰ ਗਯੋ ॥੨੦॥ ਕਿਤਿਕ ਸੈਨ ਸੋ ਗੁਰ ਹੈ ਕਹਾਂ ? ।ਭਾਜਿ ਕਿ ਨਹਿਂ ਪਿਖਿ ਲਸ਼ਕਰ ਮਹਾਂ[2]?।ਲਰਨ ਹੇਤੁ ਗਾਵੈ ਭੀ ਦੇਖਾ ?। ਭਾਖਹੁ ਭੇਤ ਜੁ ਕੀਨਿ ਪਰੇਖਾ' ॥ ੨੧॥ ਸੁਨਤਿ ਹਸਨਖਾਂ ਭੇਵ ਬਤਾਯੋ। 'ਡੇਰਾ ਗੁਰ ਉਜਾਰ ਮਹਿਂ ਪਾਯੋ। ਜਲ ਕੇ ਤਾਲ ਚੁਗਿਰਦੇ ਘੇਰ।ਲਰਨ ਹੇਤੁ ਉਤਸਾਹੁ ਘਨੇਰਾ ॥੨੨॥ਕਰਹਿਂ ਉਡੀਕਨਿ ਭਟ ਬਲਵਾਨਾ। ਤੁਰੰਗ ਜ਼ੀਨ ਧਰਿ ਆਯੁਧ ਨਾਨਾ।ਤਿਨ ਕੇ ਕਹਾਂ ਪਲਾ-ਵਨ ਬਾਤ।ਚਾਹਤਿ ਹੈਂ ਸਭਿ ਲਸ਼ਕਰ ਘਾਤ॥੨੩॥ਮੋਹਿ ਰਿਦੇ ਮਹਿਂ ਐਸੀ ਆਵੈ।ਸੈ ਭਟ,ਤੁਮ ਹਜ਼ਾਰ ਕੋ ਘਾਵੈ।ਗੁਰੂ ਬਿਲੰਦ ਬਲੀ ਸਮ ਸ਼ੇਰ।ਕਰਹਿ ਪ੍ਰਤੀਖਨਿ ਗਹਿ ਸ਼ਮਸ਼ੇਰ ॥ ੨੪ ॥ ਮ੍ਰਿਗਨਿ ਮਨਿੰਦ ਬ੍ਰਿੰਦ ਤੁਵ ਸੈਨਾ।ਤੁਮ ਮਹਿਂ ਤਿਨ ਕੀ ਸਮਤਾ ਹੈ ਨਾ। ਦਲ ਹੈ ਅਲਪ ਤਊ ਸਮ ਬਾਜ਼[3]। ਕਾਕ ਬਟੇਰਾ ਤੋਹਿ ਸਮਾਜ[4] ॥੨੫॥ ਚਾਰ ਹਜ਼ਾਰ ਭਟਨਿ ਕੋ ਟੋਲ। ਚਾਰਹੁਂ ਕਰੇ ਸ਼ੇਰ ਸਮ ਬੋਲ'। ਸੁਨਿਕਰਿ ਬਾਕ ਦੂਤ ਕੇ ਸਾਚੋ।ਤੁਰਕ ਤੁਰਕਪਤਿ ਸਭਿ ਰਿਸ ਰਾਚੋ॥੨੬॥'ਇਹੁ ਕਸ ਮੂਰਖ ਕਰਤਿ ਬਖਾਨ।ਬਡ ਜੋਧਾ ਹੌਂ ਬਿਦਤਿ ਜਹਾਨ। ਕਈ ਜੰਗ ਮੈਂ ਰਿਪੁ ਗਨ ਹਤੇ। ਕਰਿ ਪੁਰਸ਼ਾਰਥ ਲੀਨਸਿ ਫਤੇ' ॥ ੨੭ ॥ ਪਾਨ ਬਾਰਨੀ ਕੋ ਕਰਿ ਰਹ੍ਯੋ[5]। ਸੁਨਤਿ ਦੂਤ ਤੇ ਰਿਸ ਕਰਿ ਕਹ੍ਯੋ। 'ਇਹ ਕੁਛ ਗੁਰ ਤੇ ਲੈ ਕਰਿ ਆਯੋ। ਕਹਿ ਕਰਿ ਚਾਹਤਿ ਹਮੈਂ ਡਰਾਯੋ ॥ ੨੮ ॥ ਦੁਸ਼ਮਨ ਕੋ ਪੱਖੀ ਇਹ ਜਾਨਾ। ਤਿਸ ਕੀ ਜੀਤ, ਹਮਹਿਂ ਚਹਿ ਹਾਨਾ। ਪਨਹੀ ਮਾਰਹੁ ਦੇਹੁ ਨਿਕਾਸੀ। ਬਹੁਰ ਨ ਕਹੈ ਆਨਿ ਕੋ ਪਾਸੀ ॥ ੨੯ ॥ ਗੁਰ ਤਰੀਫ, ਕਰਿ ਨਿੰਦ ਹਮਾਰੀ। ਕਹਾਂ ਮਤੀ

[1]ਇਹ ਤਰੋਤਾਜ਼ਾ ਹਨ ਕੋਈ ਥਕਾਨ ਨਹੀਂ ਪਿਆ ਨੇ। [2]ਬਹੁਤੇ ਲਸ਼ਕਰ ਨੂੰ ਦੇਖ ਕੇ ਭਜਿਆ ਹੈ ਕਿ ਨਹੀਂ। [3]ਬਾਜ਼ ਵਾਂਗੂ ਹੈ। [4]ਕਾਂ ਤੇਰਾ ਲਸ਼ਕਰ। [5]ਸ਼ਰਾਬ ਪੀਤੀ ਹੋਈ ਸੀ।

ਇਨ ਮੂਢ ਬਿਚਾਰੀ'। ਇਮ ਕਹਿ ਮਾਰਤਿ ਖੇਦਿ ਖਦੇਰਾ[1]। ਜਾਨਿ ਅਨਾਦਰ ਬਹੁ ਨਿਜ ਕੇਰਾ॥੩੦॥—ਗੁਰੂ ਪੀਰ ਕੇ ਨਿਕਟਿ ਸਿਧਾਊਂ। ਮਨ ਬਾਂਛਤਿ ਤਿਨ ਤੇ ਬਰਪਾਊਂ—। ਸੁਮਤਿਵੰਤ ਇਮ ਰਿਦੈ ਬਿਚਾਰਾ। ਸ਼ੀਘ੍ਰ ਗੁਰੂ ਕੇ ਨਿਕਟਿ ਸਿਧਾਰਾ ॥ ੩੧ ॥ ਕਹਿ ਨਿਜ ਨਾਮ ਬੂਝ ਕਰਿ ਕਹਯੋ। ਸੀਸ ਨਿਵਾਇ ਸਮੁਖ ਗੁਰ ਭਯੋ। 'ਆਨਿ ਪਰਯੋ ਮੈਂ ਰਾਵਰਿ ਸ਼ਰਨੀ। ਜਾਇ ਪ੍ਰਸੰਸਾ ਤਿਨ ਢਿਗ ਬਰਨੀ ॥ ੩੨ ॥ ਸਹਿ ਨ ਸਕੇ ਮਤਿਮੰਦ ਗੁਮਾਨੀ। ਮਾਰਯੋ ਮੋਹਿ ਕਟਕ[2] ਕਹਿ ਬਾਨੀ। ਰਾਖਹੁ ਲਾਜ ਪੀਰ ਜੀ ਮੋਰੀ। ਨਹੀਂ ਅਲੰਬ ਰਹਯੋ ਅਬਿ ਹੋਰੀ' ॥ ੩੩ ॥ ਕ੍ਰਿਪਾ ਨਿਧਾਨ ਕ੍ਰਿਪਾ ਸੁਨਿ ਕਰੀ। —ਹਮ ਹਿਤ—ਲਖਯੋ—ਮਾਰ ਇਸ ਪਰੀ[3]—। ਮ੍ਰਿਦੁਲ ਬਾਕ ਕਹਿ ਦੀਨਸਿ ਧੀਰ। 'ਪਿਖਹੁ ਜੰਗ ਰਹਿ ਕਰਿ ਹਮ ਤੀਰ' ॥ ੩੪ ॥ ਜੋਧ ਨਿਕਟਿ ਬੈਠੇ ਤਬਿ ਭਾਖਯੋ। 'ਨੀਕੀ ਨਹੀਂ, ਨਿਕਟਿ ਇਸ ਰਾਖਯੋ। ਛਲ ਕੋ ਕਰਤਿ ਰਹੈ ਦਲ ਬੀਚ। ਦੇਖਿ ਭੇਤ ਕਹਿ ਤੁਰਕਨਿ ਨੀਚ' ॥ ੩੫ ॥ ਬਿਗਸਤਿ ਕਹਯੋ ਗੁਰੂ 'ਸੁਨਿ ਜੋਧ! ਹਮ ਜਸੁ ਸੁਨਿ ਹੁਇ ਤੁਰਕ ਸਕ੍ਰੋਧ। ਆਨਿ ਪਰੈ ਕੋ ਸ਼ਰਨ ਜਦਾਈ। ਨਹਿਂ ਤਯਾਗਨਿ ਮੈਂ ਕਰੌਂ ਕਦਾਈ ॥ ੩੬ ॥ ਇਹਾਂ ਨ ਰੱਛਯਾ ਕਰਿ ਦਿਖਰਾਵੈਂ। ਤੌ ਜਮ ਤੇ ਮੈਂ ਕਹਾਂ ਬਚਾਵੈਂ। ਐਸੋ ਬਿਰਦ ਜਾਨੀਐ ਮੋਹਿ। ਸੋ ਸਭਿ ਸਾਚ ਸੁਨਾਵੈਂ ਤੋਹਿ ॥ ੩੭॥ ਬਿਨ ਅਲੰਬ ਹੁਇ ਦੀਨ, ਲਚਾਰੀ। ਕਹੈ ਜੁ—ਮੈਂ ਅਬਿ ਸ਼ਰਨ ਤੁਮਾਰੀ—। ਤਿਸ ਕੀ ਰੱਛਯਾ ਉਰ ਅਭਿਲਾਖੌਂ। ਕਯਾ ਨਰ ਬਪੁਰਾ, ਜਮ ਤੇ ਰਾਖੌਂ ॥ ੩੮ ॥ ਲੇਯ ਭੇਤ ਤੌ ਕਯਾ ਹੁਇ ਮੇਰਾ। ਹਤੌਂ ਛਿਨਕ ਮਹਿਂ ਦਲ ਰਿਪੁ ਕੇਰਾ। ਦੇਉਂ ਮਾਲਕੀ ਕਾਬਲ ਸਾਰੀ। ਇਹ ਉਮਰਾਵ ਕਰੌਂ ਤਿਨ ਮਾਰੀ ॥ ੩੯ ॥ ਮਨਸਬ ਸ਼ਾਹੁ ਸਮੀਪ ਦਿਵਾਊਂ। ਇਸ ਤੇ ਕਾਬਲ ਰਾਜ ਕਰਾਊਂ"। ਬਿਸਮੇ ਸਭਿ ਸੁਨਿ ਕੈ ਬਚ ਐਸਾ।—ਇਹੁ ਤੌ ਭਯੋ ਬਿਭੀਖਨ ਜੈਸਾ ॥ ੪੦ ॥ ਆਨਿ ਮਿਲਯੋ ਸਲਿਤਾਪਤਿ[4] ਉਰੇ। ਲੰਕਾਪਤਿ ਸ੍ਰੀ ਰਘੁਬਰ ਕਰੇ—। ਸੁਨਿ ਕਰਿ ਜੋਧ ਬੰਦਨਾ ਕੀਨਿ। ਰਾਮਚੰਦ ਇਹੁ ਰੂਪ ਸੁ ਚੀਨ ॥ ੪੧ ॥ ਸਭਿ ਮਹਿਂ ਭਯੋ ਬਿਦਤਿ ਬਿਰਤਾਂਤ। ਸ੍ਰੀ ਸਤਿਗੁਰ ਕੀਨੋ ਜਿਸ ਭਾਂਤਿ। 'ਧੰਨ ਧੰਨ' ਸਭਿ ਬਦਨ ਉਚਾਰੇ। ਦੀਨਦਯਾਲ ਕੇ ਬਿਰਦ ਬਿਚਾਰੇ ॥ ੪੨ ॥ ਅਰਧ ਰਾਤਿ

[1]ਮਾਰਿਆ ਤੇ ਖੇਦ ਦੇ ਕੇ ਨਸਾ ਦਿੱਤਾ [ ਹਿੰਦੀ, ਖਦੇਰਨਾ=ਪਰੇ ਹਟਾਉਣਾ, ਨਸਾ ਦੇਣਾ ]।
[2]ਫੌਜ। [3]ਜਾਣਿਆਂ ਕਿ ਸਾਡੇ ਕਰਕੇ ਇਸ ਨੂੰ ਮਾਰ ਪਈ ਹੈ। [4]ਸਮੁੰਦਰ ਤੋਂ।

ਰੋਈ ਤਬਿ ਆਇ। ਕਹਤਿ ਹਸਨ ਖਾਂ 'ਰਿਪੁ ਸਮੁਦਾਇ। ਪਹੁੰਚੇ ਜਾਨਹੁ ਰਖੀਅਹਿ ਤਯਾਰੀ। ਬੀਚ ਤੁਰੰਗ ਦੁਗੋਰਨਿ ਡਾਰੀ' ॥ ੪੩ ॥ ਸਭਿ ਦਲ ਮਹਿਂ ਨਰ ਸਤਿਗੁਰ ਫੇਰਾ। 'ਸੁਭਟ ਸੁਚੇਤ ਬਨਹੁ ਇਸ ਬੇਰਾ'। ਸੌ ਸਊਰ ਕੋ ਪਠਯੋ ਅਗਾਰੀ।'ਆਇ ਤੁਰਕ ਤਹਿਂ ਦਿਹੁ ਸੁਧਿ ਸਾਰੀ'॥੪੪॥ਗੁਰ ਦਲ ਮਹਿਂ ਅੰਗੀਠੇ ਲਾਗੇ। ਜਿਨਹੁਂ ਨਿਕਟਿ ਤੇ ਪਾਲੇ ਭਾਗੇ। ਸ਼ਸਤ੍ਰਨਿ ਜੁਤਿ ਸਿਮਰਤਿ ਜਗਦੀਸ਼[1]। ਮਿਲ ਥਿਤਿ ਕਿਤ ਦਸ, ਪੰਦ੍ਰਾਂ, ਬੀਸ ॥ ੪੫ ॥ ਸਭਿ ਸੁਭਟਨਿ ਕੇ ਤਨ ਬਿਨਪਾਲੇ[2]। ਹਤਨ ਰਿਪੁਨਿ ਸਵਧਾਨ ਬਿਸਾਲੇ। ਨਿਸ ਮਹਿਂ ਤੁਰਕ ਚਢੇ ਸਭਿ ਆਏ।ਜੜ ਸਮ ਸੀਤ ਕਰੇ ਨਰ ਪਾਏ[3]॥੪੬॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਦੂਤ' ਪ੍ਰਸੰਗ ਬਰਨਨੰ ਨਾਮ ਤੀਨ ਚਤਵਾਰਿੰਸਤੀ ਅੰਸੂ ॥ ੪੩ ॥

੪੪. [ਜੰਗ ਸ਼ੁਰੂ]।

ਦੋਹਰਾ ॥ ਜਾਮ ਦਿਵਸ ਕੇ ਚਢੇ ਤੇ ਲਵਪੁਰਿ ਤੇ ਪ੍ਰਸਥਾਨ। ਤੀਨ ਜਾਮ ਮਾਰਗ ਚਲੇ ਪੁਨ ਨਿਸ ਕੀਨਿ ਪਯਾਨ ॥ ੧ ॥ ਚੌਪਈ ॥ ਕੁਛ ਬਿੱਸ੍ਰਾਮ ਕੀਨਿ ਸ਼੍ਰਮ ਹੋਏ[4]।ਦੋ ਇਕ ਜਾਮ ਨੀਂਠਿ ਹੀ ਸੋਏ[5]*। ਬਹੁਰ ਚਢੇ ਦਿਨ ਸਗਰੇ ਚਾਲੇ। ਚਾਰ ਜਾਮ ਮਹਿਂ ਪੰਥ ਬਿਸਾਲੇ ॥੨॥ ਬਹੁਰ ਨਿਸਾ ਦੂਸਰਿ ਹੁਇ ਆਈ। ਕਿਸ ਕਿਸ ਖਾਨੋ ਕੀਨਿ ਬਨਾਈ। ਦਾਨਾ ਦੀਨਸਿ ਕਿਨਹੂੰ ਨਿਹਾਰੀ। ਤਊ ਸ਼੍ਰਮਤਿ ਬਡ ਭੇ ਮਗ ਭਾਰੀ ॥ ੩ ॥ ਰੂਪਾ ਗ੍ਰਾਮ ਉਲੰਘਿ ਕਰਿ ਆਏ। ਬਹੁ ਗ੍ਰਾਮਨ ਕੇ ਆਗੂ ਲਯਾਏ। ਕਹੈਂ ਕਿ 'ਜਿਸ ਥਲ ਗੁਰ ਕੋ ਡੇਰਾ। ਹਮਹਿਂ ਦਿਖਾਇ ਦੇਹੁ ਇਕ ਬੇਰਾ' ॥ ੪ ॥ ਗ੍ਰਾਮਨਿ ਕੇ ਨਰ ਕੋ ਬਹੁ ਤਾਰੈਂ[6]। ਡਰਿ ਕਰਿ ਆਗੂ ਅੱਗ੍ਰ ਪਧਾਰੈ। ਤ੍ਰੌਦਸ ਜਾਮ ਸੁ ਚਲਤਿ ਬਿਤਾਏ। ਚੌਦਸਮੇਂ ਮਹਿਂ ਗੁਰ ਨਿਯਰਾਏ ॥ ੫ ॥ ਮਹਾਂ ਸ਼੍ਰਮਤਿ ਅਰੁ ਛੁਧਤਿ ਬਿਸਾਲੇ। ਠਰੇ ਚਰਨ ਕਰ ਲਾਗਤਿ ਪਾਲੇ[7]। ਤੀਨਹੁਂ ਕਾਰਨ ਤੇ ਤੁਰਕਾਨਾ।ਬਯਾਕੁਲ ਬਹੁ, ਕਿਮ ਹੁਇ ਸਵਧਾਨਾ ॥ ੬ ॥ ਲਲਾਬੇਗ ਯੁਤ ਸਭਿ ਸਰਦਾਰਾ। ਨਹਿ ਲਸ਼ਕਰ ਕੌ ਹਾਲ ਬਿਚਾਰਾ। ਆਪ ਧਰੀ ਤਨ ਪਰ ਪੁਸਤੀਨ[8]। ਤਯਾਰਿ ਕਰਾਇ ਖਾਨ ਕਰਿ ਲੀਨਿ[9]॥੭॥ ਅਪਰ ਸੁਭਟ

[1]ਸ਼ਸਤ੍ਰਾਂ ਸਹਿਤ ਪਰਮੇਸ਼ੁਰ ਨੂੰ ਯਾਦ ਕਰਦੇ ਹਨ। [2]ਨਿੱਘੇ। [3]ਪਾਲੇ ਨੇ ( ਹੱਥ ) ਪੈਰ ਠਾਰ ਕੇ ਜੜ੍ਹ ਵਾਂਙ ਕਰ ਦਿਤੇ। [4]ਥੱਕਿਆਂ ਹੋਇਆਂ ਨੇ ਕੁਛਕ ਅਰਾਮ ਕੀਤਾ। [5]ਦੋ ਇਕ ਪਹਿਰ ਮਸਾਂ ਹੀ ਸੁੱਤੇ ਸਨ। [6]ਤਾੜਦੇ ਹਨ। [7]ਹੱਥ ਪੈਰ ਪਾਲਾ ਲਗ ਕੇ ਠਰ ਗਏ। [8]ਵਾਲਾਂ ਸਣੇ ਚਮੜੇ ਦਾ ਚੋਗੇ ਵਰਗਾ ਗਲ ਦਾ ਪਹਿਰਾਵਾ। [9]ਤਿਆਰ ਖਾਣਾਂ ਖਾ ਲਿਆ। *ਪਾ:-ਦੋ ਇਕ ਜਾਮਨੀ ਰਹੀ ਸੋਇ। ਪੁਨਾ:-ਜਾਮਨੀ ਠਾਈ ਸੋਇ। ਪੁਨਾ:-ਕੀਨ ਨਿਸ ਸੋਏ।

ਜਿਨ ਲਰਿਬੋ ਆਗੇ[1]। ਤੀਨਹੁੰ ਕਾਰਨ ਤਿਨ ਤਨ ਲਾਗੇ[2]। ਕਹਿ ਬਹੁ ਰਹੇ ਨ ਕਿਨਹੂੰ ਮਾਨੀ। ਕਰੈਂ ਸ਼ੀਘ੍ਰਤਾ ਸ਼ਾਹੁ ਬਖਾਨੀ[3] ॥ ੮ ॥ ਪਰਮ ਦੁਖੀ ਕਰਿ ਲਸ਼ਕਰ ਲਯਾਇ। ਸੌ ਅਸਵਾਰਨਿ ਕੇ ਨਿਯਰਾਇ। ਜਯੋਂ ਆਵਤਿ ਥੇ ਬਾਗ ਉਠਾਇ। ਤਯਾਰ ਤੁਰੰਗਨਿ ਸ਼ਲਖ ਚਲਾਇ ॥੯॥ ਕੜਾਕਾੜ ਜਬਿ ਇਕਠੀ ਛੋਰੀ। ਗਿਰੇ ਕਿਤਿਕ ਰਿਪੁ ਲਾਗਤਿ ਗੋਰੀ। ਆਵਤਿ ਲਸ਼ਕਰ ਕੋ ਮੁਖ ਤੋਰਾ। ਦਿਖਤਿ ਨ ਜਾਮਨਿ ਕੋ ਤਮ ਘੋਰਾ ॥ ੧੦ ॥ ਲਲਾਬੇਗ ਜਾਨਯੋ ਗੁਰ ਇਹਾਂ। ਝਾਰ ਮਤਾਬੀ ਜਾਰੇ ਮਹਾਂ। ਅਨਿਕ ਮਸਾਲ ਜਲਾਵਨ ਕੀਨੇ। ਭਯੋ ਪ੍ਰਕਾਸ਼ ਦਿਸ਼ਨਿ ਤਮ ਹੀਨੇ[4]॥੧੧॥ ਇਮ ਕਹਿ ਸਤਿਗੁਰ ਜੋਧ ਚਢਾਯੋ। ਸੰਗੀ ਜਾਤੀ ਮਲਕ ਮਿਲਾਯੋ। 'ਪਰੇ ਹਾਥ ਇਮ ਰਿਪੁ ਮਤਿ ਮੋਟੇ[5]। ਜਿਮ ਪ੍ਰਾਪਤਿ ਮੈਦਾਨ ਸੁ ਹੋਟੇ[6] ॥ ੧੨ ॥ ਛੁਧਤਿ ਸ਼੍ਰਮਤਿ, ਬਹੁ ਨੀਂਦ ਦਬਾਇ। ਪਾਰਾ[7] ਪਰੇ ਠਰੇ ਕਰ ਪਾਇ[8]। ਜਾਹੁ ਬਾਜ਼ ਸਮ ਬੇਗ ਬਡੇਰੇ। ਹਤਹੁ ਤੁਰਕੁ ਜਨੁ ਲਵੇ ਬਟੇਰੇ[9] ॥ ੧੩ ॥ ਸਤਿਗੁਰ ਦੀਨੀ ਬਿਜੈ ਸੁਬੈਨ। ਬਯਾਕੁਲ ਜੋਨਿ ਕੇਨਿ ਅਰਿ ਸੈਨ'। ਬ੍ਰਿੰਦ ਮਸਾਲੈਂ ਜੋਧ ਅਗਾਰੀ। ਗੁਰ ਕੋ ਹੁਕਮ ਪਾਇ ਕਰਿ ਜਾਰੀ ॥੧੪॥ ਗੁਰ ਨਗਾਰਚੀ ਕੌ ਕਹਿ ਨਾਮਾ। 'ਦੈਰੇ ਦੈਰੇ ਦੀਹ ਦਮਾਮਾ[10]'। ਇਮ ਤੁਰੰਗ ਅਰੁ ਚਲਹਿ ਕ੍ਰਿਪਾਨਾਂ। ਸ਼੍ਰੋਣਿਤ ਅਵਨੀ ਬਹੇ ਮਹਾਨਾ ॥ ੧੫ ॥ ਦੁਹਰਿ ਚੋਬ ਧੌਂਸਾ ਧੁੰਕਾਰੇ'। ਵਧਯੋ ਬੀਰਰਸ ਭਟ ਲਲਕਾਰੇ। ਚਢਯੋ ਜੋਧ ਚਲਿ ਆਗੈ ਗਯੋ। ਦੁਹਿ ਦਿਸ਼ਿ ਮਾਰੂ ਬਾਜਤਿ ਭਯੋ ॥ ੧੬ ॥ ਭੁਯੰਗ ਪ੍ਰਯਾਤ ਛੰਦ॥ ਦਮਾਮੇ ਬਜੇ ਬ੍ਰਿੰਦ ਭੇਰੀ ਭੁੰਕਾਰੇ[11]। ਤੁਰੰਗਾਨਿ ਗੋਰੀ ਕਸੇ ਫੇਰ ਮਾਰੇ। ਕਰੇ ਤੇਜ ਘੋਰੇ ਅਗਾਰੀ ਧਵਾਇ। ਕਿਨੂੰ ਤੀਰ ਮਾਰੇ ਸੁ ਨੇਜ਼ੇ ਭ੍ਰਮਾਇ ॥ ੧੭ ॥ ਭਏ ਨੇਰ ਸ਼ੱਤ੍ਰੂ ਤਕੈਂ ਤਾਂਹਿ ਮਾਰੈਂ। ਲਗੈਂ ਅੰਗ ਜਾਂਕੇ ਗਿਰੈਂ, ਨ ਸੰਭਾਰੈਂ। ਭਯੋ

---

[1]ਜਿਨ੍ਹਾਂ ਅੱਗੇ (ਹੋਕੇ) ਲੜਨਾ ਸੀ। [2](ਥਕਾਨ, ਭੁੱਖ ਤੇ ਪਾਲਾ) ਤਿੰਨੇ ਤਿਨ੍ਹਾਂ ਦੇ ਸਰੀਰ ਨੂੰ ਲੱਗੇ ਹੋਏ ਸਨ। [3]ਸ਼ਾਹ ਦੇ ਕਹੇ ਅਨੁਸਾਰ ਛੇਤੀ ਕਰਦੇ ਹਨ। [4]ਭਾਵ ਹਰ ਪਾਸੇ ਚਾਨਣਾ ਹੋ ਗਿਆ। [5]ਮਤ ਦੇ ਮੋਟੇ ਸ਼ੱਤ੍ਰੂ ਇਸ ਤਰ੍ਹਾਂ ਹੱਥ ਆਏ। [6]ਜਿਵੇਂ ਹਾਰੇ ਹੋਏ ਮੈਦਾਨ ਵਿਚ ਮਿਲਦੇ ਹਨ। [7]ਪਾਲਾ। [8]ਹੱਥ ਪੈਰ। [9]ਲਵੇ ਤੇ ਬਟੇਰੇ [ਸੰਸ:, ਲਵ। ਲਵਾ ਇਕ ਨਿੱਕਾ ਪੰਛੀ ਹੈ ਜਿਸ ਨੂੰ ਕੋਈ ਬਟੇਰੇ ਤੇ ਕਈ ਤਿੱਤਰ ਦੀ ਕਿਸਮ ਦਾ ਮੰਨਦੇ ਹਨ, ਇਹ ਬਟੇਰੇ ਤੋਂ ਬੀ ਸੁਹਲ ਹੁੰਦਾ ਹੈ, ਇਸ ਕਰਕੇ ਪੰਜਾਬੀ ਵਿਚ 'ਲਵਾ' ਸੁਹਲ ਨੂੰ ਬੀ ਕਹਿੰਦੇ ਹਨ]। [10]ਦੇਰੇ ਦੇਰੇ ਵੱਡਾ ਦਮਾਮਾ ਵਜਾਓ। ਦਮਾਮੇ ਵੱਜਣ ਦੀ ਆਵਾਜ਼ ਨੂੰ 'ਦੈਰੇ' ਕਰਕੇ ਦਸਿਆ ਹੈ। [11]ਭੇਰੀਆਂ ਵੱਜੀਆਂ।

ਭੇੜ ਭਾਰੋ ਨ੍ਰਿਭੈ ਬੀਰ ਬਾਂਕੇ। ਸਹਾਈ ਗੁਰੂ ਜਾਨਿ ਦੌਰੇ ਚਲਾਕੈ[1] ॥੧੮॥ ਉਡੀ ਧੂਲ ਗੈਨੰ[2] ਦੁਰੇ ਬ੍ਰਿੰਦ ਤਾਰੇ। ਮਸਾਲੈਂ ਕਰੀ ਮੰਦ[3], ਭੇ ਅੰਧਕਾਰੇ[4]। ਪਲੀਤੇ ਧੁਖੇ ਪੁੰਜ ਤੋੜੇ ਲਗਾਏ। ਮਨੋ ਰੈਣ ਭਾਦੋਂ ਖਦਯੋਤੈ ਦਿਖਾਏ[5] ॥੧੯॥ ਮਹਾਂ ਨਾਦ ਹੋਯੋ ਸੁ ਬਾਜ਼ੀ ਹਿਰੇਖਾ। ਬਕੈਂ 'ਮਾਰ ਲੀਜੈ' ਸਕੋਪੀ[6] ਵਿਸ਼ੇਖਾ। 'ਨਹੀਂ ਜਾਨਿ ਦੀਜੈ ਗਹੋ ਕਾਟਿ ਡਾਰੋ। ਚਲੋ ਸਾਮੁਹੇ ਬੀਰ ਸ਼ੰਕਾ ਨਿਵਾਰੋ' ॥੨੦॥ ਬਜੈਂ ਬ੍ਰਿੰਦ ਬਾਜੇ ਹਕਾਹਾਕ ਬੋਲੈਂ। ਭਿੜੇ ਭੇੜ ਭਾਰੇ ਕਿਤੇ ਬੰਧਿ ਟੋਲੈਂ। ਤੁਫੰਗਾਨਿ ਕੀ ਮਾਰ ਮਾਚੀ ਬਿਸਾਲਾ। ਗਜੈ ਕੇ ਠਨੰਕੇ ਉਠੈਂ ਠੋਕ ਜਾਲਾ[7] ॥੨੧॥ ਪਰੈਂ ਪੌਰ ਘੋਰੇ ਧਰਾ, ਨਾਦ ਠਾਨੈਂ। ਮਚਯੋ ਜੰਗ ਭੀਮੰ ਰਿਪੂ ਪ੍ਰਾਨ ਹਾਨੈਂ। ਚਲਾਵੈਂ, ਕਸੈਂ ਫੇਰ ਬਾਰੂਦ ਡਾਲੈਂ। ਕਿਤੇ ਏਕ ਗੋਰੀ ਦੁਗੋਰੀਨ ਘਾਲੈਂ ॥੨੨॥ ਕਲਾ ਪੈ ਜੜੇ ਮੋੜ ਤੋੜੇ ਭਖੰਤੇ। ਧਰੈਂ ਹਾਥ ਪੈ ਤਾਕਿ ਸ਼ੱਤ੍ਰੂ ਛਤੈਤੇ[8]। ਪਲੀਤਾ ਭਖੈਂ ਬ੍ਰਿੰਦ ਜ੍ਵਾਲਾ ਉਗਾਲੈਂ[9]। ਚਲੈਂ ਸ਼ੂੰਕ ਗੋਰੀ ਤੜਾਕੇ ਉਠਾਲੈਂ ॥ ੨੩ ॥ ਲਗੈਂ ਅੰਗ ਭੈਰੰ ਤੁਰੰਗਾਨਿ ਡਾਲੈਂ[10]। ਕਿਤੇ ਸੂਰ ਘਾਏ ਹਲਾਚਾਲ ਘਾਲੈਂ। ਕਿਤੇ ਘਾਇ ਘੂੰਮੇ ਗਿਰੈਂ ਬੀਰ ਭੂਮੀ। ਕਿਤੇ ਖਾਇ ਗੋਰੀ ਖਰੇ ਧੀਰ ਝੂੰਮੇ ॥ ੨੪ ॥ ਸ੍ਵੈਯਾ ॥ ਯੌਂ ਜਬਿ ਮਾਰ ਮਚੀ ਸੁ ਘਨੀ ਤਬਿ ਬੇਗ ਲਲਾ ਸੁਧਿ ਜਾਨਿ ਲਰਾਈ। ਕੰਬਰਬੇਗ ਸਮੀਪ ਪਿਖਯੋ ਬਡ ਬੀਰ ਬਲੀ ਤਿਹ ਸੰਗ ਸੁਨਾਈ। 'ਭ੍ਰਾਤ ! ਸੁਨੈ ਘਮਸਾਨ ਘਨੋਂ ਰਣ ਹੋਇ ਰਹਯੋ ਸਭਿ ਕੇ ਅਗਵਾਈ। ਪਾਨ ਸ਼ਰਾਬ ਕਰੋ ਕੁਛ ਥੋਰਈ, ਤੋ ਸਿਰ ਪਾਗ*, ਕਰੋ ਅਬਿ ਧਾਈ[11]' ॥੨੫॥ ਆਇਸੁ ਭ੍ਰਾਤ ਬਡੇ ਕੀ ਸੁਨੀ ਤਬਿ ਕੰਬਰ ਬੇਗ ਨੇ ਬਾਕ ਕਹਯੋ। 'ਕਹਾ ਗੁਰ ਸੈਨ ਛਰੋ ਜਿਸ ਤੇ ਅਬਿ, ਮਾਰਿ ਸਭੈ ਨਿਸ ਅੰਤ ਲਹਨੇ[12]। ਆਪ ਖੁਦਾਇ ਨੇ ਬਾਂਧਿ ਦਯੋ[13], ਬਿਨ ਤ੍ਰਾਸ ਧਰੇ ਇਸ ਥਾਨ ਰਹਯੋ। ਸ਼ਾਹੁ ਤੁਰੰਗਨਿ ਲੇ ਅਬਿ ਦੋਨਹੁ, ਜਾਇ ਮਿਲੈਂ, ਗੁਰ ਲੇਹਿੰ ਗਹਯੋ ॥ ੨੬ ॥ ਸ਼ਾਹੁ ਕਰੈ ਬਖਸ਼ੀਸ਼ ਮਹਾਂ ਜਸੁ ਫੈਲਿ ਪਰੈ ਸਗਲੇ

[1]ਚਾਲਾਕੀ ਨਾਲ। [2]ਅਕਾਸ਼ ਵਿਚ। [3](ਧੂੜ ਨੇ) ਮਸਾਲਾਂ ਦੀ ਲੋ ਮੰਦ ਕਰ ਦਿਤੀ। [4]ਹਨੇਰਾ ਹੋ ਗਿਆ। [5]ਮਾਨੋਂ ਭਾਦ੍ਰੋਂ ਦੀ ਰਾਤ ਨੂੰ ਟਿਟਾਣੇ ਦਿੱਸਦੇ ਹਨ। [6]ਸਹਿਤ ਕ੍ਰੋਧ ਦੇ। [7]ਗਜਾਂ ਦੇ ਠੋਕਣ ਨਾਲ ਠਣਕਾਰੇ ਉੱਠਦੇ ਹਨ ਬਹੁਤੇ। [8]ਵੈਰੀ ਨੂੰ ਤੱਕ ਕੇ (ਤੋੜੇ) ਛੋੜਦੇ ਹਨ। [9]ਸਮੂਹ ਬੰਦੂਕਾਂ ਵਿਚੋ ਪਲੀਤੇ ਭਖਦੇ ਹਨ। [10]ਘੋੜਿਆਂ ਦੇ ਅੰਗ ਭੰਗ ( ਕਰਕੇ ) ਡੇਗ ਦਿੰਦੇ ਹਨ। [11]ਤੇਰੇ ਸਿਰ ਪੱਗ (ਇੱਜ਼ਤ ਦੀ) ਹੈ, ( ਇਸ ਲਈ ਅਗਾਹਾਂ ਨੂੰ ) ਹੁਣ ਧਾਵੀ ਕਰੋ। [12]ਸਾਰੀ ਰਾਤ ਮੁਕਦੀ ਤਕ ਸਭ ਨੂੰ ਮਾਰ ਲਵਾਂਗੇ। [13]ਬੰਨ੍ਹ ਦਿਤੇ ਹਨ (ਸ੍ਰੀ ਗੁਰੂ ਜੀ)। *ਪਾ:—ਭਾਰ।

ਤੁਰਕਾਨਾ।ਚਾਰ ਹਜ਼ਾਰ ਹੀ ਸੈਨ ਸੁਨੀ ਹਮਰੇ ਢਿਗ ਹੇਰਹੁ ਪੁੰਜ ਮਹਾਨਾ। ਆਟੇ ਮੈਂ ਲੋਨ ਸਮਾਨ ਮਿਲਾਵਹੁ ਕੌਨ ਥਿਰੈ ਲਰਿਬੇ ਅਗਵਾਨਾ ?। ਏਕ ਗੁਰੂ ਸਿਖ,ਹੈਂ ਹਮਰੇ ਦਸ,ਕੋ ਬਲਵਾਨ ਜੁ ਹੋਇ ਨ ਹਾਨਾ'[1]?'॥੨੭॥ ਪਾਨ ਸ਼ਰਾਬ ਕਰੈਂ ਬਹੁਤੀ, ਪਿਖਿ ਬੇਗਲਲਾ ਰਣ ਫੇਰ ਉਚਾਰੀ:–'ਜੋਰ ਪਰ੍ਯੋ ਬਹੁ ਘੋਰ, ਸੁਨੈ ਰਵ[2], ਤੂੰ ਪ੍ਰਸਥਾਨਹੁ ਠੌਰ ਅਗਾਰੀ।ਸਾਤ ਹਜ਼ਾਰ ਸਊਰ[3] ਜਿ ਸੂਰ, ਕਰੋ ਅਪਨੇ ਸੰਗ ਮੈਂ ਬਲ ਭਾਰੀ। ਆਗੇ ਕੋ ਰੋਕੇ ਜਾਇ ਬਿਲੋਕਹੁ ਰੌਰ ਮਹਾਂ, ਕਿਮ ਹੋਤਿ ਪੁਕਾਰੀ' ॥ ੨੮ ॥ ਭ੍ਰਾਤ ਕੀ ਆਇਸੁ ਮਾਨਿ ਚਲ੍ਯੋ ਬਹੁ ਪਾਨਿ ਸੁਰਾ ਕਰਿ[4] ਬੀਰ ਹੰਕਾਰੀ। ਕੰਬਰਬੇਗ ਨੇ ਬੇਗ ਕਰ੍ਯੋ ਉਦਬੇਗ, ਸੁ ਬੇਗਲਲਾ ਨ ਸਹਾਰੀ[5]। ਦੀਹ ਦਮਾਮੇ ਸਮੂਹ ਬਜੇ, ਦਲ ਸਾਤ ਹਜ਼ਾਰ ਚਲੇ ਬਲ ਭਾਰੀ। ਹੇਲਾ ਪੁਕਾਰਤਿ ਗੋਰਿਨਿ ਮਾਰਤਿ ਤੋਮਰ ਧਾਰਤਿ ਆਇ ਅਗਾਰੀ ॥ ੨੯ ॥ ਸ੍ਰੀ ਹਰਿਗੋਬਿੰਦ ਧੀਰ ਬਲੀ ਬਰ'ਬੀਰ ਸਮੀਰ'ਕੇ ਸੰਗ ਬਖਾਨਾ[6]।'ਆਇ ਸਹਾਇਕ ਹੋਇ ਅਬੈ, ਲਗਿ ਸੈਲ ਹਿਮਾਲਹਿ ਸੀਤ ਮਹਾਨਾ। ਸ਼ੱਤ੍ਰੁਨਿ ਕੇ ਤਨ ਸੀਤ ਕਰੋ ਜਿਨ ਤੇ ਨ ਬਨੈ ਕੁਛ, ਹ੍ਵੈ ਠਰਵਾਨਾ[7]।ਕੰਪ ਉਠੈਂ ਸਭਿ ਕੇਰ ਸਰੀਰ ਅਧੀਰਜ ਧੀਰਜ[8] ਕੋ ਕਰਿ ਹਾਨਾ' ॥ ੩੦ ॥ ਆਇਸੁ ਪਾਇ ਚਲ੍ਯੋ[9] ਹਰਖਾਇ, ਲਗ੍ਯੋ ਹਿਮ ਸੈਲ ਕੇ ਜਾਇ ਸਥਾਨਾ। ਸੀਤ ਕੋ ਲਜਾਇ ਬਹ੍ਯੋ ਇਤ ਆਇ, ਜਹਾਂ ਰਣ ਥਾਇ,ਲਰੈਂ ਤੁਰਕਾਨਾ। ਲਗ੍ਯੋ ਸਰੀਰਨਿ,ਧੀਰ ਤਜੀ, ਠਰਿ ਭੂਰ ਭਯੋ, ਬਡ ਸੀਤ ਕੋ ਮਾਨਾ। ਹਾਥ ਕੀ ਆਂਗੁਰੀ ਨਾਂਹਿ ਖੁਲੈਂ, ਮੁਖ ਦੰਤ ਬਜੈਂ[10] ਬਲ ਹੀਨ ਅਜਾਨਾ ॥੩੧॥ਚੀਰ ਤੇ ਢਾਂਪ[11] ਸਰੀਰਨ ਕੋ ਜੁਗ ਹਾਥਨਿ ਦੇਤ ਹੈਂ ਕਾਂਖ ਮਝਾਰਾ[12]।ਕੌਨ ਤੁਫੰਗ ਚਲਾਇ ਸਕੈ,ਛੁਟਿ ਬਾਗ ਗਈ,ਨ ਕਿਕਾਨ ਸੰਭਾਰਾ।ਕੰਪਤਿ ਹੈਂ ਤਨ ਹੋਤਿ ਨਹੀਂ ਲੁਛ'ਆਇ ਭਿਰੇ[13]' ਮੁਖ ਬੋਲ ਉਚਾਰਾ।ਕੰਬਰਬੇਗ ਭਯੋ ਰਣ ਸੰਮੁਖ ਹੋਇ ਤੁਫੰਗਨਿ ਕੇ ਕੜਕਾਰਾ ॥ ੩੨ ॥ ਸਾਤ ਹਜ਼ਾਰ ਕੀ ਭੀਰ ਅਈ ਜਬਿ, ਜੋਧ ਨੇ ਜੋਰ ਪਰ੍ਯੋ ਤਬਿ ਜਾਨਾ। ਸ਼ਾਹੁ ਸਲੇਮ ਸੁ ਭ੍ਰਾਤ ਹੁਤੋ ਬਲਵਾਨ ਕਿ ਸਾਥ

[1]ਗੁਰੂ ਜੀ ਪਾਸ ਜੇ ਇਕ ਸਿੱਖ (ਹੈ ਤਾਂ) ਸਾਡੇ (ਪਾਸ) ਦਸ (ਸੂਰਮੇ) ਹਨ, ਕਿਹੜਾ ਬਲੀ ਹੈ ਜੋ (ਇਕ ਦਸਾਂ ਦੇ ਹੱਥੋਂ) ਨਾ ਮਰੇਗਾ। [2](ਇਹ) ਅਵਾਜ਼ ਸੁਣੀਂਦੀ ਹੈ। [3]ਸਵਾਰ। [4]ਸ਼ਰਾਬ ਪੀਕੇ। [5]ਛੇਤੀ ਕੀਤਾ (ਉਦ੍ਵੇਗ=) ਅੱਗੇ ਜਾਣਾ, ਲਲਾਬੇਗ ਦੀ (ਬਾਣੀ) ਨ ਸਹਾਰੀ। [6]ਹਵਾ ਦੇ ਬੀਰ ਨੂੰ ਕਿਹਾ। [7]( ਠੰਢ ਨਾਲ ) ਠਰ ਜਾਣ। [8]ਬਲ। [9]ਭਾਵ ਹਵਾ ਦਾ ਬੀਰ ਗਿਆ। [10]ਦੰਦ ਵਜਣ ਲਗ ਗਏ। [11]ਕਪੜਿਆਂ ਨਾਲ ਢਕਕੇ। [12]ਵੱਖੀਆਂ (ਕੱਛਾਂ) ਵਿਚ। [13]ਆ ਭਿੜੇ ਹਨ।

ਸੁ ਬਾਕ ਬਖਾਨਾ। 'ਮਾਰਿ ਤੁਫੰਗਨ ਭੰਗ ਕਰੋ ਇਹ ਆਵਤਿ ਅੱਗ੍ਰ ਬਧਨੋ ਤੁਰਕਾਨਾ।ਪੰਚ ਸੈ ਲੇਹੁ ਪਵੰਗਮ ਸੰਗ ਉਠਾਇ ਕੈ ਬਾਗ ਕਰੋ ਘਮਸਾਨਾ' ॥੩੩॥ ਜੋਧ ਸੁ ਭ੍ਰਾਤ ਕੀ ਆਇਸੁ ਕੋ ਸੁਨਿ ਸ਼ਾਹੁ ਸਲੇਮ ਚਲ੍ਯੋ ਉਤਸਾਹੁ। ਤੀਰ ਤੁਫੰਗਨਿ ਤੋਮਰ ਤੇ ਤਰਵਾਰਨ ਕੋ ਗਹਿ ਕੈ ਕਰ ਮਾਂਹੂ। ਜਾਇ ਤੁਫੰਗਨ ਕੋ ਛੁਰਿਵਾਯਹੁ ਏਕ ਹੀ ਬਾਰ ਪਰੇ ਬਿਧਿ ਯਾਂਹੂ। ਜਨੋਂ ਦਲ ਟੀਡਨਿ ਕੋ[1] ਲਖਿ ਕੈ,ਹਿਤ ਮਾਰਨ ਧਾਇ ਬਿਹੰਗਮ[2] ਤਾਂਹੂ ॥੩੪॥ ਸਾਤ ਹਜ਼ਾਰਨ ਊਪਰ ਪਾਂਚਸੈ ਦੌਰ ਗਏ ਇਮ ਮਾਰਨ ਕੋ। ਹੋਤਿ ਛੁਧਾਤੁਰ ਕੇਹਰਿ ਜਨੋਂ ਮ੍ਰਿਗ ਕੋ ਸੁਨਿ ਨਾਦ ਨਿਹਾਰਨ ਕੋ। ਹਾਥ ਉਠਾਇ ਸਕੈ ਨ ਰਿਪੂ, ਠਰਿ[3] ਸੁੰਨ ਭਏ ਹਿਤ ਹਾਰਨ ਕੋ[4]।ਹ੍ਵੈ ਨ ਤੁਫੰਗ ਸਿਭਾਰਨ ਕੋ ਤਬਿ ਕੌਨ ਗਹੈ ਤਰਵਾਰਨ ਕੋ ॥੩੫॥ ਆਧ ਹਜ਼ਾਰ ਤੁਫੰਗ ਛੁਟੀ ਰਿਪੁ ਚਾਰ ਸੈ ਮਾਰਿ ਕੈ ਭੂਮਿ ਗਿਰਾਏ।ਫੂਟ ਗਏ ਰਾਨ ਤੁੰਡ ਰੁ ਮੁੰਡ ਪ੍ਰਚੰਡ ਹੀ ਘਾਉ ਲਗੇ ਸਮੁਦਾਏ। ਬ੍ਰਿੰਦ ਪਠਾਨ ਗਿਰੇ ਮੁਗ਼ਲੇ, ਹੱਥਿਆਰ ਨ ਹੋਇ ਸਕੈ[5], ਪਛੁਤਾਏ। 'ਹਾਇ' ਕਰਾਹਤਿ[6], ਕੋ ਹਤਿ ਭੇ, ਕੁਛ ਜੀਵਤਿ ਪਾਇ ਦੁਰੇ ਹਯ ਧਾਏ[7] ॥੩੬॥ ਅੰਗਨਿ ਭੰਗ ਤੁਰੰਗ ਭਏ ਬਿਚ ਜੰਗ ਗਿਰੇ ਭਟ ਸੰਗ ਗਿਰਾਏ। ਬੀਚ ਮਸ਼ਾਲਚੀ ਨਾਸ਼ ਕਰੇ, ਅੰਧਕਾਰ ਮਹਾਂ ਅਰੁ ਧੂਲ ਉਡਾਏ।ਪੂਰਨ ਸ੍ਰੋਨ ਬਿਲੋਚਨ ਭੇ,ਤਨ ਖੇਹ ਜਮੀਂ,ਅਤਿਸ਼ੈ ਅਕੁਲਾਏ[8]। ਘੋਰੇ ਮਰੇ ਅਟਕੈਂ ਚਲਤੇ ਤਿਨ ਊਪਰ ਔਰ ਗਿਰੈਂ ਜੁ ਧਵਾਏ[9] ॥੩੭॥ ਦੋਹਰਾ॥ਸ਼ਸਤ੍ਰ ਭਏ ਨਹਿ[10] ਸ਼ੱਤ੍ਰ ਤੇ ਸ਼ਾਹਸਲੇਮ ਸੁ ਜਾਨਿ।ਖੈਂਚਿ ਕ੍ਰਿਪਾਨੈਂ ਮਿਲਿ ਗਏ ਮਾਰਿ ਮਾਰਿ ਕਰਿ ਜ੍ਵਾਨ ॥੩੮॥ ਤੁਰਤ ਆਪ ਹੀ ਮੁਰਿ ਪਰੇ ਰੌਰਾ ਤੁਰਕਨਿ ਪਾਇ। ਕਟਨਿ ਲਗੇ ਤਬਿ ਆਪ ਮਹਿ[11] ਕਛੂ ਨ ਜਾਨਯੋ ਜਾਇ ॥੩੯॥ ਸੈਯਾ ॥ ਪੂਤ ਪਿਤਾ ਕੇ ਹਤੈ ਸਿਰ ਮੈਂ ਪਿਤ ਮਾਰਤਿ ਪੂਤ ਕੋ ਨਾਂਹਿਨ ਜਾਨੈ। ਭ੍ਰਾਤ ਸੋਂ ਭ੍ਰਾਤ ਗਿਰਯੋ ਕਟਿਕੈ ਤਿਮ ਨਾਂਹਿ ਚਚਾ ਕੋ ਭਤੀਜ ਪਛਾਨੈ। ਮੀਤ ਸੋਂ ਮੀਤ ਕ੍ਰਿਪਾਨ ਬਹੀ, ਮਤਿ ਹੋਤਿ ਭਈ ਹਤਿ, ਆਪ ਹੀ ਹਾਨੈਂ[12]।ਮਾਰਿ ਮਰੇ ਸੁ ਹਜ਼ਾਰ ਹੀ ਸ਼ੱਤ੍ਰੁਨਿ ਥੋਰ ਹੀ ਕਾਲ ਬਿਖੈ

[1] ਟਿੱਡੀ ਦੇ ਦਲ ਨੂੰ। [2] ਮੁਰਾਦ ਤਿਲੀਅਰ ਤੋਂ ਹੈ। ਤਿਲੀਅਰ ਮਕੜੀ ਨੂੰ ਕਟ ਸਿਟਦਾ ਹੈ। [3] ਠਰੇ ਹੋਏ (ਵੈਰੀ)। [4] ਹਾਰਨੇ ਲਈ। [5] ਹਥਿਆਰਾਂ ਦਾ (ਵਾਰ) ਨਾ ਹੋ ਸਕਿਆ (ਉਹਨਾਂ ਤੋਂ)। [6] ਹਾਇ ਹਾਇ ਕਹਿਕੇ ਕੁਰਲਾਂਵਦੇ ਹਨ। [7] ਜੋ ਕੁਛ ਜੀਊਂਦੇ ਸਨ (ਉਹ ਮੌਕਾ) ਪਾ ਘੋੜੇ ਭਜਾਕੇ ਲੁਕ ਗਏ। [8] ਕੰਨ ਤੇ ਨੇਤ੍ਰ (ਧੂੜ ਨਾਲ) ਭਰ ਗਏ, ਸਰੀਰ ਤੇ ਖੇਹ ਜਮ ਗਈ, ਬੜੇ ਹੀ ਵਿਆਕੁਲ ਹੋਏ। [9] ਜੋ ਦੌੜੇ ਆਉਂਦੇ ਸਨ। [10] ਭਾਵ ਸ਼ਸਤ੍ਰ ਨਾ ਚੱਲ ਸਕੇ। [11] ਭਾਵ ਤੁਰਕ। [12] (ਆਪਣਿਆਂ ਨੂੰ) ਆਪ ਹੀ ਨਾਸ ਕਰਦੇ ਹਨ।

ਤੁਰਕਾਨੈ॥੪੦॥ਦੋਹਰਾ॥ਸਪਤ ਸਹੱਸ੍ਰਨਿ ਕੇ ਬਿਖੇ ਪਰੀ ਰੌਰ ਇਸ ਭਾਇ।
-ਕਿਤ ਹਮਰੋ ਦਲ, ਕਿਤ ਗੁਰੂ-ਨਹਿਂ ਕਿਛੁ ਜਾਨ੍ਯੋ ਜਾਇ॥੪੧॥-ਕਿਤ
ਗਮਨੇ, ਕਿਤ ਤੇ ਹਟੇ-ਰਹ੍ਯੋ ਨ ਕੁਛ ਮਨ ਗ੍ਯਾਨ। ਇਕ ਤਮ, ਪੁਨ
ਹਿਮ, ਰਜੁ[1] ਅਧਿਕ, ਪਰੇ ਪ੍ਰਾਨ ਕਰਿ ਹਾਨਿ॥੪੨॥ਇਤ ਉਤ ਕੋ ਕਿਤ ਟਰਿ
ਗਯੋ ਦੈਵ ਜੋਗ ਤੇ ਕੋਇ। ਬਚ੍ਯੋ ਰਹ੍ਯੋ, ਬਾਕੀ ਸਕਲ ਪਰੇ ਮ੍ਰਿਤਕ ਰਣ
ਹੋਇ ॥ ੪੩ ॥ ਪੂਰਨ ਪੁਰਖਨਿ ਤੇ ਕਹਹੁ ਪੂਰਾ ਉਤਰੈ ਕੌਨ।ਗੁਰੂ ਸੰਤਨਿ
ਸੋਂ ਅਰਹਿ ਸੋ ਮੰਦ ਭਾਗ ਹੈਂ ਜੌਨ ॥੪੪॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ
'ਜੁੱਧ ਪ੍ਰਸੰਗ' ਬਰਨਨ ਨਾਮ ਚਤੁਰ ਚਤਵਾਰਿੰਸਤੀ ਅੰਸੂ ॥ ੪੪ ॥ ੪੫. [ਜੁੱਧ-ਜਾਰੀ]।

ਦੋਹਰਾ ॥ ਆਪਸ ਮਹਿਂ ਭਿਰ ਜਾਹਿ ਜੋ ਤਬਹਿ ਕਰਹਿਂ ਹੱਥਯਾਰ[2]। ਨਤੁ
ਪਾਰੇ ਮਾਰੇ ਸਰਬ[3] ਪਰੇ ਹਜ਼ਾਰ ਸੁਮਾਰ ॥ ੧ ॥ ਸੈਯਾ ॥ ਹੇਰਿ ਅਫਾਤ[4] ਪਰੀ
ਕਹੁ ਦੀਰਘ, ਕੰਬਰ ਬੇਗ ਹਟ੍ਯੋ ਪਿਛਵਾਈ। ਫੇਰਿ ਮਸਾਲ ਬਿਸਾਲ
ਜਲਾਇ, ਕਰਾਲ ਪਿਖ੍ਯੋ ਦਲ ਕੋ ਸਮੁਦਾਈ। ਬੀਰਨਿ ਪੈ ਬਹੁ ਬੀਰ ਪਰੇ,
ਗਨ ਘੋਰਨਿ ਪੈ ਮਰਿ ਘੋਰੇ ਇਥਾਈਂ।-ਕੈਸੇ ਭਏ ਮ੍ਰਿਤੁ ਏ ਸਗਰੇ?-ਬਹੁ
ਸੋਚਤਿ ਹੈ ਚਿਤ ਮੈਂ ਦੁਖ ਪਾਈ ॥ ੨ ॥ ਘਾਉ ਭਕਾਭਕ ਬੋਲਤਿ ਹੈਂ ਬਹੁ
ਸ਼੍ਰੋਣਤਿ ਭੂਤਲ ਬੀਚ* ਬਹ੍ਯੋ। ਬਾਂਹੁ ਕਟੀ, ਕਿਹ ਜੰਘ ਕਟੀ, ਕਿਹ ਗ੍ਰੀਵ
ਕਟੀ, ਧਰ ਹੋਇ ਰਹ੍ਯੋ[5]। ਕੋ ਗੁਲਕਾਂ ਲਗਿ ਪ੍ਰਾਨ ਦਏ ਤਰਫੰਤਿ ਕਿਤੇ
ਮੁਖ 'ਹਾਇ' ਕਹ੍ਯੋ। ਊਂਧੇ[6] ਪਰੇ, ਇਕ ਸੀਧੇ ਪਰੇ, ਇਕ ਟੇਢੇ ਪਰੇ, ਬਡ
ਘਾਵ ਲਹ੍ਯੋ ॥ ੩ ॥ ਕੰਬਰਬੇਗ ਪਠ੍ਯੋ ਨਰ ਕੋ, ਜਹਿਂ ਬੇਗਲਲਾ, ਸੁਧਿ
ਜਾਇ ਸੁਨਾਈ। 'ਏਕ ਤੌ ਸੀਤ ਤੇ ਅੰਗ ਗਏ ਠਰਿ, ਦੂਸਰੇ ਹ੍ਵੈ ਤਮ ਕੇ
ਸਮੁਦਾਈ। ਆਪਸ ਮੈਂ ਕਟਿ ਸੈਨ ਮਰੀ, ਨ ਸਰ੍ਯੋ ਕੁਛ, ਸ਼ੱਤ੍ਰ ਖਰੇ ਸਮੁ-
ਹਾਈ।ਜੋ ਪਹੁੰਚ੍ਯੋ ਦਲ ਅੱਗ੍ਰ ਪਠਾਵਹੁ[7], ਸੰਮੁਖ ਹੋਇ ਕਰੈ ਜੁ ਲਰਾਈ'
॥ ੪ ॥ ਯੌ ਸੁਨਿ ਸ਼੍ਰੋਨ ਰਹ੍ਯੋ ਬਿਸਮਾਇ,-ਮਰ੍ਯੋ ਦਲ ਬਾਦ, ਸਰ੍ਯੋ ਨਹਿਂ
ਕਾਜੁ-। ਬੇਗਲਲਾ ਪੁਨ ਆਇਸੁ ਦੀ 'ਸਵਧਾਨ ਕੋ ਹੋਇ ਸਮੂਹ ਸਮਾਜੁ।
ਆਪਸ ਕੀ ਕਰਿ ਲਹੁ ਪਛਾਨ, ਮਹਾਨ ਹਨੇ ਗੁਰ, ਜਾਇ ਨ ਭਾਜੁ[9]।

[1]ਧੂੜ। [2]ਜਦੋਂ ਆਪੇ ਵਿਚੀਂ ਭਿੜ ਜਾਂਦੇ ਹਨ ਤਦੋਂ ਹਥਿਆਰਾਂ ਨਾਲ (ਗੁਰੂ ਜੀ ਦੇ ਯੋਧੇ ਵੈਰੀ
ਪਰ ਮਾਰ) ਕਰਦੇ ਹਨ। [3]ਨਹੀਂ ਤਾਂ (=ਜੇ ਨਾ ਭਿੜਨ ਤਾਂ) ਪਾਲਾ ਵੈਰੀ ਨੂੰ ਮਾਰ ਰਿਹਾ ਹੈ।
[4]ਆਫ਼ਤ, ਬਲਾ। [5]ਕਿਸੇ ਦੀ ਗਰਦਨ ਕਟੀ ਗਈ (ਗੱਲ ਕੀ) ਸੰਥਰ ਹੋਇਆ ਪਿਆ ਹੈ।
(ਅ) ਗ੍ਰੀਵ ਕਟੀ ਜਾਣ ਤੇ ਧੜ ਹੀ ਬਣ ਰਿਹਾ ਹੈ। [6]ਮੂਧੇ। [7]ਜੋ (ਆਪਣੀ) ਫੌਜ (ਹੁਣ)
ਪਹੁੰਚੀ ਹੈ ਉਸ ਨੂੰ ਮੂਹਰੇ ਘੱਲੋ। (ਅ) ਜੋ ਅੱਗੇ ਦਲ ਪਹੁੰਚਿਆ ਸੀ (ਮਾਰਿਆ ਗਿਆ, ਹੁਣ
ਹੋਰ) ਘੱਲੋ। [8]ਕੰਠੀ। [9]ਭੱਜ ਨਾ ਜਾਵੇ। *ਪਾ:-ਬੀਰ।

ਰਾਤਿ ਕੀ ਘਾਤ ਭਲੀ ਹਮ ਕੋ, ਦਿਨ ਮੈਂ ਨ ਥਿਰੈਂ, ਗਹਿ ਲੀਜਹਿ ਆਜੂ' ॥ ੫ ॥ ਦ੍ਵੈ ਸਰਦਾਰ ਪਠਾਨਨਿ ਕੇ ਦਲ ਆਠ ਹਜ਼ਾਰ ਅਹੈਂ ਜਿਨ ਸੰਗ॥ ਆਇਸੁ ਦੀਨਸਿ ਸੀਖ ਸਿਖਾਇ,ਚਲੇ ਰਣਕੋ ਚਿਤ ਚਾਵ ਉਮੰਗ॥ਭੀਖਨ ਖਾਨ ਬਡੋ ਬਲਵਾਨ ਸੰਜੋਇ ਕੋ ਧਾਰਿ ਰਹ੍ਯੋ ਸਰਬੰਗ। ਦੂਸਰ ਨਾਮ ਕਹੈਂ ਗੁਲਖਾ[1],ਜਿਨ ਆਗੇ ਕਰੇ ਬਹੁ ਬਾਰ ਹੀ ਜੰਗ॥੬॥ਸਾਤ ਹਜ਼ਾਰਨਿ ਕੋ ਮਰਿਵਾਇ ਕੇ ਆਠ ਹਜ਼ਾਰ ਕਰੇ ਪੁਨ ਆਗੇ। ਚੋਬ ਦਮਾਮਨਿ ਬ੍ਰਿੰਦ ਪਰੈ, ਬਡ ਰੌਰ ਕਰੈਂ ਰਸ ਬੀਰ ਮੈਂ ਪਾਗੇ। ਬੀਰ ਕਹਾਂ ਬਲ ਠਾਨਿ ਭਿਰੈਂ ਤਿਨ ਤੀਨਹੂੰ ਕਾਰਨ[2] ਜੇ ਤਨ ਲਾਗੇ। ਕਾਲ ਕੇ ਪ੍ਰੇਰੇ ਕਹਾਂ ਬਸ ਚਾਲਹਿ ਹ੍ਵੈ ਨ ਸੰਭਾਲਨ ਜਾਤਿ ਹੈਂ ਭਾਗੇ[3]॥੭॥ਜਾਨਿ ਬਡੋ ਦਲ ਆਇ ਗਯੋ ਤਬਿ ਜੋਧ ਪਰੇਰਿ ਤੁਰੰਗ ਅਗਾਰੀ। ਸ਼ਾਹੁ ਸਲੇਮ ਸੋਂ ਆਨਿ ਮਿਲ੍ਯੋ ਸੁਖ ਬੂਝ ਤਿਨੈ ਸੁਖਸਾਰ[4] ਉਚਾਰੀ। 'ਜਨੌਂ ਕਟ ਆਪਸ ਮੈਂ ਮਰਿ ਗੇ ਹਮ ਦੂਰ ਖਰੇ ਸਭਿ ਰੀਤਿ ਨਿਹਾਰੀ। ਆਪ ਹੀ ਤੇ ਬਿਨ ਮਾਰੇ ਮਰੇ, ਗੁਰ ਪੂਰਨ ਕੋ ਸੁ ਪ੍ਰਤਾਪ ਹੈ ਭਾਰੀ' ॥ ੮ ॥ ਜੰਬੁਕ[5] ਆਮਿਖ ਖਾਹਿੰ ਘਨੇ, ਬਹੁ ਘਾਵ ਸਨੇ ਭਟ ਜੰਗ ਗਿਰੇ। ਜੋਗਨਿ ਸ੍ਰੋਣਤ ਪੀਵਤਿ ਹੈਂ,ਪੁਨ ਲੇਤਿ ਡਕਾਰ ਅਨੰਦ ਭਰੇ। ਭੂਤ ਮਹਾਂ ਗਨ ਪ੍ਰੇਤ ਪੁਕਾਰਤਿ, ਨਾਚਤਿ ਹਾਥ ਕਪਾਲ[6] ਧਰੇ। ਆਂਤ੍ਰ ਨਿਕਾਰਿ ਗਰੇ ਮਹਿ ਡਾਰਤਿ ਗਾਵਤਿ ਤਾਲ ਬਜਾਇ ਖਰੇ॥੯॥ਆਠ ਹਜ਼ਾਰ ਪਰ੍ਯੋ ਦਲ ਆਇ ਉਠਾਇ ਸਕੈਂ ਨ ਤੁਫੰਗਨਿ ਕੋ।ਸੀਤ ਤੇ ਹੋਇ ਰਹੈਂ ਜੜ ਕੇ ਸਮ, ਪ੍ਰੇਰਤਿ ਅੱਗ੍ਰ ਤੁਰੰਗਨ ਕੋ। ਤਾਪਤਿ ਪਾਵਕ ਕੋ ਭਟ ਜੋਧ ਕੇ, ਹੋਤਿ ਨਹੀਂ ਠਰ ਅੰਗਨਿ ਕੋ। ਹ੍ਵੈ ਸਵਧਾਨ ਧਰੇ ਸਭਿ ਆਯੁਧ ਆਵਤਿ ਸ਼ੱਤ੍ਰੁਨਿ ਭੰਗਨ ਕੋ॥੧੦॥ਤਯਾਰ ਤੁਫੰਗ ਹਜ਼ਾਰ ਹੁਤੀ ਇਕ ਬਾਰ ਚਲੀ ਅੌਰਿ ਮਾਰਨ ਕੋ। ਸੰਮੁਖ ਰੌਰ ਕੇ ਛੋਰਿ ਦਈ ਤੁਰਕਾਨਿ ਲਗੀ ਤਨ ਗਾਰਨ ਕੋ[7]।ਫੇਰ ਬਰੂਦ ਬੰਦੂਕਨਿ ਪਾਇ ਕਸੀ ਗੁਲਕਾਨਿ ਪ੍ਰਹਾਰਨਿ ਕੋ। ਸ਼ੀਘ੍ਰ ਚਲਾਇ ਦਈ ਰਣ ਦਾਰੁਨ ਮਾਰਨ ਆਠ ਹਜ਼ਾਰਨਿ ਕੋ ॥ ੧੧॥ ਤੂਰਨਤਾ ਇਮ ਧਾਰਿ ਮਹਾਂ,ਕਹਿ ਜੋਧ ਨੇ[8] ਮਾਰ ਬਡੀ ਕਰਿਵਾਈ। ਚਾਰ ਕਰੇ ਇਮ ਵਾਰ ਬੰਦੂਕਨਿ ਏਕ ਹੀ ਬਾਰ ਨ ਸ਼ੱਤ੍ਰ ਚਲਾਈ[9]। ਭੂਮ ਧੜਾਧੜ ਗੇਰਤਿ ਸੂਰ ਤੜਾਤੜ ਯੌਂ ਗੁਲਕਾਨ ਮਚੋਾਈ। ਛੂਛ ਤੁਰੰਗ

[1]ਗੁਲਖਾਨ। [2]ਭੁੱਖ, ਥਕੇਵਾਂ ਤੇ ਪਾਲਾ। [3](ਜਿਨਾ ਦੀ) ਸੰਭਾਲ ਨਹੀਂ ਹੁੰਦੀ ਭੱਜੇ ਜਾਂਦੇ ਹਨ। [4]ਸੁੱਖ ਦੀ ਖਬਰ। [5]ਗਿਦੜ। [6]ਖੋਪਰੀਆਂ। [7]ਗਾਲਣੇ ਨੂੰ। [8]ਰਾਇ ਜੋਧ ਨੇ ਕਹਿ ਕਹਿ (ਕੇ ਸੂਰਮਿਆਂ ਨੂੰ)। [9](ਇਨ ਚਿਰ ਵਿਚ) ਸ਼ੱਤ੍ਰੂ ਨੇ ਇਕ ਵਾਰ ਬੀ ਨਾ ਬੰਦੂਕ ਚਲਾਈ।

ਢਿਰੈਂ ਹਿਹਨਾਵਤਿ ਕੇਤਿਕ ਮ੍ਰਿੱਤੁ ਭਏ ਲਗਿ ਘਾਈ[1] ॥੧੨॥ ਰਸਾਵਲ ਛੰਦ। ਗੁਰੂ ਸੂਰ ਦੌਰੇ। ਕਰੇ ਸ਼ੱਤ੍ਰ ਬੌਰੇ। ਕਛੂ ਨਾਂਹਿ ਸੂਝੈ। ਲਗੈਂ ਸ਼ਸਤ੍ਰ ਜੂਝੈਂ॥੧੩॥ ਥਕੇ ਪੰਥ ਮਾਂਹੀ। ਭਈ ਨੀਂਦ ਨਾਂਹੀ। ਕਿਤੇ ਭੂਖ ਭਾਰੇ। ਛੁਧਾ ਨਾ ਨਿਵਾਰੇ ॥੧੪॥ ਪਰੈ ਭੂਰ ਪਾਰਾ। ਨ ਜਾਈ ਸੰਭਾਰਾ। ਗੁਰੂ ਕੀ ਰਜ਼ਾਏ। ਸਮੀਰੰ ਚਲਾਏ ॥੧੫॥ ਮਹਾਂ ਸੀਤ ਬਯਾਪੇ। ਬਡੇ ਸ਼ੱਤ੍ਰ ਕਾਂਪੇ। ਜੁਟੇ ਦੰਤ ਬੋਲੈਂ। ਮਸੇ[2] ਹਾਥ ਖੋਲੈਂ ॥੧੬॥ ਕਿਤੀ ਦੇਰ ਲਾਗੇ।ਤੁਫੰਗਾਨਿ ਤਯਾਗੇ[3]। ਕਰਯੋ ਜੋਧ ਹੱਲਾ। ਨਹੀਂ ਜਾਇ ਝੱਲਾ ॥ ੧੭ ॥ ਲਖੇ ਸ਼ੱਤ੍ਰ ਹਾਰੇ। ਮਿਲੇ ਬੀਰ ਭਾਰੇ। ਕਰੇ ਖੱਗ ਨੰਗੇ। ਜਿਨੈਂ ਬਾਢ[4] ਚੰਗੇ ॥੧੮॥ਪਰੰਯੋ ਭੂਰ ਰੌਰਾ। ਸੁਨਯੋ ਦੂਰ ਠੌਰਾ। ਗੁਰੂ ਜਾਨਿ ਲੀਨੋ। ਰਣੰ ਭੂਰ ਕੀਨੋ[5] ॥ ੧੯ ॥ ਪਠੇ ਔਰ ਸੂਰੇ। ਹਜ਼ਾਰੈਂ ਸਊਰੇ। ਰਣੇ ਰੰਗ ਰਾਤੇ। ਚਲੇ ਬੀਰ ਮਾਤੇ ॥ ੨੦ ॥ ਜਹਾਂ ਜੋਧ ਜੋਧਾ। ਰੁਪਯੋ ਧਾਰਿ ਕ੍ਰੋਧਾ। ਤਹਾਂ ਜਾਇ ਬੋਲੇ। ਬਡੇ ਬੰਧਿ ਟੋਲੇ ॥੨੧॥ ਤਪੇ ਬੰਨ੍ਹਿ ਜਾਰੀ[6]। ਨਹੀਂ ਸੀਤ ਭਾਰੀ। ਚਲਾਏ ਤੁਫੰਗਾ। ਲਗੈਂ ਸ਼ੱਤ੍ਰ ਅੰਗਾ ॥ ੨੨ ॥ ਕਸੈਂ ਫੇਰ ਮਾਰੈਂ। ਨ ਬੈਰੀ ਸੰਭਾਰੈਂ। ਨਹੀ ਹਾਥ ਚਾਲੈਂ। ਟਿਕੇ ਜਾਇ ਘਾਲੈਂ[7] ॥੨੩॥ ਕਥੈ ਏਕ ਗੌਰੀ। ਹਤੈਂ ਜੋਧ ਓਰੀ। ਨਹੀਂ ਓਜ ਹੋਵੈਂ। ਬ੍ਰਿਥਾ ਪ੍ਰਾਨ ਖੋਵੈਂ ॥੨੪॥ਪਲਾਯੋ ਨ ਜਾਵੈ।ਨਹੀਂ ਪੰਥ ਪਾਵੈਂ। ਭਏ ਦੁੱਖਿ ਕੋਈ। ਨਹੀਂ ਧੀਰ ਲੇਈ ॥ ੨੫ ॥ ਦੋਹਰਾ ॥ ਦ੍ਵੈ ਹਜ਼ਾਰ ਗੁਰ ਸੈਨ ਤਬਿ ਹੋਰਿ ਸੁਗਮ ਹੀ ਜੰਗ। ਖੜਗ ਨਿਕਾਸੇ ਮਯਾਨ ਤੇ ਤੁਰਕਨਿ ਹਤੈਂ ਨਿਸ਼ੰਗ ॥ ੨੬ ॥ ਰਸਾਵਲ ਛੰਦ॥ ਕ੍ਰਿਪਾਨੈਂ ਚਲਾਈ। ਸੁ ਲੋਹੂ ਚਖਾਈ। ਕਟੈਂ ਸ਼ੱਤ੍ਰ ਅੰਗਾ। ਭਈ ਲਾਲ ਰੰਗਾ ॥ ੨੭ ॥ ਪਲਾਵੈਂ ਤੁਰੰਗਾ। ਮਿਲੈਂ ਸ਼ੱਤ੍ਰ ਸੰਗਾ। ਪਿਖੈਂ ਸੋ ਸੰਭਾਰੈਂ[8]। ਨਹੀਂ ਓਜ ਧਾਰੈਂ ॥੨੮॥ ਠਰੇ ਹਾਥ ਭਾਰੇ। ਨ ਜਾਹੀਂ ਉਭਾਰੇ। ਕਹਾਂ ਵਾਰ ਓਟੈਂ[9] ?। ਕਰੈ ਕੌਨ ਚੋਟੈਂ[10] ? ॥੨੯॥ ਮਰੈਂ ਮੂਢ ਮਾਰੇ। ਕ੍ਰਿਪਾਨੈਂ ਪ੍ਰਹਾਰੇ। ਕਿਨੂੰ ਤੀਰ ਛੋਰੇ। ਰਿਦੇ ਸ਼ੱਤ੍ਰ ਫੋਰੇ ॥ ੩੦ ॥ ਕਿਨੂੰ ਫੇਰਿ ਨੇਜ਼ਾ। ਪਰੋਯੋ ਕਰੇਜਾ। ਹਲਾਹਾਲ ਮਾਚੀ। ਲੋਹੂ ਧੂਲ ਰਾਚੀ ॥੩੧॥ ਗਿਰੇ ਅੰਗ ਭੰਗੇ। ਸਮੂਹੰ ਤੁਰੰਗੇ। ਕਿਤੇ

---

[1] ਜ਼ਖਮ ਲੱਗਕੇ। [2] ਮਸਾਂ ਹੀ। [3] ਬੰਦੂਕਾਂ ਚਲਾਉਂਦਿਆਂ। [4] ਧਾਰਾਂ। [5] ਬੜਾ ਯੁੱਧ ਕੀਤਾ ਹੈ। [6] ਅੱਗ ਬਾਲਕੇ ਸੇਕੀ। [7] (ਵੈਰੀ ਦੇ) ਹੱਥ ਨਹੀਂ ਹਿਲਦੇ (ਮਾਨੋ) ਖੜੋਤਿਆਂ ਨੂੰ ਜਾ ਮਾਰਦੇ ਹਨ (ਗੁਰੂ ਦੇ ਜਧੇ)। [8] ਦੇਖਕੇ (ਸੋ ਤੁਰਕ) ਸੰਭਾਲਦੇ ਹਨ। [9] ਵਾਰ ਦਾ ਬਚਾਉ ਕਿਥੋਂ ਕਰਨ ? [10] ਤੇ ਚੋਟ ਕੌਣ ਕਰੇ ?

'ਹਾਇ' ਬੋਲੈਂ। ਕਿਤੇ ਛੂਛ ਡੋਲੈਂ ॥ ੩੨ ॥ ਦੋਹਰਾ ॥ ਇਕ ਇਕ ਗੁਰ ਕੇ ਸੂਰਮੇਂ ਪੰਚ ਕਿ ਸਪਤ ਸੰਘਾਰਿ। ਕਰੇ ਨਿਬੇਰਨ ਤੁਰਕ ਗਨ ਜਿਮ ਖਾਤੀ ਬਢਿ ਦਾਰ[1] ॥ ੩੩ ॥ ਰਸਾਵਲਛੰਦ॥ ਪਰੀ ਬ੍ਰਿੰਦ ਲੋਥੈਂ। ਫਿਰੈਂ ਬਾਜ ਪੋਥੈਂ[2]। ਲਹੂ ਦੀਹ ਚਾਲਾ। ਭੁਧਾਨੈਂ ਬਿਸਾਲਾ ॥ ੩੪ ॥ ਮਰੇ ਪੁੰਜ ਘੋਰੇ[3]। ਤਮੰ ਮੋਟ ਘੋਰੇਂ[4]। ਦਿਖੈ ਹੈ ਨ ਆਗੇ[5]। ਲਖੈਂ ਅੰਗ ਲਾਗੇ[6] ॥੩੫॥ ਚਲੈ ਬੇਗ ਜੋਈ। ਗਿਰੈ ਲਾਗ ਸੋਈ[7]।ਕਿਤੇ ਘਾਇ ਖਾਏ। ਕਹੈਂ 'ਹਾਇ ਹਾਏ' ॥੩੬॥ ਚਹੈਂ ਕੋਇ ਭਾਗੋ। ਨ ਸੂਝੈ ਸੁ ਆਗੋ। ਬਿਸਾਲੈ ਉਜਾਰਾ। ਨ ਪੰਥੋ ਨਿਹਾਰਾ ॥ ੩੭ ॥ ਕਹਾਂ ਭਾਗ ਜਾਵੈਂ। ਨਹੀ ਭੇਦ ਪਾਵੈਂ। ਸੁ ਹੋਏ ਲਚਾਰਾ। ਖਰੇ ਖਾਇੰ ਮਾਰਾ ॥੩੮॥ ਨ ਹਾਥੋ ਉਠਾਵੈਂ।ਨ ਗੋਰੀ ਚਲਾਵੈਂ। ਬਹੀ ਬਾਯੁ ਸੀਰੀ[8]। ਮਹਾਂ ਸੀਤ ਗੀਰੀ[9] ॥ ੩੯ ॥ ਲਗੀ ਦੇਹਿ ਮਾਂਹੀ। ਸਹੀ ਜਾਇ ਨਾਂਹੀ। ਪੁਕਾਰੈਂ ਕਹੈਂਤੇ:–'ਕਰਾਮਾਤ ਵੈਤੇ ॥੪੦॥ ਗੁਰੂ ਪੌਨ ਪ੍ਰੇਰੀ। ਕਬੈ ਯੌਂ ਨ ਹੇਰੀ। ਸਭੈ ਸੁੰਨ ਕੀਨੇ। ਭਏ ਓਜ ਹੀਨੇ ॥੪੧॥ ਕਹੋ ਕੌਨ ਬੀਰਾ। ਸਹਾਰੈ ਸਮੀਰਾ। ਲਰੈ ਵੈਰ ਜੁੱਧੈ। ਕਰੈ ਸ਼ਸਤ੍ਰ ਸੁੱਧੈ ॥ ੪੨ ॥ ਕਰਨੇ ਕ੍ਰੋਧ ਪਾਰੇ[10]। ਸਭੀ ਆਨਿ ਮਾਰੇ'। ਸੁਨੈ ਕੌਨ ਬਾਨੀ। ਪਰੀ ਧੂਮ ਧਾਨੀ ॥੪੩॥ ਦੋਹਰਾ ॥ ਗੁਰ ਆਗਯਾ ਤੇ ਸੀਤ ਭਾ ਸਕਹਿਂ ਨ ਸ਼ਸਤ੍ਰ ਉਠਾਇ।ਤਨ ਕੰਪਤਿ ਬਾਜਤਿ ਦਸਨ[11] ਭਏ ਬਿਬਸ ਪਛੁਤਾਇ ॥ ੪੪ ॥ ਹੁਤੇ ਸੈਨ ਸਰਦਾਰ ਜੋ[12] ਰਹੇ ਪਿਛਾਰੀ ਸੋਇ। ਢੋਧੇ ਲਸ਼ਕਰ ਅੱਗ੍ਰ ਨਿਜ ਬਕਤਿ, ਛੁਧਤਿ ਠਰਿ ਜੋਇ ॥੪੫॥ ਭਾਜਨੋ, ਲਰਨੋ ਨ ਲਖਿ ਪਰੈ[13] ਹੁਤੋ ਅੰਧੇਰਾ ਪੀਨ। ਸੈਨਾਪਤਿ ਬਾਛੇ ਸਕਲ, ਸੈਨਾ ਪਾਨ ਬਿਹੀਨ ॥ ੪੬ ॥ ਕਹੌਂ ਕਹਾਂ ਲਗਿ ਨਿਬਲਤਾ ਭਈ ਜੁ ਤੁਰਕਨ ਮਾਂਹਿ। ਭਾਜੇ ਗਏ ਨ ਮੁਰਿ ਲਰੇ, ਖਰੇ ਖਰੇ ਮਰਿ ਜਾਹਿਂ ॥ ੪੭ ॥ ਸ੍ਰੀ ਸਤਿਗੁਰ ਕੀ ਸੈਨ ਗਨ ਸੁਨੀ ਅਵਾਈ ਭੂਰ[14]। ਮਾਰੇ ਸੁਗਮ, ਨ ਕੁਛ ਲਰੇ ਉਰ ਪ੍ਰਮੋਦ ਬਹੁ ਸੂਰ[15] ॥ ੪੮ ॥ ਸਪਤ੍ਰ ਸੁ

[1]ਜਿਵੇਂ ਤ੍ਰਿਖਾਣ ਵੱਢਦਾ (ਕੱਟਦਾ) ਹੈ ਲਕੜੀਆਂ ਨੂੰ। [2]ਫਿਰਦੇ ਹਨ (ਪੋਥ=) ਬਹੁਤ ਘੋੜੇ ਭਾਵ ਘੋੜੇ ਲਿਤਾੜਦੇ ਫਿਰਦੇ ਹਨ ਲੋਥਾਂ ਨੂੰ, ਜਿਨ੍ਹਾਂ ਤੋਂ ਬਹੁਤ ਲਹੂ ਚਲਦਾ ਹੈ। ( ਅ ) ਫਿਰਦੇ ਹਨ ਤੀਰਾਂ ਨਾਲ ਪ੍ਰੋਤੇ ਘੋੜੇ ਜਿਨ੍ਹਾਂ ਦਾ ਵਗਦਾ ਹੈ ਬਹੁਤ ਲਹੂ। [3]ਘੋੜੇ। [4]ਹਨੇਰਾ ਡੂੰਘਾ ਤੇ ਬਹੁਤਾ ਸੀ। [5]ਅੱਗੇ ਦਿੱਸਦਾ ਕੁਝ ਨਹੀਂ। [6](ਜਦ ਆਣ ਸ਼ਸਤ੍ਰ ) ਅੰਗਾਂ ਨੂੰ ਵਜਦਾ ਹੈ (ਤਦ ਹੀ ਉਨ੍ਹਾਂ ਨੂੰ) ਪਤਾ ਲਗਦਾ ਹੈ। [7]ਉਹ (ਸ਼ਸਤ੍ਰ) ਲਗਕੇ ਗਿਰਦਾ ਹੈ। [8]ਠੰਢੀ। [9]ਬਹੁਤ ਪਾਲਾ (ਗੀਰੀ=ਗਿਰਿਆ=) ਪਿਆ। [10]ਪਾਲੇ ਨੇ। [11]ਦੰਦੋੜਿਕਾ ਲਗ ਰਿਹਾ ਹੈ। [12] ਵੱਡੇ ਸਰਦਾਰਾਂ ਤੋਂ ਮੁਰਾਦ ਹੈ। [13]ਨਹੀਂ ਦਿੱਸ ਪੈਂਦਾ। [14]ਸਤਿਗੁਰ ਦੀ ਸੈਨਾਂ ਨੇ ਬਹੁਤੇ (ਵੈਰੀ) ਦੇ ਆਵਣ ਦੀ ਸੋ ਸੁਣੀ ਸੀ। [15](ਸਤਿਗੁਰ ਦੇ) ਸੂਰਮਿਆਂ ਦੇ ਦਿਲ ਖੁਸ਼ ਹਨ।

ਅਸ਼ਟ ਹਜ਼ਾਰ ਭਟ ਮਰੇ ਅੰਧੇਰੇ ਮਾਂਹਿ। ਲਲਾਬੇਗ ਢਿਗ ਸੁਧਿ ਗਈ 'ਲਰਤਿ ਸੁਭਟ ਅਬਿ ਨਾਂਹਿ॥੪੯॥ਜਾਨੇ ਪਰੇ ਨ ਭਾਜਿ ਗੇ ਕਿਧੌਂ ਮਰੇ ਰਣ ਖੇਤ। ਛੁਟਤਿ ਨ ਤੁਪਕ, ਨ ਸ਼ੋਰ ਹੈ, ਬਕੈਂ ਨ ਕੋਪ ਸਮੇਤ' ॥੫੦॥ ਲਲਾ-ਬੇਗ ਕਾਬਲਪਤੀ ਸੁਨਤਿ ਬਾਕ ਬਿਸਮਾਇ।–ਦਸ ਅਰੁ ਪੰਚ ਸਹੱਸ੍ਰ ਭਟ ਕਹਾਂ ਭਯੋ ਤਿਹ ਜਾਇ ॥ ੫੧ ॥ ਤਿਮਰ ਅਧਿਕ ਸੂਝਤਿ ਨਹੀਂ ਰਹਤਿ ਨ ਬਿੰਦ ਮਸਾਲ[1]। ਤਾਕਿ ਤੁਪਕ ਗਨ ਕੋ ਹਤਹਿ ਮਰਤਿ ਕਿ ਬੂਝਤਿ* ਕਾਲ[2] ॥ ੫੨ ॥ ਭਯੋ ਨ ਆਛੋ ਜੰਗ ਕੁਛ–, ਸੋਚਤਿ ਅਤਿ ਚਿਤ ਮਾਂਹਿ। ਭਗਨੀ ਨੰਦਨ ਢਿਗ ਹੁਤੋ ਕਾਬਲ ਬੇਗ ਜੁ ਆਹਿ॥ ੫੩ ॥ ਕਹ੍ਯੋ'ਸੀਤ ਅਤਿਸ਼ੈ ਪਰੈ ਨਿਕਸਤਿ ਹਾਥ ਨ ਕੋਇ। ਭਏ ਬਿਬਸ ਕਿਤ ਭਾਗਿ ਗੇ ਕੈ ਸਗਰੇ ਮ੍ਰਿਤੁ ਹੋਇ ?॥੫੪॥ਦਿਵਸ ਚੜ੍ਹੈ ਜਬਿ ਜੰਗ ਕੀ ਆਛੀ ਬਿਧਿ ਤਬਿ ਠਾਨਿ। ਗਹਿ ਲੈ ਹੈਂ ਕੈ ਮਾਰਿ ਹੈਂ ਦੋਹਿਂ ਨਹੀਂ ਗੁਰੁ ਜਾਨਿ' ॥ ੫੫ ॥ ਸੋਰਠਾ ॥ ਆਯੋ ਕੰਬਰ ਬੇਗ ਇਤਨੇ ਮੈਂ ਸਭਿ ਸੁਨਿ ਕਹ੍ਯੋ। 'ਕਯੋਂ ਨ ਰਿਦੈ ਉਦਬੇਗ ਧਾਰਤਿ ਹੋ[3]?ਸੁਖ ਸੋਂ ਥਿਰੇ ॥੫੬॥ਆਇ ਪਰਹਿ ਗੁਰ ਸੈਨ, ਤੁਮ ਤੇ ਕੁਛ ਹੋਵਹਿ ਨਹੀਂ।ਪਠਿ ਦੈ ਹੈਂ ਜਮ ਐਨ, ਜਿਮ ਲਸ਼ਕਰ ਆਗੋ ਹਤ੍ਯੋ ॥ ੫੭ ॥ ਕਾਟਤਿ ਤੁਮ ਕੋ ਜਾਇ ਲਵਪੁਰਿ ਲਗਿ, ਮਿਟਿ ਹੈ ਨਹੀਂ। ਕਯੋਂ ਨਹਿ ਕਰਤਿ ਉਪਾਇ, ਜਬਿ ਲਗਿ ਇਹਾਂ ਨ ਆਵਈ ॥ ੫੮ ॥ ਭਲੇ ਆਇ ਹਯ ਲੈਨਿ ਨਿਕਟ ਰਹੇ ਭੀ ਜਾਇ ਹੈਂ[4]। ਕਰਿਹੋ ਪ੍ਰਾਨਨਿ ਦੈਨ, ਮੋਕਹੁ ਇਮ ਦ੍ਰਿਸ਼ਟਾਵਈ[5]' ॥ ੫੯ ॥ ਸੁਨਿ ਸਚਿੰਤ ਚਿਤ ਹੋਇ, ਲਲਾਬੇਗ ਕੁਛ ਮੌਨ ਧਰਿ। ਗਹ੍ਯੋ ਚਹਤਿ ਗੁਰ ਸੋਇ, ਜਮ ਤੇ ਗਹ੍ਯੋ ਸੁ ਜਾਵਹੀ[6] ॥ ੬੦ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਜੁੱਧ' ਪ੍ਰਸੰਗ ਬਰਨਨੰ ਨਾਮ ਪੰਚ ਚਤਵਾਰਿੰਸਤੀ ਅੰਸੂ ॥ ੪੫ ॥

---

[1]ਭਾਵ ਸਭ ਮਸਾਲਾਂ ਬੁਝ ਬੁਝ ਜਾਂਦੀਆਂ ਹਨ। [2]ਫੇਰ (ਗੁਰੂ ਵਲੋਂ) ਤੱਕ ਕੇ ਬੰਦੂਕਾਂ ਚਲ ਰਹੀਆਂ ਹਨ ਕਿ (ਸਾਡੇ ਆਦਮੀ ਉਹਨਾਂ ਨਾਲ) ਬਹੁਤੇ ਮਰ ਰਹੇ ਹਨ, (ਮਾਨੋਂ ਆਪ ਹੀ) ਮੌਤ ਨੂੰ ਪੁੱਛਦੇ (ਫਿਰਦੇ ਹਨ)। (ਅ) ਮਾਨੋਂ ਕਾਲ ਉਹਨਾਂ ਨੂੰ ਬੁਲਾਉਂਦਾ ਫਿਰਦਾ ਹੈ। [3]ਭਾਵ ਚਿੱਤ ਵਿਚ ਕੋਈ ਫਿਕਰ ਕਿਉਂ ਨਹੀਂ ਕਰਦੇ। [4](ਘੋੜੇ) ਪਾਸ ਹੁੰਦੇ ਬੀ ਖੁਹਾ ਲਵਾਂਗੇ। [5](ਘੋੜੇ ਕੀ) ਮੈਨੂੰ (ਤਾਂ ਇਹ) ਨਜ਼ਰੀਂ ਆ ਰਿਹਾ ਹੈ ਕਿ ਪ੍ਰਾਣ (ਭੀ ਸਾਨੂੰ) ਦੇਣੇ ਪੈਣਗੇ। [6](ਪਰ) ਉਸ ਨੇ ਆਪ ਜਮਾਂ ਤੋਂ ਫੜੇ ਜਾਣਾ ਹੈ।

*ਪਾ:–ਭੂੰਝਤ=ਭਾਵ, ਭੁਸਤ੍ਰਾਂ ਦੇ ਮਾਰੇ ਮਰ ਰਹੇ ਹਨ, ਜਾਂ ਕਾਲ ਹੀ ਆਕੇ ਖਾਣ ਲੱਗਾ ਹੈ।

### ੪੬. [ਜੁੱਧ ਜਾਰੀ]।

ਦੋਹਰਾ ॥ ਲਲਾਬੇਗ ਕੇ ਸੁਤ ਖਰੇ ਬੋਲੇ ਕੋਪ ਸਮੇਤ। 'ਟਰਹੁ ਨ ਅਬਿ ਆਗੇ ਪਠਹੁ ਦਸ ਸਹੱਸ੍ਰ ਰਣ ਖੇਤ॥੧॥ ਪਾਧੜੀ ਛੰਦ ॥ ਤਹਿਂ ਰਹੈਂ ਲਰਤਿ ਆਗਾ ਸੁ ਰੋਕਿ। ਨਹਿਂ ਜੰਗ ਖੇਤ ਛੂਛਾ ਬਿਲੋਕਿ। ਜਬਿ ਲੌ ਨ ਪ੍ਰਾਤਿ ਹੋਵੈ ਪ੍ਰਕਾਸ਼। ਤਹਿਂ ਕਰਹਿ ਜੁੱਧ ਰਿਪੁ ਗਨ ਬਿਨਾਸ਼ਿ ॥ ੨ ॥ ਦਿਨ ਚਰੇ ਬੀਰ ਸਗਰੇ ਸੰਭਾਲ।ਇਕ ਬਾਰ ਰਿਪੁਨਿ ਪਰ ਹੇਲ ਘਾਲ। ਤਬਿ ਲੇਹਿਂ ਪਕਰਿ ਕੈ ਦੇਂ ਸੰਘਾਰ। ਹਯ ਲੇਨਿ ਸ਼ਾਹੁ ਕੇ ਕਰਹਿਂ ਕਾਰ[1] ॥ ੩॥ ਅਬਿ ਜੰਗ ਪਾਇ ਜੋ ਪਠਹੁ ਨਾਂਹਿ। ਲਸ਼ਕਰ ਸਮੂਹ ਨਿਜ ਰਖਹੁ ਪਾਹਿ। ਸਭਿ ਦਲ ਸਕੇਲਿ ਸੋ ਪਰਹਿ ਧਾਇ। ਜਿਨ ਬਹੁਤ ਬੀਰ ਮਾਰੇ ਰਿਸਾਇ'॥ ੪ ॥ ਸੁਨਿ ਲਲਾਬੇਗ ਮਸਲਤ ਬਿਸਾਲ। ਤਬਿ ਦਸ ਹਜ਼ਾਰ ਸਰਦਾਰ ਨਾਲ। ਕਹਿ ਤਿਨਹੁ ਸਾਥ 'ਆਗੈ ਲਰੇਹੁ। ਨਹਿਂ ਸ਼ੱਤ੍ਰੁ ਬ੍ਰਿੰਦ ਬਹੁ ਬਧਨਿ[2] ਦੇਹੁ॥ ੫॥ ਬਡ ਅੰਧਕਾਰ ਵੈਲਯੋ ਕਰਾਲ। ਨਹਿਂ ਕਟੋਹੁ ਆਪ ਮਹਿਂ,ਰਖਿ ਸੰਭਾਲ'। ਸੁਨਿ ਕਹੈਂ ਬੀਰ 'ਸੀਰੀ ਸਮੀਰ[3]। ਬਹੁ ਪਰਤਿ ਸੀਤ ਠਰਿ ਹੈ ਸਰੀਰ ॥ ੬ ॥ ਇਹ ਬੁਰੀ ਬਾਤ ਕੀਨੀ ਅਜਾਨ। ਇਕ ਥਕਤਿ, ਛੁਧਤਿ, ਪਾਰਾ ਮਹਾਂਨ।ਅਬਿ ਭਟਨਿ ਥਾਨ ਕਹੁ ਲਰਹਿ ਕੌਨ।ਉਕਸੈਂ ਨ ਹਾਥ ਤਨ ਸੁੰਨ ਜੌਨ॥੭॥ਦਲ ਮਰਯੋ ਅਰਧ ਰਣ ਕੁਛ ਨ ਕੀਨਿ। ਰਿਪੁ ਤਪਤਿ ਅਗਨਿ ਉਠ ਮਾਰਿ ਦੀਨਿ[4]। ਅਬਿ ਜਾਇਂ ਜੌਨ ਤਿਨ ਤੇ ਨ ਹੋਇ[5]। ਥਿਰ ਖਰੇ ਸਮੁਖ, ਪਿਖਿ ਹਤਹਿਂ ਸੋਇ' ॥੮॥ ਇਮ ਕਹੈਂ ਤੁਰਕ,ਨਹਿਂ ਸੁਨਹਿ ਕੌਨ। ਲਘੁ ਲਗਹਿ ਸੀਤ ਸਰਦਾਰ ਜੌਨ[6] । ਹੁਇ ਅੱਗ੍ਰ ਜਾਇ ਛੇਰਯੋ ਸੁ ਜੰਗ। ਕਰਿ ਹਲਾਹੂਲ ਬਡ ਰੌਰ ਸੰਗ ॥ ੯ ॥ ਇਕ ਬਾਰ ਸ਼ਲਖ ਚਾਲੀ ਬਿਸਾਲ। ਬਡ ਭਯੋ ਸ਼ਬਦ ਗੁਰਿ ਸੁਨਤਿ ਜਾਲ। ਤਬਿ ਬਿਧੀਚੰਦ ਕਹਿ ਹਾਥ ਜੋਰਿ।'ਸੁਨਿਯੰਤਿ ਨਾਦ ਬਡ ਪਰਤਿ ਸ਼ੋਰ ॥੧੦॥ ਮਚਿ ਰਹਯੋ ਜੁੱਧ ਮਾਚੰਤਿ ਰੌਰ।ਲਖਿਯੰਤ ਤੁਰਕ ਗਨ ਅੱਗ੍ਰ ਠੌਰ। ਬਹੁ ਪਰੇ ਆਇ ਛੂਟਹਿਂ ਤੁਰੰਗ। ਕਰਿ ਮਾਰਿ ਮਾਰਿ ਬੋਲਤਿ ਉਤੰਗ'॥ ੧੧ ॥ ਸੁਨਿ ਇਕ

[1]ਸ਼ਾਹ ਦੇ ਘੋੜੇ ਲੈਕੇ ਦੀ ਕਾਰ ਕਰਾਂਗੇ। [2]ਵਧਣ। [3]( ਬੜੀ) ਠੰਢੀ ਹਵਾ ( ਵਗ ਰਹੀ) ਹੈ। [4]ਵੈਰੀ ਨੇ ਅੱਗਾਂ ਸੇਕ ਸੇਕ (ਹੁਸ਼ਿਆਰ ਹੋ ਹੋਕੇ) ਉੱਠ ਕੇ ਮਾਰ ਦਿਤੇ। [5]ਹੁਣ ਬੀ ਜੇਹੜੇ ਜਾਣਗੇ ਤਿਨ੍ਹਾਂ ਕੋਲੋਂ ਭੀ (ਕਛ) ਨਹੀਂ ਸਰਨਾ। [6]ਜੋ ਸਰਦਾਰ ਹਨ ਤਿਨ੍ਹਾਂ ਨੂੰ ਥੋੜਾ ਪਾਲਾ ਲਗਦਾ ਹੈ (ਕਿਉਂਕਿ ਕਪੜੇ ਨਿੱਘੇ ਹਨ, ਖਾਣਾਂ ਖਾਧਾ ਤੇ ਸ਼ਰਾਬ ਪੀਤੀ ਹੈ)।

ਹਜ਼ਾਰ ਪੁਨ ਗੁਰ ਪਠਾਇ। ਭਟ ਚਲੇ ਗਰਜ ਦੁੰਦਭਿ ਬਜਾਇ। ਜੋ ਹੁਤੇ
ਤਯਾਰ ਚਹਿਂ ਕਰਨ ਜੰਗ। ਕਟ ਕਸੇ ਤੁਪਕ ਜੋ ਅਗਨਿ ਸੰਗ॥੧੨॥ਜਿਨ
ਕੇਰ ਤਯਾਰਿ[1]ਤੁਪਕੈਂ ਉਠਾਇ।ਸੜਿ ਚਲੇ ਹਰੀਫਨਿ[2]ਹਤਨਿ ਚਾਇ।ਉਤ-
ਕੰਠਤਿ[3]ਅਧਿਕ ਜਿਲਰਨ ਬੀਰ।ਗੁਰ ਰਖਹਿਂ ਰੋਕਿ ਦੇ ਬਹੁਤ ਧੀਰ॥੧੩॥
ਤਬਿ ਕਹਤਿ ਪਰਸਪਰ ਸੂਰ ਜਾਤਿ[4]। 'ਮਨ ਭਾਵਤੀ ਸੁ ਕਰਿ ਲੇਹੁ ਬਾਤ'
ਇਮ ਕਹਿ ਕੁਦਾਇ ਗਮਨੇ ਤੁਰੰਗ। ਇਕ ਬਾਰ ਪਹੁੰਚਿ ਛੋਰੀ ਤੁਫੰਗ॥
੧੪॥ ਤਬਿ ਜੋਧ ਮਲਕ ਜਾਤੀ ਬੁਲਾਇ। ਬਚ ਕਹਿਤਿ 'ਕਰਹੁ ਅਬਿ
ਕੋਇ ਦਾਇ। ਜਿਸ ਤੇ ਬਿਨਾਸ਼ ਤੁਰਕਾਨ ਹੋਇ।ਸਮੁਦਾਇ ਸ਼ੱਤ੍ਰ ਉਬਰੈ ਨ
ਕੋਇ॥੧੫॥ਇਹੁ ਇਕ ਹਜ਼ਾਰ ਸਨਮੁਖ ਲਰਾਹਿ।ਹਮ ਹੋਇ ਦੂਰ* ਲਖਿ
ਸਕਹਿਂ ਨਾਹਿ।ਪਸ਼ਚਾਤ[5]ਤੁਰਕ ਦਲ ਕੇਰ ਹੋਇ।ਪੁਨ ਪਰਹਿਂ ਆਨਿ ਕਰਿ
ਨੇਰ ਢੋਇ॥੧੬॥ ਸਭਿ ਅਪਨਿ ਸੂਰ ਕੋ ਦਿਹੁ ਸੁਨਾਇ। ਰਹਿਂ ਟੋਲ ਬੀਰ
ਨਹਿਂ ਨਿਕਸਿ ਜਾਇਂ। ਇਕ ਹਤਹਿਂ ਤਮਾਚਾ[6] ਗਜ਼ਬ ਕੇਰ।ਹੁਇ ਤੁਰਤ
ਦੂਰ ਨਹਿ ਰਹਹਿਂ ਨੇਰ॥੧੭॥ਕਟਿ ਮਰਹਿਂ ਆਪ ਮਹਿ†ਮੰਦ ਸ਼ੱਤ੍ਰ। ਨਹਿ
ਲਖਹਿਂ ਤਿਮਰ ਮਹਿਂ ਹਤਹਿਂ ਮਿੱਤ੍ਰ'।ਸੁਨਿ ਹਰਖ ਬਿੱਪ੍ਰਤਿਮ ਕਰਿ ਉਚਾਰਿ
।ਕਰਿ ਪ੍ਰਿਥਕ ਸੁਭਟ ਤਜਿ ਇਕ ਹਜ਼ਾਰ'[7]॥੧੮॥ ਕਹਿ ਸੁਭਟ ਸੰਗ ਐਸੇ
ਸੁਨਾਇ‡।'ਮਾਰਹੁ ਸੁ ਸ਼ੱਤ੍ਰ ਜਾਨੇਂ ਨ ਪਾਇਂ‡'। ਤਯਾਰੀਤਿ ਤੁਪਕ ਕਰਿ
ਮਾਰਿ ਮਾਰਿ। ਉਗਲੰਤਿ ਜ੍ਵਾਲ ਬਾਰੂਦ ਡਾਰਿ।ਕਸਿ ਧੀਤਿ ਫੇਰ ਬਹੁ ਠੋਕਿ
ਠੋਕਿ। ਛਣਕੰਤਿ ਗਜਨ ਗੁਲਕਾ ਅਰੋਕ[8]॥੧੯॥ਤੋਰਾ ਉਭਾਰਿ ਧਰਿ ਜੋਰਿ
ਜੋਰਿ।ਕਰਿ ਦਸਤ ਰਵਾਂ ਤਕਿ ਛੋਰਿ ਛੋਰਿ।ਇਤ ਕਰਤਿ ਜੁੱਧ ਬਹੁ ਤੁਰਕ
ਹਾਨਿ। ਗੁਰ ਕਰੀ ਸੌਚ ਪੁਨ ਤਨ ਸ਼ਨਾਨ॥੨੦॥ਪਠਿ ਗੁਰੂ ਗਿਰਾ ਨਿਜ
ਨੇਮ ਕੀਨਿ। ਪੁਨ ਬਸਤ੍ਰ ਜੁੱਧ ਕੇ ਪਹਿਰ ਲੀਨਿ। ਖਰ ਧਾਰ ਖੜਗ
ਕੀ ਧਾਰਿ ਅੰਗ। ਮੁਕਤਾ ਸੁ ਗੁੱਛ ਲਾਗੇ ਨਿਖੰਗ॥ ੨੧॥ ਭਰਿ ਤੀਖਨ
ਖਪਰੇ ਗਨ ਖਤੰਗ। ਗਰ ਪਹਿਰ, ਕਸੀ ਕਟ ਸੁਪਟ ਸੰਗ[9]। ਜਿਹ ਫੂਲ
ਸੇਰ ਪੰਚ ਭਾਰ ਕੇਰ। ਧਰਿ ਕੰਧ ਸਿਪਰ[10] ਬੰਧੀ ਬਡੇਰ॥੨੨॥ ਇਮ ਗੁਰੂ
ਤਯਾਰ ਭੇ ਜੁੱਧ ਹੇਤੁ। ਤੁਰਕਾਨ ਸੰਘਾਰਨਿ ਹੁਇ ਸੁਚੇਤ।ਉਤ ਪਰਨੇ ਜੋਧ

[1]ਜਿਨ੍ਹਾਂ ਦੀ ਤਿਆਰੀ ਸੀ। [2]ਵੈਰੀਆਂ ਨੂੰ। [3]ਉਤਸਾਹ ਕਰਦੇ ਹਨ। [4]ਜਾਂਦੇ ਹੋਏ। [5]ਪਿਛੋਂ ਦੀ। [6]ਅਚਾਨਕ ਦਾ ਹਮਲਾ। [7]ਇਕ ਹਜ਼ਾਰ ਸੂਰਮਾ (ਅਚਾਨਕ ਹੱਲਾ ਕਰਕੇ ਹਟ ਆਉਣ ਲਈ) ਤੋਰਿਆ। [8]ਗੋਲੀਆਂ ਬਿਨਾ ਰੋਕ ਤੋਂ। [9]ਗਲ ਵਿਚ ਪਹਿਰਿਆ (ਝੱਗਾ) ਤੇ ਲੱਕ ਕੱਸਿਆ ਸੁਹਣੇ ਬਸਤ੍ਰ ਨਾਲ। [10]ਢਾਲ। *ਪਾ:-ਅਲਪ। †ਪਾ:-ਮੱਤ। ‡ਇਹ ਦੋ ਤੁਕਾਂ ਬਹੁਤੇ ਲਿਖਤੀ ਨੁਸਖਿਆਂ ਵਿਚ ਨਹੀਂ ਹਨ। ਇਸ ਚੌਪਈ ਦੇ ਚਰਣ ਬੀ ਛੇ ਹੋ ਗਏ ਹਨ।

ਹੁਇ ਕੈ ਪਿਛਾਰ। ਤਜਿ ਬ੍ਰਿੰਦ ਤੁਪਕ ਗਜ਼ਬੈਂ ਗੁਜ਼ਾਰ ॥ ੨੩ ॥ ਇਕ
ਸ਼ਲਖ ਛੋਡਿ ਬਿਚ ਹ੍ਵੈ ਪ੍ਰਵੇਸ਼। ਗਹਿ ਖੜਗ ਮਯਾਨ ਤੇ ਖੈਂਚਿ ਬੇਸ਼[1]।ਬਡ
ਅੰਧਕਾਰ ਮਹਿਂ ਮਾਰ ਮਾਰ। ਦੁਹਿ ਦਿਸ਼ਨਿ ਜੰਗ ਪਿਖਿ ਤੁਰਕ ਹਾਰ[2] ॥
੨੪ ॥ ਰਸਾਵਲ ਛੰਦ ॥ ਨਹੀਂ ਭੇਵ ਜਾਨੈਂ।–ਕਹਾਂ ਆਇ ਹਾਨੈਂ? ਕਿਤੀ
ਦੂਰ ਡੇਰਾ?ਨਹੀਂ ਥਾਨ ਹੇਰਾ ॥੨੫॥ ਕਟੈਂ ਸ਼ੱਤ੍ਰ ਅੰਗਾ।ਕਿਸੂ ਸੀਸ ਭੰਗਾ।
ਕਟ੍ਯੋ ਹਾਥ ਕਾਂਹੂ। ਗਿਰੈਂ ਭੂਮ ਮਾਂਹੂ ॥ ੨੬ ॥ ਕਿਸੂ ਜੰਘ ਕਾਟੈਂ।
ਅਸੀ[3] ਸ੍ਰੋਨ ਚਾਟੈਂ। ਕਟੇ ਕੰਧ ਕਾਂ ਕੇ। ਕਰੇ ਦੋਇ ਫਾਂਕੇ ॥ ੨੭॥ ਤੁਰੰ-
ਗਾਨ ਭੰਗਾ। ਚਢੈਂ ਖੱਗ ਸੰਗਾ।ਭਏ ਰੁੰਡ ਮੁੰਡਾ। ਕਟੇ ਕਾਂਹੁ ਤੁੰਡਾ[4] ॥੨੮॥
ਪ੍ਰਚੰਡੈਂ ਘੁਮੰਡੈਂ। ਕਰੇ ਖੰਡ* ਖੰਡੈਂ। ਪਿਛਾਰੀ[5] ਤਮਾਂਚਾ। ਹਤ੍ਯੋ ਬੀਰ
ਰਾਚਾ[6] ॥ ੨੯ ॥ ਗਏ ਆਪ ਛੋਰੀ। ਭਏ ਸੈਨ ਓਰੀ[7]। ਰਿਪੂ ਆਪ ਮਾਂਹੀ।
ਪਛਾਨੈਂ ਸੁ ਨਾਂਹੀ ॥੩੦॥ ਚਲੈਂ ਖੱਗ[3] ਖੰਡੇ।ਕਰੈਂ ਦੋਇ ਖੰਡੇ[8]।ਪਰ੍ਯੋ ਭੂਰ
ਰੌਰਾ। ਕਟੇ ਕੋਇ ਠੌਰਾ ॥ ੩੧ ॥ ਕਿਤੇ ਭਾਜੇ ਚਾਲੇ। ਨ ਦੇਸੰ ਸੰਭਾਲੇ।
ਗੁਰੂ ਸੈਨ ਜਾਂਹੀ। ਬਰੈਂ ਆਨਿ ਮਾਂਹੀ ॥ ੩੨ ॥ ਖਰੇ ਸਾਵਧਾਨੇ।ਜਥੈ ਸ਼ੱਤ੍ਰ
ਜਾਨੇ। ਹਤੈਂ ਤਾਂਹਿ ਗੋਰੀ। ਕਿ ਖੱਗੀ ਸ ਜ਼ੋਰੀ ॥ ੩੩ ॥ ਭਏ ਮੂਢ ਅੰਧੇ।
ਮਨੋ ਕਾਲ ਫੰਧੇ। ਜਹਾਂ ਜਾਹਿਂ ਤ੍ਰੈ ਤ੍ਰੇ। ਤਹਾਂ ਹੋਇ ਛੈ ਤ੍ਰੇ ॥੩੪॥ ਮਰੇ ਆਪ
ਮਾਂਹੀ। ਬਚੈਂ ਪ੍ਰਾਨ ਨਾਂਹੀ। ਭਈ ਘੋਰ ਰਾਤੀ। ਕਰੀ ਭੂਮਿ ਰਾਤੀ[9] ॥੩੫॥
ਪਰੇ ਸੂਰ ਘੋਰਾ। ਭਯੋ ਖੇਤ ਘੋਰਾ[10]। ਕਰਾਹੈਂ[11] ਬਿਸਾਲਾ। ਜਿਨੈਂ ਘਾਵ
ਘਾਲਾ[12] ॥੩੬॥ ਰਚ੍ਯੋ ਜੋਧ ਦਾਉ। ਮਰੇ ਘਾਇ ਘਾਉ[13]।ਖਰੇ ਹ੍ਵੈ ਕਿਨਾਰੇ।
ਕਟੰਤੇ ਨਿਹਾਰੇ[14] ॥ ੩੭ ॥ ਸੁਨੈ ਸ਼ੱਤ੍ਰ ਰੌਰੇ ।ਭਏ ਜਾਨਿ ਬੌਰੇ।ਪਿਤਾ ਪੂਤ
ਮਾਰਾ। ਨ ਹੋਈ ਸੰਭਾਰਾ ॥ ੩੮ ॥ ਮਹਾਂ ਅੰਧਕਾਰਾ।ਪਰੈ ਭੂਰ ਪਾਰਾ।ਥਕੇ
ਪੰਥ ਭਾਰੀ। ਦੁਖੀ ਏਕ ਬਾਰੀ ॥੩੯॥ ਤੋਮਰ ਛੰਦ ॥ ਤੁਰਕਾਨ ਸੈਨ ਨ ਚੈਨ।
ਦੁਖਕਾਰ[15] ਬੀਤਤਿ ਰੈਨ। ਤਜਿ ਪ੍ਰਾਨ ਬੀਰ ਵਿਸ਼ੇਸ਼। ਸਮ ਮ੍ਰਿਤੁ ਜੇ
ਅਵਿਸ਼ੇਸ਼[16] ॥੪੦॥ ਕਛੁ ਥੋਰ ਸੈਨ ਰਹੀ ਜੁ। ਮਨ ਤ੍ਰਾਸ ਦੀਰਘ ਭੀਜੁ।
ਬਿਸੁਵਾਸੁ ਹੈ ਕਿਤ ਨਾਂਹਿ। ਸਭਿ ਮਾਰਤੇ ਦ੍ਰਿਸ਼ਟਾਹਿਂ ॥ ੪੧ ॥ ਬਡ ਘੋਰ

[1]ਜ਼ੋਰੀ ਖਿੱਚਕੇ। [2]ਹਾਰ ਭਾਵ ਘਬਰਾ ਗਏ। [3]ਤਲਵਾਰਾਂ। [4]ਦਾੜ੍ਹੀਆਂ। [5]ਪਿਛੋਂ ਦੀ। [6]ਬੀਰ ਰਸ ਵਿਚ ਰਚਕੇ ਮਾਰਿਆ। [7]ਭਾਵ ਸਿਖ ਪਿੱਛੇ ਹੱਟਕੇ ਆਪਣੀ ਸੈਨਾਂ ਦੇ ਰੁਖ਼ ਹੋ ਗਏ। [8]ਟੋਟੇ। [9]ਧਰਤੀ ਲਾਲ ਕਰ ਦਿਤੀ। [10]ਭਿਆਨਕ। [11]ਕੁਰਲਾਂਵਦੇ ਹਨ। [12]ਜ਼ਖਮ ਖਾਧਾ। [13](ਆਪੋ ਵਿਚ) ਜ਼ਖਮੀ ਹੋਕੇ ਮਰੇ। [14]ਵੈਰੀ ਨੂੰ ਕਟੀਂਦਾ ਵੇਖ ਰਹੇ ਹਨ। [15]ਦੁਖਦਾਈ। [16]ਜੋ ਬਾਕੀ ਰਹੇ ਸੋ ਮੋਇਆਂ ਵਰਗੇ ਸਨ। *ਪਾ:–ਖੱਗ।

ਆਪਦ[1] ਪਾਇ। ਨਹਿੰ ਸੂਝ ਬੂਝ ਉਪਾਇ। ਕਿਨ ਸ਼ਸਤ੍ਰ ਦੀਨਸਿ ਡਾਰਿ। ਕਿਮ ਹ੍ਵੈ ਸਕੈ ਨ ਸੰਭਾਰਿ ॥੪੨॥ ਕਿਨ ਸੀਤ ਤੇ ਠਰ ਪਾਇ। ਛੁਟਿ ਆਪ ਆਯੁਧ ਜਾਇ। ਬਹੁ ਤ੍ਰਾਸ ਔ ਹਿਮ[2] ਦੋਇ। ਇਨ ਤੇ ਸਕੰਪਨ ਹੋਇ॥੪੩॥ ਉਤਸਾਹੁ ਓਜ ਬਿਹੀਨ। ਤਜਿ ਸ਼ਸਤ੍ਰ ਹੋਯਸਿ ਦੀਨ। ਸਿਰ ਪਾਗ ਤੇ ਬਿਨ ਕੋਇ। ਤਨ ਘਾਉ ਘੂਮਤਿ ਜੋਇ ॥ ੪੪ ॥ ਇਕ ਜੇ ਬਹਾਦੁਰ ਬੀਰ। ਥਿਤ ਹੋਇ ਤ੍ਯਾਗ ਸਰੀਰ। ਮਰਿ ਸਾਮੁਹੇ ਰਣ ਮਾਂਹਿ। ਸੁਰ ਲੋਕ ਮੈਂ ਸੁਖ ਪਾਹਿੰ ॥ ੪੫ ॥ ਗਨ ਸਗਾਲ ਆਮਿਖ ਖਾਤਿ। ਲਗਿ ਘਾਵ ਕੋ ਬਿਲਲਾਤਿ। ਕਿਹ ਚੀਰ ਹੀਨ ਸਰੀਰ। ਭਜਿ ਧੀਰ ਕੋ ਬਡ ਭੀਰੁ ॥ ੪੬ ॥ ਗੁਰ ਕ੍ਰੋਧ ਤੇ ਅਸ ਹਾਲ। ਤੁਰਕਾਨ ਸੈਨ ਬਿਹਾਲ। ਬਹੁ ਆਪਦਾ ਪਰਿ ਸੀਸ। ਸਮ ਕੌਨ ਹੈ ਜਗਦੀਸ਼ ॥ ੪੭ ॥ ਪਰਿ[3] ਕਾਲ ਫਾਸ ਅਚੇਤ। ਲਰਿਬੇ ਨ ਭਾਜਨ ਭੇਤ। ਰੁਕਿ ਚਾਰ ਓਰ ਕੁਥਾਇ। ਬਿਨ ਜਾਨ ਪ੍ਰਾਨ ਬਿਲਾਇ॥੪੮॥ ਤੁਰਕਾਨ ਹੋਤਿ ਬਿਨਾਸ਼। ਤਮ ਨਾਸ਼ ਸੰਗ ਪ੍ਰਕਾਸ਼[4]। ਨਿਸ ਬੀਤਿ ਗੀ ਇਸ ਰੀਤਿ। ਉਤ ਸ਼ੱਤ੍ਰ ਕੀ*ਬਿਪਰੀਤ ॥ ੪੯ ॥ ਦੋਹਰਾ ॥ ਕੁਛਕ ਬਚੇ ਸਭਿ ਮਰਿ ਗਏ ਭਾਜੇ ਕੋਇ ਬਿਹਾਲ। ਸਾਵਧਾਨ ਹੁਇ ਗੁਰ ਉਠੇ ਅਰਣੋਦਯ[5] ਕੇ ਕਾਲ ॥ ੫੦ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਜੁੱਧ' ਪ੍ਰਸੰਗ ਬਰਨਨੰ ਨਾਮ ਖਸ਼ਟ ਚਤ੍ਵਾ-ਰਿੰਸਤੀ ਅੰਸੂ ॥ ੪੬ ॥

### ੪੭. [ਦਿਨ ਚੜ੍ਹੇ ਦਾ ਜੁੱਧ]।

ਦੋਹਰਾ॥ਮਰਤਿ ਪਰਸਪਰ ਤੁਰਕ ਗਨ ਭਈ ਭੋਰ ਤਬਿ ਆਇ।ਦਸ ਹਜ਼ਾਰ ਲਸ਼ਕਰ ਰਹਯੋ ਅਪਰ ਖਪਯੋ ਦੁਖੁ ਪਾਇ ॥ ੧ ॥ਨਿਸ਼ਾਨੀ ਛੰਦ ॥ਬੀਸ ਰੁ ਪੰਚ ਸਹੰਸ੍ਰ[6] ਦਲ ਤਮ ਮਹਿੰ ਇਮ ਨਾਸ਼ਾ। ਜਿਮ ਤਮ ਕੋ ਸੂਰਜ ਹਤਯੋ ਕਰਿ ਦੀਨਿ ਪ੍ਰਕਾਸ਼ਾ। ਜਿਮ ਉਡਗਨ ਸਗਰੇ ਦੁਰੇ ਨਹਿੰ ਦੇਹਿੰ ਦਿਖਾਈ। ਤਿਮ ਤੁਰਕਾਨਾ ਛਪਿ ਗਯੋ, ਜਿਨ ਧੂਮ ਮਚਾਈ ॥ ੨ ॥ ਬਡੀ ਨੀਂਦ ਸੁਪਤੇ ਪਰੇ ਰਣ ਖੇਤ ਮਝਾਰਾ। ਦੀਰਘ ਮਗ ਤੇ ਥਕਤਿ ਭੇ ਜਨੁ ਸ਼੍ਰਮ ਨਿਰਵਾਰਾ। ਗਿਰੇ ਤੁਰੰਗ ਤੁਰੰਗ ਪਰ ਧਰ ਪਰ ਧਰ[7] ਬ੍ਰਿੰਦਾ। ਸ਼ਸਤ੍ਰ ਬਸਤ੍ਰ ਬਿਖਰੇ ਪਰੇ ਜਨੁ ਬੀਜ ਬਿਲੰਦਾ ॥੩॥ ਲਲਾਬੇਗ ਲਸ਼ਕਰ ਪਿਖਯੋ ਜਬਿ ਭਯੋ ਪ੍ਰਕਾਸ਼ਾ[8]। ਅਲਪ ਅਹੈਂ ਬਹੁਤੇ ਮਰੇ ਤਜਿ ਜੈ ਬਿੱਸ੍ਵਾਸਾ। ਦੇਤਿ

---

[1]ਕਸ਼ਟ। [2]ਪਾਲਾ। [3]ਪਈ। [4]ਜਿਵੇਂ ਪ੍ਰਕਾਸ਼ ਨਾਲ ਹਨੇਰਾ ਨਾਸ਼ ਹੁੰਦਾ ਹੈ। [5]ਪਹੁ ਫੁੱਟੇ। [6]੨੫੦੦੦ ਪੰਝੀ ਹਜ਼ਾਰ। [7]ਧੜ ਉਤੇ ਧੜ। (ਅ) ਧਰਤੀ ਤੇ ਧੜ। [8]ਜਦੋਂ ਚਾਨਣਾ ਹੋ ਆਇਆ।

*ਪਾ:-ਉਤ ਸ਼ਤ੍ਰੁਨਿ।

ਕਿਤਿਕ ਸੁਧ ਆਨਿ ਕਰਿ 'ਅਮਕੋ[1] ਸਿਰਦਾਰਾ । ਸਹਿਤ ਸੈਨ ਕੇ ਖਪਿ ਗਯੋ ਨਹਿਂ ਪਰਹਿ ਨਿਹਾਰਾ' ॥੪॥ ਤਿਸੀ ਰੀਤਿ ਪੁਨ ਦੂਸਰੋ ਤੀਸਰ ਸੁਧਿ ਦੇਹੇ । ਮਰੇ ਅਨਿਕ ਸੈਨਾਪਤੀ ਸਭਿ ਸੈਨਾ ਛੈਹੇ । ਦੂਰ ਹੁਤੋ ਰਣ ਖੇਤ ਤੇ ਸੁਨਿ ਸੁਨਿ ਬਿਸਮਾਯੋ।'ਏਤੋ ਲਸ਼ਕਰ ਕਿਹ ਹਤਯੋ,ਨਹਿਂ ਪਰਯੋ ਲਖਾਯੋ' ॥ ੫ ॥ ਇਤ ਉਤ ਕਰਹਿ ਬਿਲੋਕਿਬੋ ਚਿਤ ਚਿੰਤ ਬਿਸਾਲਾ । ਭੁਗਨੀ ਪੁੱਤ੍ਰ ਸਮੀਪ ਥਿਤ, ਬੋਲਯੋ ਤਿਸ ਕਾਲਾ । 'ਮਾਤੁਲ ! ਕਯਾ ਦੇਖਤਿ ਖਰੇ, ਰਣ ਸਮੈਂ ਬਿਚਾਰੋ । ਹੋਇ ਨ ਅਸ ਰਿਪੁ ਆਇ ਇਤ[2] ਨਿਜ ਓਜ ਸੰਭਾਰੋ ॥ ੬ ॥ ਮਰੇ ਸੁ ਗਏ ਨ ਆਇਂ ਫਿਰ, ਜੀਵਤ ਹੈਂ ਜੋਈ । ਤਿਨਹੁਂ ਜਤਨ ਕਰਿਬੋ ਬਨਹਿ, ਦਾਨੇ ਬਡ ਤੋਈ । ਚਢੇ ਹੁਤੇ ਹਮ ਲਰਨ ਕੋ ਨਹਿ ਖਾਨਾ ਖਾਨੇ । ਮਾਰਨ ਮਰਨੋ ਕਾਜ ਰਨ ਕਯਾ ਚਿੰਤਾ ਠਾਨੇ' ॥੭॥ ਲਲਾਬੇਗ ਸੁਨਿ ਪੁਨਿ ਭਨਯੋ 'ਕਯੋਂ ਨਹੀਂ ਬਿਚਾਰੋ? । ਚੌਥੇ ਭਾਗ ਸੁ ਦਲ ਰਹਯੋ ਤ੍ਰੈ ਭਾਗ ਸੁ ਮਾਰੇ[3] । ਕਹਾਂ ਬਿਜੈ ਅਬਿ ਹੋਇ ਗੀ ਰਹਿਗੇ ਭਟ ਥੋਰੇ। ਲਖਯੋ ਨ ਸ਼ੱਤ੍ਰ ਭੇਤ ਕੋ ਡੇਰਾ ਕਿਤ ਓਰੇ ॥੮॥ ਆਇ ਅਗਾਊ ਰੋਕ ਕਰਿ ਤਮ ਮਹਿਂ ਦਲੈਂ ਮਾਰਾ।ਕਟੇ ਆਪ ਮਹਿਂ ਸ਼ਸਤ੍ਰ ਗਹਿਨਹਿਂ ਕਰੀ ਸੰਭਾਰਾ'। ਕਾਸਮਬੇਗ ਅਰੁ ਸ਼ਮਸ ਬੇਗ ਦੋਨਹੁਂ ਸੁਤ ਤੀਰਾ । ਭ੍ਰਾਤਾ ਕੇਬਰਬੇਗ਼ ਢਿਗ ਬੋਲਯੋ ਧਰਿ ਧੀਰਾ ॥ ੯ ॥ 'ਕਹਾਂ ਕਰਹਿਂ, ਲਸ਼ਕਰ ਮਰਯੋ, ਕਰਿ ਕੁਮਤਿ ਮਰਾਯੋ।ਥਕਤਿ ਛੁਧਤਿ ਪਾਰਾ ਪਰਯੋ, ਕਹਿ ਭੇਰ[4]ਕਰਾਯੋ । ਸ਼ੱਤ੍ਰ ਤਪਤਿ ਪਾਵਕ ਨਿਕਟਿ ਸਭਿ ਬਿਧਿ ਬਿਸਰਾਮੇ[5] । ਉਠਤਿ ਤੁਰਤਿ ਤਜਿ[6] ਤੁਪਕ ਗਨ ਹਾਤ ਪਠਿ ਜਮ ਧਾਮੇ ॥ ੧੦ ॥ ਮੈਂ ਬਹੁ ਬਿਧਿ ਬੁਧਿ ਕਰਿ ਰਹਯੋ ਨਹਿਂ ਬਨਯੋ ਉਪਾਈ । ਨੀਠ ਨੀਠ ਇਕ ਤੁਪਕ ਭਟ ਰਣ ਸਕੇ ਚਲਾਈ।ਉਕਸੇ ਹਾਥ ਨ ਸੀਤ ਤੇ ਰਿਪੁ ਮਿਲਿ ਸਮੁਦਾਯਾ । ਖੜਗ ਪ੍ਰਹਾਰੇ ਆਨਿ ਕਰਿ ਲਸ਼ਕਰ ਬਿਕੁਲਾਯਾ ॥ ੧੧ ॥ ਜਾਨੇ ਪਰੇ ਨ ਅਪਰ ਪਰ[7] ਕਟਿ ਆਪਸ ਮਾਂਹੀ। ਬਿਨਾ ਨੀਤਿ ਤੇ ਲਰਨ ਰਨ ਜੈ ਪਾਵਤਿ ਨਾਂਹੀ।ਅਬਿ ਤਮ ਬਿਨਸਯੋ ਜਾਨੀਏ, ਪਾਰਾ[8] ਹੁਇ ਥੋਰਾ । ਹੁਤੇ ਹੇਤ ਦੁਇ[9] ਮਰਨ ਕ ਸੋ ਰਹੇ ਨ ਘੋਰਾ ॥ ੧੨ ॥ ਛੁਧਤਿ ਸੁਮਤਿ ਲਸ਼ਕਰ ਅਹੈ ਸੋ ਮਿਟਹਿ ਨ

[1]ਫਲਾਣਾ । [2]ਐਸਾ ਨਾ ਹੋਵੇ ਕਿ ਕਿਤੇ ਵੈਰੀ ਇਧਰ ਆ ਪਵੇ। [3]ਮਾਰਿਆ ਗਿਆ ਹੈ। [4]ਮੁਕਾਬਲਾ। [5]ਵੈਰੀ ਨਿੱਘੇ ਹੋਏ ਸਨ ਅੱਗ ਦੇ ਨੇੜੇ (ਬੈਠੇ ਹੋਏ) ਤੇ ਸਭ ਤਰ੍ਹਾਂ ਆਰਾਮ ਪਾਏ ਹੋਏ ਸਨ। [6]ਚਲਾ ਗਿਆ। [7]ਆਪਣੇ ਪ੍ਰਾਏ [ਪਰ=ਪ੍ਰਾਯਾ।ਅ+ਪਰ=ਜੋ ਪ੍ਰਾਯਾ ਨਾ ਹੋਵੇ]। [8]ਪਾਲਾ। [9]ਭਾਵ ਪਾਲਾ ਤੇ ਹਨੇਰਾ।

ਜੈ ਹੈ[1]।ਅਬਿ ਹਟਿਬੋ ਨਹਿ ਬਨਤਿ ਹੈ ਰਿਪੁ ਸਿਰ ਪਰ ਐਹੈ।ਦੇਹੁ ਦਮਾਮੇ ਚਢਹੁ ਸਭਿ ਦੇਖਹੁ ਰਣ ਓਰਾ। ਰੌਰ ਪਰਯੋ ਆਵਤਿ ਉਰੇ, ਘਾਲਯੋ ਬਡ ਜ਼ੋਰਾ’ ॥ ੧੩ ॥ ਬੇਗਲਲਾ ਜਾਨੀ ਤਬੈ–ਇਹ ਨੀਕ ਬਖਾਨੈ। ਅਬਿ ਕਜ਼ਾ ਹੋਵਤਿ ਜਤਨ ਕੁਛ ਰਿਪੁ ਗਨ ਰਣ ਹਾਨੈਂ–। ਚਢਯੋ ਆਪ ਸਭਿ ਸੰਗ ਲੈ ਹੁਇ ਕੈ ਸਮੁਹਾਈ। ਚਾਹਤਿ ਭਾ–ਰਣ ਖੇਤ ਮਹਿਂ ਮੈਂ ਕਰੌਂ ਲਰਾਈ–॥੧੪॥ ਇਤ ਤੇ ਇਹ ਚਢਿ ਕਰਿ ਚਲਯੋ ਬਡ ਸ਼ੋਰ ਉਠੰਤਾ। ਬਜੇ ਦਮਾਮੇ ਸੈਂਕਰੇ ਉਤਸਾਹ ਧਰੇਤਾ।ਆਵਤਿ ਭਾ ਰਣ ਭੂਮਿਕਾ, ਕੌਸਨ ਲਗਿ ਹੇਰਾ। ਮਰੇ ਪਰੇ ਹਯ ਸੂਰਮੇ ਥਲ ਘੋਰ ਘਨੇਰਾ ॥੧੫॥ ਆਮਿਖ ਸ਼੍ਰੋਣਤਿ ਛੁਟਤਿ ਬਹੁ ਬਹਿ ਚਾਲਯੋ ਸਾਰੇ। ਅਰੁਣ ਬਰਣ ਕੀ ਚੂਨਰੀ ਅਵਨੀ ਜਨੁ ਧਾਰੇ[2]। ਪੰਛੀ ਉਡ ਚਹੁੰ ਦਿਸ਼ਾ ਤੇ, ਬਾਇਸ, ਗ੍ਰਿਝ ਆਏ। ਕੰਕ[3] ਆਦਿ ਆਮਿਖ ਭਖੀ ਭ੍ਰਮਹਿਂ ਸਮੁਦਾਏ॥੧੬॥ਜੰਬੁਕ ਤ੍ਰਿਪਤਿ ਪੁਕਾਰਤੇ ਖਾਯੋ ਮਨ ਭਾਯੋ। ਮਨਹੁੰ ਅਸੀਸਾਂ ਦੇਤਿ ਗੁਰ, ਲਖਿ–ਹਮ ਤ੍ਰਿਪਤਾਯੋ–। ਲਲਾ ਬੇਗ ਬਿਸਮਯੋ ਪਿਖਤਿ ਚਹੁੰਦਿਸ਼ਿ ਭਯ ਮਾਨਾ।‘ਯਾ ਖ਼ੁਦਾਇ! ਇਹ ਕਜ਼ਾ ਭਯੋ, ਕਿਮ ਲਸ਼ਕਰ ਹਾਨਾ’ ॥੧੭॥ ਛੁਟਤਿ ਸ਼ਲਖ ਬਡ ਰੌਰ ਭਾ ਬਿਰਿ ਜੋਧ ਲਹੰਤਾ। ‘ਤੁਰਕਾਨੀ ਸੈਨਾਘਨੀ ਆਈ’ ਦ੍ਰਿਸ਼ਟੰਤਾ। ਸ਼ਸਤ੍ਰ ਬਸਤ੍ਰ ਬਹੁ ਮੋਲ ਕੇ ਹਯ ਥਕਿਤਿ ਬਡੇਰੇ। ਦਿਪਤਿ ਬਿਭੁਖਨਿ ਜਿਨਹੁਂ ਕੋ ਬਹੁ ਕੰਚਨ ਕੇਰੇ ॥ ੧੮ ॥ ਇਕ ਸਉਰ ਦੌਰਯੋ ਗਯੋ ਗੁਰ ਢਿਗ ਸੁਧਿ ਦੀਨੀ। ‘ਮਹਾਂਰਾਜ! ਤੁਰਕਾਨ ਕੀ ਸੈਨਾ ਬਡ ਚੀਨੀ। ਸਭਿ ਉਮਡੀ ਰਿਸ ਬਹੁ ਕਰੀ ਰਨ ਖੇਤ ਮਝਾਰਾ। ਲਰਤਿ ਜੋਧ ਜਾਤੀ ਮਲਕ ਉਤਸਾਹੁ ਉਦਾਰਾ॥੧੯॥ ਬਾਕੀ ਰਹੇ ਨ ਤੁਰਕ ਅਬਿ ਜੀਵਤਿ ਸਭਿ ਆਏ[4]। ਮਰੇ ਪਰੇ ਬਹੁ ਕੋਸ ਲਗਿ ਅਸੁ ਭਟ[5] ਸਮੁਦਾਏ।ਅਬਿ ਪ੍ਰਕਾਸ਼ ਭਾ ਦਿਖਤਿ ਹੈ ਏਤੇ ਕਿਨ ਮਾਰੇ। ਪਰੇ ਤੁਰੰਗ ਪਰ ਤੁਰੰਗ ਬਹੁ ਧਰ ਪਰ ਧਰ[6] ਡਾਰੇ ॥ ੨੦॥ ਤਬਲ ਨਗਾਰੇ ਗਨ ਬਜੈਂ ਹੇਯਹੁ ਭਟ ਭੇਰਾ। ਭਈ ਪ੍ਰਭਾਤਿ ਪ੍ਰਕਾਸ਼ ਮਾਹਿਂ ਰਿਸ ਕੀਨਿ ਘਨੇਰਾ’। ਸੁਨਿ ਸਗਰੀ ਸੁਧਿ ਸਤਿਗੁਰੂ ਅਸੁ ਚਢੇ ਸੁਹੇਲੇ[7]। ਚੋਬ ਪਰੀ ਰਨਜੀਤ[8] ਪਰ ਭਟ ਆਯੁਧ ਲੇ ਲੇ॥੨੧॥ ਛੋਰਿ ਤੁਰੰਗਮ ਕੋ ਚਲੇ

[1]ਭਾਵ (ਭੁੱਖ ਤੇ ਥਕੇਵਾਂ) ਮਿਟ ਨਹੀਂ ਸਕਦੇ। [2]ਲਾਲ ਰੰਗ ਦੀ ਚੁੰਨੀ ਧਰਤੀ ਨੇ ਮਾਨੋਂ ਪਾਹਿਰੀ ਹੈ। [3]ਇੱਲੀ ਚੀਲ। [4](ਪਿੱਛੇ) ਬਾਕੀ ਕੋਈ ਨਹੀਂ ਰਹੇ, ਜੀਉਂਦੇ ਸਭ ਆ ਪਏ ਹਨ। [5]ਘੋੜੇ ਤੇ ਸੂਰਮੇ। [6]ਧੜ ਉੱਤੇ ਧੜ। [7]ਸੁਹੇਲੇ ਘੋੜੇ ਤੇ। [8]ਨਗਾਰਾ। ਪਰ ਇਹ ਨਾਮ ਦਸਮੇਸ਼ ਜੀ ਦੇ ਨਗਾਰੇ ਦਾ ਸੀ।

ਨਹਿਂ ਬਿਲਮ ਲਗਾਈ।ਆਇ ਥਿਰੇ ਢਿਗ ਜੋਧ ਕੇ ਜਹਿਂ ਮਚਤਿ ਲਰਾਈ। ਦੂਤ ਹਸਨ ਖਾਂ ਸਤਿਗੁਰੂ ਨਿਜ ਨਿਕਟਿ ਬੁਲਾਯੋ । 'ਲਲਾਬੇਗ ਕਹੁ ਕਹਾਂ ਹੈ ? ਜੋ ਚਢਿ ਕਰਿ ਆਯੋ' ॥ ੨੨॥ ਸੁਨਤਿ ਨਿਹਾਰੇ ਸਕਲ ਤਿਨ ਜੇ ਚਿੰਨ੍ਹ ਮਹਾਨੇ। ਬਰਣ ਬਰਨ ਕੀ ਬੈਰਖਾਂ[1] ਨਿਜ ਨਿਜ ਅਗਵਾਨੇ। ਕਹਨਿ ਲਗ੍ਯੋ 'ਸੁਨੀਅਹਿ ਪ੍ਰਭੂ! ਉਪਰ ਪ੍ਰਸਤੀਨ।ਸਿਰ ਪਰ ਕੰਚਨਖੋਦ ਜਿਹ ਦਮਕਹਿ ਦੁਤਿ ਭੀਨਾ ॥ ੨੩ ॥ ਜ਼ਰੀ ਬਸਤ੍ਰ ਕੀ ਰੁਛ ਬਡੀ ਜਿਹ ਦਿਪਤਿ ਪਤਾਕਾ[2] । ਸੁਰਖਾ[3] ਬਲੀ ਬਿਲੰਦ ਹਯ ਬਡ ਬੇਗ ਸੁ ਜਾਂਕਾ। ਬਾਤ ਕਰਤਿ ਬੂਝਤਿ ਤੁਮਹਿਂ ਕਰਿ ਹਾਥ ਉਚੇਰਾ। ਲਲਾਬੇਗ ਸੋ ਜਾਨੀਯਹਿ, ਉਰ ਗਰਬ ਘਨੇਰਾ ॥ ੨੪ ॥ ਬਾਮ ਦਿਸ਼ਾ ਤਿਸ ਤੇ ਖਰੋ ਸੋ ਕੰਬਰ ਬੇਗਾ। ਤੁਰਕੀ ਤੁਰੰਗ ਕੁਮੈਤ ਹੈ, ਬਹੁ ਚਲੰਹਿ ਸੁ ਬੇਗਾ। ਭ੍ਰਾਤਾ ਇਸ ਕੋ ਅਲਪ ਹੈ ਬਡ ਬੀਰ ਕਹਾਵੈ[4]। ਦਾਨਸ਼ਵੰਦ ਬਿਸਾਲ ਹੀ ਬਹੁ ਦਾਵ ਬਤਾਵੈ ॥ ੨੫ ॥ ਪਿਖਹੁ ਦਾਹਨੀ ਦਿਸ਼ਾ ਮਹਿਂ ਸਬਜ਼ਾ ਬਡ ਘੋਰਾ। ਨਾਮ ਕਾਬਲੀਬੇਗ ਇਸ ਰਾਖਹਿ ਬਡ ਜ਼ੋਰਾ। ਆਯੁਧ ਬਿੱਦ੍ਯਾ ਬਹੁਤ ਹੀ ਚਿਰਕਾਲ ਕਮਾਈ।ਕਰਤਿ ਪਟੇਬਾਜ਼ੀ ਅਧਿਕ ਗਨ ਪਿਖੀ ਲਰਾਈ॥੨੬॥ ਲਲਾਬੇਗ ਮਾਤੁਲ ਲਗਹਿ ਨਿਤ ਰਹਿ ਇਸ ਤੀਰਾ। ਮਲਤਿ ਰਜਤਪਣ ਹਾਥ ਮਹਿਂ ਬਲਿ ਅਧਿਕ ਸਰੀਰਾ। ਇਹੁ ਸਨਮੁਖ ਜਬਿ ਲਰੈ ਗੋ ਮਾਰੇ ਸਮੁਦਾਈ। ਹਤਹੁ ਆਪ ਇਸ ਪ੍ਰਥਮ ਹੀ ਨਹਿਂ ਸੁਭਟ ਖਪਾਈ ॥ ੨੭ ॥ ਦੋਨਹੁੰ ਇਸ ਕੇ ਸੁਤ ਖਰੇ ਇਕ ਕਾਸਮ ਬੇਗਾ। ਸ਼ਮਸਬੇਗ ਸੁਤ ਦੂਸਰੋ ਜਿਸ ਕੇ ਕਰ ਤੇਗਾ। ਪ੍ਰਥਮ ਗੋਲ ਕੋ ਬਾਂਧ ਕੈ[5] ਇਹੁ ਚਹਤਿ ਲਰਾਈ। ਪਰੇ ਆਨਿ ਮੁਖ ਕਾਲ ਕੇ ਕਨੈਂ ਹੂੰ ਨ ਬਚਾਈ॥੨੮॥ਸੁਨਹੁ ਗੁਰੂ ਜੀ !। ਦੂਰ ਲਗਿ ਨਹਿਂ ਦ੍ਰਿਸ਼ਟੀ ਆਵੈ।ਧਰ ਪਰ ਧਰ ਮਰਿ ਕਰਿ ਪਰੇ ਤਿਨ ਕੌਨ ਗਿਨਾਵੈ। ਚੌਥੋ ਭਾਗ ਨ ਚਮੂੰ ਅਬਿ, ਸਭਿ ਸੁਗਮ ਸੰਘਾਰੇ। ਤੁਮ ਆਗੇ ਕੋ ਅਰੇ ਨਹਿਂ ਮੈਂ ਭਲੇ ਬਿਚਾਰੋਂ ॥੨੯॥ ਗਮਨੇ ਤੁਲ ਦਲ ਸ਼ਲਭ ਕੇ ਕਰਿ ਮਾਰੋ ਮਾਰੋ[6] । ਅਬਿ ਇਹੁ ਖਰੇ ਉਦਾਸ ਹੈਂ ਤੁਮ ਬਿਲਮ ਬਿਸਾਰੋ[7]’ । ਸ੍ਰੀ

---

[1]ਝੰਡੀਆਂ [ਤੁਰ:, ਬੈਰਕ]। [2]ਝੰਡੀ। [3]ਸੁਰਖ ਰੰਗ ਦਾ। [4]ਭਾਰੀ ਸੂਰਮਾ ਕਹਾਉਂਦਾ ਹੈ। [5]ਜੰਗ ਦੀ ਇਕ ਢੰਗ:, ਟੋਲੇ ਵੱਖ ਵੱਖ ਕਰਕੇ ਮਿਥੇ ਦਾਵਾਂ ਤੇ ਲੜਨਾ। [ਸਿ: ਗੋਲ=ਮੰਡਲੀ। ਫਾ: ਗੁਲ੍ਹ=ਫੌਜ ਦਾ ਟੋਲਾ। ਤੁਰ:, ਫੌਜ ਦਾ ਦਸਤਾ, ਜਿਸ ਵਿਚ ਸਰਦਾਰ ਵੀ ਹੋਵੇ]। [6]ਟਿੱਡੀ ਸਮਾਨ ਦਲ 'ਮਾਰੋ ਮਾਰੋ' ਕਰਦਾ ਦੂਰ ਗਿਆ ਹੈ। [ਸਿ:, ਸ਼ਲਭ=ਟਿੱਡੀ, ਮਕੜੀ)। [7]ਛੇਤੀ ਕਰੋ।

ਸਤਿਗੁਰ ਬਿਕਸੇ ਸੁਨਤਿ ਕਰ ਧਨੁਖ ਸੰਭਾਰਾ।ਤੀਰ ਨਿਕਾਸ੍ਯੋ ਖਰ ਬਡੋ ਤਕਿ ਕੈ ਤਬਿ ਮਾਰਾ ॥ ੩੦ ॥ ਲਲਾਬੇਗ ਕੇ ਸੀਸ ਪਰ ਜੋ ਕੰਚਨ ਕੋਰਾ[1]। ਤਕਿ ਮਾਰ੍ਯੋ ਤਿਸਕੋ ਤਬਹਿ ਅਵਨੀ ਪਰ ਗੇਰਾ। ਪਿਖਿਕਰਿ ਬਿਸਮੇ ਹਲਚਲੇਇਤ ਉਤ ਕੋਹੋਏ।ਖਰਖਪਰਾਧਰਨੀਗਯੋਦੇਖੇਸਭਿਕੋਏ ॥੩੧॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਜੁੱਧ' ਪ੍ਰਸੰਗ ਬਰਨਨੰ ਨਾਮ ਸਪਤ ਚਤ੍ਵਾਰਿੰਸਤੀ ਅੰਸੂ ॥ ੪੭ ॥

੪੮. [ਦਿਨ ਦਾ ਜੁੱਧ-ਜਾਰੀ]।

ਦੋਹਰਾ ॥ ਸਿਰ ਤੇ ਕੰਚਨ ਖੋਦ ਜਬਿ ਪਗੀਆ ਸਹਿਤ ਗਿਰਾਇ। ਨਗਨ ਮੂੰਡ ਮੂੰਡ੍ਯੋ ਹੁਤੋ ਪਿਖਿ ਸਭਿ ਗੇ ਬਿਸਮਾਇ ॥ ੧ ॥ ਨਿਸ਼ਾਨੀ ਛੰਦ ॥ ਇਤਿ ਉਤ ਸਗਰੇ ਹਲਚਲੇ ਕੁਛ ਤ੍ਰਾਸ ਉਪੰਨਾ।ਲਲਾਬੇਗ ਲੱਜਤਿ ਭਯੋ ਮਾਨਹੁਂ ਮਨ ਹੀਨਾ। ਕਟ ਕੋ ਪਟ ਝਟਪਟ ਠਟ੍ਯੋ ਲਟਪਟਾ ਲਪੇਟਾ[2]। ਝਪਟ ਬਾਗ[3] ਦਬਟ੍ਯੋ ਤੁਰੰਗ, ਸਟਕ੍ਯੋ ਮੁਗ਼ਲੇਟਾ[4] ॥ ੨ ॥ ਕੁਪ੍ਯੋ ਬਿਲੋਚਨ ਰਕਤ ਕਰਿ ਕਹਿ ਭੁਜਾ ਉਠਾਇ। 'ਕ੍ਯੋਂ ਨ ਕਰਤਿ ਹੇਲਾ ਅਬਹਿ ਮਾਰਹੁ ਸਮੁਦਾਇ। ਇਕ ਇਕ ਛੋਰਿ ਤੁਰੰਗ ਕੋ ਖੈਂਚਹੁ ਖਰ ਖੰਡੋ। ਕਰਤਿ ਚਲਹੁ ਸਿਰ ਧਰ ਜੁਦੇ ਹਯ ਬੇਗ ਪ੍ਰਚੰਡੋ[5]' ॥ ੩ ॥ ਸੁਨਿ ਆਇਸੁ ਕੋ ਤੁਰਕ ਭਟ ਬਡ ਮੁਗ਼ਲ ਰਿਸਾਏ। ਮੁੰਡਤਿ ਮੂੰਡ ਬਿਲੰਦ ਜਿਨ ਬਡ ਸ਼ਸਤ੍ਰ ਉਠਾਏ। ਕ੍ਯੋਂਹੂੰ ਅਟਕੀ ਪਾਗ ਸਿਰ ਟੇਢੀ ਨਿਤ ਧਾਰੇ। ਜ਼ਰੀਦਾਰ ਬਡ ਛੋਰ ਕੋ ਪ੍ਰਿਸ਼ਟੀ ਤਕ[6] ਡਾਰੇ ॥੪॥ ਆਮਿਖ ਭੱਖੀ ਅਧਿਕ ਹੀ ਬਹੁ ਕਰਹਿਂ ਅਹਾਰੇ। ਸੁਰਾਪਾਨ ਕੋ ਪ੍ਰੇਮ ਬਡ ਮਾਨੀ ਮਤਵਾਰੇ। ਗੌਰ ਬਰਨ ਸਭਿ ਕੇ ਅਹੈਂ ਸੂਖਮ ਪਟ ਸੇਤਾ। ਬਹੁਤੇ ਰਖਹਿਂ ਕਮਾਨ ਕੋ ਸਰ ਹਤਨੇ ਹੇਤਾ॥੫॥ਕਿਸ ਕਿਸ ਨਿਕਟਿ ਤੁਫੰਗ ਹੈ, ਕਿਹ ਤੋਮਰ ਧਾਰਾ। ਕਿਨ ਕਿਨ ਲੀਨਹੁ ਮਯਾਨ ਤੇ ਕਰਵਾਰ ਦੁਧਾਰਾ। ਜਮਧਰ ਫੈਂਟਨ[7] ਸਭਿਨਿ ਕੇ, ਬੋਲਤਿ ਨਿਜ ਬੋਲੀ। ਤ੍ਰਯੋ ਨੇਰ ਗੁਰ ਸੈਨ ਸੋਂ ਛੂਟਤਿ ਸਰ ਗੋਲੀ ॥੬॥ ਦੂਤੀ ਪਠਾਨਨਿ ਕੀ ਚਮੂੰ ਬਡ ਓਰੜ ਆਈ। ਬਡੋ ਬਹਾਦੁਰ ਕੀ ਜਿਨਹੁਂ ਸਭਿ ਦੇਂ ਬਡਿਆਈ[8]। ਛੋਰਤਿ ਬਿੰਦ ਤੁਫੰਗ ਕੋ ਚਹਿਂ ਮੇਲ

[1] ਭਾਵ ਸੋਨੇ ਦਾ (ਖੋਦ)। [2] (ਲਲਾਬੇਗ ਨੇ) ਛੇਤੀ ਨਾਲ ਲੱਕ ਨੂੰ ਬੱਧਾ ਹੋਇਆ ਕਪੜਾ (ਲਾਹ ਕੇ ਸਿਰ ਤੇ) ਲਟਪਟਾ (=ਵਿੰਗਾ ਟੇਢਾ) ਜਿਹਾ ਲਪੇਟ ਲੀਤਾ। [3] ਵਾਗ ਨੂੰ ਝਪਟਾ ਮਾਰ ਕੇ। [4] ਟਲ ਗਿਆ ਮੁਗ਼ਲ ਬੱਚਾ। [5] ਤਿੱਖੀ ਚਾਲ ਘੋੜੇ ਦੀ ਕਰੋ। [6] ਪਿੱਠ ਤਕ। [7] ਕਮਰ ਬੰਦ ਵਿਚ ਕਟਾਰ ਹੈ। [ ਹਿੰਦੀ, ਪੇਟ ਤੋਂ ਪੇਟੀ। ਇਸ ਤੋਂ ਫੇਂਟ, ਫੇਂਟੀ, ਫੇਂਟਨ=ਪੇਟੀ, ਕਮਰ ਬੰਦ ]। 'ਫੈਂਟੇ ਸ਼ਸਤ੍ਰ' ਉਨ੍ਹਾਂ ਸ਼ਸਤ੍ਰਾਂ ਨੂੰ ਕਹਿੰਦੇ ਹਨ ਜੋ ਹੱਥੋ ਹੱਥ ਦੀ ਲੜਾਈ ਵਿਚ ਵਰਤੀਂਦੇ ਹਨ, ਓਹ ਕਮਰ ਬੰਦ ਯਾ ਪੇਟੀ ਵਿਚੋਂ ਝੱਟ ਕਢ ਲਈਦੇ ਹਨ, ਇਸ ਕਰਕੇ 'ਫੈਂਟੇ' ਕਹੀਦੇ ਹਨ। [8] ਜਿਨ੍ਹਾਂ ਨੂੰ ਬੜੇ ਬਹਾਦਰਾਂ ਦੀ ਸਾਰੇ ਲੋਕ ਵਡਿਆਈ ਦੇਂਦੇ ਹਨ।

ਦੁਹੇਲਾ[1] । 'ਮਾਰਿ ਮਾਰਿ' ਬਕ 'ਹਾਇ ਹਾਇ' ਕੀਨਸਿ ਬਡ ਹੇਲਾ ॥ ੭ ॥ ਇਤਿ ਸਤਿਗੁਰ ਕਰਿ ਸ਼ੀਘ੍ਰਤਾ ਢਿਗ ਜੋਧ ਹਕਾਰਾ । 'ਅਰਧ ਚਮੂੰ ਨਿਜ ਸੰਗ ਲੈ ਹੂਜਹਿ ਅਬਿ ਨਜਾਰਾ । ਹਮ ਸਨਮੁਖ ਇਸ ਲਰਹਿੰਗੇ ਝਾਲਹਿ ਬਡ ਹੇਲਾ । ਦੱਖਣ ਦਿਸ਼ਿ ਤੇ ਤੁਮ ਪਰਹੁ ਦੇ ਰੇਲੁ ਰੁ ਪੇਲਾ' ॥ ੮ ॥ ਸੁਨਿ ਸ੍ਰੀ ਹਰਿਗੋਵਿੰਦ ਤੇ ਭਟ ਜੋਧ ਬਖਾਨਾ । 'ਤੁਮ ਪ੍ਰਤਾਪ ਸੂਰਜ ਉਦਯੋ[2] ਤੁਰਕਨਿ ਤਮ ਹਾਨਾ । ਕਹਾਂ ਸ਼ਕਤਿ ਇਨ ਮ੍ਰਿਗਨਿ ਗਨ, ਗਜਰਾਜ ਬਡੇਰੇ । ਕੇਹਰਿ ਕੇ ਸਨਮੁਖ ਅਰਹਿੰ, ਹੁਇ ਸਕਹਿੰ ਨ ਨੇਰੇ' ॥੯॥ ਕਹਿ ਕਹਿ ਚਰਨ ਸਰੋਜ ਕੋ ਮ੍ਰਿਦੁ ਚਾਰੁ ਬਿਲੋਕਾ॥ਬੰਦਨੀਯ ਬੰਦਤਿ ਭਯੋ ਘੋਰ। ਪੁਨ ਰੋਕਾ । ਦ੍ਵੈ ਸਹੰਸ੍ਰ ਕੂਛ ਨੂਨ ਭਟ ਲੇ ਕਰਿ ਹੁਇ ਨਜਾਰੋ । ਚਢ੍ਯੋ ਸਰੋਬਰ ਰਿਪੁਨਿ ਕੇ ਮਾਰਤਿ ਲਲਕਾਰੋ ॥ ੧੦ ॥ ਰਸਾਵਲ ਛੰਦ ॥ ਭਯੋ ਨੇਰ ਸੈਨਾ । ਕੁਪੇ ਲਾਲ ਨੈਨਾ । ਤੁਰੰਗਾਨਿ ਛੋਰੀ । ਪਰੀ ਮਾਰ ਗੋਰੀ ॥ ੧੧ ॥ ਹਲਾਹਾਲ ਹੋਈ । ਭਈ ਸੂਰ ਢੋਈ । ਮਚੇ ਬੀਰ ਧੀਰਾ । ਚਲੇ ਖੰਗ ਤੀਰਾ ॥ ੧੨ ॥ ਤੁਰੰਗਾਨਿ ਮੇਲਾ । ਭਯੋ ਭੂਰ ਹੇਲਾ । ਮਚ੍ਯੋ ਰੌਰ ਭਾਰੀ॥ਬਕੈਂ 'ਮਾਰ ਮਾਰੀ'॥੧੩॥ਕਿਨੂੰ ਮਾਰਿ ਨੇਜ਼ਾ । ਕਰੀ ਭੂਮ ਸੇਜਾ । ਕਿ ਸਾਰੀ[3] ਸੰਭਾਰੀ। ਸੁ ਊਚੇ ਉਭਾਰੀ ॥ ੧੪ ॥ ਲਗੈ ਬੀਰ ਦੇਹੀ । ਸੁਤਾ ਨਾਗ ਜੇਹੀ । ਚਲੇ ਤੀਰ ਤੀਖੇ । ਬਿਖੀਹੈ ਸਰੀਖੇ[4]॥੧੫॥ਪਰੈਂ ਪਾਰ ਅੰਗਾ । ਗਿਰੈਂ ਪ੍ਰਾਨ ਭੰਗਾ। ਕਿਨੂੰ ਛੋਰਿ ਗੋਰੀ । ਰਿਪੂ ਦੇਹਿ ਫੋਰੀ ॥੧੬॥ ਕਿਨੂੰ ਫੇਰਿ ਘੋਰਾ।ਗਹੇ ਖੱਗ[5] ਘੋਰਾ । ਕਟੇ ਕੰਧ ਗੇਰੇ । ਧਕਾ ਧੱਕ ਭੇਰੇ ॥੧੭॥ ਕਟ੍ਯੋ ਮੁੰਡ ਕਾਹੂ । ਪਰੋ ਭੂਮ ਮਾਂਹੂ । ਕਟੇ ਪਾਇ ਹਾਥਾ । ਤ੍ਰਿਖੀ ਤੇਗ ਸਾਥਾ ॥ ੧੮ ॥ ਕਿਸੀ ਤੁੰਡ ਖੰਡਾ[6] । ਲਗੈ ਦੀਹ ਖੰਡਾ । ਭਏ ਛਿੰਨ ਭਿੰਨਾ[7]।ਕਿਸੀ ਭੇ ਉਪੰਨਾ ॥੧੯॥ ਹਥਾ ਹੱਥ[8] ਹੋਏ । ਰਸੈ ਬੀਰ ਭੋਏ।ਛਿਨੈ ਏਕ ਲਾਗੇ । ਭਏ ਲਾਲ ਬਾਗੇ[9]॥ ੨੦ ॥ ਦੁਹੂੰ ਓਰ ਭਾਰੇ । ਜੁਝਾਊ ਨਗਾਰੇ । ਖਜੇ ਔਰ ਬਾਜੇ । ਸੁਨੈਂ ਸੂਰ ਗਾਜੇਂ ॥ ੨੧ ॥ ਛੁਟੇ ਆਪ ਮਾਂਹੀ । ਫਿਰੈਂ ਫੇਰ ਨਾਂਹੀ। ਤੁਰੰਗੈਂ ਤੜਾਕੈਂ।ਸੁ ਗੋਰੀ ਸੜਾਕੈਂ ॥ ੨੨ ॥ [10]ਲਗੈ ਮੁੰਡ ਫੋਡੀ । ਮਨੋ ਫੂਟ ਹੰਡੀ[10]।ਕਟੀ ਬਾਹੁ

[1]ਔਖਾ ਮੇਲ ਭਾਵ ਮੁੱਠ ਭੇੜ ਕੀਤਾ ਚਾਹੁੰਦੇ ਹਨ । [2]ਆਪਦਾ ਪ੍ਰਤਾਪ ਸੂਰਜ ਰੂਪ ਉਦੇ ਹੋਇਆ ਹੈ । [3]ਤਲਵਾਰ । [4]ਸਰਪਾਂ ਵਰਗੇ । [5]ਤਲਵਾਰ [ਸੰ, ਖੰਗ] । [6]ਮੂੰਹ ਕੱਟ ਦਿਤਾ । [7]ਕੱਟੇ ਵੱਢੇ ਗਏ । ਵਿਨਾਸ਼ ਹੋ ਗਏ । [8]ਹਥੋ ਹੱਥੀ । [9]ਪੁਸ਼ਾਕੇ ਲਾਲ ਹੋ ਗਏ । [10]( ਗੋਲੀ ) ਵਜਕੇ ਸਿਰ ਫੁਟਦਾ ਹੈ ਮਾਨੋਂ ਹਾਂਡੀ ਫੁਟਦੀ ਹੈ ।

ਕੋਈ।ਪਰੀ ਤੀਰ ਡੋਈ[1]॥੨੩॥ਬਹੀ ਮੀਝ ਸੇਤਾ। ਕੜ੍ਹੀ ਖਾਨ ਹੇਤਾ[2]।ਤਹਾਂ ਪ੍ਰੇਤ ਭਾਰੇ।ਮਨੋ ਸੂਪਕਾਰੇ[3] ॥ ੨੪ ॥ ਰਸੋਈ ਬਨਾਵੈਂ।ਕਿਤੇ ਬੈਠਿ ਖਾਵੈਂ। ਕਪਾਲੈਂ[4] ਬਿਸਾਲੈਂ। ਲਹੂ ਪਾਨ ਵਾਲੈਂ ॥ ੨੫ ॥ ਖਿਚੈਂ ਆਂਤ੍ਰ ਕੋਈ। ਗਰੇ ਪਾਇ ਸੋਈ। ਮਨੋ ਫੂਲਮਾਲਾ। ਭਲੇ ਡਾਲਿ ਚਾਲਾ ॥ ੨੬ ॥ ਭਖੈਂ ਮਾਸ ਫਾਰੇ। ਅਘਾਵੈਂ ਡਕਾਰੇਂ। ਮਿਲੇ ਸਯਾਲ[5] ਬ੍ਰਿੰਦਾ।ਸੁ ਖਾਵੈਂ ਬਿਲੰਦਾ॥੨੭॥ ਘਨੀ ਜੋਗਨੀਆਂ। ਮਹਾਂ ਮੋਦ ਕੀਆ। ਭਰੈਂ ਖੱਪ੍ਰ ਲੋਹੂ।ਕਰੈਂ ਪਾਨ ਓਹੂ॥ ੨੮॥ ਫਿਰੈਂ ਹੂਰ ਗੈਨੈ। ਸੁਧਾਰੇ ਸੁ ਨੈਨੈ। ਮਰੇ ਕੋਪ ਧਾਰੀ। ਬਰੈਂ ਓਪ ਭੂਰੀ[6] ॥੨੯॥ ਚਢਾਵੈਂ ਬਿਮਾਨਾ। ਕਰੈਂ ਅੱਗ੍ਰ ਗਾਨਾ। ਘਨੋ ਮਾਨ ਠਾਨੈਂ। ਰਿਝਾਵੈਂ ਮਹਾਨੈਂ ॥੩੦॥ ਭਰੈਂ ਅੰਕ ਤਾਹੂ। ਕਰੈਂ ਮੋਦ ਮਾਹੂ। ਮੁਖੀ ਚੰਦ ਬੋਲੈਂ। ਲੁਭਾਵੈਂ ਕਪੋਲੈਂ ॥ ੩੧ ॥ ਮਨੋ ਕਾਮ ਸੀਸੈ। ਅਮੀ ਤਾਲ ਦੀਸੈ[7]। ਬਡੇ ਚਾਰੁ ਦ੍ਰਿੱਗੈ। ਮਨੋ ਬਾਲ ਮ੍ਰਿੱਗੈ[8] ॥ ੩੨ ॥ ਕਰੇ ਸ਼ਯਾਮ ਆਂਜੇ[9] ।ਭਲੀ ਰੀਤਿ ਮਾਂਜੇ।ਨਚੈਂ ਖੰਜਨੈ ਸੇ[10]।ਸੁ ਇੰਦੀਬਰੈ[11]ਸੇ॥੩੩॥ ਲੁਭਾਵੈਂ ਸੁ ਬੀਰੈ। ਵਿਰੀ ਆਨਿ ਤੀਰੈ। ਮਨੋ ਸੀਸ ਸਾਂਟੇ। ਬਰੈਂ ਹੂਰ ਬਾਂਟੇ[12] ॥ ੩੪ ॥ ਚਲੇ ਤੀਰ ਸੀਧੇ। ਬਡੇ ਬੀਰ ਬੀਧੇ। ਭਯੋ ਦੇਖਿ ਹੱਲਾ। ਰਣੈ ਖੇਤ ਮੱਲਾ॥੩੫॥ ਗੁਰੂ ਚਾਂਪ ਲੀਨਾ। ਕਠੋਰੈਂ ਜੁ ਪੀਨਾ। ਸਰੈ ਜੋਰਿ ਛੋਰੇ।ਰਿਦੈ ਸ਼ੱਤ੍ਰ ਫੋਰੇ ॥ ੩੬ ॥ ਵਧੈ ਜੌਨ ਆਗੇ। ਤਿਸੈ ਬਾਨ ਲਾਗੇ। ਪਰੈ ਪਾਰ ਤਾਂਹੂੰ। ਲਗੈ ਔਰ ਮਾਂਹੂੰ ॥ ੩੭ ॥ ਦੁਤੀ ਬੇਧਿ ਜਾਵੈ। ਤ੍ਰਿਤੀ ਫੇਰ ਘਾਵੈ। ਲਗੈ ਚੌਥ ਜਾਈ। ਕਰੈ ਪੰਚ ਘਾਈ ॥ ੩੮॥ ਇਸੀ ਰੀਤਿ ਮਾਰੇ। ਸੁ ਤੀਰੈ ਕਰਾਰੇ।ਉਡੈਂ ਨਾਗ ਮਾਨੋ। ਕਰੈਂ ਸ਼ੱਤ੍ਰ ਹਾਨੋ ॥ ੩੯ ॥ ਗੁਰੂ ਕੋਪ ਧਾਰਾ । ਤਜੀ ਤੀਰ ਧਾਰਾ। ਦੜਾਦਾੜ ਗੇਰੇ। ਕਰਾਹੈਂ[13] ਘਨੇਰੇ ॥ ੪੦ ॥ ਤਜੇ ਪ੍ਰਾਨ ਡਾਰੇ। ਸੁ ਪੈਰੰ ਪਸਾਰੇ। ਬਮੈਂ[14] ਸ਼੍ਰੋਣ ਤੋਈ। ਰਿਦੇ ਫੂਰ ਜੋਈ ॥ ੪੧ ॥ ਪਰੇ ਧੂਲ ਮਾਂਹੀ। ਜਮੰ ਧਾਮ ਜਾਹੀਂ। ਗੁਰੂ ਲਾਲ ਨੈਨੰ। ਕਹੇ ਊਚ ਬੈਨੰ॥੪੨॥'ਕਰੋ ਦੁਸ਼ਟ ਨਾਸ਼ੰ। ਹਤੋ ਜੀਤ ਆਸੰ[15]। ਨਹੀਂ ਜਾਨਿ ਦੀਜੈ।ਇਹਾਂ ਗੇਰ ਲੀਜੈ'॥੪੩॥

[1]ਪਈ ਹੈ ਪਾਸ ਕੜਛੀ (ਵਾਂਙੂ)। [2](ਮਾਨੋਂ) ਕੜ੍ਹੀ(ਪਈ ਹੈ) ਖਾਣ ਵਾਸਤੇ। ਇਹ ਵੀਭਤਸ ਰਸ ਹੈ। [3]ਰਸੋਈਏ ਹਨ। [4]ਖੋਪਰੀਆਂ। [5]ਗਿੱਦੜ। [6]ਵਰਦੀਆਂ ਹਨ ਭਾਰੀ ਉਪਮਾਂ ਵਾਲੇ (ਸੂਰਮਿਆਂ ਨੂੰ)। [7](ਗੱਲ੍ਹਾਂ) ਮਾਨੋਂ ਕਾਮ ਦਾ ਸ਼ੀਸ਼ਾ ਹਨ (ਯਾ) ਅੰਮ੍ਰਿਤ ਦਾ ਤਲਾਉ ਦਿੱਸ ਰਿਹਾ ਹੈ। [8]ਮ੍ਰਿਗਾਂ ਦੇ ਬੱਚੇ (ਦੇ) ਹਨ (ਨੇਤ੍ਰ)। [9](ਸੁਰਮਾ) ਪਾਕੇ। [10]ਮਮੋਲੇ ਵਾਂਙੂ। [11]ਸ੍ਰੇਸ਼ਟ ਕਮਲ [ਸੰਸ: ਇੰਦੀਵਰ=ਨੀਲਾ ਕਵਲ]। [12](ਸੂਰਮੇ) ਹੂਰਾਂ ਵਰਦੇ ਹਨ ਸੀਸ ਦੇ (ਸਾਂਟੇ ਸਾਂਟੇ=) ਵੱਟੇ ਸੱਟੇ। [13]ਕੁਰਲਾਂਵਦੇ ਹਨ। [14]ਉਗਲੱਛਦੇ ਹਨ। [15](ਵੈਰੀ) ਦੀ ਜਿੱਤ ਦੀ ਆਸ ਨੂੰ ਨਾਸ਼ ਕਰੋ।

ਕਰਨੋ ਬਾਕ ਜੋਈ। ਸੁਨਯੋ ਸੂਰ ਸੋਈ।ਮਨੋ ਓਜ ਦੀਨੇ। ਸਵਾਧਾਨ ਕੀਨੇ ॥ ੪੪ ॥ ਖਿਚੇ ਖੜਗ ਖੰਡੇ। ਦੁਧਾਰੇ ਪ੍ਰਚੰਡੇ। ਕੁਦਾਵੈਂ ਤੁਰੰਗੰ। ਕਟੈਂ ਸ਼ੱਤ੍ਰ ਅੰਗੰ ॥ ੪੫ ॥ ਨਹੀਂ ਜਾਨ ਦੇਤੇ। ਰਖੈਂ ਜੰਗ ਖੇਤੇ।ਲਲਾਬੇਗ ਧਾਯੋ। ਸੁ ਰੌਹੈ ਹਲਾਯੋ ॥ ੪੬ ॥ 'ਪਲਾਵੈਂ ਅਗਾਰੀ'। ਕਰਯੋ ਜੋਰ ਭਾਰੀ। ਪਰੇ ਹੂਹ ਦੈ ਕੈ। ਨਗਾਰੇ ਬਜੈ ਕੈ ॥ ੪੭ ॥ ਗੁਰੂ ਫੇਰਿ ਘੋਰਾ।ਤਜੈਂ ਤੀਰ ਘੋਰਾ। ਬਿਧੈਂ ਪਾਂਚ ਸਾਤਾ। ਪਰੈਂ ਪ੍ਰਾਨ ਘਾਤਾ[1] ॥ ੪੮ ॥ ਫਿਰੈਂ ਛੂਛ ਘੋਰੇ। ਜਰੀ ਜ਼ੀਨ ਬੋਰੇ[2]।ਅਲੰਕਾਰ ਵਾਰੇ।ਹਰੇਖਾ ਪੁਕਾਰੇਂ॥੪੯॥ ਪਰਯੋ ਖੇਤ ਭਾਰੀ।ਕਰੇ ਮਾਰ ਮਾਰੀ। ਗਿਰੇ ਸ਼ਸਤ੍ਰ ਲਾਗੇ। ਨਹੀਂ ਪੈਰ ਭਾਗੇ ॥ ੫੦ ॥ ਖਰੇ ਪ੍ਰਾਨ ਤਜਾਰੇ। ਲਹੂ ਰੰਗ ਪਾਗੇ। ਭੁਏ ਲਾਲ ਬਾਗੇ। ਤਊ ਕੋਪ ਜਾਗੇ ॥ ੫੧ ॥ ਤਛਾਮੁੱਛ ਹੋਈ। ਕਟੀ ਬਾਂਹਿ ਦੋਈ। ਕਿਸੂ ਪਾਇੰ ਕਾਟੇ। ਕਟੇ ਸੀਸ ਸਾਟੇ[3] ॥੫੨॥ ਗੁਰੂ ਜੁੱਧ ਕੀਨਾ।ਰਣੈ ਰੰਗ ਭੀਨਾ। ਉਤੈ ਜੋਧ ਜੋਧਾ।ਪਰਯੋ ਆਇ ਕ੍ਰੋਧਾ ॥ ੫੩ ॥ ਖਰਾ ਖੱਚ ਖੰਡੇ। ਚਲਾਏ ਪ੍ਰਚੰਡੇ। ਕਟੇ ਮੁੰਡ ਤੁੰਡੇ। ਭਏ ਖੰਡ ਖੰਡੇ ॥੫੪॥ ਗਨੈ ਅੰਗ ਭੰਗੇ। ਸੁ ਡਾਰੀ ਤੁਰੰਗੇ। ਜਮਯੋ ਸ਼੍ਰੋਣ ਮੁਸ਼ਟੀ। ਹਤੇ ਬਿੰਦ ਦੁਸ਼ਟੀ ॥ ੫੫ ॥ ਦੁਪਾਸੇ ਲਰਾਈ। ਸੁ ਮਾਰੈ ਮਚਾਈ। ਫਿਰੈਂ ਸ਼ੱਤ੍ਰ ਦੌਰੇ। ਮਨੋ ਹੋਇ ਬੌਰੇ ॥ ੫੬ ॥ ਮਹਾਂ ਧੂਮ ਮਾਚੀ। ਲਹੂ ਧੂਲਿ ਰਾਚੀ। ਭੁੱਯੋ ਲਾਲ ਗਾਰਾ। ਭਜੈ ਹੈਂ ਮਝਾਰਾ[4] ॥ ੫੭ ॥ ਲਲਾਬੇਗ ਜੋਰਾ। ਕਰਯੋ ਹੈ ਨ ਥੋਰਾ। ਤਊ ਰਾਖਿ ਖੇਤੰ। ਗੁਰੂ ਹੈ ਸੁਚੇਤੰ ॥੫੮॥ਨਹੀਂ ਪਾਇ ਹਾਲਾ[5]।ਬਡਾ ਹੋਲ ਘਾਲਾ।ਪਰਯੋ ਜੋਧ ਆਈ। ਮਹਾਂ ਘਾਉ ਘਾਈ[6] ॥੫੯॥ ਰਿਪੂ ਹਾਲਿ ਚਾਲੇ। ਮਰੇ ਹੈ ਬਿਸਾਲੇ।ਗੁਰੂ ਤੀਰ ਮਾਰੈਂ। ਕਰੈਂ ਏਕ ਵਾਰੈ[7]॥ ੬੦ ॥ ਅਨੇਕਾਨਿ ਘਾਵੈਂ। ਗਿਰੇ ਪ੍ਰਾਨ ਜਾਵੈਂ। ਇਮੰ ਮਾਰ ਕੀਨੀ। ਭਏ ਸੈਨ ਹੀਨੀ ॥੬੧॥ ਝਟਾ ਝੱਟ ਬਾਹੈਂ[8]।ਕਿਟੈਂ ਅੰਗ ਲਾਹੈਂ।ਗਿਰੇ ਬੀਰ ਘੋਰਾ। ਭਈ ਭੂਮਿ ਘੋਰਾ ॥ ੬੨ ॥ ਦੋਹਰਾ॥ਕਹਾਂ ਲਗੋ ਬਰਨਨ ਕਰੌਂ ਮਾਚਯੋ ਜਿਮ ਘਮਸਾਨ।ਹਾਨਿਭਈ ਤੁਰਕਾਨਕੀ ਪਾਛੈ ਹਟੇ ਨਿਦਾਨ[9]॥੬੩॥ਸੰਭਾਰੇ ਸੂਰਾ ਸਰਬ ਇਕ ਸਹੰਸ੍ਰ ਹਯ ਸੰਗ[10]। ਨੌ ਸਹੱਸ੍ਰ ਰਣਖੇਤ ਮਹਿਂ ਕੋ ਤਰਫਤਿ ਕੋ ਭੰਗ ॥੬੪॥ ਇਕ ਸਹੰਸ੍ਰ ਗੁਰ ਸੂਰਮੇ ਮਰੇ ਕਰਤਿ ਬਡ ਜੰਗ। ਜਨਮ

[1]ਪ੍ਰਾਣ ਨਾਸ਼ ਕਰਕੇ। [2]ਲੱਦੇ ਹੋਏ (ਅ) ਤੇਪੁੰਗਤੂ ਵਾਲੇ। [3](ਕਿਤੇ) ਕੱਟੇ ਹੋਏ ਸਿਰ ਪਏ ਹਨ। [4](ਗਾਰੇ) ਵਿਚ ਦੌੜਦੇ ਹਨ। [5]ਪੈਰ ਨਹੀਂ ਹਿੱਲੇ। [6]ਬੜੇ ਜ਼ਖਮੀ ਕਰਦਾ ਹੈ। [7]ਇੱਕੋ ਹੀ ਵਾਰ (ਤੀਰ ਸਰ) ਕਰਦੇ ਹਨ ਤਾਂ। [8]ਚਲਾਂਵਦੇ ਹਨ (ਸ਼ਸਤ੍ਰ)। [9]ਅੰਤ ਨੂੰ। [10]ਇਕ ਹਜ਼ਾਰ ਘੋੜੇ ਸਮੇਤ (ਬਚੇ)।

ਮਰਨ ਬੰਧਨ ਮਹਾਂ ਅੰਗ ਸੰਗ ਸੋ ਭੰਗਾ[1]॥੬੫॥ਸਰਬਗਰਬਤੁਰਕਨਿ ਹਰਨੋ ਐਸੀ ਮਾਰ ਮਚਾਇ। ਸਰਬ ਸ਼ਕਤਿ ਧਰਿ ਸਤਿਗੁਰੂ ਕਰਹਿਂ ਜਥਾ ਮਨ ਭਾਇ ॥ ੬੬ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਜੁੱਧ' ਪ੍ਰਸੰਗ ਬਰਨਨੰ ਨਾਮ ਅਸ਼ਟ ਚਤੁਰਾਰਿੰਸਤੀ ਅੰਸੂ ॥ ੪੮ ॥

## ੪੯. [ਕਾਬਲ ਬੇਗ ਬੱਧ]।

ਦੋਹਰਾ ॥ ਥਕਤਿ ਭਏ ਗਨ ਸੂਰਮੇ ਖੜਗ ਪ੍ਰਹਾਰਤਿ ਵਾਰ। ਗਏ ਤੁਰੰਗਮ ਹੁਸ ਘਨੇ[2] ਭਯੋ ਖੇਤ ਬਿਕਰਾਰ ॥ ੧ ॥ ਤੋਟਕ ਛੰਦ ॥ ਤਰਵਾਰ ਹਜ਼ਾਰਹੁਂ ਨੰਗ ਪਰੀ। ਜਿਨ ਰੰਗ ਸੁਰੰਗਤਿ ਸ੍ਰੋਣ ਭਰੀ[3]। ਬਹੁ ਟੂਟਿ ਗਈ ਲਗਿ ਲੋਹਨਿ ਪੈ।ਕਬਜ਼ੇ ਪਰਿ ਭਿੰਨ ਅਸੋਹਨ ਪੈ[4]॥੨॥ਤਿਮ ਪੁੰਜ ਤੁਫੰਗਨਿ ਟੂਟਿ ਗਈ। ਗਨ ਕਾਸ਼ਟ ਕੁੰਦ ਨਿਕੰਦ ਭਈ[5]। ਬਹੁ ਸਾਬਤ ਕੰਚਨ ਕਾਮ ਕਰੀ[6]। ਬਿਨ ਸੂਰਨਿ ਤੇ ਰਣ ਭੂਮ ਪਰੀ॥੩॥ਧਰ ਪੈ ਧਰ ਜਨੋਂ ਕਿਹ ਕੰਧ ਚਿਨੀ[7]। ਕਿਹੁਂ ਬਾਂਹੁਂ ਕਟੀ ਕਿਹੁਂ ਜੰਘ ਹਨੀ। ਤੁਰਕਾਨਿ ਛੁਤੀਸ ਹਜ਼ਾਰ ਮਰੇ। ਗੁਰ ਸੂਰ ਹਜ਼ਾਰਨਿ ਪ੍ਰਾਨ ਹਰੇ ॥ ੪ ॥ ਇਕ ਜਾਮ ਚਢਨੋ ਦਿਨ ਜੰਗ ਭਏ। ਅਸ ਮਾਰ ਮਚੀ ਭਟ ਪ੍ਰਾਨ ਹਏ। ਜੁਗ ਜਾਮ ਕਛੂ ਘਟ ਰੈਨ ਹੁਤੀ। ਲਰਿ ਕੈ ਸ੍ਰਮ ਤੇ ਜਨੁ ਸੈਨ ਸੁਤੀ ॥੫॥ ਗਨ ਦੁੰਦਭਿ ਸੰਗ ਤੁਰੰਗ ਪਰੇ। ਗਹਿ ਡੰਕ ਬਜਾਵਨਹਾਰ ਪਰੇ। ਪੁਤਲੀਨਿ ਸੁ ਖੇਲ ਮਨੋਂ ਕਰਿਕੈ। ਤਰ ਊਪਰਿ ਫੇਰਿ ਦਈ ਧਰਿਕੈ[8] ॥੬॥ ਲਹਿ ਗੰਧ ਲਹੂ ਮੁਰਛਾਇ ਪਰੇ[9]। ਮੁਖ ਨੈਨ ਪਸਾਰ ਕਿਤੇਕ ਮਰੇ। ਰਜ ਸ੍ਰੋਣਤਿ ਪੰਕ[10] ਧਸੇ ਮਰਿ ਕੈ ।ਬਹੁ ਘਾਇਲ ਘੋਰਨਿ ਤੇ ਦਰਿਕੈ[11] ॥ ੭ ॥ ਗੁਰ ਸੈਨ ਖਰੀ ਇਕ ਓਰ ਭਈ। ਗਨ ਦੁੰਦਭਿ ਚੋਬਨਿ ਮਾਰਿ ਦਈ। ਥਿਰ ਬੰਗਲਲਾ ਹੁਇ ਦੂਰ ਖਰਾ। ਮੁਰਝਾਇ ਗਯੋ ਮੁਖ, ਜੰਗ ਕਰਾ ॥੮॥ ਸਮੁਦਾਇ ਚਮੂੰ ਨਹਿਂ ਪਾਸ ਪਿਖੋ।

---

[1]ਜਨਮ ਮਰਨ ਦੇ ਬੰਧਨ ਨਾਸ਼ ਕਰਕੇ (ਗੁਰੂ ਜੀ) ਦੇ ਅੰਗ ਸੰਗ ਹੋਏ। (ਅ) ਸਰੀਰ ਦੇ ਨਾਸ਼ ਹੋਣ ਨਾਲ ਜਨਮ ਮਰਨ ਦੇ ਬੰਧਨ ਭੀ ਨਾਸ਼ ਹੋ ਗਏ। [2]ਬਹੁਤ ਘਬਰਾ ਗਏ। [3]ਜੋ ਲਹੂ ਨਾਲ ਲਿੱਬੜੀਆਂ ਸੁਹਣੇ ਰੰਗ ਰੰਗੀਜ ਗਈਆਂ ਹਨ। [4]ਕਬਜ਼ੇ (ਧਰਤੀ) ਤੇ ਜੁਦੇ ਪਏ ਸ਼ੋਭ ਨਹੀਂ ਰਹੇ ਹਨ। [5]ਕਾਠ ਦੇ ਕੁੰਦੇ ਟੁੱਟ ਗਏ। [6]ਬਹੁਤੀਆਂ (ਬੰਦੂਕਾਂ) ਸਾਬਤ ਭੀ ਹਨ ਜਿਨ੍ਹਾਂ ਤੇ ਸੋਨੇ ਦਾ ਕੰਮ ਕੀਤਾ ਹੈ। [7]ਧੜ ਤੇ ਧੜ (ਇਉਂ ਪਏ ਹਨ) ਜਿਵੇਂ ਕਿਸੇ ਨੇ ਕੰਧ ਚਿਣੀ ਹੋਈ ਹੁੰਦੀ ਹੈ। [8]ਮਾਨੋਂ ਪੁਤਲੀਆਂ ਦਾ ਖੇਲ ਕਰਕੇ ਹੇਠਾਂ ਉੱਤੇ ਫੇਰ ਧਰ ਦਿੱਤੀਆਂ ਹਨ (ਪੁਤਲੀਆਂ)। [9]ਕਈ ਲਹੂ ਦੀ ਮੁਸ਼ਕ ਨਾਲ ਹੀ ਮੂਰਛਾ ਹੋਏ ਪਏ ਹਨ। [10]ਧੂੜੀ ਤੇ ਲਹੂ ਦੇ ਚਿੱਕੜ ਵਿਚ। [11]ਘੋੜਿਆਂ ਨਾਲ ਦਲੇ ਜਾ ਕੇ।

ਪਛੁਤਾਇ ਖਰੋ ਮਨ ਚਿੰਤ ਬਿਖੇ। 'ਇਹ ਕਰਾਮਤ ਆਇ, ਨ ਜੰਗ ਭਯੋ।
ਨਹਿਂ ਕਾਜ ਸਰ੍ਯੋ ਦਲ ਪ੍ਰਾਨ ਹਯੋ ॥ ੯ ॥ ਗੁਰ ਤੀਰ ਚਮੂੰ[1] ਥਿਤ ਦੀਹ
ਦਿਖੈ।ਸਰਦਾਰ ਰਹੇ ਮਮ ਸੈਨ ਬਿਖੈ। ਧੁਜਨੀ[1] ਲਘੁ ਲਾਗਤਿ ਮੋਹਿ ਅਬੈ।
ਕਰਿ ਜੰਗ ਮਹਾਂ ਤਜਿ ਪ੍ਰਾਨ ਸਬੈ ॥੧੦॥ ਗੁਰ ਕੋ ਨ ਗਹ੍ਯੋ, ਨਹਿ ਮਾਰਿ
ਲਯੋ। ਕਰਿ ਹੇਲ ਘਨੋ ਨ ਪਲਾਇ ਦਯੋ। ਨਹਿਂ ਖੇਤ ਤਜ੍ਯੋ ਅਰ ਬੀਰ
ਰਹੇ[2]। ਬਹੁ ਮਾਰ ਪ੍ਰਹਾਰਨਿ ਸ਼ਸਤ੍ਰ ਗਹੇ' ॥ ੧੧ ॥ ਸੁਨਿ ਕਾਬਲ ਬੇਗ
ਬਿਸਾਲ ਬਲੀ। ਨਿਜ ਮਾਤੁਲ ਸੋਂ ਕਹਿ ਧੀਰ ਭਲੀ। 'ਅਬਿ ਹੋਹਿ ਕਹਾਂ
ਪਛੁਤਾਵਨ ਤੇ। ਕਿਮ ਬਾਤ ਬਨੈ ਹਟਿ ਜਾਵਨ ਤੇ॥੧੨॥ਗਹਿ ਸ਼ਾਹੁ ਸਭਾ
ਸ਼ਮਸ਼ੇਰ ਲਈ। ਕਹਿ ਬਾਕ ਅਧੋ[3]–ਹਯ ਲ੍ਯਾਉਂ ਜਈ[4]–।–ਗੁਰ ਕੋ
ਗਹਿਬੋ ਨਤੁ ਮਾਰ ਦਿਜੈ-।ਇਹੁ ਸ਼ਾਹੁ ਕਹੀ,ਉਰ ਜਾਨਿ ਲਿਜੈ॥੧੩॥ਮਰਿ
ਬਾਦ ਗਯੋ ਸਮੁਦਾਇ ਦਲੈ। ਨਹਿਂ ਕਾਜ ਸਰ੍ਯੋ, ਨਹਿਂ ਕੀਨਿ ਬਲੈ।ਅਬਿ
ਏਕਲ ਮੈਂ ਚਲ ਜਾਤਿ ਭਲੇ। ਲਲਕਾਰ ਕਰੌਂ ਗੁਰ ਕੋ ਇਕਲੇ ॥ ੧੪ ॥
ਬਿਦਤ੍ਯੋ ਜਗ ਬੀਚ ਬਹਾਦੁਰ ਹੈ। ਸੁਨਿ ਬਾਕ ਕਰੇ ਨ ਨਿਰਾਦਰ ਹੈ।
ਹੁਇ ਏਕ ਖਰੋ ਮਮ ਸਾਥ ਲਰੈ। ਗੁਰ ਕੋ ਜਸੁ ਬੰਦ ਜਹਾਨ ਚਰੈ ॥ ੧੫॥
ਅਸ ਜੰਗ ਕਰੌਂ ਗੁਰ ਸੰਗ ਘਨੇ। ਗਹਿ ਲੇਹੁਂ ਕਿਧੌਂ, ਸ਼ਮਸ਼ੇਰ ਹਨੋਂ।ਬਲ
ਮੋਹਿ ਬਡੋ ਤੁਮ ਜਾਨਤਿ ਹੋ। ਥਿਰ ਹੇਰਹੁ ਮੈਂ ਰਨ ਠਾਨਤਿ ਹੋਂ' ॥੧੬॥
ਕਹਿ ਮਾਤੁਲ ਕੋ ਇਮ ਬੀਰ ਬਲੀ। ਚਹਿ ਜਾਨਿ,ਧਰੈ ਰਨ ਚੌਂਪ ਭਲੀ[5]।
ਤਬਿ ਕੈਬਰਬੇਗ ਪੁਕਾਰ ਕਹ੍ਯੋ। 'ਗੁਰ ਓਜ ਮਹਾਂ ਚਿਤ ਤੈਂ ਨ ਲਹ੍ਯੋ[6]?
॥੧੭॥ਨਰ ਬ੍ਰਿੰਦਨਿ ਤੇ ਸੁਨਿ ਜਾਨਤਿ ਹੈਂ। ਇਸ ਕਾਰਨ ਤੋਹਿ ਬਖਾਨਤਿ
ਹੈਂ। ਗਰਬੋ ਨ ਰਿਦੈ ਸਵਧਾਨ ਬਨੋ। ਕਰਿ ਘਾਤ ਅਨੇਕਨਿ ਦਾਵ ਘਨੋਂ[7]
॥ ੧੮ ॥ ਬਚਿ ਆਪ, ਪ੍ਰਹਾਰ ਕਰੋ ਗੁਰ ਕੋ। ਬਿਨ ਆਲਸ ਤ੍ਰਾਸ ਕਰੋ
ਉਰਕੋ[8]। ਤੁਮ ਡੀਲ ਦਰਾਜ਼ ਬਲੀ ਜਿਮ ਹੈ। ਹਰਿ ਗੋਵਿੰਦ ਪੀਰ ਸੁਨ੍ਯੋ
ਤਿਮ ਹੈ ॥ ੧੯ ॥ ਅਬਿ ਜਾਹੁ ਖ਼ੁਦਾਇ ਸੁ ਖੈਰ ਕਰੇ। ਇਹੁ ਕਾਰਜ ਤੈਂ
ਬਿਨ ਨਾਂਹਿ ਸਰੇ'।ਕਿਤ ਹੂੰ ਕਿਤ ਛੂਟ ਤੁਫੰਗ ਰਹੀ।ਸਭਿ ਕਾਬਲ ਬੇਗਹਿ
ਘਾਤ ਲਹੀ[9] ॥ ੨੦ ॥ ਬਲਵਾਨ ਤੁਰੰਗਮ ਛੇਰਨ ਕੋ[10]। ਗਮਨ੍ਯੋ ਗੁਰ

[1]ਸੈਨਾ। [2]ਅੜ ਰਹੇ ਹਨ। [3]ਆਇਆ ਹੈਂ। [4]ਜਾਕੇ। [5]ਜੰਗ ਕਰਨੇ ਦੀ ਖੁਸ਼ੀ ਬਹੁਤੀ ਧਾਰਕੇ। [6]ਤੂੰ ਸਮਝਿਆ ਨਹੀਂ। [7]ਬਹੁਤੇ ਦਾਵਾਂ ਦੇ ਅਨੇਕਾਂ ਘਾਤ ਕਰਨੈ। [8]ਡਰ ਤੇ ਆਲਸ ਤੋਂ ਬਿਨਾ ਕਹੇ ਦਿਲ ਨੂੰ, ਭਾਵ ਤਕੜੇ ਤੇ ਨਿਰਭੈ ਹੋਵੋ। [9]ਦਾਉ ਤੱਕ ਲਿਆ। [10]ਛੇੜ ਕਰਕੇ।

ਸੰਮੁਖ ਪੂਰਨ ਕੈ।ਢਿਗ ਦੂਤ ਖਰਯੋ ਤਿਹ ਦੇਖਿ ਜਬੈ।ਕਿਯ ਬੂਝਨ[1] ਤਾਂਹਿ ਕਿ ਸੰਗ ਤਬੈ ॥ ੨੧ ॥ 'ਇਹ ਕੌਨ ਅਹੈ? ਅਸੁ[2] ਫੇਰਤਿ ਹੈ।ਹਿਤ ਸੰਮੁਖ ਆਵਨ ਪ੍ਰੇਰਤਿ ਹੈ। ਨਿਜ ਚਾਤੁਰਤਾ ਦਿਖਰਾਵਤਿ ਹੈ।ਗਹਿ ਬਾਗ ਤੁਰੰਗ ਨਚਾਵਤਿ ਹੈ' ॥ ੨੨ ॥ ਸੁਨਿ ਦੂਤ ਕਹ੍ਯੋ 'ਬਡ ਬੀਰ ਭਲਾ। ਇਸ ਮਾਤੁਲ ਲਾਗਤਿ ਬੇਗਲਲਾ। ਤੁਮ ਏਕਲ ਸੰਗਹਿ ਜੰਗ ਚਹੈ। ਮਗ ਆਵਤਿ ਭੀ ਬਹੁ ਬਾਰ ਕਹੈ[3] ॥੨੩॥ਬਲ ਕੋ ਇਹ ਮਾਨ ਧਰੈ ਮਨ ਮੈਂ।ਬਹੁ ਦਾਵ ਲਖੈ ਬੁਧਿ ਤੇ ਰਨ ਮੈਂ।ਪਟਬਾਜ਼ਨਿ ਸੋਂ ਨਿਤ ਮੇਲ ਕਰੈ। ਚਿਰਕਾਲ ਲਰੈ ਤਿਨ ਸੰਗ ਅਰੈ ॥ ੨੪ ॥ ਇਸ ਹੇਰਨ ਹੇਤੁ ਸੁ ਆਵਤਿ ਹੈ। ਗਤਿ ਮੰਦ[4] ਤੁਰੰਗ ਚਲਾਵਤਿ ਹੈ'। ਇਮ ਬਾਤ ਸੁਨਾਵਤਿ ਦੂਤ ਖਰ੍ਯੋ।ਤਬਿ ਲੌ ਤਿਨ ਆਇ ਕੈ ਨੇਰ ਕਰ੍ਯੋ ॥ ੨੫ ॥ ਕਹਿ ਕਾਬਲਬੇਗ 'ਗੁਰੂ! ਸੁਨੀਏ। ਭਟ ਨਾਹਕ ਆਨ ਨਹੀਂ ਹਨੀਏ। ਤੁਮ ਪੀਰ ਸੁ ਲੋਕ ਉਬਾਰਤਿ ਹੈਂ। ਚਿਤ ਬਾਂਛਤਿ ਕੋ ਸਭਿ ਜਾਚਤਿ ਹੈਂ ॥੨੬॥ ਰਣ ਦੁੰਦ[5] ਇਹਾਂ ਅਬਿ ਮਾਂਗਤਿ ਹੌਂ ਤੁਮ ਸੋਂ ਲਰਿਬੇ ਅਨੁਰਾਗਤਿ ਹੌਂ। ਇਹੁ ਕਾਮਨ ਪੂਰਨ ਮੋਰ ਕਰੋ। ਇਤ ਹੋਇ ਜੁਦੇ ਮੁਝ ਸੰਗ ਲਰੋ ॥ ੨੭ ॥ ਥਿਰ ਹੋਇ ਬਿਲੋਕਨ ਲੋਕ ਕਰੈਂ। ਤਬਿ ਲੌ ਪਖ ਬਾਦ ਨ ਬੀਰ ਧਰੈਂ'। ਸੁਨਿ ਸ਼੍ਰੀ ਹਰਿਗੋਵਿੰਦ ਸ਼ੱਤ੍ਰ ਗਿਰਾ। ਬਡਿ ਬੀਰ ਬਹਾਦੁਰ ਕੋਪ ਕਰਾ ॥ ੨੮ ॥ 'ਹਮ ਤਯਾਰ ਖਰੇ ਚਿਤੋ ਚਾਹਤਿ ਹੈਂ।ਤੁਰਕਾਨਿ ਪਨੋ ਸਭਿ ਗਾਹਤਿ ਹੈਂ[6]।ਅਰਿ ਕੋ ਨ ਅਰੈ[7], ਬਲ ਕੋ ਨ ਧਰੈ। ਰਣ ਹੇਰਤਿ ਕਾਤੁਰ ਭਾਜ ਧਰੈਂ ॥ ੨੯ ॥ ਸਮੁਹਾਇ ਥਿਰੇ ਨਹਿਂ ਧੀਰ ਧਰੀ। ਜਿਮ ਹੋਤਿ ਬਧੂ ਨਵ ਲਾਜ ਭਰੀ। ਹੱਥਯਾਰ ਦਿਖਾਵਨ ਹੇਤਿ ਧਰੇ। ਮਰਿ ਕੂਰ ਗਏ ਨਹਿਂ ਅੱਗ੍ਰ ਅਰੇ ॥ ੩੦ ॥ ਤੁਵ ਸਾਧ[8] ਅਹੈ, ਅਸ[9] ਬਾਕ ਕਹ੍ਯੋ। ਸਭਿ ਸੈਨ ਬਿਖੈ ਇਕ ਬੀਰ ਲਹ੍ਯੋ। ਹਮਰੀ ਚਿਤ ਚਾਹਿ ਪੁਜਾਵਨ ਕੋ। ਅਬਿ ਆਇ ਕਰੋ ਮਨ ਭਾਵਨ ਕੋ' ॥ ੩੧ ॥ ਸੁਨਿ ਕਾਬਲ ਬੇਗ ਬਡੋ ਹਰਖ੍ਯੋ। ਗੁਰ ਬੀਰ ਬਹਾਦੁਰ ਕੋ ਪਰਖ੍ਯੋ :—'ਤਜਿ ਦੇਹੁ ਤੁਰੰਗਮ ਭੂਮ ਥਿਰੋ। ਗਹਿ ਢਾਲ, ਕ੍ਰਿਪਾਨਨਿ ਵਾਰ ਕਰੋ[10]' ॥ ੩੨ ॥ ਗੁਰ ਸ਼੍ਰੀ ਹਰਿਗੋਬਿੰਦ ਬੀਰ ਮਹਾਂ। ਉਤਰੇ ਹਯ ਤੇ ਤਤਕਾਲ ਤਹਾਂ। ਕਰ ਬਾਮ ਬਿਖੈ ਗਹਿ ਢਾਲ ਲਈ। ਉਤਸਾਹ

[1](ਗੁਰੂ ਜੀ ਨੇ) ਪੁੱਛਿਆ (ਹਸਨਖਾਂ ਦੂਤ ਨੂੰ)। [2]ਘੋੜਾ। [3]ਆਉਂਦਿਆਂ ਰਸਤੇ ਵਿਚ (ਇਹੋ ਗੱਲ) ਕਈ ਵਾਰ ਕਹਿੰਦਾ ਸੀ। [4]ਹੌਲੀ ਚਾਲ। [5](ਅਸਾਂ) ਦੁਹਾਂ ਦਾ ਜੰਗ। [6]ਪਛਾੜ ਰਹੇ ਹਾਂ। [7]ਵੈਰੀ ਕੋਈ ਨਹੀਂ ਅੜਦਾ। [8]ਸ਼ਾਬਾਸ਼ ਹੈ ਤੈਨੂੰ। [9]ਐਸੇ। [10]ਕ੍ਰਿਪਾਨਾਂ ਦਾ ਵਾਰ ਕਰੋ।

ਬਡੋ ਚਿਤ ਚਾਹੁ ਜਈ[1] ॥ ੩੩ ॥ ਅਵਿਲੋਕਤਿ ਕਾਬਲਬੇਗ ਜਬੈ। ਤਜਿ
ਦੀਨ ਤੁਰੰਗਮ ਤੇਜ਼ ਤਬੈ। ਜੁਗ ਓਰਨਿ ਕੇ ਭਟ ਬ੍ਰਿੰਦ ਥਿਰੇ। ਹੱਥਯਾਰ
ਪ੍ਰਹਾਰ ਨ ਕੋਇ ਕਰੇ ॥੩੪॥ ਉਤ ਬੇਗਲਲਾਦਿਕ ਹੇਰਤਿ ਹੈਂ।'ਗੁਰ ਜੀਤ
ਲਿਜੈ' ਕਹਿ ਪ੍ਰੇਰਤਿ ਹੈਂ।ਮਨ ਜਾਨਤਿ ਬੀਰ ਸੁਸਾ ਸੁਤ ਕੋ[2]। ਪਟਿ ਬਾਜ[3]
ਸੁਚੇਤ ਬਲੀ ਅਤਿ ਕੋ ॥ ੩੫ ॥-ਬਡ ਤੁਰਨਤਾ ਰਣ ਧਾਰਤਿ ਹੈ। ਨ
ਸੰਭਾਰਨ ਦੇ ਅਰਿ ਮਾਰਤਿ ਹੈ। ਨਹਿੰ ਛੋਰਹਿ ਗੋ, ਅਬਿ ਘਾਤ ਕਰੈ।ਸ਼ੁਭ
ਬਾਤ ਬਨੀ ਗੁਰ ਏਕ ਲਰੈ-॥ ੩੬ ॥ ਚਿਤ ਬੀਰ ਬਿਚਾਰਤਿ ਬਾਕ ਕਹੇ।
-ਸੁਨਿ ਕਾਬਲਬੇਗ ਲਰੰਤਿ ਅਹੇ[4]। ਭੁਜ ਤੋਰ ਬਿਖੈ ਜਯ ਆਸ ਰਹੀ[5]।
ਅਬਿ ਔਰ ਅਲੰਬ ਰਹ੍ਯੋ ਨ ਕਹੀਂ-॥ ੩੭॥ ਇਤ ਜੋਧ ਬਲੀ ਗੁਰ ਤੀਰ
ਖਰੇ। ਭਟ ਔਰ ਬਿਧੀਸਸਿ[6] ਆਦਿ ਥਿਰੇ। ਗੁਰ ਪੈ ਬਿੱਸ੍ਵਾਸ ਮਹਾਂ ਧਰਿ
ਹੀਂ।-ਬਿਨ ਦੇਰ ਸੰਘਾਰਨ ਕੋ ਕਰਿ ਹੀਂ ॥ ੩੮॥ ਇਹ ਕਯਾ ਗੁਰ ਅੱਗ੍ਰ[7]
ਕਰੈ ਬਿਰਤਾ। ਗਜ ਮੱਤਹਿ ਕੇਹਰਿ ਸੋਂ ਭਿਰਤਾ[8]। ਖਗਰਾਜ ਕਹਾਂ,
ਚਟਕਾ ਸੁ ਕਹਾਂ[9]। ਸਮਤਾ ਚਹਿ ਹੀ, ਗਰਬਾਤਿ ਮਹਾਂ[10]-॥੩੯॥ਰਣ ਦੁੰਦ
ਬਿਲੋਕਨ ਹੇਤੁ ਖਰੇ। ਚਹਿ ਮੂਢ-ਗੁਰੂ ਹਤਿਬੇ ਕਿ ਧਰੇਂ[11]-।ਗਹਿ ਢਾਲ
ਕ੍ਰਿਪਾਨ ਫਿਰ੍ਯੋ ਗਰਬੇ। ਦਿਖਰਾਵਤਿ ਚਾਤੁਰਤਾ ਸਰਬੇ ॥੪੦॥ ਕਰਿ
ਸ਼ੀਘ੍ਰ ਸੁ ਫਾਂਦਤਿ ਓਜ ਧਰੇ। ਇਤ ਊਤ ਫਿਰ੍ਯੋ ਹੁਇ ਅੱਗ੍ਰ ਖਰੇ। ਤਿਮ
ਸ੍ਰੀ ਗੁਰ ਚੰਚਲਤਾ ਕਰਿਕੈ।ਕਰਿ ਦਾਵ ਫਿਰੈਂ ਅਸਿ ਕੋ ਧਰਿ ਕੈ[12]॥ ੪੧॥
ਕਬਿ ਸੰਮੁਖ ਹੋਇ ਤਕਾਵਤਿ ਹੈਂ।ਚਹਿੰ ਮਾਰਨ ਆਪ ਬਚਾਵਤਿ ਹੈਂ। ਸਮ
ਦੋਨਹੁੰ ਦਾਵ ਬਿਚਾਰਤਿ ਹੈਂ। ਉਛਲੰਤਿ ਮਹਾਂ ਪਗ ਧਾਰਤਿ ਹੈਂ[13] ॥ ੪੨॥
ਗੁਰਵਾਕ ਕਹ੍ਯੋ'ਕਰਿ ਵਾਰ ਪੁਰਾ[14]। ਨਤੁ ਹ੍ਵੈ ਪਛੁਤਾਵਨ-ਨਾਹਿ ਕਰਾ-।
ਮਮ ਵਾਰ ਚਲੇ ਨਹਿੰ ਬਾਚਹਿੰ ਗੋ।ਰਜ ਸ੍ਰੋਣਤਿ ਦੀਰਘ ਰਾਚਹਿ ਗੋ'॥੪੩॥
ਤਬਿ ਕਾਬਲਬੇਗ ਸ਼ਿਤਾਬ ਕਰੇ।ਇਤ ਉਤਹਿ ਫਾਂਦਤਿ ਵਾਰ ਕਰੇ। ਗੁਰ
ਛਾਰ ਕਰੀ[15] ਸੁ ਬਚਾਇ ਗਏ।ਜਬਿ ਛੂਛ ਪਰ੍ਯੋ ਤਬਿ ਕ੍ਰੁੱਧ ਭਏ[16] ॥੪੪॥

---

[1]ਚਿੱਤ ਵਿਚ ਜਿੱਤ ਦੀ ਚਾਹ ਹੈ। [2]ਭੈਣ ਦੇ ਪੁਤ੍ਰ ਨੂੰ। [3]ਪਟੇਬਾਜ਼ ਤੇ.....। [4]ਹੇ ਕਾਬਲ ਬੇਗ ਸੁਣ! ਤੂੰ ਲੜ ਰਹਿਆ ਹੈਂ, [5](ਇਕ) ਤੇਰੀ ਬਾਂਹ ਵਿਚ ਫ਼ਤਹ ਦੀ ਆਸ ਬਾਕੀ ਹੈ, (ਤੇਰੇ ਮਾਮੇ ਨੂੰ)। [6]ਬਿਧੀਚੰਦ। [7]ਗੁਰੂ ਜੀ ਦੇ ਅੱਗੇ। [8]ਭਿੜਦਾ ਹੈ। [9]ਗਰੁੜ ਕਿੱਥੇ ਤੇ ਚਿੜਾ ਕਿੱਥੇ। [10]ਹੰਕਾਰ ਕਰਦਾ ਹੈ ਬਹੁਤਾ। [11]ਮਾਰ ਲਈਏ ਯਾ ਫੜ ਲਈਏ। [12]ਤਲਵਾਰ ਫੜਕੇ। [13]ਬਹੁਤ ਉਛਲ਼ ਕੇ ਪੈਰ ਰਖਦੇ ਹਨ। [14]ਪਹਿਲਾਂ। [15]ਢਾਲ ਮਾਰਕੇ। [16]ਵਾਰ ਖਾਲੀ ਪਿਆ ਤਾਂ (ਕਾਬਲ ਬੇਗ) ਕ੍ਰੋਪਿਆ।

ਕਰਿ ਨੇਰ ਬਹੋਰ ਪ੍ਰਹਾਰ ਕਰ੍ਯੋ। ਨਟ ਕੇ ਸਮ ਫਾਂਦਤਿ ਬੇਗ ਧਰ੍ਯੋ। ਪੁਨ
ਢਾਲਿ ਸੁ ਊਪਰ ਰੋਕਿ ਲਯੋ[1]। ਗੁਰ ਆਪਨਿ ਵਾਰ ਪ੍ਰਹਾਰ ਕਿਯੋ[2] ॥੪੫॥
ਤਰ ਨੰਮ੍ਰਿਤ ਭੂਤਲ ਸਾਥ ਛੁਯੋ[3]। ਲਘੁਤਾ ਕਰਿ ਦਾਵ ਬਚਾਇ ਗਯੋ।
ਕਰਵਾਰ ਉਭਾਰਤਿ ਵਾਰ ਕਰ੍ਯੋ[4]। ਤਿਰਛੀ ਸੁ ਤਿਛੀ ਹਤਿ ਮਾਨ ਭਰ੍ਯੋ[5]॥
੪੬॥ ਬਹੁ ਸ਼ੀਘ੍ਰ ਕਰੇ ਸੁ ਬਚਾਇ ਰਹੇ[6]। ਪਿਪਲਾ ਖਗ ਅੱਗ੍ਰ ਸਰੀਰ ਛੁਹੇ[7]।
ਛੁਟਿ ਸ਼੍ਰੋਣ ਬਹ੍ਯੋ ਗੁਰ ਚੀਰ ਭਿਗੇ। ਪਿਖਿ ਘਾਵ ਲਗ੍ਯੋ ਉਰ ਕੋਪ ਜਗੇ॥
੪੭॥ ਭਭਕਾਰ ਪਰੇ ਸਮ ਸ਼ੇਰ ਤਬੈ। ਚਮਕੇ ਸ਼ਮਸ਼ੇਰ ਬਿਲੋਕਿ ਸਬੈ।
ਕਰਿ ਢਾਲ ਸੁ ਅੱਗ੍ਰ ਦਬਾਇ ਲਯੋ[8]। ਕਰਿ ਸ਼ੀਘ੍ਰਤ ਉਭਜਿ ਦੂਰ ਭਯੋ[9]॥੪੮॥
ਪਿਖਿ ਬੇਗਲਲਾਦਿਕ 'ਸਾਧ' ਕਹ੍ਯੋ:-'ਕਰਿ ਘਾਤ, ਕਿਧੌਂ ਗੁਰ ਲੋਹੁ
ਗਹ੍ਯੋ'। ਨਹਿ ਜਾਨਤਿ ਮੂਢ ਖਿਲਾਵਤਿ ਹੈਂ[10]। ਕ੍ਰਿਤ ਮਾਨਵ ਕੀ ਮਨ
ਭਾਵਤਿ ਹੈਂ॥੪੯॥ਚਪਲੈਤਿ ਚਲ੍ਯੋ ਪੁਨ ਨੇਰ ਕਿਯੋ। ਲਘੁਤਾ ਦਰਸਾਇ
ਹੰਕਾਰ ਹਿਯੋ[11]। 'ਪ੍ਰਥਮੈਂ ਸਮ' ਚਾਹਤਿ 'ਵਾਰ ਕਰੌਂ। ਧਰ ਦ੍ਵੈ ਕਰਿਕੈ ਧਰ
ਪੈ ਸੁ ਧਰੌਂ[12]॥੫੦॥ਕਰਵਾਰ[13] ਸੰਭਾਰਿ ਉਭਾਰਿ ਮਹਾਂ। ਤਕਿ ਵਾਰ ਪ੍ਰਹਾਰਨਿ
ਬੇਗ ਲਹਾ[14]। ਗੁਰ ਅੱਗ੍ਰ ਭਏ ਬਿਨ ਤ੍ਰਾਸ ਤਬੈ। ਦਿਸ਼ ਦੋਇਨਿ ਕੇ ਭਟ
ਠਾਂਢਿ ਸਬੈ ॥ ੫੧ ॥ ਰਿਪੁ ਢਾਲਹਿ ਢਾਲ ਭਿਰਾਇ ਦਈ। ਕਰਿ ਊਚ
ਉਸਾਰਤਿ ਸ਼ੀਘ੍ਰ ਲਈ[15]।ਬਹੁ ਕਾਬਲਬੇਗ ਬਚਾਇ ਰਹ੍ਯੋ।ਬਲ ਸਾਥ ਕ੍ਰਿਪਾਨ
ਮਹਾਨ ਬਹ੍ਯੋ ॥੫੨॥ ਲਗਿ ਤੁੰਗ ਸਿਕੰਧਹਿ[16] ਚੀਰ ਦਯੋ। ਅਟਕ੍ਯੋ ਨ
ਕਹੂੰ ਚਲਿ ਪਾਰ ਭਯੋ। ਜਿਮ ਹੋਤਿ ਜਨੇਊ ਪਰ੍ਯੋ ਗਰ ਮੈਂ। ਤਿਮ ਦੋ ਧਰ
ਹੋਇ ਗਿਰ੍ਯੋ ਧਰ ਮੈਂ ॥੫੩॥ ਭਟ ਜੋਧ ਸੁ ਆਦਿ ਨਿਹਾਰਤਿ ਹੈਂ। 'ਗੁਰ
ਜੈ, ਗੁਰ ਜੈਤਿ' ਉਚਾਰਤਿ ਹੈਂ। ਲਖਿ ਕੌਤਕ ਆਨੰਦ ਧਾਰਤਿ ਹੈਂ।
ਉਤਸਾਹਿ ਕਰੇ ਲਲਕਾਰਤਿ ਹੈਂ ॥੫੪॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸਿ
'ਕਾਬਲ ਬੇਗ ਬੱਧ' ਪ੍ਰਸੰਗ ਬਰਨਨ ਨਾਮ ਊਨ ਪੰਚਾਸਤੀ ਅੰਸੂ ॥ ੪੯ ॥

[1](ਗੁਰੂ ਜੀ ਨੇ) ਰੋਕ ਲਿਆ। [2](ਹੁਣ) ਗੁਰੂ ਜੀ ਨੇ ਅਪਣੇ ਵਾਰ ਦੀ ਮਾਰ ਕੀਤੀ। [3]ਹੇਠਾਂ ਨਿਊਂ ਕੇ ਪ੍ਰਿਥਵੀ ਸਾਥ ਛੁਹਿਆ (ਕਾਬਲ ਬੇਗ)। [4](ਕਾਬਲ ਬੇਗ ਨੇ) ਵਾਰ ਕੀਤਾ। [5]ਟੇਢੀ ਤੇ ਤਿੱਖੀ ਮਾਰੀ ਹੰਕਾਰ ਭਰੇ ਹੋਏ ਨੇ। [6]ਬਚਾ ਗਏ (ਗੁਰੂ ਜੀ)। [7]ਤਲਵਾਰ ਦੀ ਨੋਕ ਜਾਮੇ ਦੀ ਆਸਤੀਨ ਕੋਲ ਸਰੀਰ ਨੂੰ ਛੂਹ ਗਈ [ਪ੍ਰਸ:, ਪਿਪਲ:=ਜਾਮੇ ਦੀ ਆਸਤੀਨ। ਖਗ-ਅੱਗ੍ਰ=ਤਲਵਾਰ ਦੀ ਨੋਕ]। [8](ਗੁਰੂ ਜੀ ਨੇ)। [9](ਕਾ: ਬੇ:) ਦੂਰ ਹੋਗਿਆ [10](ਕਵੀ ਕਹਿੰਦਾ ਹੈ:-)ਖਿਡਾ ਰਹੇ ਹਨ (ਗੁਰੂ ਜੀ)। [11]ਫੁਰਤੀ ਦਿਖਾ ਕੇ ਹਿਰਦੇ ਦੇ ਹੰਕਾਰ ਨਾਲ (ਕਾਬਲ ਬੇਗ)। [12]ਧੜ ਨੂੰ ਦੋ (ਟੋਟੇ) ਕਰਕੇ ਧਰਤੀ ਤੇ ਧਰਾਂ। [13]ਤਲਵਾਰ। [14]ਚਾਹਿਆ। [15]ਫੁਰਤੀ ਨਾਲ ਉੱਚੀ ਉਭਾਰ ਲਈ (ਕ੍ਰਿਪਾਨ)। [16]ਮੋਢਾ।

੫੦. [ਕੰਬਰ ਬੇਗ ਬੱਧ]।

ਦੋਹਰਾ ॥ ਕਾਬਲ ਬੇਗ ਸੁ ਬੇਗ ਹਤਿ[1] ਦੇਖਿ ਤੁਰਕ ਸਰਦਾਰ। ਸੋਚਤਿ ਹਿਤ ਹਟਿ ਵਰਕ ਕਰਿ ਖਰੇ ਦੂਰਿ ਲਖਿ ਹਾਰ ॥ ੧॥ ਤੋਟਕ ਛੰਦ॥ ਪਿਖਿ ਕਾਬਲ ਬੇਗ ਮਰਯੋ ਰਨ ਮੈਂ। ਬਨੀਆ ਜਿਮ ਲੂਟ ਲਯੋ ਬਨ ਮੈਂ। ਚਿਤ ਬੇਗਲਲਾ ਦੁਖ ਪਾਇ ਘਨੋ।–ਬਡ ਬੀਰ ਹਤਯੋ ਗੁਰ ਕਾਲ ਮਨੋ ॥ ੨ ॥ ਅਬਿ ਕੌਨ ਭਿਰੈ ਸਵਧਾਨ ਬਨੈ। ਜੁਤਿ ਸੈਨ ਗੁਰੂ ਕਰਿ ਜੰਗ ਹਨੈ।ਜਿਸ ਪੈ ਬਿਸਵਾਸ ਹੁਤੋ ਸਭ ਕੋ। ਜਮ ਧਾਮ ਗਯੋ, ਗੁਰ ਦੈ ਭਯ ਕੋ[2] ॥ ੩ ॥ ਜਹਿਂ ਕਾਬਲਬੇਗ ਖਰੋ ਹੁਇਬੋ। ਥਿਰ ਜੰਗ ਬਹਾਦਰ ਹ੍ਵੈ ਕੁਇਬੋ[3]?।ਤਿਸ ਹੀਨ ਅਬੈ ਰਨ ਕੌਨ ਕਰੈ?।ਗਹਿ ਆਯੁਧ ਕੋ ਗੁਰ ਅੱਗ੍ਰ ਅਰੈ ?–॥ ੪ ॥ ਮਨ ਦੀਨ ਬਨਯੋ ਬਹੁ ਬੇਗਲਲਾ। ਪਿਖਿ ਕੰਬਰ ਬੇਗ ਸੁ ਧੀਰ ਭਲਾ। ਕਹਿ ਬਾਕ 'ਨ ਚਿੰਤ ਕਛੂ ਧਰੀਏ। ਰਣ ਭੀਮ ਰਚੌਂ ਪਿਖਿਬੋ ਕਰੀਏ ॥ ੫॥ ਗਨ ਸ਼ੱਤ੍ਰਨਿ ਕੋ ਤਰਵਾਰਨਿ ਸੋਂ। ਕਤਲਾਮ ਕਰੋਂ ਬਹੁ ਵਾਰਨ ਸੋਂ'। ਪੰਜ ਸੈ ਅਸਵਾਰਨਿ ਸੰਗ ਲਏ। ਨਿਜ ਦੁੰਦਭਿ ਦੋਹਰ ਚੋਬ ਦਏ ॥ ੬ ॥ ਤੁਪਕਾਨਿ ਚਲਾਵਤਿ ਨੇਰ ਕਰਯੋ। ਨਿਜ ਹਾਰ ਲਖੇ ਉਰ ਕੋਪ ਭਰਯੋ। ਗੁਰ ਕੇ ਤਨ ਘਾਵ ਲਘੂ ਜੁ ਲਗਯੋ। ਛੁਟਿ ਸ਼ੋਣਤਿ ਚੀਰ ਸੁ ਰੰਗ ਪਗਯੋ॥ ੭॥ਉਤਰਯੋ ਤਤਕਾਲਹਿਂ ਜੋਧ ਬਲੀ।ਤਿਹ ਬੰਧਤਿ ਭਾ ਪਟ ਰੀਤਿ ਭਲੀ। ਗੁਰ ਸ਼ੀਘ੍ਰ ਤੁਰੰਗ ਚਢੇ ਰਣ ਮੈਂ। ਨਹਿ ਮਾਨਤਿ ਘਾਵ ਲਗਯੋ ਤਨ ਮੈਂ॥੮॥ਇਤਨੇ ਮਹਿਂ ਕੰਬਰਬੇਗ ਅਯੋ। ਬਹੁ ਸੂਰਨ ਕੋ ਨਿਜ ਸੰਗ ਲਯੋ। ਕਰ ਜੋਰਿ ਕਹਯੋ ਤਬਿ ਜੋਧ ਬਲੀ। 'ਰਣ ਆਪ ਬਿਲੋਕਹੁ ਰੀਤਿ ਭਲੀ॥ ੯ ॥ ਮੁਝ ਆਇਸੁ ਦੇਹੁ ਸੰਘਾਰ ਕਰੌਂ। ਤੁਰਕਾਨਿ ਮਹਾਂ ਰਿਪੁ ਤੇਜ਼ ਹਰੌਂ'। ਢਿਗ ਦੂਤ ਸੁ ਬੂਝਨ ਕੀਨਿ ਤਬੈ। 'ਇਹੁ ਕੌਨ ਅਯੋ ਰਣ ਹੇਤੁ ਅਬੈ?' ॥ ੧੦ ॥ ਕਰ ਜੋਰਿ ਉਚਾਰਨਿ ਦੂਤ ਕਰੀ:–'ਸੁਨਿਯੇ ਗੁਰ ਪੀਰ ਰਿਪੁਨਿ ਹਰੀ !। ਇਹ ਕੰਬਰ ਬੇਗ ਸੁ ਬੇਗ ਅਯੋ। ਭਗਨੀ ਸੁਤ ਮਾਰਤਿ ਕੋਪ ਭਯੋ ॥੧੧॥ ਲਘੁ ਭ੍ਰਾਤ ਲਖੋ ਇਹੁ ਬੇਗਲਲਾ।ਮਰਿ ਹੈ ਅਬਿ ਸੰਘਰ ਠਾਨਿ[4] ਭਲਾ'।ਸੁਨਿ ਸ੍ਰੀ ਗੁਰ ਆਇਸੁ ਦੇਤਿ ਭਏ। 'ਤੁਮ ਜੋਧ ਬਲੀ ਬਡ ਜੁੱਧ ਕਏ॥੧੨॥ਹਤਿ ਲੇਹੁ ਇਸੇ ਜਸੁ ਪਾਇ ਭਲੋ'। ਗੁਰਬਾਕ ਸੁਨੇ ਹੁਲ-ਸਾਇ ਚਲੋ।ਬਹੁ ਸੈਨ ਪਠੀ ਪਸ਼ਚਾਤ ਤਿਸੈ। ਚਲਿ ਜਾਤਿ ਹਤੇ ਤੁਪਕਾਨਿ

---

[1]ਮਾਰਿਆ ਗਿਆ। [2]ਗੁਰੂ ਸਾਨੂੰ ਭੈ ਦੇ ਰਿਹਾ ਹੈ। [3]ਕੌਣ (ਅੱਗੋਂ) ਟਿਕੇ। [4]ਯੁੱਧ ਕਰਕੇ।

ਰਿਸੇ॥੧੩॥ਬਿਚਰੇ ਬਰ ਬੀਰ ਸੁ ਅੱਗ੍ਰ ਭਏ।ਤਜਿ ਟੋਲ ਤੁਰੰਗਨਿ ਛੋਰਿ ਦਏ।
ਕੜਕਾਰਨ ਕੇ ਬਡ ਨਾਦ ਉਠੇ।ਲਗਿ ਗੋਰਨਿ ਤੇ ਧਰ ਸੂਰ ਲੁਠੇ[1] ॥੧੪॥
ਤਬਿ ਜੋਧ ਰੁ ਕੰਬਰ ਬੇਗ ਭਿਰੇ। ਹੁਇ ਸੰਮੁਖ ਤੇਜ਼ ਤੁਰੰਗ ਕਰੇ। ਦੁਹੂ
ਓਰਨਿ ਤੀਰ ਚਲਾਵਤਿ ਹੈਂ। ਹਯ ਕੋ ਚਪਲਾਇ ਬਚਾਵਤਿ ਹੈਂ॥ ੧੫ ॥
ਧਨੁ ਤਾਨਤਿ ਕਾਨ ਛੁਵਾਵਤਿ ਹੈਂ। ਕਰਿ ਪੂਰਨ[2] ਸ਼ੱਤ੍ਰ ਤਕਾਵਤਿ ਹੈਂ।ਉਰ
ਰੋਸ ਭਰੇ ਲਲਕਾਰਤਿ ਹੈਂ। ਭਟ ਅੱਗ੍ਰ ਵਧੈ ਤਿਸ ਮਾਰਤਿ ਹੈਂ॥ ੧੬ ॥
ਉਤ ਕੰਬਰ ਬੇਗ ਰੁ ਜੋਧ ਬਲੀ। ਸਰ ਛੋਰਨਿ ਕੀ ਬਿਧਿ ਜਾਨਿ ਭਲੀ।
ਜਿਸ ਕੇ ਤਨ ਮੈਂ ਤਕ ਮਾਰਤਿ ਹੈਂ। ਬਿਨ ਪ੍ਰਾਨ ਕਰੇ ਧਰ ਡਾਰਤਿ ਹੈਂ॥
੧੭ ॥ ਲਗਿ ਤੀਰ ਸ਼ਰੀਰਨਿ ਫੋਰਤਿ ਹੈਂ। ਕਰਿ ਸ਼ੀਘ੍ਰ ਖਤੰਗਨਿ ਛੋਰਤਿ
ਹੈਂ। ਜਿਮ ਜੋਧ ਪ੍ਰਹਾਰਤਿ ਬਾਨ ਘਨੇ। ਤਿਮ ਕੰਬਰਬੇਗ ਬਿਸਾਲ ਹਨੇ॥
੧੮ ॥ ਕਰਿ ਹੇਲ ਧਕੇਲਤਿ ਪੇਲਨ ਕੋ[3]।ਇਕ ਠੇਲਤਿ ਹੈ ਦਿਢ ਝੇਲਨ
ਕੋ[4]।ਜਬਿ ਸ਼ੱਤ੍ਰ ਅਰੇ,ਟਿਕਿ ਜੰਗ ਗਯੋ। ਬਿਤ ਦੂਰ ਤੁਰੰਗਨਿ ਛੋਰਿ ਦਿਯੋ
॥ ੧੯ ॥ ਤਬਿ ਕੰਬਰ ਬੇਗ ਬਿਲੰਦ ਕੁਪ੍ਯੋ। ਮੁਖ ਲਾਲ ਬਿਸਾਲ ਕਰਾਲ
ਰੁਪ੍ਯੋ[5]। ਕਰਿ ਅੱਗ੍ਰ ਤੁਰੰਗ ਨਚਾਵਤਿ ਹੈ। ਲਲਕਾਰਤਿ ਬੀਰ ਲਰਾਵਤਿ
ਹੈ ॥ ੨੦ ॥ ਵਧਿ ਅੱਗ੍ਰ ਬਿਲੋਕਤਿ ਜੋਧ ਜਹਾਂ। ਕਰਿ ਤੀਰਨਿ ਕੀ
ਬਰਖਾ ਸੁ ਤਹਾਂ।ਜਬਿ ਕੇਤਿਕ ਸੂਰ ਗਿਰਾਇ ਦਿਏ।ਕਰਿ ਹੇਲ ਬਿਸਾਲ ਸੁ
ਨੇਰ ਕਿਏ ॥ ੨੧ ॥ ਤਬਿ ਜੋਧ ਕੁਪ੍ਯੋ ਨ ਸਹਾਰ ਸਕ੍ਯੋ। ਦ੍ਰਿਗ ਲਾਲ
ਕਰੇ ਅਰਿ ਓਰ ਤਕ੍ਯੋ। ਨਿਜ ਸੇਵਕ ਤੇ ਖਰ ਸਾਂਗ[6] ਲਈ। ਜਿਸ ਮਹਿ
ਬਹੁ ਭਾਰਹਿ ਲੋਹੁ ਮਈ॥੨੨॥ ਨਿਜ ਹਾਥ ਗਹੀ ਬਹੁ ਤੋਲਤਿ ਹੈ। 'ਬਿਤ
ਹੋਹੁ ਅਬੈ' ਰਿਸ ਬੋਲਤਿ ਹੈ। ਬਲਵਾਨ ਤੁਰੰਗਮ ਤੇਜ਼ ਕਿਯੋ । ਦਿਸ਼ਿ
ਕੰਬਰਬੇਗਹਿ ਛੋਰਿ ਦਿਯੋ ॥੨੩॥ਗਰੁਵੀ[7]ਖਰ ਸਾਂਗ ਸੰਭਾਰ ਲਈ। ਜਬਿ
ਨੇਰ ਭਯੋ ਬਹੁ ਊਚ ਕਈ। ਤਬਿ ਕੰਬਰ ਬੇਗ ਨ ਪਾਛ ਮੁਰ੍ਯੋ।ਹੁਇ ਸੰਮੁਖ
ਕੋ ਨਿਜ ਓਜ ਕਰ੍ਯੋ॥ ੨੪ ॥ ਕਰਵਾਰ ਨਿਕਾਰਤਿ ਨੰਗ ਕਰੀ। ਬਹੁ
ਕੀਮਤਿ ਲੋਹ ਪੁਲਾਦ ਖਰੀ। ਅਟਕੈ ਨ ਲਗੀ ਕਟਿ ਜਾਤਿ ਅਯੇ[8]।ਚਿਤ
ਚਾਹਤਿ ਭਾ ਰਿਪੁ ਘਾਤ ਕਿਯੇ ॥ ੨੫ ॥ ਤਬਿ ਲੈ ਬਲ ਜੋਧ ਸੰਭਾਰਿ ਘਨੋ।

[1]ਧਰਤੀ ਤੇ ਸੂਰਮੇ ਲੁੜਦੇ ਹਨ। [2]ਭਾਵ ਪੂਰੇ ਜੋਰ ਨਾਲ ਖਿੱਚਕੇ। [3]ਹਲਾ ਕਰਕੇ ਧਕੇਲਦੇ ਹਨ ਜੋ ਪਿੱਛੇ ਹਟਾ ਦੇਣ । (ਅ) ਹੱਲਾ ਕਰਕੇ ਧੱਕਦੇ ਹਨ ਜੋ (ਭਿੰਗਰੋ) ਲਿਤੜੇ ਜਾਣ। [4]ਇਕ ਧੱਕਾ ਮਾਰਕੇ (ਫਿਰ ਆਪ ਵਾਰ) ਝੱਲਣ ਲਈ ਜੰਮ ਖੜੋਂਦੇ ਹਨ । [ਹਿੰਦੀ, ਠੇਲਨਾ= ਧੱਕਾ ਮਾਰਨਾ । ਝੇਲਨਾ=ਸਹਾਰਨਾ, ਧੱਕਣਾ]। [5]ਸਬਿਤ ਹੋਇਆ। [6]ਭਾਲੇ ਜੇਹੀ ਬਰਛੀ, ਉਸਤੋਂ ਘਟ ਲੰਮੀ। [7]ਭਾਰੀ। [8]ਲੋਹੇ ਨੂੰ।

ਖਰ ਸਾਂਗ ਦਈ ਤਿਹ ਗਾਤ ਹਨੈਂ। ਤਨ ਬੇਧਨਿ ਕੈ[1] ਤਬਿ ਪਾਰ ਪਰੀ। ਨਿਕਸੀ ਬਿਕਸੀ ਬਹੁ ਸ਼੍ਰੋਣ ਭਰੀ ॥ ੨੬॥ ਝੁਕ ਭੂਮਿ ਝੜਾਕ[2] ਪਰ੍ਯੋ ਧਰ ਮੈਂ। ਰਹਿ ਗੀ ਤਰਵਾਰ ਗਹੀ ਕਰ ਮੈਂ।ਗੁਰਵੀ ਖਰ ਸਾਂਗ ਨਿਕਾਰਿ ਲਈ। ਕਰ ਜੋਧ ਧਰੀ ਛਬਿ ਦੇਤਿ ਭਈ ॥ ੨੭ ॥ ਤਨ ਲਾਲ ਬਿਸਾਲ ਕਰਾਲ ਸਹੀ। ਲਬਕੈ ਜਨੁ ਨਾਗਨਿ ਲਾਹ ਲਹੀ[3]*।ਜਿਮ ਜੋਗਨਿ ਬਸਤ੍ਰ ਕਸੁੰਭ ਧਰੇ। ਬਹੁ ਪਲਾਸਨਿ ਸ਼੍ਰੋਣਤਿ ਪਾਨ ਕਰੇ ॥ ੨੮ ॥ ਸਤ੍ਰਿਹੂੰਨਿ ਬਿਲੋਕਤਿ ਮਾਰਿ ਲਯੋ। ਨ ਬਚਾਵਨ ਕੋ ਸਮਰੱਥ ਭਯੋ। ਤੁਰਕਾਨਿ ਚਮੂੰ ਪਿਖਿ ਕੋਪ ਕਿਯੋ।ਗਨ ਆਨ ਪਰੇ ਉਤਸਾਹ ਹਿਯੋ ॥ ੨੯ ॥ ਜਹਿਂ ਕੰਬਰ ਬੇਗ ਪਰ੍ਯੋ ਗਿਰਿ ਕੈ।ਤਹਿਂ ਲੌ ਪਹੁੰਚੇ ਬਲ ਸੋਂ ਲਰਿ ਕੈ।ਬਹੁ ਕੀਨਸਿ ਮਾਰ ਤੁਫੰਗਨਿ ਕੀ। ਬਰਖਾ ਬਰਖਾਇ ਖਤੰਗਨਿ ਕੀ॥ ੩੦॥ ਇਕ ਬਾਰਹਿ ਓਰਕ ਆਨ ਪਰੇ। ਭਟ ਜੁਝਤਿ ਆਯੁਧ ਮਾਰਿ ਗਿਰੇ। ਮਰਿ ਬ੍ਰਿੰਦ ਤੁਰੰਗਮ ਸੰਗ ਥਿਯੇ। ਬਹੁ ਆਮਿਖ ਸ਼੍ਰੋਣਤਿ ਬੀਰ ਪਿਯੇਂ ॥ ੩੧ ॥ ਤਜਿ ਖੇਤ ਗਏ ਉਰ ਕਾਤੁਰ ਜੋ। ਫਿਰ ਨਾਹਿ ਫਿਰੇ ਭਰ ਆਤੁਰ ਜੋ। ਡਜਿ ਦੀਨਸਿ ਆਯੁਧ ਧਾਰਨ ਕੋ। ਜਗ ਕਾਰਜ ਕੀਨਿ ਗਵਾਰਨ ਕੋ[4]॥੩੨॥ਤਨ ਕੰਪ ਭਯੋ ਉਰ ਤ੍ਰਾਸ ਧਰ੍ਯੋ। ਬਹੁ ਬੀਰ ਮਰੇ ਬਡ ਸ੍ਰਾਸ ਭਰ੍ਯੋ। ਘਰ ਜਾਇ ਮਿਲੇ ਪਰਵਾਰਨ ਸੋਂ। ਨ ਸਭਾ ਮੁਖ ਕੀਨਿ ਦਿਖਾਰਨਿ ਕੋ ॥੩੩॥ ਪਿਖਿ ਕੈ ਗੁਰ ਸਿੰਘਰ ਦਾਰੁਨ ਕੋ। ਭਟ ਮਾਰਤਿ ਲੈ ਹੱਥਨਾਰਨ ਕੋ। ਬਲਵਾਨ ਤੁਰੰਗਮ ਜੋਧ ਤਰੇ। ਅਰਿ ਮਾਰਨ ਕੇ ਗਨ ਕਾਮ ਕਰੇ ॥ ੩੪ ॥ ਬਿਚ ਜੰਗ ਫਿਰੇ ਜਿਮ ਨਾਚਤਿ ਹੈ। ਅਸਵਾਰ ਕਹੇ ਮਹਿ ਬਾਚਤਿ ਹੈਂ[5]। ਗੁਲਕਾਂ ਗਨ ਲਾਗਿ ਸਰੀਰ ਗਈ। ਗਨ ਅੰਗਨਿ ਭੰਗਤਿ ਪਾਰ ਭਈ॥੩੫॥ਇਕ ਤਾਲ ਲਗੀ ਰਨ ਸੰਮੁਖ ਤੇ[6]। ਤਜਿ ਦੇਹਿ ਗਯੋ ਛੁਟਿਕੈ ਦੁਖ ਤੇ। ਦੜ ਭੂਮ ਗਿਰ੍ਯੋ ਨਹਿ ਪ੍ਰਾਨ ਰਹੇ। ਤਬਿ ਜੋਧ ਸਿੰਭਾਰਤਿ ਓਜ ਲਹੇ॥੩੬॥ਪਿਖਿ ਸ੍ਰੀ ਹਰਿ ਗੋਬਿੰਦ ਸ਼ੀਘ੍ਰ ਕਹ੍ਯੋ। ਅਸੁ ਕਾਬਲਬੇਗ ਸਮੀਪ ਲਹ੍ਯੋ[7]। 'ਇਹੁ

[1]ਵਿੰਨ੍ਹਕੇ। [2]ਛੇਤੀ। (ਅ) ਧੜਾ ਕਰਕੇ। [3](ਕੰਬਰ ਬੇਗ ਦਾ) ਤਨ ਭਾਵਾ ਭਿਆਨਕ ਤੇ ਲਾਲ ਹੈ, (ਤਿਸ ਨਾਲੋਂ) ਮਾਨੋਂ ਨਾਗਨ (ਖਿੱਚਕੇ) ਉਤਾਰੀ ਹੋਈ ਲਿਸ਼ਕ ਰਹੀ ਹੈ, (ਇਹ ਜੋ ਜੋਧ ਦੇ ਹੱਥ ਵਿਚ ਸਾਂਗ ਧੁਹਕੇ ਜ਼ਖਮ ਵਿਚੋਂ ਕੱਢੀ ਹੋਈ ਫੜੀ ਹੋਈ ਹੈ) । [4]ਜਗਤ ਵਿਚ ਗਵਾਰਾਂ ਵਾਲਾ ਕੰਮ ਕਰਨਾ ਅਰੰਭ ਦਿਤਾ (ਮਜੂਰੀ ਆਦਿ) । [5]ਅਸਵਾਰ ਦੇ ਕਹੇ ਵਿਚ ਵਿਚਰਦਾ ਹੈ । [6]ਜੰਗ ਵਿਚ ਸਾਹਮਣਿਓਂ (ਘੋੜੇ ਨੂੰ) । [7]ਕਾਬਲ ਬੇਗ ਦਾ ਘੋੜਾ ਪਾਸ ਡਿੱਠਾ।

*ਪਾ:—ਨਾਗਿਨ ਲਾਲ ਲਹੀ।

ਸ਼ਾਹੁ ਅਬੈ[1], ਅਸਵਾਰ ਕਰੋ।ਰਨ ਖੇਤ ਰੁਪਸੋ ਪਗ ਨਾਂਹਿ ਫਰੋ'॥੩੭॥ਤਬਿ
ਸੇਵਕ ਦੌਰਿ ਗਯੋ ਤਹਿੰਵਾ।ਨਿਜ ਸੈਨ ਸੁ ਜੋਧ ਖਰੋ ਜਹਿੰਵਾ। 'ਤਤਕਾਲ
ਚਢੋ ਨਹਿ ਦੇਰ ਕਰੋ। ਗੁਰੁ ਕੀਨਿ ਕ੍ਰਿਪਾ ਉਰ ਧਯਾਨ ਧਰੋ' ॥੩੮॥ ਸੁਨਿ
ਆਇਸੁ ਬੰਦਨ ਜੋਧ ਕਰੀ। ਹਯ ਪਾਇ ਨਮੋ ਕਰ ਬਾਗ ਧਰੀ। ਚਢਿ
ਸ਼ੀਘ੍ਰ ਤਿਸੀ ਬਲ ਵੇਰਨਿ ਕੈ। ਹੱਥਯਾਰਨ ਕੇ ਹਿਤ ਪ੍ਰੇਰਨਿ ਕੈ॥੩੯॥ ਮਨ
ਮੋਦ ਭਯੋ ਹਤਿ ਤੀਰਨਿ ਕੋ। ਗਨ ਬੇਧਤਿ ਬੀਰ ਸ਼ਰੀਰਨਿ ਕੇ। ਗੁਰੁ ਕੀ
ਦਿਸ਼ਿ ਤੇ ਅਸੁ[2] ਬ੍ਰਿੰਦ ਮਰੇ। ਤੁਰਕਾਨਨਿ ਕੇ ਤਿਮ ਬੀਰ ਪਰੇ ॥ ੪੦ ॥
ਤਿਨ ਕੇਰ ਤੁਰੰਗਮ ਧਾਇ ਗਹੇ। ਅਸੁਵਾਰ ਭਏ ਰੰਣ ਫੇਰ ਚਹੇ। ਹਯ
ਬ੍ਰਿੰਦ ਤਊ ਹਿਹਨਾਵਤਿ ਹੈਂ। ਭਟ ਹੀਨ ਸੁਛੰਦਹਿ ਧਾਵਤਿ ਹੈਂ[3] ॥ ੪੧ ॥
ਦੋਹਰਾ ॥ ਇਮ ਦੁਹਿ ਦਿਸ਼ਿ ਕੇ ਸੂਰਮਾ ਮਾਰੇ ਮਰੇ ਬਿਸਾਲ। ਕੋਸਨਿ ਲਗਿ
ਰਣਭੂਮਕਾ ਜਹਿਂ ਕਹਿਂ ਮਹਾਂ ਕਰਾਲ ॥ ੪੨ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ
ਰਾਸੇ 'ਕੰਬਰ ਬੇਗ ਬੱਧ ਬਰਨ' ਬਰਨਨੰ ਨਾਮ ਪੰਚਾਸਮੋ ਅੰਸੂ ॥ ੫੦ ॥

## ੫੧. [ਕਾਸਮ ਬੇਗ ਬੱਧ]।

ਦੋਹਰਾ ॥ ਮਾਰਯੋ ਕੰਬਰਬੇਗ ਜਬਿ ਭਯੋ ਕਸ਼ਟ ਚਿਤ ਪੀਨ। ਲਲਾਬੇਗ
ਆਂਸੁ ਗਿਰੇ ਪ੍ਰਿਯ ਭ੍ਰਾਤਾ ਬਹੁ ਚੀਨ॥ ੧ ॥ ਪਾਧੜੀ ਛੰਦ ॥ ਤਿਹ ਸਿਮਰਿ
ਸਿਮਰਿ ਗੁਨ ਕਹਿ ਬਿਸਾਲ। 'ਗੁਜ਼ਰਯੋ ਬਿਲੰਦ ਅਚਰਜ ਕਰਾਲ। ਸਨ
ਲਖੈ ਕੌਨ ਇਹ ਰੀਤਿ ਹੋਇ। ਗਿਰਿ ਭਾਰ ਧਰੈ ਨਰ ਹਾਥ ਕੋਇ[4] ॥ ੨ ॥
ਲਸ਼ਕਰ ਬਿਸਾਲ ਮਮ ਸੰਗ ਆਇ। ਬਰਿਆਮ ਬੀਰ ਬਹੁ ਬ੍ਰਿੰਦ ਧਾਇ।
ਜੋ ਸ਼ਾਹੁ ਨਿਕਟਿ ਆਛੇ ਕਹਾਇ। ਜਿਨ ਕਰੇ ਜੰਗ ਨਿਤ ਭਿਰਨਿ ਚਾਇ
॥ ੩ ॥ ਬਡ ਦਰਬ ਚਾਕਰੀ ਲੇਤਿ ਨੀਤ। ਬਹੁ ਲਖਹਿ ਦਾਇ ਅਰੁ ਜੰਗ
ਰੀਤਿ। ਇਤ ਆਇ ਸਰਬ ਨੇ ਦੀਨਿ ਪ੍ਰਾਨ। ਗੁਰ ਨਿਕਟਿ ਸੈਨ ਭਟ
ਅਲਪ ਜਾਨ ॥੪॥ ਇਹ ਭਯੋ ਕਹਾਂ, ਨਹਿਂ ਜਾਨਿ ਜਾਇ।ਕਿਮ ਮਰੇ ਸਰਬ
ਤਨ ਘਾਇ ਖਾਇ। ਅਬਿ ਜੀਤ ਆਸ ਕਿਸ ਕੇ ਭਰੋਸ?।ਕੇ ਕਰੋਂ ਜਤਨ?
ਨਹਿ ਹੋਤਿ ਹੋਸ਼[5] ॥ ੫ ॥ ਲਘੁ ਭ੍ਰਾਤ ਹੁਤੇ ਕੰਬਰ ਦਨਾਇ। ਸਭਿ ਲਰਨ
ਭੇਤ ਦੇਤੋ ਬਤਾਇ। ਅਸੁ ਕਹੈਂ ਕੌਨ—ਹੇ ਭ੍ਰਾਤ—ਆਇ। ਤੁਝ ਬਿਨਾ
ਮੋਹਿ ਨਹਿ ਲਰਨ ਦਾਇ' ॥ ੬ ॥ ਸੁਨਿ ਕਾਸਮਬੇਗ ਸੁ ਸ਼ਮਸਬੇਗ। ਬੋਲੈ
ਬਿਲੰਦ ਗਹਿ ਹਾਥ ਤੇਗ। 'ਇਹ ਨਹੀ ਲਾਇਕੀ ਤੋਹਿ ਕੇਰ। ਜਬਿ

---

[1]ਤੇ ਕਿਹਾ 'ਹੁਣੇ ਜਾਕੇ (ਜੋਧ ਨੂੰ ਇਹ ਘੋੜਾ) ਦਿਓ'। [2]ਘੋੜੇ। [3]ਭਾਵ ਸੱਖਣੇ ਘੋੜੇ ਦੌੜੇ ਫਿਰਦੇ ਹਨ। [4](ਜਿਵੇਂ) ਕੋਈ ਨਰ ਹੱਥ ਤੇ ਪਹਾੜ ਦਾ ਬੋਝ ਧਾਰੇ। [5]ਭਾਵ ਅਕਲ ਨਹੀਂ ਫੁਰਦੀ।

ਚਢਨੋ ਸਾਹੁ ਤੇ ਹੁਇ ਦਲੇਰ॥੭॥ਬਿਰ ਸਭ੍ਰਾ ਤੇਗ ਬੀੜਾ ਉਠਾਇ।ਉਮਰਾਵ ਬ੍ਰਿੰਦ ਦੇਖਤਿ ਬਡਾਇ। ਸਿਰੁਪਾਉ ਦੀਨਿ ਸਭਿ ਤੇ ਵਧਾਇ। ਨਿਜ ਮੁਖ ਸਲਾਹ[੧]ਹਜ਼ਰਤ ਪਠਾਇ॥੮॥ਜਿਹਸ਼ਾਹੁਹਮੈਂ ਸੂਬੇ ਬਨਾਇ।ਦੌਲਤ ਬਿਲੰਦ ਜਿਸ ਪਾਸ ਪਾਇ। ਸਮੁਦਾਇ ਤੁਰੰਗਮ ਅਰੁ ਮਤੰਗ। ਲਸ਼ਕਰ ਤਮਾਮ ਕਹਿ ਕੀਨਿ ਸੰਗ ॥ ੯ ॥ ਤਿਹ ਸ਼ਾਹੁ ਬਾਜ਼ ਕੇ[੨] ਲੇਨਿ ਕਾਜ। ਕਹਿ ਰਵਾਂ ਕੀਨਿ[੩]*ਬਡ ਦੇ ਸਮਾਜ। ਅਬਿ ਨਿਮਕਹਰਾਮ ਬਨਿਬੋ ਨ ਨੀਕ। ਤਿਹ ਕਰਨ ਕਾਜ ਇਹ ਬਾਤ ਠੀਕ ॥੧੦॥ ਸ੍ਰੀ ਹਰਿਗੁਵਿੰਦ ਕੋ ਗਹਹੁ ਧਾਇ। ਕੈ ਸ਼ਸਤ੍ਰ ਸੰਗ ਰਿਪੁ ਜੰਗ ਥਾਇ[੪]। ਦੋਨਹੁ ਤੁਰੰਗ ਪ੍ਰਿਥ ਸ਼ਾਹੁ ਜੋਇ।ਲੇ ਕਰਿ ਮਿਲਾਹੁ ਤਬਿ ਨੀਕ ਹੋਇ॥੧੧॥ਇਮ ਨਹੀਂ ਬਨੈ ਤਬਿ ਦੇਹੁ ਪ੍ਰਾਨ। ਰਨ ਲਰਨ ਮਰਨ ਹਮਰੋ ਇਮਾਨ'। ਸੁਨਿ ਲਲਾਬੇਗ ਮਨ ਮੈਂ ਬਿਚਾਰਿ। -ਇਸ ਸਮੈਂ ਇਨਹੁੰ ਆਛੀ ਉਚਾਰਿ ॥ ੧੨ ॥ ਅਬਿ ਮਰਹੁੰ ਆਪ,ਕੈ ਲੇਹੁੰ ਮਾਰਿ। ਇਸ ਤੇ ਸੁ ਭਲੀ ਨਹਿ ਅਪਰ ਕਾਰ-।ਨਿਜ ਪੌਂਛ ਆਂਖ ਹੋਯੋ ਸੁਚੇਤ। ਪੁਨ ਭਯੋ ਤਯਾਰ ਲਰਿਬੇ ਸੁ ਹੇਤੁ॥੧੩॥ਪਕਰੀ ਕਮਾਨ ਕਰਰੀ[੫] ਮਹਾਨ। ਪਿਖਿ ਕਾਸਮਬੇਗ ਕੀਨਸਿ ਬਖਾਨ। 'ਤੁਮ ਰਹਹੁ ਪੀਠ ਪਰ ਜ਼ੋਰ ਪਾਇ। ਹਮ ਲਰਹਿਂ ਜੰਗ ਆਗੇ ਸਿਧਾਇ' ॥ ੧੪ ॥ ਇਮ ਲਲਾਬੇਗ ਠਹਿਰਾਇ ਪਾਛ। ਜੁਗ ਭ੍ਰਾਤ ਚਲੇ ਲਰਿਬੇ ਸੁ ਬਾਂਛ। ਦੁੰਦਭਿ ਬਜਾਇ ਉਤਸਾਹੁ ਕੀਨਿ। ਬਾਜੀ ਨਚਾਇ ਰਸ ਬੀਰ ਭੀਨ ॥ ੧੫॥ ਨਹਿੰ ਗਿਨਤਿ ਥੋਰ ਕੈ ਬਹੁ ਸੁਭੱਟ।ਸਮੁਹਾਇ ਗਮਨ ਕੀਨਸਿ ਦਬੱਟ। ਤੀਛਨ ਖਤੰਗ ਭੀਖਨ ਪ੍ਰਹਾਰਿ।ਈਛਨ[੬] ਬਿਲੋਕਿ ਤਾਕਤਿ ਜੁਝਾਰ ॥ ੧੬ ॥ ਜਿਤ ਦਿਸ਼ਾ ਵਧੇ ਗੁਰ ਸੂਰ ਜਾਇ।ਤਿਤ ਦਿਸ਼ਾ ਪਰਯੋ ਤੀਰਨਿ ਚਲਾਇ।ਛੂਟਤਿ ਤੁਫੰਗ ਗੁਲਕਾਂ ਸੜਾਕ। ਪੁਨ ਕਸੈਂ ਫੇਰ ਤੂਰਨ ਤੜਾਕ ॥ ੧੭ ॥ ਦਿਸ਼ ਦੁਤਿਯ ਬਿਖੈ ਤਿਹ ਅਨੁਜ ਦੌਰ।ਸੋ ਸ਼ਮਸ ਬੇਗ ਬਡ ਇ ਰੌਰ।ਗੁਰਬੀਰ ਅੱਗ੍ਰ ਤੇ ਮੋੜਿ ਦੀਨਿ। ਆਯੁਧ ਪ੍ਰਹਾਰ ਬਹੁ ਮਾਰ ਕੀਨਿ ॥ ੧੮ ॥ ਭਟ ਰੇਲ ਪੇਲ ਕਰਿ ਹੇਲ ਧਾਇ[੭]। ਜਿਨ ਕੇਰ ਰਿਦੇ ਬਡ ਰੋਸ ਆਇ। ਤਿਨ ਸੰਗ ਪੰਚ ਸੈ ਬੀਰ ਭੂਰ। ਤਜਿ ਤੁਪਕ ਮਾਰਤੇ ਕ੍ਰੋਧ ਪੂਰਿ॥ ੧੯ ॥ ਨਿਜ ਹਾਰ ਜਾਨਿ ਬਲ ਕਰਿ ਬਿਸਾਲ। ਬਡ ਹਾਲ ਚਾਲ ਮੇਲੀ[੮] ਕਰਾਲ। ਬਹੁ

[੧]ਆਪਣੇ ਮੂੰਹੋਂ ਸਲ੍ਹਾਹ ਕੇ। [੨]ਘੋੜਿਆਂ ਦੇ। [੩]ਕਹਿਕੇ ਤੋਰਿਆ ਹੈ। [੪]ਵੈਰੀ ਨੂੰ ਜੰਗ ਵਿਚ ਥਾਂ ਰੱਖੋ। [੫]ਕਰੜੀ। [੬]ਨੇਤ੍ਰਾਂ ਨਾਲ। [੭]ਸੂਰਮੇ ਕੱਠੇ ਹੋ ਕੇ ਹੱਲਾ ਕਰਕੇ ਦੌੜੇ। [੮]ਭਯਾਨਕ ਹੂਲ ਚਲੀ ਪਾ ਦਿਤੀ।

*ਪਾ:-ਬੁਲਦ।

ਕਰਿ ਉਤਾਲ ਬਾਰੂਦ ਡਾਲਿ। ਬਲ ਕੋ ਸੰਭਾਲਿ ਗਜ ਕੋ ਨਿਕਾਲਿ॥੨੦॥ ਗੁਲਕਾਨਿ ਠੋਕ, ਜੁਗ ਪਾਇ ਕੋਇ। ਬਾਰੂਦ ਪਲੀਤਾ ਮੇਲਿ ਸੋਇ। ਤੋੜਾ ਸੁ ਮੋੜਿ ਜੋੜੇਂ ਚੜ੍ਹਾਇ। ਧਰਿ ਦਸਤਰਵਾਂ[1] ਤਤਛਿਨ ਚਲਾਇ॥ ੨੧॥ ਧੁਖਿਯੰਤਿ ਪਲੀਤਾ ਬਾਰ ਬਾਰ। ਬਮਿਯੰਤਿ ਹੁਤਾਸਨ[2] ਹਤਿ ਜੁਝਾਰ[3]। ਪਿਖਿਯੰਤਿ ਜ੍ਵਾਲ ਸੁਨਿਯੰਤਿ ਨਾਦ। ਕੜਕੰਤਿ ਦੀਹ ਤੜਿਤਾਨਿ ਬਾਦ[4]॥ ੨੨॥ ਲਗਿਯੰਤਿ ਅੰਗ ਘੁਮਿਯੰਤ ਬੀਰ। ਗਿਰਿਯੰਤਿ ਭੂਮ ਝੂਮਤਿ ਸੁ ਧੀਰ। ਦਰਿਯੰਤਿ ਗਿਰੇ ਭਜਿਯੰਤਿ ਬਾਜ[5]। ਤਜਿਯੰਤਿ ਪ੍ਰਾਣ ਨਿਜ ਸ੍ਵਾਮਿ ਕਾਜ॥ ੨੩॥ ਜਹਿਂ ਕਹਿਂ ਪੁਕਾਰ ਊਚੇ ਉਚਾਰਿ। ਸੁਰ ਲੋਕ ਜਾਤਿ ਸੰਮੁਖ ਜੁਝਾਰ। ਗਨ ਦੇਵ ਬਧੂ ਹੁਲਸੰਤਿ ਆਇ। ਕੇਸਰ, ਸਨੇਹ[6] ਨਿਜ ਸਿਰ ਚਢਾਇ॥ ੨੪॥ ਭਟ ਬਰਹਿਂ ਆਨ ਜੋ ਦੇਤਿ ਪ੍ਰਾਨ। ਲੇਤੀ ਚਢਾਇ ਸੁੰਦਰ ਬਿਮਾਨ। ਉਤਸਵ ਕਰੰਤਿ ਨਿਜ ਬਨਾਹ ਜਾਨਿ। ਮਿਲਤੀ ਸੁ ਬੀਰ ਮੁਦ ਮਾਨਿ ਮਾਨਿ॥ ੨੫॥ ਇਮ ਮਚਯੋ ਜੰਗ ਦਾਰੁਨ ਘਨੇਰ। ਮਿਲਿ ਗਏ ਬਦਨ, ਭਾ ਅਧਿਕ ਭੇਰ। ਚਮਕੰਤਿ ਖੜਗ ਫਲਕੰਤਿ[7] ਢਾਲ। ਕਟਿਯੰਤਿ ਅੰਗ ਉਛਲੰਤਿ ਛਾਲ॥ ੨੬॥ ਖਿਚਿਯੰਤਿ ਚਾਂਪ ਤਜਿਯੰਤਿ ਤੀਰ। ਘਲਿਯੰਤਿ ਘਾਵ ਭਜਿਯੰਤਿ ਭੀਰੁ[8]। ਮਚਿਯੰਤਿ ਰੌਰ ਭੁਬਕੰਤਿ ਬੀਰ। ਬਹਿਯੰਤਿ ਸ੍ਰੋਣ ਸੂਰਨਿ ਸਰੀਰ॥੨੭॥ ਜੁਗ ਭ੍ਰਾਤ ਏਵ ਜਬਿ ਕੀਨਿ ਜੰਗ। ਤਬਿ ਬਿਧੀਚੰਦ ਬਡ ਕੋਪ ਸੰਗ। 'ਪ੍ਰਭੁ ਕਰਹੁ ਹੁਕਮ ਇਨ ਸਮੁਖ ਜਾਉਂ। ਹੱਥਯਾਰ ਮਾਰ ਕਰਿ ਕਿੰਦ ਘਾਉ'॥ ੨੮॥ ਗੁਰ ਕਹਯੋ 'ਮਲਕ ਜਾਤੀ ਜਿ ਬਿੱਪ੍ਰ। ਇਸ ਲੇਹੁ ਸੰਗ, ਹਤਿ ਦੋਹੁ ਛਿੱਪ੍ਰ। ਕੁਛ ਰਹੇ ਅਲਪ ਰਣ ਅੰਤ ਆਇ। ਨਿਜ ਤਨ ਬਚਾਇ ਦਿਉ ਰਿਪੁਨਿ ਘਾਇ'॥ ੨੯॥ ਰਸਾਵਲ ਛੰਦ॥ ਬਿਧੀਚੰਦ ਛੀਨਾ। ਗੁਰੂ ਬਾਕ ਲੀਨਾ। ਦਿਜੈ ਸੰਗ ਕੀਨਾ। ਮਨੋ ਦ੍ਰੋਣ[9] ਚੀਨਾ॥ ੩੦॥ ਚਲਯੋ ਧਾਇ ਐਸੇ। ਛੁਟਯੋ ਬਾਜ਼ ਜੈਸੇ। ਗੁਰੂ ਰੋਕਿ ਰਾਖਾ। ਨਹੀਂ ਬਾਕ ਨਾਖਾ[10]॥ ੩੧॥ ਅਬੈ ਦੀਨਿ ਆਗ੍ਯਾ। ਰਸੈ ਬੀਰ ਪਾਗ੍ਯਾ।

[1] ਹੱਥ ਰਵਾਂ ਕਰਕੇ, ਭਾਵ ਫ਼ਿਸਤ ਨਾਲ ਕਰਕੇ। [ਫ਼ਾ:, ਦਸਤਰਵਾਂ=ਕਿਸੇ ਕੰਮ ਵਿਚ ਮਹਾਰਤ ਹੋਣੀ]। [2] ਉਗਲਦੀ ਜਾਂਦਾ ਹੈ ਅੱਗ, ਭਾਵ ਬੰਦੂਕ ਚਲਦੀ ਹੈ। [3] ਮਰਦੇ ਹਨ ਜੋਧੇ। [4] ਮਾਨੋਂ ਭਾਰੀ ਬਿਜਲੀਆਂ ਦਾ ਕੜਾਕਾ ਹੁੰਦਾ ਹੈ। [5] ਭੱਜੇ ਜਾਂਦਿਆਂ ਘੋੜਿਆਂ ਨਾਲ ਦਰੜੇ ਗਏ ਜੋ ਡਿਗੇ ਸਨ। [6] ਕੇਸਰ ਤੇ ਤੇਲ। [7] ਹੇਠਾਂ ਉਪਰ ਕਰਦੇ ਹੋਏ ਘੁਮਾਉਣਾ। [8] ਕਾਇਰ ਨੱਸਦੇ ਹਨ। [9] ਦ੍ਰੋਣਾਚਾਰਜ। [10] (ਹੁਣ ਤਾਈਂ) ਗੁਰੂ ਜੀ ਨੇ (ਅਗੇ ਵਧਣੋਂ ਇਸਨੂੰ) ਰੋਕੀ ਰੱਖਿਆ ਸੀ (ਤੇ ਇਸ ਬੀ) ਹੁਕਮ ਨਹੀਂ ਸੀ ਉਲੰਘਿਆ। [ਸੰ:, ਨਾਖਨਾ=ਨਾਸ਼ ਕਰਨਾ, ਉਲੰਘਣਾ]।

ਜਥਾ ਸ਼ੇਰ ਛੋਰਾ। ਗਯੋ ਸ਼ੱਤ੍ਰ ਓਰਾ॥੩੨॥ਤਕੇ ਤੀਰ ਮਾਰੇ।ਗਏ ਫੋਰ ਪਾਰੇ। ਚਲ੍ਯੋ ਬੀਰ ਜੇਠਾ। ਗੁਰੂ ਸਿੱਖ ਜੇਠਾ[1] ॥੩੩॥ਮਿਲੇ ਤੀਨ ਧਾਏ। ਰਿਪੂ ਦ੍ਵੈ ਪਲਾਏ। ਪਰੀ ਧੂਮ ਭਾਰੀ। ਦਏ ਬ੍ਰਿੰਦ ਮਾਰੀ॥੩੪॥ਜਬੈ ਸੈਨ ਹਾਲੀ। ਨ ਹੇਲਾ ਸੁ ਝਾਲੀ[2]। ਦਈ ਪੀਠ ਚਾਲੇ। ਨਹੀਂ ਕੋ ਸੰਭਾਲੇ ॥ ੩੫ ॥ ਦੋਹਰਾ ॥ ਆਯੋ ਕਾਸਮਬੇਗ ਤਬਿ ਬਿਧੀਚੰਦ ਕੇ ਤੀਰ।ਕਸੀ ਕਮਾਨ ਕਠੋਰ ਤੇ ਤੀਛਨ ਭੀਛਨ ਤੀਰ ॥ ੩੬ ॥ ਚੌਪਈ ॥ ਇਕ ਸਿਖ ਲੱਖੂ ਦੀਰਘ ਜ੍ਵਾਨ। ਗੁਰ ਕੀ ਸਾਂਗ ਰਖੈ ਨਿਜ ਪਾਨ। ਪਰੇ ਜੁੱਧ ਚਾਹਤਿ ਗੁਰ ਜਬੈ। ਦੇਤਿ ਸੰਭਾਰਿ ਨਿਕਟਿ ਹੁਇ ਤਬੈ॥੩੭॥ਤਿਨ ਕਰਿ ਕ੍ਰੋਧ ਧਵਾਇ ਤੁਰੰਗ। ਗਰੁਵੀ ਸਾਂਗ ਉਠਾਇ ਉਤੰਗ। ਕਾਸਮਬੇਗ ਲਖ੍ਯੋ ਜਬਿ ਆਯੋ। ਖੈਂਚਿ ਖੜਗ ਕੋ ਅੱਗ੍ਰ ਚਲਾਯੋ ॥ ੩੮ ॥ ਲਯੋ ਸੈਹਥੀ ਪਰ ਤਿਸ ਵਾਰ। ਜਬਿ ਹੀ ਬਜ੍ਯੋ ਸਾਰ ਪਰ ਸਾਰ[3]। ਟੂਟ੍ਯੋ ਖੰਡਾ ਭਯੋ ਦੁਖੰਡ। ਗਾਹਕ ਲੱਖੂ ਰਿਸ੍ਯੋ ਪ੍ਰਚੰਡ ॥੩੯॥ ਰਿਪੁ ਕੇ ਵਾਰ ਨਿਫਲ ਕਰਿ ਦੀਨਿ।ਕਰ ਤੇ ਸਾਂਗ ਪ੍ਰਹਾਰਨ ਕੀਨਿ। ਲਗਿ ਛਾਤੀ ਮਹਿ ਬੀਧ੍ਯੋ ਸਾਰੋ। ਪੁਨ ਝੰਝੋਰ ਭੂਮ ਪਰ ਡਾਰੋ[4] ॥ ੪੦ ॥ ਗੁਰ ਹੇਰਤਿ ਹਰਖਾਇ ਉਚਾਰਾ। 'ਲੱਖੂ ਹੇਹਰਿ[5] ਨੇ ਰਿਪੁ ਮਾਰਾ'। ਖੁਸ਼ੀ ਭਏ ਦੀਨਸਿ ਬਡਿਆਈ। 'ਅਬਿ ਤੁਰਕਨ ਕੀ ਕਯਾਮਤ[6] ਆਈ'॥ ੪੧॥ ਨੰਦ ਸੰਘੇਰਾ ਰਣ ਬਿਚ ਬਿਚਰਤਿ।ਮੁਹਰੂ ਰੰਧਾਵਾ ਰਿਪੁ ਹਤਿ ਹਤਿ। ਅਰੁ ਕ੍ਰਿਪਾਲ ਜੱਲ੍ਹੂ[7] ਕੋ ਸੂਰ। ਮਾਰਿ ਤੁਰਕ ਕੀਨੇ ਬਹੁ ਦੂਰ ॥ ੪੨ ॥ ਦੋਹਰਾ ॥ ਕਰੀ ਲਥੇਰ ਪਥੇਰ ਬਹੁ ਘਨੋ ਘਾਲਿ ਘਮਸਾਨ। ਕਰੇ ਪਲਾਵਨ ਤੁਰਕ ਰਣ ਲਿਯੋ ਛੁਰਾਇ ਮਦਾਨ ॥ ੪੩ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ ਕਾਸਮ ਬੇਗ ਬੱਧ ਕਰਨ ਪ੍ਰਸੰਗ ਬਰਨਨ ਨਾਮ ਏਕ ਪੰਚਾਸਤੀ ਅੰਸੂ ॥ ੫੧ ॥

## ੫੨ [ਭਾਈ ਜੇਠਾ, ਸ਼ਮਸ ਬੇਗ ਬੱਧ]।

ਦੋਹਰਾ ॥ ਜੋਧਾ ਜੋਧ ਪ੍ਰਬੋਧ ਜੁਧ ਕਰੇ ਉਥੱਲ ਪਥੱਲ[8]। ਸ਼ਾਹੁ ਸਲੇਮ ਸੁ ਅਨੁਜ ਜੁਤਿ ਤੁਰਕ ਸਮੂਹ ਦਬੱਲ ॥ ੧ ॥ ਪਾਧੜੀ ਛੰਦ ॥ ਪਿਖਿ ਮਰ੍ਯੋ ਪੁੱਤ੍ਰ ਇਕ ਲਰਤਿ ਬੀਰ[9]।ਤੁਰਕਾਨ ਸੈਨ ਪਰ ਅਧਿਕ ਭੀਰ[10]।ਤਬਿ ਲਲਾਬੇਗ

---

[1]ਗੁਰੂ ਜੀ ਦਾ ਮੁਹਰੀ (ਯਾ ਵੱਡਾ) ਸਿੱਖ। [2]ਨਾਂ ਝੱਲ ਸਕੇ। [3]ਲੋਹੇ ਪਰ ਲੋਹਾ। [4]ਸਿੱਟ ਲਿਆ (ਕਾਸਮ ਬੇਗ ਨੂੰ)। [5]ਉਸ ਦੇ ਪਿੰਡ ਦਾ ਨਾਮ ਹੈ। [6]ਪਰਲੋ [ਅ:, ਕ਼ਯਾਮਤ]। [7]ਜੱਲ੍ਹੂ ਪਿੰਡ ਦਾ ਨਾਮ ਹੈ। [8]ਜੁੱਧ ਨੀਤੀ ਦੇ ਗਿਆਤਾ ਭਾਈ ਜੋਧਰਾਇ ਸੂਰਮੇ ਨੇ (ਸਿਆਣਪ ਨਾਲ ਜੰਗ ਵਿਚ) ਉਥਲ ਪਥਲ ਕਰ ਦਿੱਤੀ। [9]ਇਕ ਸੂਰਮਾ ਪੁੱਤ੍ਰ ਲੜਕੇ ਮਰਿਆ ਦੇਖਕੇ। [10]ਮੁਸ਼ਕਲ ਆ ਬਣੀ।

ਬਡ ਕੋਪ ਧਾਰਿ। ਗੁਰ ਜੀਤ ਹੋਤਿ, ਸਕਹਿ ਨ ਸਹਾਰ॥੨॥ ਸੌ ਸੁਭਟ ਸੰਗ ਜਿਸ ਕੇ ਉਦਾਰ। ਨਿਤ ਰਹਤਿ ਸਾਥ ਬਾਂਕੇ ਜੁਝਾਰ। ਮਿਲਿ ਖਾਂਨ ਪਾਨ ਜਿਨ ਸੋਂ ਕਰੰਤਿ। ਹਸਿਬੋ ਬਿਲਾਸ ਆਨੰਦ ਧਰੰਤਿ॥੩॥ਗਿਨੀਯੰਤਿ ਜੰਗ ਮਹਿਂ ਪ੍ਰਥਮ ਜਾਨ। ਸਭਿ ਲਖਹਿਂ ਸ਼ਸਤ੍ਰ ਬਿੱਦ੍ਯਾ ਮਹਾਨ। ਜਿਨ ਸੰਗ ਬਾਰਨੀ[1] ਪਾਨ ਕੀਨਿ। ਤਨ ਅਲੰਕਾਰ ਧਾਰੇ ਪ੍ਰਬੀਨ॥੪॥ ਕੁਲ ਮੁਗ਼ਲ, ਡੀਲ ਗੋਰੇ ਦਰਾਜ਼। ਬਡ ਮੁੰਡ ਮੁੰਡ[2] ਮੁਖ ਮਾਸ ਖਾਜ। ਬਹੁ ਮੋਲ ਬਸਤ੍ਰ ਊਪਰ ਧਰੰਤਿ। ਗਹਿ ਗਹਿ ਕਮਾਨ ਧਾਏ ਤੁਰੰਤਿ॥੫॥ ਬਾਹਨ ਬਿਸਾਲ ਕੋਤਿਕ ਪਠਾਨ। ਨਿਜ ਰਖਹਿਂ ਆਨ ਸਭਿ ਤੇ ਮਹਾਨ। ਜਿਨ ਮਹਿਂ ਬਹਾਦਰੀ ਕਹਿਂ ਬਿਲੰਦ। ਦੇਚਲ ਤੁਰੰਗ ਚਾਲਤਿ ਅਮੰਦ[3]॥੬॥ ਤਿਨ ਲਲਾ-ਬੇਗ ਲੇ ਸੰਗ ਬੇਗ। ਬਿਚ ਪਰਯੋ ਜੰਗ ਗਹਿ ਤੇਜ਼ ਤੇਗ। ਜਹਿਂ ਪਰਯੋ ਪੁੱਤ੍ਰ ਕੋ ਹਤਿ ਸ਼ਰੀਰ[4]। ਇਕਵਾਰ ਪਹੁੰਚਿਬੇ ਚਹਿਸ ਤੀਰ[5]॥੭॥ ਮੁਕਤੰਤਿ[6] ਤੀਰ, ਤੋਮਰ ਉਭਾਰਿ। ਗਮਨੰਤਿ ਅੱਗ੍ਰ ਕਹਿ 'ਮਾਰ ਮਾਰ'। ਨਿਜ ਹਾਰ ਜਾਨਿ ਬਹੁ ਰਿਸਤਿ ਬੀਰ। ਮੁਗ਼ਲਨਿ ਪਠਾਨ ਮਹਿਂ ਨੀਕ ਧੀਰ॥੮॥ਗੁਰ ਸੂਰ ਵਧੇ ਦੀਨੋ ਸੁ ਮੋਰ[7]। ਇਕ ਵਾਰ ਢੂੰਗ[8] ਮਿਲਿ ਕੀਨਿ ਜ਼ੋਰ। ਤੁੱਪਕ ਤੜਾਕ, ਤੀਰਨਿ ਸੜਾਕ। ਕਿਨ ਕਾਢਿ ਖੜਗ ਹਤਿ ਤਾਕਿ ਤਾਕਿ॥੯॥ ਇਮ ਘਨੋ ਘਾਲ ਘਮਸਾਨ[9] ਘਾਇ। ਗਿਰ ਪਰੇ ਸੁਭਟ ਬਹੁ ਜੰਗ ਥਾਇ। ਪਿਖਿ ਪੁੱਤ੍ਰ ਲੋਥ ਮਿਲਿ ਰਹਿਸਿ ਧੂਰ[10]।ਬਹੁ ਸ਼ੋਕ ਧਾਰਿ ਜਲ ਨੈਨ ਪੂਰਿ॥੧੦॥ ਕੁਛ ਥਿਰਯੋ ਨਿਕਟਿ ਨਹਿਂ ਦਿਖਿ ਸਕਾਹਿ। ਜਨੁ ਫਟਤਿ ਰਿਦਾ ਬਹੁ ਕਸ਼ਟ ਮਾਂਹਿ। ਤਬਿ ਲੋਂ ਸੁਭੱਟ ਜੇਠਾ ਪ੍ਰਚੰਡ। ਬਲਬੰਡ ਬਡੋ ਚਿਤ ਚਹਿ ਘਮੰਡ॥੧੧॥ ਕਰਿ ਤੁੰਦ ਤੁਰੰਗਮ ਅੱਗ੍ਰ ਜਾਇ। ਸਮੁਦਾਇ ਬਾਨ ਮਾਰੇ ਰਿਸਾਇ। ਜਹਿਂ ਲਲਾਬੇਗ ਤਹਿਂ ਸਮੁਖ ਹੋਇ। ਰੁਪਿ ਰਹਯੋ ਬੀਰ ਸ਼ੱਤ੍ਰੁਨਿ ਪਰੋਇ॥੧੨॥ ਮੁਗ਼ਲਾਨਿ ਬੀਚ ਗਰਜਨੋ ਬਿਲੰਦ। ਬਿਨ ਤ੍ਰਾਸ ਸ਼ੱਸਤ੍ਰ ਗਹਿ ਕਰਿ ਨਿਕੰਦਿ। ਚਹਿ ਲਲਾਬੇਗ ਕੋ ਕਰਨਿ ਘਾਤਿ। ਗਹਿ ਕਰਾਚੋਲ[11] ਖੈਂਚਯੋ ਰਿਸਾਤਿ॥੧੩॥ ਹਯ ਪ੍ਰੇਰਿ ਸਮੁਖ ਕਿਯ ਨੇਰ ਜਾਇ। ਸਿਰ ਕੋ ਪ੍ਰਹਾਰ[12] ਦੀਨ ਚਲਾਇ। ਲਗਿ ਗਯੋ ਲੋਹ ਪਰ, ਨਿਫਲ ਘਾਤ।

---

[1]ਸ਼ਰਾਬ [2]ਵਡੇ ਵਡੇ ਸਿਰ ਮੁੰਨੇ ਹੋਏ। [3]ਤੇਜ਼। [4]ਮੁਰਦਾ ਸ਼ਰੀਰ। [5]ਪਾਸ। [6]ਛੱਡਦਾ ਹੈ। [7]ਮੋੜ ਦਿੱਤਾ। [8]ਟੋਲੇ ਨੇ। [9]ਬਹੁਤੇ ਘਮਸਾਨ ਪਾਕੇ। [10]ਧੂੜ ਵਿਚ ਮਿਲ ਰਹੀ ਲੋਥ ਪੁੱਤ੍ਰ ਦੀ ਦੇਖਕੇ। [11]ਤਲਵਾਰ। [12]ਵਾਰ।

ਤਬਿ ਲਲਾਬੇਗ ਉਰ ਬਹੁ ਰਿਸਾਤਿ॥ ੧੪ ॥ਨਿਜ ਖੜਗ ਖੈਂਚਿ ਕੀਨਸਿ ਪ੍ਰਹਾਰ। ਹਯ ਚਪਲ ਹੋਤਿ ਕੇ ਨਗਸਿ ਵਾਰ[1] ।ਰੁਛ ਭੁਨਕ ਘਾਵ ਸ੍ਰੋਣਤ ਚਲੰਤਿ।ਜੇਠਾ ਸੁ ਬੀਰ[2] ਜੋਨਾ ਲਰੰਤਿ ॥੧੫॥ ਤਿਮ ਖੜਗ ਚਲਤਿ ਮੁਗ਼ਲਾਨਿ ਦੇਖਿ। ਸਭਿ ਪਰੇ ਆਨ ਓਰੜਿ ਵਿਸ਼ੇਖ। ਕਿਹ ਖੜਗ ਤੁਪਕ ਨੇਜ਼ਾ ਉਭਾਰਿ। ਸਭਿ ਪਰੇ ਜਾਇ ਕਹਿ 'ਮਾਰ ਮਾਰ'॥ ੧੬ ॥ ਘਿਰਿ ਗਯੋ ਬੀਰ ਇਕ ਸਭਿਨਿ ਮਾਂਹਿ। ਮੁਖ ਸ਼ਮਸ ਸੇਤ[3] ਬਡ ਬੈਸ ਜਾਂਹਿ। ਸਭਿ ਦਿਸ਼ਿਨਿ ਝਿਝਕ ਬਾਹਤਿ ਪ੍ਰਹਾਰ[4]। ਇਕ ਮੁਗ਼ਲ ਕੰਧ ਕਰਵਾਰ ਝਾਰਿ॥ ੧੭ ॥ਹਯ ਤਰੇ ਗੇਰਿ ਕਰਿ ਕੋਪ ਸਾਥ। ਪੁਨ ਦੁਤਿਯ ਦਿਸ਼ਾ ਹੁਇ ਖੜਗ ਹਾਥ। ਝੁਝਕਾਇ[5] ਸਭਿਨਿ ਇਕ ਕੈ ਪ੍ਰਹਾਰ[6]। ਚਹੁੰ ਦਿਸ਼ਾ ਮੁਗ਼ਲ ਢੂਕੇ ਪ੍ਰਕਾਰ ॥ ੧੮ ॥ ਪਰਵੇਖ ਜਥਾ ਸਸਿ ਸੂਰ ਪਾਇ[7]। ਤਿਮ ਗਰਜ ਬੀਚ ਸਭਿ ਮਹਿਂ[8] ਸੁਹਾਇ। ਬਹੁ ਕਰਤਿ ਸ਼ੀਘ੍ਰਤਾ ਨਿਜ ਬਚਾਇ । ਇਤ ਉਤ ਫਿਰੰਤਿ ਸੱਤ੍ਰੁਨਿ ਘਾਇ॥ ੧੯ ॥ ਇਕ ਅਲੀਬੇਗ ਤੋਮਰ ਉਭਾਰਿ। ਹੁਇ ਬਾਮ ਦਿਸ਼ਾ ਕੀਨੋ ਪ੍ਰਹਾਰ। ਲਗਿ ਗਯੋ ਬਬਰ[9] ਫੋਰਯੋ ਬਿਸਾਲ। ਪੁਨ ਚਲਯੋ ਕਾਢ ਕਰਿ ਮਨੈਂ ਮਾਰ[10] ॥ ੨੦ ॥ ਬਹੁ ਕ੍ਰੋਧ ਰਿਦੇ ਨਹਿਂ ਘਾਵ-ਜਾਨ।ਤਿਹ ਗੈਲ ਹੋਇ ਕਰਿ ਹਤਿ ਕ੍ਰਿਪਾਨ[11] । ਸੋ ਲਯੋ ਗੇਰ, ਕਰਿ ਪ੍ਰਾਨ ਨਾਸ਼। ਬਹੁ ਤੁਰਕ ਆਨਿ ਕਰਿ ਢੁਕੇ ਪਾਸ ॥੨੧॥ ਤਿਨ ਕੇ ਪ੍ਰਹਾਰ ਬਹੁ ਖਾਇ ਖਾਇ। ਪੁਨ ਪਹੁੰਚਿ ਪਹੁੰਚਿ ਰਿਪੁ ਘਾਇ ਘਾਇ।ਤਬਿ ਗਿਰਯੋ ਆਪ ਬਹੁ ਰਿਪੁਨਿ ਮਾਰਿ*। ਚਢਿ ਗਾ ਬਿਮਾਨ ਬਡ ਮੋਦ ਧਾਰਿ* ॥੨੨॥ਪਿਖਿ ਲਲਾਬੇਗ ਬਿਸਮਯੋ ਬਿਲੰਦ।-ਬਹੁ ਲਰਯੋ ਬਹਾਦਰ ਓਜਵੰਦ। ਗੁਰ ਸੁਭਟ ਬਡੇ ਲਸ਼ਕਰ ਖਪਾਇ।ਹੁਇ ਟੂਕ ਟੂਕ ਹਯ ਜੁਤਿ ਨਸਾਇ[12]॥੨੩॥

---

[1]ਲੱਗਾ ਵਾਰ। [2]ਬੜਾ ਸੂਰਮਾ ਹੋ ਕੇ। [3]ਦਾੜ੍ਹਾ ਚਿੱਟਾ। [4]ਖਿਝ ਖਿਝਕੇ ਵਾਰ ਚਲਾਉਂਦਾ ਹੈ। [5]ਖਿਝ ਖਿਝਕੇ। [6]ਵਾਰ ਕਰਦਾ ਹੈ। [7]ਜਿਵੇਂ ਪਰਵਾਰ ਚੰਦ ਤੇ ਸੂਰਜ ਨੂੰ ਪੈਂਦਾ ਹੈ। [8]ਸਭ ਦੇ ਵਿਚਕਾਰ। [9]ਪਸਲੀਆਂ ਦਾ ਪਿੰਜਰ [ਪੰ:, ਸਰੀਰ ਦਾ ਅਗਾਲਾ ਤੇ ਪਾਸੇ ਦਾ ਹਿੱਸਾ । ਹੇਠਲੀ ਪਸਲੀ ਤੋਂ ਲੈ ਗਿੱਚੀ ਤਕ]। [10]ਮਾਨੋਂ ਮਾਰ ਲਿਆ ਸੂ। [11](ਜੇਠੇ ਨੇ) ਮਾਰੀ ਕ੍ਰਿਪਾਨ। [12]ਘੋੜੇ ਸਮੇਤ ਹੀ ਮਰ ਗਿਆ।

*ਦੋ ਲਿਖਤੀ ਨੁਸਖਿਆਂ ਵਿਚ ਇਨ੍ਹਾਂ ਤੁਕਾਂ ਦੀ ਥਾਵੇਂ ਪਾਠ ਇਉਂ ਹੈ:-ਹੁਇ ਟੂਕ ਟੂਕ ਰਣ ਖੇਤ ਮਾਂਹਿ। ਬਹੁ ਮਾਰ ਮਾਰ ਗਿਰ ਪਰਸਿ ਤਾਂਹਿ। ਤੇ ਇਕ ਲਿਖਤੀ ਨੁਸਖੇ ਵਿਚ ਅੰਕ ੨੨ ਦੀ ਚੌਪਈ ਦੀਆਂ ਕੇਵਲ ਦੋ ਹੀ ਤੁਕਾਂ ਦਿਤੀਆਂ ਹਨ, ਉਪਰਲਾ ਪਾਠ ਨਹੀਂ ਲਿਖਿਆ।

ਬਿਨ ਤ੍ਰਾਸ ਲਰਤ ਨਹਿਂ ਗਿਨਹਿ ਬਿੰਦ। ਸਹੁ ਤੁਰਕ ਮਾਹਿ ਗਰਜਤਿ ਬਿਲੰਦ। ਇਮ ਗੁਰੂ ਘਿਰਹਿ ਜਬਿ ਬੀਚ ਆਇ। ਗਹਿ ਲੇਹਿਂ ਘੇਰ ਕਿਮ ਜਾਨ ਪਾਇ॥੨੪॥ ਜੇ ਕਰਹਿ ਬਹੁਤ ਸ਼ਸਤ੍ਰਨਿ ਪ੍ਰਹਾਰ। ਹਥਯਾਰ ਮਾਰਿ ਦੈ ਹੈਂ ਸੰਘਾਰ-। ਇਤ ਭਯੋ ਜੁੱਧ ਜੇਠੋ ਪ੍ਰਚੰਡ। ਗੁਰ ਪੁਰੀ ਪਹੁੰਚਿ ਹੁਇ ਖੰਡ ਖੰਡ ॥ ੨੫ ॥ ਉਤ ਜਾਤੀ ਮਲਕ ਰਿਸਾਇ ਧਾਇ । ਜਹਿਂ ਸ਼ਮਸਬੇਗ ਤਹਿਂ ਅੱਗ੍ਰ ਜਾਇ। ਖੈਂਚੀ ਕਮਾਨ ਮਾਰੇ ਖਤੰਗ। ਲਗਿ ਗਏ ਪਾਰ ਤੇ ਫੋਰ ਅੰਗ ॥੨੬॥ ਚਰੜੰਤਿ ਚਾਪ, ਮੁਕਤੰਤਿ[1]ਤੀਰ। ਖਰੜੰਤਿ ਖੋਲ, ਭੁਰੜੰਤਿ ਭੀਰੁ[2]। ਢਰੜੰਤਿ[3]ਢਾਲ, ਸੜਕੰਤਿ[4]ਤੇਗ਼। ਫ਼ੁਟਕੰਤਿ ਲਹੂ, ਦਰੜੰਤ ਬੇਗਿ ॥੨੭॥ ਬਹਿਰੰਤਿ ਮਰਤਿ[5], ਭਹਿਰੰਤਿ ਭਾਗ[6]। ਬਹਿਕੰਤਿ[7] ਖੜਗ ਜਿਨ ਸ੍ਰੋਣ ਲਾਗਿ। ਇਮ ਮਚੀ ਮਾਰ ਘਮਸਾਨ ਘਾਲਿ। ਬਹੁ ਗਿਰਤਿ ਬੀਰ ਅਰੁ ਤੁਰੰਗ ਜਾਲ ॥ ੨੮ ॥ ਢੁਕਿ ਨੇਰ ਮਲਕ ਜਾਤੀ ਰਿਸਾਇ। ਪਿਖਿ ਸ਼ਮਸਬੇਗ ਕੋ ਘਾਲ ਘਾਇ। ਕਰਿ ਢਾਲ ਅੱਗ੍ਰ ਨਿਜ ਕੋ ਬਚਾਇ। ਹੁਇ ਗਯੋ ਦੂਰ ਬਾਜ਼ੀ ਧਵਾਇ ॥ ੨੯ ॥ ਤਬਿ ਅਪਨਿ ਆਪ ਕੋ ਬਲ ਸੰਭਾਲ। ਬਲਵਾਨ ਬਾਜ ਤੇ ਕਰਿ ਉਤਾਲ। ਢਿਗ ਭਯੋ ਆਇ ਕਰਿ ਖੜਗ ਨੰਗਿ। ਕਰ ਕੌ ਉਭਾਰਿ ਬਡ ਬੇਗ ਸੰਗ ॥ ੩੦ ॥ ਕੀਨੋ ਪ੍ਰਹਾਰ ਤਨ ਸੁਭਟ ਬਿੱਪ੍ਰ। ਰਣ ਚਤੁਰ ਹਾਥ ਧਰਿ ਸਿਪਰ[8]ਛਿੱਪ੍ਰ। ਲੀਨਸਿ ਬਚਾਇ ਆਪਨ ਸਰੀਰ। ਉਰ ਭਯੋ ਕੋਪ ਬਿਨ ਤ੍ਰਾਸ ਧੀਰ ॥ ੩੧ ॥ ਅਤਿ ਨਿਕਟਿ ਤੁਰੰਗ ਲਰਿ ਆਪ ਮਾਹਿ[9]। ਦਿਜ ਕੋ[10]ਬਿਲੰਦ ਅਰੁ ਥਕਿਯ ਨਾਂਹਿ[11]। ਹਟਿ ਤੁਰਤ ਪਛੰਡਾ ਮਾਰਿ ਦੀਨਿ। ਹਯ ਬਲੀ ਤੁਰਕ ਕੋ ਥਕਤਿ ਕੀਨਿ॥੩੨॥ ਲਗਿ ਸ਼ਮਸਬੇਗ ਕੀ ਜਾਂਘ ਚੋਟ। ਕਰਿ ਰਹਯੋ ਜਤਨ, ਹੁਇ ਕਹਾਂ ਓਟ। ਦਿਜ[12]ਸ਼ੀਘ੍ਰ ਧਾਰਿ ਹਯ ਤਾੜ ਫੇਰ। ਪੁਨ ਕਰਯੋ ਆਨਿ ਕਰਿ ਤੁਰਕ ਨੇਰ ॥ ੩੩ ॥ ਮਾਰਯੋ ਕ੍ਰਿਪਾਨ ਲਗਿ ਕੰਠ ਘਾਇ। ਸਿਰ ਪਰਯੋ ਜਾਇ ਭੂ ਪਰ ਲੁਠਾਇ[13]। ਜਿਮ ਪਕਯੋ ਹੋਇ ਫਲ ਡਾਲ ਸੰਗ। ਤਿਮ ਹਤਹਿ ਲਸ਼ਟਕਾ ਗਿਰਹਿ ਭੰਗ[14] ॥੩੪॥ ਧੜ ਸਹਿਤ[15]ਤੁਰੰਗ ਆਗੇ ਚਲੰਤਿ[16]। ਪਗ ਫਸੇ ਰਕਾਬਨ ਮਹਿਂ ਗਿਰੰਤ।

---

[1]ਛੁੱਟਦੇ ਹਨ। [2](ਤੀਰ ਵੱਜਕੇ) ਖੋਲ ਖੜਕਦੇ ਹਨ ਤੇ ਕਾਇਰ ਡਰਦੇ ਹਨ। [3]ਹੇਠਾਂ ਉੱਪਰ ਕਰਕੇ ਘੁਮਾਉਂਦੇ। [4]ਚਲਦੀ ਹੈ। [5]ਕੰਬ ਕੇ ਮਰਦੇ ਹਨ। (ਅ) ਜੋ ਟਿਕਦੇ ਹਨ ਮਰਦੇ ਹਨ। [6]ਜੋ ਡਰਦੇ ਹਨ ਭਜਦੇ ਹਨ। [7]ਲਿਸ਼ਕਦੀਆਂ ਹਨ। [8]ਢਾਲ। [9]ਘੋੜੇ ਬਹੁਤ ਨੇੜੇ ਹੋ ਕੇ ਆਪੋ ਵਿਚ ਲੜ ਪਏ। [10]ਦਿਜ ਦਾ (ਘੋੜਾ)। [11]ਥਕਿਆ ਹੋਇਆ ਨਹੀਂ ਸੀ। [12]ਭਾਵ ਜਾਤੀ ਮਲਕ ਨੇ। [13]ਲੇਟਦਾ। [14]ਸੋਟੀ ਮਾਰਿਆਂ ਟੁੱਟਕੇ ਡਿੱਗ ਪੈਂਦਾ ਹੈ। [15]ਧੜ ਸਮੇਤ। [16]ਚੱਲ ਪਿਆ।

ਜਬਿ ਚਲ੍ਯੋ ਅੱਗ੍ਰ ਤਰ ਲਟਕ ਆਇ[1]। ਤ੍ਰਿਭਕ੍ਯੋ[2] ਤੁਰੰਗ ਕਰਿ ਬੇਗ ਧਾਇ ॥੩੫॥ ਜਨੋਂ ਜਨੋਂ ਚਲੰਤਿ[3] ਐਂਚ੍ਯੋ ਸੁ ਜਾਇ। ਤਨੋਂ ਤਨੋਂ ਤ੍ਰਸੰਤਿ ਸਬਦੁ ਜੁ ਉਠਾਇ[4]। ਨਹਿਂ ਟਿਕਹਿ ਕਿਤਹੁੰ ਭਾਜ੍ਯੋ ਫਿਰੰਤਿ। ਧਰ ਕੋ ਘਸੀਟ ਅਤਿਸ਼ੈ ਡਰੰਤਿ॥੩੬॥ਸਭਿ ਸੈਨ ਬਿਖੈ ਇਤ ਉਤ ਸੁ ਜਾਇ।ਜਹਿਂ ਲਲਾਬੇਗ ਲਰਿ ਕਸ਼ਟ ਪਾਇ। ਘੋਰਾ ਪਛਾਨਿ ਧਰ ਲਟਕ ਦੇਖਿ[5]। ਮਰਿ ਗਯੋ ਜਾਨਿ, ਸ਼ੋਕਤਿ ਬਿਸ਼ੇਖ ॥ ੩੭ ॥ ਫਿਰ ਮੁਗ਼ਲ ਹੇਰਿ ਕਹਿ:—'ਅਸੁ ਚਿਨਾਰ[6]।ਇਹੁ ਸ਼ਮਸਬੇਗ ਕੋ ਤਰ[7] ਉਦਾਰ? ਨਹਿਂ ਮੁੰਡ ਸੰਗ,ਲਟਕੰਤਿ ਰੁੰਡ[8]। ਭਿਰ ਮਰ੍ਯੋ ਹੋਇ ਰਨ ਮੈਂ ਪ੍ਰਚੰਡ'॥੩੮॥ਤਬਿ ਕਹ੍ਯੋ ਤਾਂਹਿ'ਤੁਮ ਲਖ੍ਯੋ ਜੋਇ[9]।ਬਿਨ ਮੁੰਡ ਤੁਰੰਗ ਜੁਤ ਰੁੰਡ ਸੋਇ।ਗਤਿ ਹੋਤਿ ਭਟਨਿ ਕੀ ਜਿਮ ਸੁ ਜੰਗ।ਸੋ ਭਈ*ਲਖਹੁ, ਕਟ ਜਾਂਹਿ ਅੰਗ'॥੩੯॥ਸੁਨਿ ਲਲਾਬੇਗ ਕੋ ਸ਼ੋਕ ਭਾਰ[10]।'ਪਰਵਾਰ ਮੋਰ ਨਰ[11] ਭੇ ਸੰਘਾਰ। ਜਾਨੀ ਨ ਰੀਤਿ ਇਮ ਮੋਹਿ ਹੋਇ[12]।ਲਰਿਬੇ ਫਰੇਸ਼ਤੇ ਸੰਗ ਜੋਇ॥੪੦॥ਇਹ ਕਰਨਹਾਰ ਕਰਾਮਤ ਬਿਲੰਦ।ਨਹਿ ਸਕ੍ਯੋ ਜਾਨਿ,ਲਖਿ ਸੈਨ ਬ੍ਰਿੰਦ।ਦਲ ਗੁਰੂ ਕੇਰ[13]ਮੈਂ ਅਲਪ ਜਾਨਿ।ਲਖਿ ਕੈ, ਸੁਖੇਨ ਕਰਿ ਦੇਉਂ ਹਾਨ'॥੪੧॥ਇੱਤ੍ਯਾਦਿਕ ਬਾਕ ਕਹਿ ਕਰਿ ਰੁਦੰਤਿ। ਪਛੁਤਾਇ ਅਧਿਕ ਸੰਕਟ ਭਰੰਤਿ। ਨਿਜ ਮ੍ਰਿਤੂ ਰਿਦੈ ਨਿਸ਼ਚੈ ਸੁ ਕੀਨਿ । ਨਹਿਂ ਜਿਯਨਿ ਆਸ ਭਾ ਅਨੰਦ ਹੀਨ ॥ ੪੨ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਭਾਈ ਜੇਠਾ ਸ਼ਮਸਬੇਗ ਬੱਧ' ਪ੍ਰਸੰਗ ਬਰਨਨੰ ਨਾਮ ਦ੍ਵਿ ਪੰਚਾਸਤੀ ਅੰਸੂ ॥੫੨॥

## ੫੩. [ਲਲਾ ਬੇਗ ਬੱਧ]।

ਦੋਹਰਾ ॥ ਰੋਦਤਿ ਸ਼ੋਕਤਿ ਹੇਰਿ ਕਰਿ ਹੁਤੋ ਮੁਸਾਹਿਬ ਪਾਸ। ਗੁਲ ਖਾਂ ਨਾਮ ਪਠਾਨ ਕੋ ਬੋਲ੍ਯੋ ਸੁਮਤਿ ਪ੍ਰਕਾਸ਼ ॥੧॥ ਭੁਜੰਗ ਛੰਦ ॥ 'ਲਲਾਬੇਗ! ਸ਼ੋਕੈ ਨ ਕੀਜੈ ਸੁਜਾਨਾ। ਸਮੋ ਜੰਗ ਕੋ ਜਾਨਿ ਲੀਜੈ ਮਹਾਨਾ। ਫਤੇ ਹੋਇ ਕੈ ਹਾਰ ਏਕੋ ਸੁ ਪਾਵੈ। ਲਰੈਂ ਬੀਰ ਸਾਰੇ ਇਹੀ ਰੀਤਿ ਭਾਵੈ॥੨॥ ਤਜੈ ਜੰਗ ਜੋਧਾ ਬੁਰੀ ਬਾਤ ਹੋਵੈ। ਦੁਹੂੰ ਲੋਕ ਕੋ ਮੋਦ, ਤਾਰੀਫ[14]ਖੋਵੈ। ਬਡੇ ਆਪ ਦਾਨਾ, ਕਹੈ ਕੌਨ ਸਜਾਨੋ? ਭਲੀ ਬਾਤ ਜੇਤੀ ਸਭੈ ਬੁੱਧਿ ਜਾਨੋ ॥੩॥ ਰਚੀ ਆਪ ਮੌਲਾ ਬਨੈ ਅੱਗ੍ਰ ਸੋਈ। ਸਹੈਂ ਸੀਸ ਸਾਰੇ ਨ ਮੋਰੈ ਸੁ ਕੋਈ। ਕਹਾਂ ਹੋਤਿ

---

[1]ਘੋੜਾ ਅੱਗੇ ਚਲਿਆ ਤਾਂ(ਧੜ)ਹੇਠਾਂ ਲਟਕ ਪਿਆ। [2]ਤ੍ਰਬਕਿਆ। [3]ਚਲੇ (ਘੋੜਾ)। [4]ਡਰਦਾ ਹੈ (ਘੋੜਾ) ਜੋ (ਘਸੀਟਨ ਦਾ) ਸ਼ਬਦ ਉਠਦਾ ਹੈ। [5]ਧੜ ਲਟਕਦਾ ਵੇਖਕੇ। [6]ਦੇਖਕੇ ਕਿਹਾ ਘੋੜਾ ਪਛਾਣ। [7]ਹੇਠਾਂ ਸੀ। [8]ਬੇ ਸਿਰਾ ਧੜ। [9]ਜੋ ਤੁਸਾਂ ਪਛਾਣਿਆਂ ਹੈ। [10]ਭਾਰੀ। [11]ਮੇਰੇ ਪਰਵਾਰ ਦੇ ਨਰ। [12]ਮੇਰੇ ਨਾਲ ਐਸੀ ਹੋਵੇਗੀ। [13]ਗੁਰੂ ਦਾ ਦਲ। [14]ਜਸ। *ਪਾ:—ਭਲੀ।

ਰੋਇ ਮਿਟੈ ਨਾਂਹਿ ਕੈਸੇ।ਲਰੋ ਅੱਗ੍ਰ ਹ੍ਵੈ ਰਵੇ ਆਪ ਜੈਸੇ॥ ੪ ॥ ਹਜੋਂ ਨ
ਕਰੈਂ ਤੋਹਿ ਤਾਰੀਫ ਸਾਰੇ।ਰਖੋ ਲਾਜ ਆਛੈ, ਕਰੋ ਨਾਂਹਿ ਟਾਰੇ[1]।ਗੁਲੈਖਾਨ
ਕੇ ਬੈਨ ਜਾਨੇ ਸੁਜਾਨੇ[2]। ਲਲਾਬੇਗ ਨੇ ਸ਼ੋਕ ਤ੍ਯਾਗ੍ਯੋ ਮਹਾਂਨੇ ॥ ੫ ॥
ਕਰ੍ਯੋ ਓਤਸਾਹੰ ਰਿਦੈ ਧੀਰ ਧਾਰੇ।ਗੁਰੂ ਸੰਗ ਚਾਹੈ–ਭਿਰੋਂ ਜੰਗ ਭਾਰੇ–।ਹੁਤੋ
ਫੇਜ਼ ਖਾਂ ਪਾਸ ਦੀਨੀ ਦਲੇਰੀ। 'ਅਹੈਂ ਪ੍ਰਾਨ ਜੌ ਲੌ ਸੁਨੋ ਬਾਤ ਮੇਰੀ ॥ ੬॥
ਗੁਰੂ ਕੋ ਗਹੈਂ ਕੈ ਹਤੈਂ ਸ਼ਸਤ੍ਰ ਮਾਰੈਂ।ਤਬੈ ਸ਼ਾਹੁ ਕੇ ਪਾਸ ਆਪਾ ਦਿਖਾਰੈਂ।
ਨਹੀਂ ਤੋ ਇਹਾਂ ਬੀਰ ਖੇਤੇ ਮਝਾਰਾ। ਸਰੀਰੈ ਤਜੈਂਗੇ ਸਹੈਂ ਖੱਗ ਧਾਰਾ' ॥
੭ ॥ ਇਹੀ ਬਾਤ ਆਛੀ ਲਲਾਬੇਗ ਮਾਨੀ। ਚਲ੍ਯੋ ਸਾਮੁਹੇ ਜੰਗ ਕੇ ਹੇਤੁ
ਮਾਨੀ। ਬਜੇ ਸੰਗ ਧੌਂਸਾ ਜੁਝਾਊ ਬਡੇਰਾ। ਲਰੈ ਬੈਰਿ ਦੋ[3] ਰਾਵ ਠਾਨੈ
ਘਨੇਰਾ ॥੮॥ ਹਕਾ ਹਾਕ ਬਾਜੀ[4], ਲਖੈ ਪ੍ਰਾਨ ਅੰਤਾ।ਨ ਜਾਨ੍ਯੋ ਪਰੈ ਆਜ
ਕੋਊ ਬਚੰਤਾ।ਭਏ ਸਾਮੁਹੇ ਤੁੰਦ ਤਾਜ਼ੀ[5] ਕੁਦਾਏ।ਗਹੇ ਸ਼ਸਤ੍ਰ ਤੀਖੇ ਤੁਫੰਗੈ
ਚਲਾਏ ॥ ੯ ॥ ਕਿਨੂੰ ਚਾਂਪ ਲੀਨੇ ਸੁ ਬਾਨੈ ਸੰਧਾਨੇ[6]। ਧਰੇ ਦੀਹ[7] ਨੇਜੇ
ਕ੍ਰਿ ਸਾਂਗੈ ਮਹਾਨੇ। ਕਰ੍ਯੋ ਹੇਲ[8], ਮੇਲ੍ਯੋ ਭਟੈ ਸ਼ੋਰ ਭਾਰੋ। 'ਨਹੀਂ ਜਾਨਿ
ਦੀਜੈ ਗਹੋਂ ਕੈ ਪ੍ਰਹਾਰੋਂ'॥੧੦॥ ਗੁਰੂ ਸੂਰ ਠਾਂਢੇ ਪਿਖੇ–ਸ਼ੱਤ੍ਰ ਆਏ। ਨਹੀਂ
ਭਾਜਤੇ, ਪ੍ਰਾਨ ਚਾਹੈਂ ਖਪਾਏ–।ਬਡੀ ਹੂੰਗ ਬਾਂਧੇ ਮਿਲੇ ਨੇਰ ਕੀਨੇ।ਤੁਫੰਗਾਨ
ਗੋਰੀ ਤਬੈ ਛੋਰਿ ਦੀਨੇ ॥ ੧੧ ॥ ਦੁਹੂੰ ਓਰ ਤੇ ਭੇੜ ਮਾਚ੍ਯੋ ਦੁਹੇਲਾ[9]।
ਸਟਾਸਾਟ ਸੇਲੇ ਭਈ ਰੇਲ ਪੇਲਾ[10]। ਚਲੇ ਤੀਰ ਤੀਖੇ ਲਗੇ ਅੰਗ ਗਾਢੇ।
ਛੁਟੇ ਸ਼੍ਰੋਣ ਚਾਲ੍ਯੋ ਮਹਾਂ ਰੋਸ ਬਾਢੇ ॥੧੨॥ ਚਲੇ ਆਇ ਸੂਧੇ[11] ਮਿਲੇ ਤੁੰਡ
ਨੇਰੇ।ਅਪੇ ਆਪ ਮੈਂ ਜੰਗ ਮਾਚੰਤਿ ਹੇਰੇ।ਪਰੀ ਕੂਕ ਭਾਰੀ ਸੁਨੈ ਦੂਰ ਜੋਈ।
ਲਗੀ ਛੂਟਿ ਗੋਰੀ ਤਜੇ ਪ੍ਰਾਨ ਕੋਈ ॥ ੧੩ ॥ ਮਹਾਂ ਜੁੱਧ ਮਾਚ੍ਯੋ ਗੁਰੂ ਜੀ
ਅਨੰਦੇ। ਲਯੋ ਚਾਂਪ ਗਾਢੋ[12] ਤਜੈਂ ਤੀਰ ਬ੍ਰਿੰਦੇ। ਕਹ੍ਯੋ ਜੋਧ ਸੋਂ 'ਜੰਗ
ਕੀਨੇ ਬਡੇਰੇ। ਨਹੀਂ ਅੱਗ੍ਰ ਜਾਵੋ, ਪਿਖੋ ਬੀਰ! ਭੇਰੇ[13] ॥੧੪॥ ਬਡੀ ਰਾਤ
ਕੇ ਬ੍ਰਿੰਦ ਬੈਰੀ ਲਰੰਤੇ।ਖਪਾਏ ਘਨੇ ਮਾਰਿ ਦ੍ਰੋਹੀ ਦੁਰੰਤੇ[14]।ਛੁਟੈਂ ਤੀਰ ਗੋਰੀ
ਬਚਾਏ ਸਰੀਰੰ। ਭਯੋ ਅੰਤ ਸ਼ੱਤ੍ਰੂਨਿ, ਜੀਤੇ ਸੁ ਧੀਰੰ[15]' ॥੧੫॥ ਗੁਰੂ ਬੈਨ

---

[1]ਨਿੰਦਾ। [2]ਸਿਆਣਿਆਂ ਵਾਲੇ। [3](ਅੱਗੇ) ਦੋ ਵੇਰ ਲੜ ਚੁਕਾ ਸੀ। [4]ਸ਼ੋਰ ਪਿਆ। [5]ਘੋੜੇ। [6]ਤੀਰ ਸਿੰਧਿਆ। [7]ਭਾਰੀ। [8]ਹੱਲਾ ਕੀਤਾ। [9]ਕਠਨ। [10]ਧਕੋਧੱਕੀ। [11]ਸਿੱਧੇ ਚਲੇ ਆਏ। [12]ਕਰੜਾ। [13]ਭੇੜ, ਲੜਾਈ। [14]ਲੁਕ ਗਏ। [15]ਧੀਰਜ ਨਾਲ (ਹੁਣ) ਜਿੱਤ ਲਈਏ।

ਮਾਨਯੋ ਅਮੋਰੈਂ[1] ਪਛਾਨਯੋ। ਕਰਯੋ ਭੀਮ ਜੁੱਧੰ ਦਲੰ ਭੂਰ ਹਾਨਯੋ। ਕਛੂ ਅੰਗ ਮੈਂ ਘਾਵ ਲਾਗੇ ਦਿਖੰਤੇ। ਸ਼੍ਰਮੰ ਹੋਤਿ ਭਾ ਖੇਤ ਘੋਰਾ ਭ੍ਰਮੰਤੇ ॥੧੬॥ ਬਿਧੀਚੰਦ ਚਾਹੈ'ਬਰੋਂ ਸ਼ੱਤ੍ਰ ਮੱਧੰ।ਬਧੌਂ ਏਕ ਬਾਰੀ ਕਰੌਂ ਜੁੱਧਸੁੱਧੰ[2]। ਗੁਰੂ ਜੀ ਨਿਵਾਰਯੋ'ਉਚਾਰਯੋ 'ਥਿਰੀਜੈ[3]।ਲਗੇ ਘਾਵ ਅੰਗੰ,ਸ਼੍ਰਮੰ ਜਾਨਿ ਲੀਜੈ॥੧੭॥ ਅਬੈ ਅੰਤ ਕੋ ਜੁੱਧ ਦੇਖੋ ਹਮਾਰਾ।ਲਲਾਬੇਗ ਕੇ ਸਾਥ ਖੱਗੰ ਪ੍ਰਹਾਰਾ[4]।ਜਿਤੀ ਸ਼ਾਹੁ ਕੀ ਸੈਨ ਜੋਧਾ ਕਹਾਵੈ।ਮਚੈ*ਮਾਰ ਐਸੀ,ਨਹੀਂ ਸ਼ੇਖ ਪਾਵੈ[5]" ॥ ੧੮ ॥ ਬਿਧੀ ਜੋਧ ਦੋਨੋ ਕਹਯੋ ਨੰਮ੍ਰਿ ਹ੍ਵੈ ਕੈ। 'ਸਮੰ[6]ਆਪ ਕੇ ਕੌਨ ਹ੍ਵੈ ਹੈ ਅਰੈ ਕੋ। ਨਹੀਂ ਦੇਵ ਦੈਂਤਾਨਿ ਮੈਂ ਬੀਰ ਕੋਈ। ਕਹਾਂ ਬਾਪੁਰੇ' ਮਾਨੁਖਾ ਜੂਨ ਜੋਈ ॥ ੧੯ ॥ ਕਹੋ ਏਕ ਵਾਰੰ ਤ੍ਰਿਲੋਕੀ ਬਿਨਾਸੋ। ਰਚੋ ਫੇਰ ਤੈਸੇ, ਕਰੈ ਮੂਢ ਸਾਂਸੋ[7]। ਇਤੇ ਬੋਲਤੇ ਆਪ ਮਾਂਹੀ ਕ੍ਰਿਪਾਲਾ। ਇਤ੍ਰੇ ਬੀਰ ਆਏ ਮਹਾਂ ਜ਼ੋਰ ਘਾਲਾ[8]॥ ੨੦ ॥ ਤੁਰੰਗਾਨਿ ਤੀਰਾਨਿ ਨੇਜ਼ਾਨਿ ਸੰਗਾ।ਮਹਾਂ ਕੋਪ ਧਾਰੇ ਕਰੇ ਘਾਵ ਅੰਗਾ। ਗਿਰੇ ਬੀਰ ਮਾਰੇ ਹਲਾਹਾਲ ਹੋਈ। ਪਰਯੋ, ਹੋਲ ਘਾਲਯੋ ਮਿਟਯੋ ਨਾਂਹਿ ਕੋਈ ॥੨੧॥ ਗੁਰੂ ਜਾਨਿ ਲੀਨੀ, ਤਜੇ ਪ੍ਰਾਨ ਸਾਰੇ। ਲਯੋ ਚਾਂਪ ਗਾਢੋ ਤ੍ਰਿਖੇ ਤੀਰ ਮਾਰੇ।ਬਿਧੇ ਬ੍ਰਿੰਦ ਬੈਰੀ ਪਰੇ ਜਾਇ ਭੂ ਮੈਂ[10]। ਇਕੋ, ਦੋਇ, ਤੀਜੇ ਹਤੇ, ਕੋਇ ਝੁਮੈਂ[11]॥੨੨॥ਭਏ ਟੋਲ ਆਗੇ ਰਿਪੂ ਸਾਮੁ-ਹਾਏ। ਲਲਾਬੇਗ ਦੇਖੇ ਗੁਰੂ ਆਪ ਆਏ।-ਚਹੌਂ ਚਿੱਤ ਜੋਊ ਭਈ ਬਾਤ ਸੋਈ। ਅਬੈ ਜੰਗ ਮੇਰੋ ਗੁਰ ਸੰਗ ਹੋਈ-॥ ੨੩ ॥ ਭਯੋ ਟੋਲ ਆਗੇ ਗੁਰ ਜਨੇਂ ਨਿਹਾਰੇ। ਤਕੇ ਤੀਰ ਤੀਖੇ ਧਨੂੰ ਐਂਚ ਮਾਰੇ। ਹਯੰ ਅੰਗ ਬੀਧੇ[12]ਲਗੇ ਘਾਵ ਜਾਸੇ। ਛੁਟਨੇ ਸ਼੍ਰੋਣ ਬ੍ਰਿੰਦੰ ਸੁ ਧਾਰਾ ਚਲਾਈ ॥ ੨੪ ॥ ਸੁਹੇਲਾ ਪਿਖਯੋ ਘਾਵ ਲਾਗੇ ਘਨੇਰੇ।ਰਿਦੇ ਰੋਸ ਜਾਗਯੋ ਗੁਰੂ ਕੇਬਡੇਰੇ।ਜਿਨ੍ਹੇਂ ਅੱਗ੍ਰ ਚੌਰੇ ਖਤੰਗੰ ਨਿਕਾਸੇ। ਕੁਦੰਡੰ ਸੰਧਾਨੇ[13] ਬਿਖੀ ਸੇ[14] ਪ੍ਰਕਾਸ਼ੇ ॥੨੫॥ ਕਰਯੋ ਜ਼ੋਰ ਘੋਰੇ ਲਗਯੋ ਕਾਨ ਹਾਥੰ[15]।ਲਲਾਬੇਗ ਸੌਂਹੇ ਭਜਯੋ ਬੇਗ਼ ਸਾਥੰ।ਚਲਯੋ ਕ੍ਰੋਧ ਤੇ ਸ਼੍ਰਕ ਬਾਨੰ ਮਹਾਨਾ। ਉਡਯੋ ਪੰਖ ਧਾਰੇ ਫਨੀ[16] ਕੇ ਸਮਾਨਾ॥੨੬॥ ਲਗਯੋ ਭਾਲ ਮੈਂ[17] ਤਾਤਕਾਲੰ ਪ੍ਰਵੇਸ਼ਾ।ਲਲਾਬੇਗ ਘੋਰਾ ਬਲੀ ਜੋ ਵਿਸ਼ੇਸ਼ਾ।

[1]ਅ+ਮੋੜ=ਨਾ ਮੋੜਨੇ ਜੋਗ। [2]ਮਨ੍ਹੇ ਕੀਤਾ। [3]ਠਹਿਰੋ। [4]ਤਲਵਾਰ ਦਾ ਵਾਰ। [5]ਬਚਣਾ ਨਾ ਪਾਵੇ। [6]ਬਰੋਬਰ। [7]ਵਿਚਾਰੋ। [8]ਸੰਸਾ,ਸ਼ੱਕ [ਸੰ:,ਸੰਸ਼ਯ। ਗ੍ਰਾਮੀ:ਹਿੰਦੀ;ਸਾਸਾ]। [9]ਜ਼ੋਰ ਪੈ ਗਿਆ [10]ਧਰਤੀ ਤੇ। [11](ਘਾਉ ਖਾਕੇ) ਲੋਟ ਪੋਟ ਹੋ ਰਿਹਾ ਹੈ। [12]ਵਿੰਨ੍ਹੇ ਗਏ। [13]ਧਨੁਖ ਵਿਚ ਚੜ੍ਹਾਏ। [14]ਸਰਪ ਵਤ। [15]ਕੰਨਾਂ ਤਕ (ਖਿੱਚਿਆ) ਹੱਥ ਜਾ ਲਗਾ। [16] ਸਰਪ। [17](ਘੋੜੇ ਦੇ) ਮੱਥੇ ਵਿਚ। *ਪਾ:-ਪਚੇ।

ਘਨੋ ਦੋਨ ਮੋਲੰ[1] ਚਲਾਕੈ ਬਡੇਰਾ। ਪਿਛਾਰੀ ਨਿਕਾਸਯੋ ਪਰਯੋ ਪਾਰ, ਫੇਰਾ[2]॥੨੭॥ਗਡਯੋ ਜਾਇ ਭੂ ਮੈਂ, ਸ ਲੋਹੂ ਸੁਰੰਗਾ॥ਗਿਰਯੋ ਸ਼ੀਘ੍ਰ ਘੋਰਾ ਸਜੈ ਜ਼ੀਨ[3] ਚੰਗਾ। ਲਲਾਬੇਗ ਨੇ ਬੇਗ ਤੇ ਤ੍ਯਾਗਿ ਦੀਨਾ। ਮਹਾਂ ਕ੍ਰੋਧ ਤੇ ਤੀਰ ਤ੍ਯਾਗੇ ਪ੍ਰਬੀਨਾ ॥ ੨੯ ॥ ਸੁਹੇਲਾ ਅਮੋਲਾ ਤਕੈ ਤਾਂਹਿ ਮਾਰੈ। ਦਯੋ ਬੀਧ ਆਗੇ ਸ਼ਿਤਾਬੀ ਪ੍ਰਹਾਰੈ। ਰਿਦੇ ਭਾਲ ਮੈਂ[4] ਤੀਰ ਲਾਗੇ ਘਨੇਰੇ। ਗਿਰਯੋ ਜੰਗ ਖੇਤ ਹਤਯੋ ਤਾਂਹਿ ਬੇਰੇ ॥ ੨੯ ॥ ਬਡੇ ਭਾਗ ਜਾਂਕੇ ਗੁਰੂ ਅੰਗ ਸੰਗੇ। ਮਿਲੇ ਸੋ ਰਹੇ, ਪ੍ਰਾਨ ਤ੍ਯਾਗੇ ਤੁਰੰਗੇ। ਗਯੋ ਦੇਵਲੋਕੈ ਤਜੇ ਸ਼ੋਕ ਮੋਹੰ । ਨਹੀਂ ਵੈਰ ਵੈਰੀ ਜਰੀ ਬੀਚ ਹੋਹੰ॥ ੩੦ ॥ ਬਿਧੀਚੰਦ ਸ਼ੀਘ੍ਰੰ ਕਹ੍ਯੋ ਹੋਹਿ ਨੇਰੇ। 'ਚਢੋ ਔਰ ਘੋਰੇ ਪ੍ਰਭੂ ਧਾਹਿ ਬੇਰੇ'।ਗੁਰੂ ਧਰਮ ਜੁੱਧੇ ਬਿਚਾਰਯੋ ਉਚਾਰੇ[5]। 'ਖਰੋ ਅੱਗ੍ਰ ਬੈਰੀ ਹਯੰ ਤਾਂਹਿ ਮਾਰੇ ॥ ੩੧ ॥ ਨਹੀਂ ਔਰ ਲੀਨੋ, ਪ੍ਰਿਥੀ ਬੀਚ ਠਾਂਢੋ। ਅਹੈ ਸੰਮੁਖੰ, ਜੰਗ ਕੋ ਚਾਵ ਬਾਢੋ। ਤਥਾ ਜਾਨਿ ਮੋਹੀ ਅਰੂਢੈਂ ਨ ਘੋਰੈ[6]। ਅਬੈ ਜੰਗ ਖੱਗੰ ਕਰੈਂ ਭੇਰ ਘੋਰੈ[7]॥ ੩੨ ॥ ਕਹ੍ਯੋ ਬਾਕ ਐਸੇ, ਭਏ ਫੇਰ ਸੌਹੈਂ[8]। ਕਰਾਚੋਲ ਐਂਚ੍ਯੋ, ਕਰੀ ਬੰਕ ਭੌਹੈਂ। ਲਲਾਬੇਗ ਕੇ ਅੱਗ੍ਰ ਆਯੋ ਪਠਾਨਾ। ਮਹਾਂ ਕੋਪ ਤੇ ਸੰਗ ਤਾਂਕੇ ਬਖਾਨਾ[9] ॥ ੩੩ ॥ 'ਗੁਰੂ ਔਰ ਮੋਰੇ ਨ ਬੀਚੈ ਪਰੀਜੈ। ਟਰੋ ਆਨ ਥਾਨੰ, ਮਰੀਜੈ ਕਿ ਜੀਜੈ। ਇਨੈ ਸੰਗ ਜੰਗੇ ਕਰੌਂ ਆਪ ਆਛਾ।ਮਰੌਂ ਕੈ ਸੰਘਾਰੌਂ, ਨਹੀਂ ਆਨ ਬਾਂਛਾ॥ ੩੪ ॥ ਕਿਧੌਂ ਸ਼ਾਹੁ ਕੇ ਬਾਜ ਲੇ ਕੈ ਚਲੈਂਗੇ। ਕਿਧੌਂ ਪ੍ਰਾਨ ਦੈ ਸੰਗ ਧੂਲੀ ਮਿਲੈਂਗੇ। ਖਰੇ ਦੂਰ ਹ੍ਵੈ ਕੈ ਤਮਾਸ਼ੇ ਪਿਖੀਜੈ। ਕਿਧੌਂ ਔਰ ਜੋਧਾਨਿ ਸੋਂ ਜੁੱਧ ਕੀਜੈ' ॥ ੩੫॥ ਤਿਸੀ ਰੀਤਿ ਸਾਰੇ ਗੁਰੂ ਜੀ ਹਟਾਏ। ਮਚ੍ਯੋ ਦੁੰਦ[10] ਜੁੱਧੰ ਕ੍ਰਿਪਾਨੈ ਚਲਾਏ। ਕਬੈ ਨੇਰ ਢੂਕੈਂ ਕਬੈ ਦੂਰ ਹੋਵੈਂ।ਦੁਹੂੰ ਬੀਰ ਬਾਂਕੇ ਹਤੈਂ ਘਾਤ ਜੋਵੈਂ ॥ ੩੬॥ ਦੁਹੂੰ ਕੀਰਤੀ ਚਾਹਿੰ, ਚੌਂਪੇ ਜੁਝਾਰੇ। ਦੁਹੂੰ ਸੈਨ ਕੇ ਸੂਰ ਸ੍ਵਾਮੀ ਉਦਾਰੇ।ਬਿਜੈ ਬਾਂਛਿ ਦੋਊ ਰਸੰ ਬੀਰ ਭੀਨੇ । ਦੁਹੂੰ ਸ਼ਸਤ੍ਰ ਵਿੱਦ੍ਯਾ ਕਮਾਈ ਪ੍ਰਬੀਨੇ ॥ ੩੭ ॥ ਦੋਊ ਜੁੱਧ ਜੇਤਾ[11] ਘਨੇ ਜੰਗ ਕੀਨੇ। ਹਯੰ ਹੀਨ ਦੋਨੋ, ਰਣੰ ਧਰਮ ਚੀਨੋ।ਦੋਊ

[1]ਬਹੁਤ ਮੁੱਲ ਤਾਰਿਆ ਸੀ। [2]ਫਿਰ.....। [3]ਕਾਠੀ। [4]ਮੱਥੇ ਤੇ ਛਾਤੀ ਵਿਚ। [5]ਗੁਰੂ ਜੀ ਨੇ ਧਰਮ ਦਾ ਜੁੱਧ ਕਰਨਾ (ਚਾਹੀਏ, ਇਹ) ਵਿਚਾਰ ਕੇ ਕਿਹਾ। [6]ਘੋੜੇ ਤੇ ਨਹੀਂ ਚੜ੍ਹਾਂਗੇ। [7]ਜੰਗ ਵਿਚ ਖੰਡੇ ਦਾ ਭਿਆਨਕ ਭੇੜ ਕਰਾਂਗੇ। [8]ਸਾਹਮਣੇ। [9](ਲਲਾ ਬੇਗ) ਨੇ ਕਿਹਾ। [10]ਦੋਹਾਂ ਦਾ। [11]ਜੁੱਧ ਜਿੱਤਣ ਵਾਲੇ।

ਦਾਵ ਤਾਕੈਂ ਅਰੈਂ ਆਪ ਮਾਂਹੀ।ਮਨੋ ਸ਼ੇਰ ਦੋਨੋ ਮਿਟੈਂ ਪਾਇ ਨਾਹੀਂ[1]॥੩੮॥ ਰੁਪੇ ਬੀਰ ਦੋਨੋ ਗਜੇਂਰਾਜ ਭਾਰੇ। ਬਡੇ ਦੇਤ ਧਾਰੀ, ਮਹਾਂ ਛੋਭ ਵਾਰੇ।ਦੂਹੂੰ ਢਾਲ ਢੋਈ ਢਕਾ ਢੂਕ ਕੀਨੀ। ਦੁਹੂੰ ਖੱਗ ਧਾਰੀ ਮਤੀ ਕੋਪ ਭੀਨੀ॥੩੯॥ ਲਲਾਬੇਗ ਧਾਯੋ ਕਰਾਚੋਲ[2] ਮਾਰਾ। ਗੁਰੂ ਢਾਲ ਪੈ ਲੀਨਿ ਓਜੇ ਸੰਭਾਰਾ। ਕਹ੍ਯੋ'ਵਾਰ ਐਹੋ ਕਰੋ ਘਾਤ ਪੈਕੇ।ਪਿਛਾਰੀ ਬਿਸੂਰੈਂ ਗਿਰੈਂ ਮ੍ਰਿਤੁ ਹ੍ਵੈ ਕੈ'॥ ੪੦॥ ਦਲੇਰੀ ਗੁਰੂ ਕੀ ਮਹਾਨੀ ਪਛਾਨੀ। ਕਰੈ ਵਾਰ ਤੇ ਵਾਰ ਕੋ ਖੱਗ ਪਾਨੀ[3]। ਪੁਨੈ ਸ਼ੀਘ੍ਰ ਸਾਥੇ ਕਰ੍ਯੋ ਨੇਰ ਆਯੋ। ਚਹ੍ਯੋ ਮਾਰਿਬੇ ਹਾਥ ਊਚੋ ਉਠਾਯੋ॥ ੪੧॥ ਕਰੀ ਢਾਲ ਸੌਹੈਂ ਨ੍ਰਿਭੈ ਹੋਇ ਆਗੇ। ਗੁਰੂ ਜੀ ਚਲਾਯੋ ਰਿਦੈ ਕੋਪ ਜਾਗੇ।ਲਲਾਬੇਗ ਨੇ ਆਪ ਨਾਂਹੀ ਪ੍ਰਹਾਰ੍ਯੋ। ਗੁਰੂ ਵਾਰ ਤੇ ਅੰਗ ਸਾਰੋ ਉਬਾਰ੍ਯੋ॥ ੪੨॥ ਕਰੀ ਛਾਲ ਸ਼ੀਘ੍ਰੈ ਇਤੇ ਊਤ ਹੋਯੋ। ਪਹੂੰਚੇ ਗੁਰੂ ਜੀ, ਗਯੋ ਦੂਰ ਜੋਯੋ। 'ਖਰੋ ਹੋਹੁ ਗੀਦੀ ਕਹਾਂ ਜਾਨਿ ਪਾਵੈਂ। ਦਿਜੈ ਵਾਰ ਮੋਰੋ ਕਹਾਂ ਲੌ ਬਚਾਵੈਂ'॥ ੪੩॥ ਸੁਨੇ ਬੈਨ ਕੋਪ੍ਯੋ ਲਲਾਬੇਗ ਬੀਰੇ। ਬਿਰ੍ਯੋ ਵੈਰ ਐਸੇ ਰਿਦੈ ਧਾਰਿ ਧੀਰੈ। ਭਯੋ ਸਾਮੁਹੇ ਜ੍ਯੋਂ ਬਿਖੀ[4] ਹੋਇ ਭਾਰੋ। ਦਬੈ ਪੂਛ ਤੇ ਕਾਟਿਬੇ ਕੋ ਪਧਾਰੋ[5]॥੪੪॥ਪ੍ਰਹਾਰੈ ਕ੍ਰਿਪਾਨੈ ਕਈ ਵਾਰ ਕੀਨੇ। ਤਬਾ ਸ਼ੀਘ੍ਰ ਧਾਰੇ ਗੁਰੂ ਓਟ ਲੀਨੇ।ਧਰੀ ਹਾਥ ਬਾਮੇ ਬਡੀ ਢਾਲ ਭਾਰੀ। ਦੂਤੀ ਹਾਥ ਮਾਂਹੇ ਕ੍ਰਿਪਾਨੈਂ ਸੰਭਾਰੀ॥ ੪੫॥ ਤਰੇ ਵਾਰ ਤਾਕ੍ਯੋ ਪ੍ਰਹਾਰੈ ਸਮਾਨਾ[6]।ਕਰੀ ਓਟ ਤਾਹੂੰ ਲਲਾਬੇਗ ਜਾਨਾ[7]।–ਤਰੇ ਦਾਵ ਕੋ ਮੈਂ ਬਚਾਵੈਂ– ਚਹੰਤਾ। ਕਰੀ ਢਾਲ ਆਗੇ ਸੁ ਪੈਰੀ ਰੁਪੰਤਾ[8]॥੪੬॥ ਗੁਰੂ ਸ਼ੀਘ੍ਰ ਤੇ ਹਾਥ ਊਚੇ ਉਭਾਰਾ। ਕਰਾਚੋਲ[2] ਬਾਹ੍ਯੋ, ਲਗੀ ਜਾਇ ਧਾਰਾ। ਬਹੀ ਕੰਠ ਮੈਂ ਪਾਰ ਭੀ ਰੀਤਿ ਐਸੇ। ਕਰੇ ਕਾਟ ਸਾਂਬੂਣ ਕੋ ਤਾਰ ਜੈਸੇ॥ ੪੭॥ ਗਿਰ੍ਯੋ ਸੀਸ ਸ਼ੀਘ੍ਰੰ ਰਹੇ ਨੈਨ ਬਾਯੋ[9]। ਮਨੋ ਸ੍ਰੀਫਲੈ ਬਾਯੁ[10] ਸ਼ਾਖਾ ਗਿਰਾਯੋ। ਬਿਨਾ ਮੁੰਡ ਤੇ ਰੁੰਡ ਭੂ ਮੈਂ ਪਰ੍ਯੋ ਹੈ।ਤਰੂ ਮੂਲ ਛਿੰਨੇ[11] ਮਨੋਂ ਸੋ ਗਿਰ੍ਯੋ ਹੈ॥ ੪੮॥ ਦੋਹਰਾ॥ ਰਹ੍ਯੋ ਬਚਾਵਤਿ ਤਰੇ ਕੋ ਉਪਰ ਭਯੋ ਪ੍ਰਹਾਰ। ਪ੍ਰਾਨ ਤ੍ਯਾਗਿ ਗਮਨ੍ਯੋ ਭਿਸਤ ਸਤਿਗੁਰ ਅੱਗ੍ਰ ਨਿਹਾਰਿ॥੪੯॥ਇਤਿ ਸ੍ਰੀ ਗੁਰ ਪ੍ਰਤਾਪ ਸੂਰਜ

[1]ਪੈਰ(ਪਿੱਛੇ)ਹਟਾਉਂਦੇ ਨਹੀਂ। [2]ਤਲਵਾਰ [ਫ਼ਾ:,ਕ੍ਰਾਚੁਰ]। [3]ਹੱਥ ਤਲਵਾਰ ਲੈਕੇ। [4]ਸਰਪ। [5](ਸੱਪ ਦੀ) ਪੂਛ ਦੱਬਣ ਤੇ ਜਿਵੇਂ ਉਹ ਕਟਣ ਨੂੰ ਦੌੜਦਾ ਹੈ। [6](ਖਾਨ ਨੇ) ਮੰਨਿਆਂ (=ਅਨੁਮਾਨ ਕੀਤਾ ਕਿ) ਹੇਠੋਂ ਦੀ ਵਾਰ ਤੱਕ ਕੇ ਮਾਰਨਗੇ। (ਅ) ਹੇਠੋਂ ਦੀ ਤੱਕਕੇ ਮਿਲਵਾਂ ਵਾਰ ਮਾਰਨਗੇ। [7]ਇਹ ਜਾਣਕੇ ਲਲਾ ਬੇਗ ਨੇ (ਉਸ ਪਾਸੇਓਂ) ਬਚਾਉ ਕੀਤਾ। [8]ਝੁਕਕੇ। [9]ਨੈਣ ਖੁਲ੍ਹੇ ਰਹਿ ਗਏ। [10]ਨਲੀਏਰ ਨੂੰ ਵਾਯੂ ਨੇ। [11]ਬ੍ਰਿਛ ਜੜ੍ਹੋਂ ਕਟਿਆ।

ਇਤਿ ਸਪਤਮ ਰਾਸੇ 'ਬੇਗਲਲਾ ਬਧ' ਪ੍ਰਸੰਗ ਬਰਨਨ ਨਾਮ ਤ੍ਰੈ ਪੰਚਾਸਤਿ ਅੰਸੂ ॥ ੫੩ ॥

੫੪. [ਸਤਿਗੁਰੂ ਜੀ ਦੀ ਵਿਜੈ]।

ਦੋਹਰਾ ॥ ਬੇਗਲਲਾ ਕੋ ਮਾਰਿ ਕੈ ਸਤਿਗੁਰ ਪਾਇ ਪ੍ਰਮੋਦ। ਫਤੇ ਲੀਨਿ ਬਬ ਜੰਗ ਕੀ ਹਟੇ ਪਾਛਲੀ ਕੋਦ ॥ ੧ ॥ ਸੈਯਾਛੰਦ ॥ ਦਿਯੋ ਹੁਕਮ ਸਭਿ ਸੈਨਾ ਕੋ ਪ੍ਰਤਿ 'ਹੇਲ[1] ਕਰਹੁ ਤੁਰਕਨਿ ਪਰ ਧਾਇ। ਅਰਹਿ ਸੁ ਕਟਹੁ ਮਿਲਹਿ ਸੋ ਛੋਰਹੁ,ਤਜਾਗੇ ਸ਼ਸਤ੍ਰ ਸੁ ਲੇਹੁ ਬਚਾਇ।ਸਰਬ ਚਮੂੰ ਪਤਿ ਹੋਤਿ ਭਯੋ ਹਤਿ, ਬਿਨ ਨ੍ਰਿਪਤਿ ਕੋ ਲਰ ਨ ਸਕਾਇ। ਕਰਹੁ ਫਤੇ, ਅਬਿ ਅੰਤ ਭਯੋ ਰਣ, ਸ੍ਰੀ ਨਾਨਕ ਜੀ ਭਏ ਸਹਾਇ' ॥੨॥ ਸੁਨਿ ਆਇਸੁ ਕੋ ਗਹੀ ਕ੍ਰਿਪਾਨੈਂ ਬਾਜ ਸਮਾਨ ਗਏ ਸਭਿ ਸੂਰ। ਮਨਹੁੰ ਮ੍ਰਿਗਨਿ ਪਰ ਕੇਹਰਿ ਦੌਰੇ 'ਮਾਰਿ ਮਾਰਿ' ਕਰਿ ਭਰੇ ਗ਼ਰੂਰ। ਜੋ ਸਨਮੁਖ ਹੁਇ ਤਜੈ[2] ਤੁਰੰਗਨਿ, ਤੋਮਰ ਤੀਰ ਤੁਰਕ ਭਟ ਭੂਰ।ਸਭਿ ਪਰ ਪਰੀ ਮਾਰ*ਇਕ ਸਮਸਰ[3]ਰੁੰਡ ਮੁੰਡ ਕਰਿ ਮੇਲੇ ਧੂਰਿ॥੩॥ਕੰਠ ਕਟਯੋ ਕਿਹ, ਭੁਜਾ ਤੁੰਡ ਕਿਹ,ਸਿਰ ਪਰ ਬਜੀ ਕਾਂਹਿ ਕਰਵਾਰ।ਕੁਛਕ ਅਰੇ ਪੁਨ ਭਾਜਿ ਪਰੇ ਤਹਿੰ,ਕਿਸ ਨੇ ਤਜਾਗ ਦੀਨਿ ਹੱਥਯਾਰ। ਕੋ ਕਰ ਜੋਰਤਿ ਖਰੋ ਨਿਹੋਰਤਿ, 'ਗੁਰੂ ਦੁਹਾਈ' ਕਾਂਹਿ ਉਚਾਰ[4]। ਦੀਨ ਭਏ ਤ੍ਰਿਣ ਦਾਂਤਨਿ ਗਹਿ ਕਰਿ[5] ਇਸ ਬਿਧਿ ਕੇਤਿਕ ਪ੍ਰਾਨ ਉਬਾਰਿ[6] ॥ ੪ ॥ ਜੰਗ ਖੇਤ ਮਹਿਂ ਫਤੇ ਭਈ ਗੁਰੁ ਜਬਹਿ'ਦੁਹਾਈ' ਤੁਰਕ ਪੁਕਾਰ। ਬਿਧੀਚੰਦ ਕੋ ਸ੍ਰੀ ਹਰਿਗੋਵਿੰਦ ਪਠਯੋ,'ਦੀਨ'[7]ਤਿਨ ਲੇਹੁ ਉਬਾਰ'। ਗਯੋ ਤੁਰੰਗ ਧਵਾਵਤਿ ਦੇਖੇ ਬਰਜੇ ਭਟ'ਨਹਿਂ ਕੀਜਹਿ ਮਾਰ'। ਸਰਬ ਚਮੂੰ ਕੋ ਇਕਠੀ ਕਰਿ ਕੈ ਹਟਯੋ, ਬੋਲਿ 'ਸਤਿਗੁਰ ਜੈਕਾਰ'॥ ੫ ॥ ਜੋ ਘਾਇਲ ਗੁਰ ਬੀਰ ਪਰਯੋ ਰਣ ਤਿਸ ਕੀ ਸੁਧਿ ਕਰਿ ਲੀਨਿ ਉਠਾਇ।ਦੁੰਦਭਿ ਦੀਹ ਜੀਤ ਕੇ ਬਾਜਤਿ ਸੁਭਟ ਪ੍ਰਮੋਦਤਿ ਭੇ ਸਮੁਦਾਇ। ਜੋਧ ਸਹਿਤ ਜਹਿਂ ਸ੍ਰੀ ਹਰਿਗੋਵਿੰਦ ਕਰਤਿ ਕੁਲਾਹਲ ਕੋ ਤਹਿਂ ਆਇ। ਚਰਨ ਨਿਹੋਰਤਿ,ਸਭਿ ਕਰ ਜੋਰਤਿ, ਗੁਰ ਮਹਿਮਾ ਕਹਿ ਸੀਸ ਨਿਵਾਇ॥ ੬॥ ਸਭਿ ਕੋ ਸਤਿਗੁਰ ਕਰਯੋ ਸੋਭਾਰਨਿ ਬੂਝਤਿ ਜੋਧ ਸੰਗ ਸਤਿ ਭਾਇ[8]। 'ਗਮਨਹੁ ਸਿਵਰ, ਕਾਜ ਭਾ ਪੂਰਨ' ਇਮ ਕਹਿ ਗਮਨ ਕੀਨ ਹਰਖਾਇ। ਨਿਜ ਡੇਰੇ ਮਹਿਂ ਉਤਰੇ ਆਇ ਸੁ ਗਿਨਵਾਏ ਜੋਧਾ ਸਮਦਾਇ। ਸੈਨਪਤੀ

[1]ਹੱਲਾ। [2]ਚਲਾਵੇ। [3]ਇਕੋ ਜੇਹੀ। [4]ਕੋਈ ਉਚਾਰਦਾ ਹੈ। [5]ਦੰਦਾਂ ਵਿਚ ਘਾਹ ਲੈ ਕੇ। [6]ਕਈਆਂ ਨੇ ਪ੍ਰਾਨ ਬਚਾ ਲਏ। [7](ਜੋ) ਦੀਨ (ਹੋਏ ਹਨ)। [8]ਸਹਿਜ ਸੁਭਾ। (ਅ) ਸੱਚੇ ਪਿਆਰ ਨਾਲ।

*ਪਾ-ਸਮਸ਼ੇਰ=ਤਲਵਾਰ।

ਸਭਿ ਬੂਝਨ ਕੀਨਿ 'ਕੇਤਿਕ ਸੁਭਟ ਰਹੇ ਰਣ ਥਾਇਂ'?' ॥੭॥ ਗਿਨਿਕੈ ਸਭਿਨਿ ਆਨਿ ਸੁਧ ਦੀਨਸਿ ਮਹਾਰਾਜ ! ਰਾਵਰ ਕੇ ਬੀਰ। ਜੋਧਰਾਇ ਕੀ ਚਮੂੰ ਸਹਿਤ ਸਭਿ ਪਹੁੰਚੇ ਸੁਰਗ ਜੁ ਤ੍ਯਾਗਿ ਸਰੀਰ। ਸਭਿ ਗਿਨਿ ਲੀਨਿ ਭਲੇਂ ਕਰਿ ਨਿਕਸੈ ਦੋ ਸੈ ਇਕ ਸਹੱਸ੍ਰ ਰਣ ਧੀਰ[1]। ਤੁਰਕਨ ਸੋਂ ਲਰ ਹੇਤੁ ਆਪ ਕੇ ਰਹੇ ਖੇਤ, ਰਣ ਬਿਖੈ ਗਹੀਰ' ॥ ੮ ॥ ਨਿਜ ਨਿਜ ਡੇਰੇ ਮਹਿ ਬਿਸਰਾਮੇ, ਘਾਇਲ ਸੁਭਟ ਕਿਤਿਕ ਲੇਂ ਸਾਰ। ਸਭਿ ਪਰ ਸੇਵਕ ਸੇਵਾ ਕੇ ਹਿਤ ਕਰੇ ਸਪੁਰਦ ਭਲੇ ਪ੍ਰਤਿਪਾਰਿ।ਜੋਧਰਾਇ ਕੋ ਨਿਕਟਿ ਹਕਾਰ੍ਯੋ ਤਨ ਮਹਿਂ ਛਦ ਤੇ ਭਯੋ ਸੁਮਾਰ[3]। ਕ੍ਰਿਪਾਨਿਧਾਨ ਕ੍ਰਿਪਾ ਕਰਿ ਦੇਖ੍ਯੋ ਹਾਥ ਸਪਰਸ਼ਨ ਕਰ੍ਯੋ ਉਦਾਰ ॥੯॥ ਜਹਿਂ ਜਹਿਂ ਘਾਵ ਅਲਪ ਕੈ ਦੀਰਘ ਸਭਿ ਕੀ ਪੀਰ ਹਰੀ ਗੁਰ ਪੀਰ। ਬਿਧੀ ਚੰਦ ਅਰੁ ਜਾਤੀ ਮਲਕ ਜੁ ਸਭਿ ਪਰ ਦ੍ਰਿਸ਼ਟਿ ਡਾਰਿ ਸੁਖ ਧੀਰ।ਨਹੀਂ ਛਦਨਿ ਕੌ[4] ਕਸ਼ਟ ਰਹ੍ਯੋ ਕਿਸ, ਕਿਤਿਕ ਦਿਨਨਿ ਮਹਿਂ ਸ਼ੁੱਧ ਸ਼ਰੀਰ। ਖਾਨ ਪਾਨ ਕਰਿ ਸਭਿ ਬਿਸਰਾਮੇ ਘੋਰਨਿ ਕੋ ਦੇ ਕਰਿ ਤ੍ਰਿਣ ਨੀਰ॥੧੦॥ਸ਼ਸਤ੍ਰ ਡਾਰਿ ਕਰਿ ਕਾਇਰ ਆਏ ਜਲ ਤਲਾਉ ਤੇ ਪਾਨ ਕਰੰਤਿ। ਹਸਨੇ ਖਾਂਨ ਦੂਤ ਸੋਂ ਮਿਲਿ ਕਰਿ ਗੁਰ ਦਲ ਬਿਖੇ ਰਹੇ ਅਚਵੰਤਿ[5]।ਸ਼੍ਰੀ ਹਰਿਗੋਵਿੰਦ ਨਰ ਗਨ ਭੇਜੇ'ਜਹਿਂ ਜੇਠੇ ਕੀ ਲੋਥ ਦਿਖੰਤਿ। ਤਿਸ ਤੇ ਆਦਿ ਅਪਰ ਸਿਖ ਜੋਧਾ ਮਰੇ ਪਰੇ ਲਰਿਕੈ ਬਲਵੰਤਿ ॥ ੧੧ ॥ ਸਭਿ ਇਕਠੇ ਕਰਿ ਦਾਹੁ ਦੇਹੁ ਤਿਨ, ਕਰਹੁ ਭਸਮ ਗਨ ਕਾਸ਼ਟ ਪਾਇ। ਗਰਤ ਖ਼ਨਹੁ ਇਕ ਦੀਰਘ ਨੀਕੋ ਜਿਸ ਮਹਿਂ ਤੁਰਕ ਪਰੈਂ ਸਮੁਦਾਇ। ਸਭਿਨਿ ਉਠਾਇ ਸੰਪੂਰਨ ਕਰੀਯਹਿ ਸ਼ਸਤ੍ਰ ਬਸਤ੍ਰ ਕੇ ਸਹਿਤ ਸੁ ਲ੍ਯਾਇ। ਬੀਰ ਪੰਚ ਉਮਰਾਵ ਸਿੰਘਾਰੇ ਤਿਨ ਕੋ ਊਪਰ ਧਰਹੁ ਬਨਾਇ ॥ ੧੨ ॥ ਤਿਸ ਪਰ ਅਧਿਕ ਮ੍ਰਿੱਤਕਾ[6] ਡਾਰਹੁ ਕਰਹੁ ਸਥੰਡਲ[7] ਕਿਤਿਕ ਉਤੰਗ। ਇਕ ਸਮ ਬੈਠਨਿ ਹੇਤੁ ਬਨਾਵਹੁ ਬਿਲਮ ਨ ਕਰਹੁ ਸ਼ੀਘ੍ਰਤਾ ਸੰਗ'।ਸੁਨਿ ਕਰਿ ਨਰ ਗਨ ਗੁਰੂ ਹੁਕਮ ਕੋ ਜਾਇ ਚਿਨਾਰ ਕੀਨਿ ਭਟ ਅੰਗ। ਜੇਠੇ ਆਦਿਕ ਲੈ ਸਭਿ ਦਾਹੇ, ਜੋ ਰਣ ਖੇਤ ਗਿਰੇ ਤਨ ਭੰਗ ॥੧੩॥ਨਰ ਗਨ ਲਗੇ ਗਰਤ ਕੋ ਖੋਦਨ ਜੇਤਿਕ ਤੁਰਕ ਬਚੇ ਸਮੁਦਾਇ।ਤਿਨ ਸਭਿਹਿਨਿ

---

[1]ਭਾਵ ਮਰੇ ਹਨ। [2]੧੨੦੦ ਸੂਰਮੇ। [3]ਫੱਟ ਲਗਣ ਨਾਲ ਜ਼ਖਮੀ ਹੋਇਆ ਜੋ ਸਰੀਰ। [4]ਜ਼ਖਮਾਂ ਦਾ। [5]ਅਰਥਾਤ ਦੁਸ਼ਮਨ ਦਲ ਤੋਂ ਜੋ ਸ਼ਰਨ ਆਏ ਸੀ ਉਨ੍ਹਾਂ ਨੂੰ ਰੋਟੀ ਪਾਣੀ ਮਿਲੀ। [6]ਮਿੱਟੀ। [7]ਥੜਾ [ਸੰਸ:, ਸ਼ਥੰਡਿਲ=ਯਗ ਲਈ ਠੀਕ ਕੀਤੀ ਜ਼ਿਮੀਂ ਆਦਿ]।

ਕੋ ਕਹ੍ਯੋ[1] 'ਮ੍ਰਿਤਕ ਜੇ ਸ਼ਸਤ੍ਰ ਬਸਤ੍ਰ ਕੇ ਸਹਿਤ ਸੁ ਲਜਾਇ। ਅੰਗੀਕਾਰ ਨ ਕਰਹੁ ਵਸਤ ਕੁਛ ਸਭਿ ਹੀ ਪਾਇ ਦੇਹੁ ਇਸ ਥਾਇਂ'। ਸੁਨਿ ਕਰਿ ਲਗੇ ਕਰਨਿ ਬਿਧਿ ਤੈਸੀ ਜਾਇ ਖੇਤ ਤੇ ਲਜਾਇਂ ਉਚਾਇ॥ ੧੪॥ ਮਰੇ ਤੁਰਕ ਜੇ ਪਰੇ ਲਰੇ ਰਣ ਸਭਿਨਿ ਉਠਾਇ ਗਰਤ ਦੇਂ ਪਾਇ। ਘਨੇ ਸਿੱਖ ਅਰੁ ਗਾਹਿਕ ਲਾਗੇ ਅਪਰ ਤਮਾਸ਼ਬੀਨ ਜੋ ਆਇ। ਗੁਰੂ ਹੁਕਮ ਕੋ ਮਾਨਿ ਮਾਨਿ ਕਰਿ ਲੋਥ ਉਠਾਇ ਘਸੀਟਤਿ ਲਜਾਇ। ਸ਼ਸਤ੍ਰ ਬਸਤ੍ਰ ਕੇ ਸਹਿਤ ਸੁ ਗੇਰਹਿਂ, ਪੂਰਨ ਕਰਜੋ ਤੁਰਤ ਸਮੁਦਾਇ॥ ੧੫॥ ਕੋ ਲਜਾਵਤਿ, ਕੋ ਧਾਵਤਿ ਜਾਵਤਿ, ਭਏ ਅਨੰਦਤਿ ਜੋ ਗੁਰਜਾਨਿ।ਗਨ ਤੁਰਕਾਨ ਹਾਨਕਰਿ ਪ੍ਰਾਨਨਿ ਅਚਰਜ ਸਭਿ ਕੇ ਭਯੋ ਮਹਾਨ। ਜਹਿਂ ਜਹਿਂ ਸੁਨਤਿ ਪਿਖਿਨਿ ਹਿਤ ਧਾਏ ਭਯੋ ਸਮੂਹ ਨਰਨ ਕੋ ਆਨ। ਗਰਤ ਪੂਰ ਕਰਿ ਉਪਰ ਧਰਿ ਕਰਿ ਪੁਨ ਉਮਰਾਵ ਲਜਾਇ ਤਿਸ ਥਾਨ॥੧੬॥ਇਕ ਮਰ੍ਹਾਜ[2]ਕੋ ਸਿੱਖ ਹੁਤੋ ਬਿਚ ਕੋਬਰਬੇਗ ਲੋਥ ਕੋ ਦੇਖਿ। ਮੁਸ਼ਟ ਗਹੀ ਤਰਵਾਰ ਨਗਨ ਕੀ[3] ਜਿਸ ਕੀ ਕੀਮਤ ਹੁਤੀ ਵਿਸੇਖ। ਖਰ ਫੁਲਾਦ ਕੀ ਘੜੀ ਵਲਾਇਤ ਬਹੁ ਸੁੰਦਰ ਕੋ ਤਿਸ ਨੇ ਪੇਖਿ। ਸੋ ਲੇ ਕਰਿ ਕਿਸ ਥਾਨ ਦੁਰਾਈ ਜਿਸ ਥਲ ਕੋਇ ਨ ਸਕੇ ਪਰੇਖਿ[4]॥ ੧੭॥ ਗੁਰ ਭੈ ਧਾਰਿ ਛਪਾਵਨਿ ਕੀਨਸਿ ਮਹਾਂ ਲੋਭ ਉਰ ਪਿਖਿ ਤਰਵਾਰ। ਅਪਰ ਨ ਕਿਨਹੂੰ ਤਹਿਂ ਕੁਛ ਲੀਨਸਿ ਪਾਇ ਗਰਤ ਮਹਿਂ ਕਈ ਹਜ਼ਾਰ। ਮ੍ਰਿਤਕਾ ਪਾਇ ਮ੍ਰਿਤਕ[5]ਗਨ ਊਪਰ ਕਰਜੋ ਸਥੰਡਲ ਤੁੰਗ[6] ਸੁਧਾਰਿ। ਸਭਿ ਬਨਾਇ ਕਰਿ ਸਤਿਗੁਰ ਕੇ ਢਿਗ ਕਹਜੋ ਜਾਇ ਕਰਿ 'ਬਨਜੋ ਸੁ ਤਜਾਰ'॥ ੧੮॥ ਸ੍ਰੀ ਹਰਿਗੋਵਿੰਦ ਸੌਚ ਕਰੀ ਸਭਿ, ਪੁਨ ਸ਼ਨਾਨ ਕਰਿ ਸ਼ਸਤ੍ਰ ਸਜਾਇ।ਦ੍ਵੈ ਘਟਕਾ ਦਿਨ ਰਹਜੋ ਤਬਹਿ ਲਗਿ ਗਮਨੇ ਸੰਗ ਜੋਧ ਬੁਲਵਾਇ। ਬਜੀ ਜੀਤ ਕੀ ਬੰਬ ਬਿਸਾਲੀ ਭਏ ਸਾਥ ਸਿਖ ਭਟ ਸਮੁਦਾਇ।ਚਢੇ ਸਥੰਡਲ ਪਰ ਗੁਰ ਪੂਰਨ ਆਛੋ ਫਰਸ਼ ਤਹਾਂ ਕਰਿਵਾਇ॥ ੧੯॥ ਬੈਠੇ ਸਤਿਗੁਰ ਸਭਾ ਲਗਾਇਦਵ ਗਾਵਨ ਲਗੇ ਰਬਾਬੀ ਆਇ। ਸਗਲ ਮੁਦਿਤਿ ਮਨ 'ਧੰਨ ਧੰਨ' ਭਨਿ, ਕਰਹਿਂ ਜੰਗ ਬਾਤਨਿ ਮੁਸਕਾਇ। ਸਭਿਨਿ ਸੁਨਾਇ ਗੁਰੂ ਹਰਿਗੋਵਿੰਦ ਸਿਖ ਮਰ੍ਹਾਜ ਕੋ ਨਿਕਟਿ ਬੁਲਾਇ।ਕਹਜੋ 'ਤੈਂ ਜੁ ਤਰਵਾਰ ਦੁਰਾਈ ਲੇ ਆਵਹੁ ਅਬਿ ਦੇਹੁ ਗਡਾਇ॥੨੦॥ ਨਹੀਂ ਉਚਿਤ ਰਾਖਨ ਕੇ ਜਾਨਹੁ ਸ਼ੱਤ੍ਰਨਿ ਸਾਥ ਗਰਤ

[1] ਭਾਵ ਜਿਹੜੇ ਤੁਰਕ ਬਚ ਰਹੇ ਸਨ ਉਨ੍ਹਾਂ ਨੂੰ ਕਿਹਾ। [2] ਨਾਮ ਪਿੰਡ ਦਾ ਹੈ। [3] ਨਗਾਂ ਵਾਲੀ। [4] ਦੇਖ ਨਾਂ ਸਕੇ। [5] ਮੁਰਦਿਆਂ। [6] ਉੱਚਾ ਥੜ੍ਹਾ।

ਦਿਹੁ ਡਾਰਿ' । ਸੁਨਿ ਤਿਨ ਸਮਾਝਨੋ:-ਜਿਸਹੁੰ ਕਹਨੋ ਹੁਇ, ਮਤਸਰ ਤੇ ਚਾਰੀ[1] ਸੁ ਉਚਾਰਿ–। ਨਹੀਂ ਲੋਭ ਤੇ ਗੁਰੂ ਬਚ ਮਾਨਯੋ, ਮੁਕਰ ਪਰਯੋ 'ਨ ਲਾਗੀ ਤਰਵਾਰ'।ਤਿਸ ਮਨ ਕੀ ਗਤਿ ਅੰਤਰਜਾਮੀ ਜਾਨਿ ਲਈ ਲੋਭਤੇ ਹਿਤ ਧਾਰਿ ॥ ੨੧ ॥ ਦਯੋ ਸ੍ਰਾਪ ਸਤਿਗੁਰੁ ਤਬਿ ਤਿਸ ਕੋ 'ਨਹੀਂ ਬਾਕ ਮਾਨਯੋ ਲਬ ਧਾਰਿ । ਰਾਖਨ ਕਰੀ, ਸੁ ਤੇਰੀ ਕੁਲ ਮਹਿਂ ਚਲਤਿ ਰਹੋਗੀ ਖਰ[2] ਤਲਵਾਰ*। ਆਪਸ ਮਹਿਂ ਰਿਸ ਕਰਹਿਂ ਪ੍ਰਹਾਰੈਂ ਕਟੈਂ ਕ੍ਰਿਪਾਨ ਸੰਗ ਬਹੁ ਬਾਰ'।ਅਬਿ ਲੌ ਸ੍ਰਾਪ ਬਿਦਤਿ ਹੀ ਤਿਨ ਮੈਂ ਲਰਤਿ ਰਹੈਂ ਹੁਇ ਖੜਗ ਪ੍ਰਹਾਰ ॥ ੨੨ ॥ ਸੰਧ੍ਯਾ ਲਗਿ ਸ੍ਰੀ ਸਤਿਗੁਰ ਬੈਠੇ ਲੋਕ ਹਜ਼ਾਰਹੁਂ ਦਰਸ਼ਨ ਆਇਂ।ਪਿਖਿ ਰਣ ਕੋ ਘਮਸਾਨ ਘਨੇਰੋ, ਮਰੇ ਬਹੁਤ ਅਰਿ,ਉਰ ਬਿਸਮਾਇਂ । ਬੰਦਨ ਕਰਹਿਂ ਨਿਹਾਰਹਿਂ ਸਨਮੁਖ, ਭਾਂਤਿ ਭਾਂਤਿ ਕੀ ਭੇਟ ਚਢਾਇਂ । ਅਦਭੁਤਿ ਸਹਿਤ ਸਰਬ ਹੀ ਹਰਖੇ ਸੰਘਰ[3] ਬਾਤ ਕਰਹਿਂ ਸਮੁਦਾਇ ॥੨੩॥ ਤਿਮਰ ਭਏ ਉਠਿ ਸ੍ਰੀ ਹਰਿਗੋਬਿੰਦ ਆਇ ਸਿਵਰ ਤੰਬੂ ਬਡ ਮਾਂਹਿ । ਚਾਰੁ ਪ੍ਰਯੰਕ ਪੀਠ ਪਰ ਬੈਠੇ ਅਪਰ ਗਏ ਸਭਿ ਨਿਜ ਨਿਜ ਥਾਂਹਿ । ਖਾਨ ਪਾਨ ਮਨ ਭਾਵਤਿ ਕਰਿ ਕਰਿ ਸੁਪਤ ਜਥਾ ਮਨ ਚਿੰਤ ਮਿਟਾਹਿ।ਵਾਹਿਗੁਰੂ ਜੀ ਕੀ ਸੁ ਫਤੇ†ਬਡ ਦੇਸ਼ ਬਿਦੇਸ਼ਨ ਮਹਿਂ ਬਿਦਤਾਹਿਂ ॥ ੨੪ ॥ ਜਾਮ ਜਾਮਨੀ ਜਾਗੇ ਸਤਿਗੁਰ ਸੌਚ ਸ਼ਨਾਨ ਧਯਾਨ ਕੈ

[1]ਚੁਗਲੀ। [2]ਤ੍ਰਿੱਖੀ। [3]ਜੰਗ ਦੀ। *ਇਹ ਪ੍ਰਸੰਗ ਵਿਦਿਤ ਪਿਆ ਕਰਦਾ ਹੈ ਕਿ ਜੰਗ ਦਾ ਕਾਰਣ ਕਿਸੇ ਪ੍ਰਕਾਰ ਦਾ ਕੋਈ ਲੋਭ ਨਹੀਂ ਸੀ; ਗਰਬੀ, ਹੰਕਾਰੀ ਪਠਾਣਾਂ, ਮੁਗਲਾਂ (ਮਲੇਛਾਂ=ਬਿਦੇਸ਼ੀਆਂ) ਦਾ ਜੋ ਜੋ ਪ੍ਰਭਾਵ ਪੈ ਰਿਹਾ ਸੀ ਕਿ ਅਸੀਂ ਨੀਵੀਂ ਜ਼ਾਤ ਹਾਂ, ਇਹ ਸੁਤੇ ਹੀ ਉੱਚੇ ਤੇ ਬਲੀ ਹਨ, ਇਹ ਮੋਹਨ ਮੰਤ੍ਰ ਦਿਲਾਂ ਤੋਂ ਤੋੜਨੀ ਸੀ। ਇਹ ਅਸੂਲ ਸਿਖਾਉਣਾ ਸੀ ਕਿ ਤੁਸੀਂ ਬੀ ਸੂਰਮੇ ਹੋ, ਸੁਤੰਤਰ ਹੋ ਸਕਦੇ ਹੋ; ਜੇ ਜਥੇਬੰਦ ਹੋਵੋ ਨਿਰਲੋਭ ਹੋਵੋ ਤੇ ਸੇਵਾ ਹਿਤ ਮਰਨਾ ਸਿੱਖ ਲਵੋ ਤਾਂ। ਜੰਗ ਦੇ ਨੇਮਾਂ ਵਿਚ ਵੈਰੀ ਦੇ ਸ਼ਸਤ੍ਰ ਬਸਤ੍ਰ ਗਹਿਣੇ ਗਟੇ ਲੈਣੇ ਵਿਹਤ ਹਨ, ਪਰ ਲੋਭ ਤੋਂ ਬਿਲਕੁਲ ਉੱਚਾ ਰੱਖਣ ਲਈ ਸਤਿਗੁਰ ਨੇ ਵੈਰੀ ਦਾ ਕੁਛ ਬੀ ਅੰਗੀਕਾਰ ਨਹੀਂ ਕੀਤਾ ਤੇ ਨਾ ਕਰਨ ਦਿਤਾ। ਜਦ ਤਕ ਹੋਰ ਖੋਜ ਨਾਲ ਕੁਛ ਥਹੁ ਨਾ ਪਵੇ ਮੌਜੂਦਾ ਸਾਮਾਨ ਤੋਂ ਇਹੋ ਪਤਾ ਲਗਦਾ ਹੈ ਕਿ ਇਹ ਜੰਗ ਬੀ ਅਸੂਲ ਪ੍ਰਸਤੀ ਦਾ ਸੀ, ਕਿ ਹਾਕਮਾਂ ਦੀ ਜਬਰੀ ਤੇ ਅਨਿਆਂਇ ਨੂੰ ਹੁਣ ਝੱਲਣਾਂ ਨਹੀਂ, ਮੂੰਹ ਤੋੜਵਾਂ ਜੁਆਬ ਦੇਣਾ ਹੈ। ਜਿਸ ਵਿਚ ਦੁਸ਼ਮਨ ਨੂੰ ਦੱਬਣਾ ਤੇ ਸਾੜਨਾ ਨਾ, ਉਨ੍ਹਾਂ ਦੇ ਮਜ਼ਹਬੀ ਖਿਆਲ ਦਾ ਸਤਿਕਾਰ ਹੈ। ਬੜਾ ਬਣਾਕੇ ਉਪਰ ਪੋਠਨਾ ਬੀ ਇਸ ਮਹਾਨ ਜਾਦੂ ਦੇ ਤੋੜਨ ਲਈ ਹੈਸੀ ਜੋ ਸਦੀਆਂ ਤੋਂ ਹਿੰਦੀਆਂ ਦੇ ਦਿਲਾਂ ਤੇ ਬੈਠ ਗਿਆ ਸੀ ਕਿ ਅਸੀਂ ਨੀਵੇਂ ਹਾਂ ਤੇ ਮੁਗਲ ਪਠਾਣ ਉੱਚੇ ਹਨ।

†ਇਹ ਚੋਲਾ ਦਸਮ ਪਾਤਸ਼ਾਹ ਜੀ ਦੇ ਸਮੇਂ ਦਾ ਹੈ। ਇੱਥੇ ਅੱਖਰੀ ਅਰਥ ਲੈਂਦੇ ਹਨ।

ਠਾਨਿ । ਆਸਾਵਾਰ ਰਬਾਬੀ ਗਾਵਤਿ, ਭਜਨ ਹੋਤ ਦਲ ਬਿਖੈ ਮਹਾਨ । ਗੁਰ ਬਾਨੀ ਕੋ ਪਠਤਿ ਸੁਨਤਿ ਕੋ, ਹੋਵਤਿ ਬਰਖਾ ਸੁਧਾ ਸਮਾਨ । ਨਿਰ-ਮਲ ਉਰ ਗੁਰ ਦਰਸ਼ਨ ਤੇ ਸਿਖ ਪਰਮੇਸ਼ੁਰ ਕੋ ਪ੍ਰੇਮ ਸੁ ਜਾਨ॥੨੫॥ਭਈ ਪ੍ਰਾਤਿ ਪੁਨ ਸਭਾ ਲਗਾਇਵ ਜੋਧ ਸਲੇਮਸ਼ਾਹਿ ਚਲਿ ਆਇ । ਬਿਧੀਚੰਦ ਦਿਜ ਜਾਤੀ ਮਲਕ ਸੁ ਬੈਠਤਿ ਭਏ ਸੁਭਟ ਸਮੁਦਾਇ। ਸ੍ਰੀ ਸਤਿਗੁਰ ਕੋ ਕਰਿ ਕਰਿ ਬੰਦਨ ਹੇਰਿ ਹੇਰਿ ਸਗਰੇ ਹਰਖਾਇ।ਮੁਦਤਿ ਸੁ ਦ੍ਰੁਤ ਹਸਨਖਾਂ ਆਇਵ ਜੁਗ ਕਰ ਜੋਰਤਿ ਸੀਸ ਨਿਵਾਇ ॥ ੨੬ ॥ 'ਕਰਾਮਾਤ ਕਾਮਲ, ਬਡ ਆਰਿਫ[1], ਸਮਸਰ ਨਹੀਂ ਜਗਤ ਮੈਂ ਕੋਇ । ਤੁਮ ਹੀ ਜੀਵ ਜੰਤ ਕੇ ਦਾਤੇ, ਜਿਮ ਚਿਤ ਚਹਹੁ ਬਨਤਿ ਹੈ ਸੋਇ । ਮੋਕਹੁ ਹੁਕਮ ਅਹੈ ਕਿਸ ਬਿਧਿ ਕੋ, ਕਰਹੁ ਕ੍ਰਿਪਾ ਜਿਮ ਸਿਦਕੀ ਹੋਇ[2] । ਮਰੇ ਤੁਰਕ ਸਭਿ, ਫਤੇ ਲਈ ਤੁਮ, ਬਿਦਤਿ ਜਗਤ ਮਹਿ ਜਸੁ ਕੋ ਜੋਇ'॥੨੭॥ਮੁਸਕਾਵਤਿ ਗੁਰੁ ਬਾਕ ਬਖਾਨੇ 'ਸੂਬਾ ਕਾਬਲ ਕੋ ਬਨ ਜਾਇਂ । ਮਨਸਬ ਲਲਾਬੇਗ ਕੋ ਲੈ ਹੈਂ ਗੁਰ ਕੀ ਸ਼ਰਨ ਪਰਜੋ ਫਲ ਪਾਇਂ । ਜੇਤਿਕ ਬਚੇ ਤੁਰਕ ਲਿਹੁ ਸੰਗੋ ਸ਼ਾਹੁਜਹਾਂ ਕੋ ਸੁਧਿ ਦਿਹੁ ਧਾਇ । ਤਿਨ ਕੇ ਤੁਰੰਗ ਜੁ ਦਲ ਮਹਿਂ ਆਏ ਸੋ ਤੁਝ ਕੋ ਦੈ ਹੈਂ ਫਿਰਵਾਇ[3]* ॥ ੨੮ ॥—ਸਹਿਤ ਸੈਨ ਸੁਤ ਬੰਧਪ ਜੇਤਿਕ ਲਲਾਬੇਗ ਹਤਿ ਭਾ-ਕਹਿ ਜਾਇ' । ਸੁਨਿ ਗੁਰ ਹੁਕਮ ਸਿਦਕ ਕੋ ਧਰਿ ਉਰ ਭਯੋ ਤਯਾਰ ਨਿਸ਼ਚਾ ਬਚ ਪਾਇ[4]।ਸੰਗ ਤੁਰਕ ਸਹਿ ਤੁਰੰਗ ਏਕ ਸੋ ਚਲਨ ਸਮੈ ਗੁਰ ਕੇ ਪਰਿ ਪਾਇ । ਕ੍ਰਿਪਾ ਕਰੀ ਤਬਿ ਸ੍ਰੀ ਹਰਿਗੋਵਿੰਦ ਬਹੁ ਮੋਲਾ ਦੇ ਕਰਿ ਸਿਰੁਪਾਇ ॥ ੨੯ ॥ ਕਰਜੋ ਬਿਸਰਜਨ, ਗਮਨਜੋ ਤੁਰਨ,ਨਿਸਬਾਸੁਰ ਮਹਿਂ ਚਲਿਬੋ ਕੀਨ ।ਦੇਨਿ ਹੇਤੁ ਸੁਧ ਸ਼ੀਘ੍ਰ ਕਰੰਤਾ, ਸਿਮਰਤਿ ਸਤਿਗੁਰ ਨਾਮ ਪ੍ਰਬੀਨ । ਲਵਪੁਰਿ ਪਹੁੰਚਜੋ ਮਹਾਂ ਥਕਤਿ ਹੁਇ, ਕਿਤਿਕ ਬਿਹਾਲ[5] ਸੰਗ ਮਹਿਂਲੀਨਿ।ਨਿਸ਼ ਪ੍ਰਭੁ†,ਘਾਇਲ ਬਿਨ ਉਤਸਾਹਾ ਫਟੇ ਬਸਤ੍ਰ ਅਰੁ ਸ਼ਸਤ੍ਰ ਬਿਹੀਨ[6] ॥ ੩੦ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਸ੍ਰੀ ਸਤਿਗੁਰ ਬਿਜੈ ਪਾਇ' ਪ੍ਰਸੰਗ ਬਰਨਨੰ ਚਤੁਰ ਪੰਚਾਸਮੋ ਅੰਸੂ ॥ ੫੪ ॥

---

[1]ਕਰਾਮਾਤ ਵਿਚ ਪੂਰਨ ਤੇ ਮਹਾਨ ਗਿਆਨੀ ਹੋ ਆਪ । [2]ਸਿਦਕ ਵਾਲਾ ਹੋਵਾਂ । [3]ਮੁੜਵਾ ਦੇਂਦੇ ਹਾਂ । [4]ਬਚਨਾਂ ਵਿਚ ਨਿਸ਼ਚਾ ਕਰਕੇ । [5]ਭਾਵ ਦੁਖੀ (ਆਦਮੀ) । [6]ਜੋ ਪ੍ਰਭੂ (=ਸੈਨਾਪਤਿ) ਬਿਹੀਨ, ਜ਼ਖਮੀ, ਬਿਨ ਉਤਸਾਹੋਂ, ਕਪੜੇ ਫਟੇ ਹੋਏ ਅਤੇ ਸ਼ਸਤ੍ਰ ਹੀਨ ਸਨ ।

*ਘੋੜੇ ਦੁਸ਼ਮਨ ਦੇ ਵਾਪਸ ਦੇਣੇ ਫਿਰ ਉਹੋ ਨਿਰਲੋਭਤਾ ਤੇ ਕਮਾਲ ਦੀ ਬੀਰਤਾ ਹੈ ।

†ਪਾ:-ਨਿਜ ਪ੍ਰਭੂ । ਨਿਜ ਪਰ ।

੫੫. [ਹਸਨ ਖਾਂ ਕਾਸਦ ਦਾ ਸੂਹਾ ਬਣਿਆ]।

ਹਰਾ॥ ਅਪਨੇ ਆਪ ਦਿਖਾਇ ਕਰਿ ਜੋ ਪਹੁੰਚਹਿਂ ਢਿਗ ਸ਼ਾਹੁ[1]। ਕਰਤੋ ਸੁਨਾਵਨਿ ਕਿਤਿਕ ਕੋ-ਹੁਤੋ ਸੁ ਲਸ਼ਕਰ ਮਾਂਹੁ[2]-॥ ੧॥ ਸੈਯਾ ਛੰਦ॥ਸ਼ਾਹੁ ਜਹਾਂ ਨਿਜ ਹਦਯਨਿ ਉਡੀਕਤਿ 'ਪਹੁੰਚਹਿ ਲਲਾਬੇਗ ਗੁਰੁ ਪਾਸ। ਕਰਹਿ ਜੰਗ ਗੁਰ ਕੋ ਗਹਿ ਆਨਹਿ ਕਿਧੌਂ ਲਰਤਿ ਹੀ ਹੋਇ ਬਿਨਾਸਿ। ਲਸ਼ਕਰ ਘਨੋ ਸੰਗ ਤਿਸ ਗਮਨਯੋ ਕੋ ਲਰ ਧਰਹਿ ਬਿਜੈ ਕੀ ਆਸ[3]। ਅਸੁ ਦਿਲ-ਖਾਗ ਅਪਰ ਗੁਲਬਾਗਹਿ ਲਜਾਵਹਿ ਗੋ ਥਣ ਉਜ ਪ੍ਰਕਾਸ਼* ॥ ੨॥ ਜਬਿ ਕੋ ਗਏ ਨਹੀਂ ਸੁਧ ਆਈ ਰਣ ਹੋਯਹੁ ਕੈ ਨਹੀਂ ਮਹਾਨ।-"ਨਿਸ ਬਾਸੁਰ ਤੁਰਨ ਹੀ ਗਮਨੇ, ਨਹਿਂ ਬਿਸਰਾਮ ਕੀਨਿ ਕਿਸ ਥਾਨ-।ਏਕ ਬਾਰ ਇਹ ਅਰਜ਼ੀ ਭੇਜੀ[4], ਗੁਰ ਹਵਾਲ ਨਹਿਂ ਲਿਖਯੋ ਨ ਜਾਨਿ। ਕਹਾਂ ਭਯੋ ਕੈ ਮਿਲਯੋ ਇਨਹੁੰ ਸੋਂ ਦੇ ਕਰਿ ਸੁੰਦਰ ਚਪਲ ਕਿਕਾਨ' ॥ ੩ ॥ ਸਭਾ ਬਿਖੈ ਉਮਰਾਵਨਿ ਕੇ ਢਿਗ ਸ਼ਾਹੁਜਹਾਂ ਇਮ ਕੀਨਿ ਬਖਾਨਿ।ਸੁਨਤਿ ਸਲਾਬਤੁ-ਖਾਨ ਭਨਯੋ ਤਬਿ,'ਤਹਿਂ ਤੇ ਆਇਵ ਇਕ ਅਫ਼ਗਾਨ[5]।ਨਿਕਟਿ ਆਪ ਕੇ ਅਬਿ ਮੈਂ ਆਵਤਿ,ਕਰਯੋ ਬਿਲੋਕਨ,ਬੂਝਨ ਠਾਨਿ[6]।ਕਹਯੋ ਤਾਂਹਿ-ਜੰਗਲ ਕੇ ਦਿਸ਼ਿ ਤੇ ਲਲਾਬੇਗ ਸੰਗੀ ਮੁਝ ਜਾਨਿ-॥ ੪ ॥ ਇਤਨੀ ਸੁਨਤਿ ਚਲਯੋ ਮੈਂ ਆਇਵ ਅਪਰ ਪ੍ਰਸੰਗ ਕਹਯੋ ਨਾਂਹਿ ਕੋਇ'। ਸ਼ਾਹੁ ਜਹਾਂ ਸੁਨਿ ਚਹਤਿ ਭਯੋ ਤਬਿ† 'ਆਨਹੁ ਸ਼ੀਘ੍ਰ ਦੇਹਿ ਸੁਧਿ ਸੋਇ। ਪੌਰ ਬਿਖੈ ਰੋਕਹਿ ਨਹਿ ਕੋਊ ਸਕਲ ਬ੍ਰਿਤੰਤ ਕਹੈ ਜਿਮ ਹੋਇ'। ਸੁਨਤਿ ਅਰਜ਼ਬੇਗੀ[7] ਤਬਿ ਤੁਰਨ ਨਿਕਸਯੋ ਵਹਿਰ ਪਠਯੋ ਨਰ ਜੋਇ ॥ ੫ ॥ 'ਲਲਾਬੇਗ ਡੇਰੇ ਥਲ ਗਮਨਹੁ ਤਹਿਂ ਨਵੀਨ ਆਏ ਅਸਵਾਰ। ਤਿਨ ਮਾਹਿਂ ਮੁਖਿ ਤਿਹ ਤੁਰਤ ਹਕਾਰਹੁ ਹਜ਼ਰਤ ਅਧਿਕ ਸ਼ੀਘ੍ਰਤਾ ਧਾਰਿ'।ਸੁਨਤਿ ਧਾਇ ਗਮਨਯੋ ਹਯ ਚਰਿ ਕੈ ਖੋਜਿ ਗਯੋ ਤਿਸ ਥਲ ਬਿਨਬਾਰ[8]।ਉਤਰਯੋ ਹੁਤੋ ਹਸਨ ਖਾਂ ਅਸੁ

[1](ਹਸਨ ਖਾਂ ਨੇ ਉਨ੍ਹਾਂ ਦਰਬਾਰੀਆਂ ਨੂੰ) ਅਪਣਾ ਆਪ ਵਿਖਾਇਆ ਜੋ ਪਾਤਸ਼ਾਹ ਕੋਲ ਪਹੁੰਚਦੇ ਸਨ। [2]ਤੇ (ਉਸਨੇ) ਕਈਆਂ ਨੂੰ ਇਹ ਦੱਸਿਆ ਵੀ ਕਿ ( ਉਹ ਲਲਾ ਬੇਗ ਦੇ ) ਲਸ਼ਕਰ ਵਿਚ ਹੁੰਦਾ ਸੀ (ਤੇ ਉਥੋਂ ਆਇਆ ਹੈ)। [3](ਉਸ) ਲਸ਼ਕਰ ਨਾਲ ਲੜਕੇ ਕੌਣ ਵਿਜੈ ਦੀ ਆਸ ਰੱਖ ਸਕਦਾ ਹੈ। [4]ਭਾਵ ਇਕ ਵੇਰ ਇਹ ਅਰਜ਼ੀ ਲਲਾ ਬੇਗ ਨੇ ਘੱਲੀ ਸੀ ਕਿ ਅਸੀਂ ਰਾਤ ਦਿਨ ਤੁਰੇ ਹੀ ਗਏ ਹਾਂ ਤੇ ਟਿਕੇ ਨਹੀਂ। [5]ਪਠਾਣ। [6]ਮੈਂ (ਉਸਤੋਂ) ਪੁੱਛਿਆ। [7]ਅਰਜ਼ ਕਰਨ ਵਾਲਾ, ਅਰਦਲੀ। [8]ਛੇਤੀ। *ਪਾ:-ਨਿਸ ਦਿਨ ਮਨ ਮਹਿ ਰਾਟੀ ਬਿਚਾਰਤਿ ਕਬਿ ਆਵਹਿ ਸੁਧ ਹਮਰੇ ਪਾਸ। †ਪਾ:-ਅਤਿ।

ਤੇ ਤਬਿਹੂ ਪਰੰਚਰਨੋ ਕਰਨੋ ਉਚਾਰ ॥ ੬ ॥ 'ਹਜ਼ਰਤ ਤੋਹਿ ਹਕਾਰਤਿ ਅਬਿ ਹੀ ਚਲਹੁ ਸ਼ੀਘ੍ਰ ਨਹਿਂ ਬਿਲਮ ਲਗਾਇ'। ਸੁਨਤਿ ਪਹਿਰ ਪੋਸ਼ਿਸ਼ ਬਹੁ ਮੋਲੀ ਗਮਨਨੋ ਸੰਗ ਪੌਰ ਪਰ ਆਇ। ਖਰੋ ਸਲਾਬਤਖਾਨ ਅਗਾਰੀ ਲੇਕਰਿ ਸਾਥ ਗਯੋ ਅਗਵਾਇ। ਤਸਲੀਮਾਤ ਕਰਤ ਬਹੁ ਬਾਰਾ ਸ਼ਾਹੁ ਜਹਾਂ ਢਿਗ ਪਹੁੰਚਨੋ ਜਾਇ ॥੭॥ ਗੁਰ ਸਿਖ ਨਿਕਟਿ ਵਜ਼ੀਰ ਖਾਨ ਤਬਿ ਬਹੁ ਬੁਧਿਵੰਤਿ ਨੀਤ ਕੋ ਗਯਾਨ। ਗੁਰ ਪਗ ਪੰਕਜ ਨਿਸ਼ਚਾ ਜਿਸ ਕੈ ਰਿਦੈ ਕਮਾਵਤਿ ਸਿਦਕ ਮਹਾਨ।ਬਡਿ ਉਮਰਾਵ ਕਹਨ ਜਿਸ ਮਾਨਹਿਂ ਦੇ ਹਜ਼ਰਤ ਕੋ ਸੀਖ ਸੁਜਾਨ। ਹਲਤ ਪਲਤ ਮਹਿਂ ਜਸੁ ਅਰੁ ਸੁਖ ਹੁਇ ਕਹੈ ਬਾਤ ਸ਼ੁਭ ਲੇਂ ਸਤਿ ਮਾਨ ॥ ੮ ॥ ਹਸਨ ਖਾਨ ਕੀ ਦਿਸ਼ਿ ਕੋ ਪਿਖਿ ਕਰਿ ਸ਼ਾਹੁ ਜਹਾਂ ਤਬਿ ਬੂਝਨ ਕੀਨਿ। 'ਕਹੁ ਕਿਮ ਭਈ ਗੁਰੂ ਸੰਗ ਮਿਲਿ ਕਰਿ ਚੌਨ ਤੁਰੰਗਮ ਕ੍ਯੋਂ ਤੁਮ ਲੀਨ ?। ਮੇਲ ਕਰਨੋ ਕੈ ਲਰਨੋ ਸਾਮੁਹੇ ਕਿਸ ਥਲ ਮਿਲੇ, ਗੁਰੂ ਕਿਤ ਚੀਨ ?। ਸਕਲ ਪ੍ਰਸੰਗ ਹੋਰ ਤੇ ਭਾਖਹੁ ਲਲਾਬੇਗ ਜਿਮ ਕਰਨੋ ਪ੍ਰਬੀਨ' ॥੯॥ ਸੁਨਤਿ ਹਸਨ ਖਾਂ ਕਰ ਜੁਗ ਜੋਰੇ 'ਹਜ਼ਰਤ ਜੀ ! ਤੁਮ ਦਏ ਚਢਾਇ। ਪਹੁੰਚਨ ਤੁਰਤ ਤਗੀਦ ਕਰੀ ਬਹੁ* ਲਲਾਬੇਗ ਸੋ ਲਖੀ ਰਜ਼ਾਇ[2]। ਕਰਨੋ ਕੂਚ ਤੁਰਨ ਹੀ ਗਮਨਯੋ ਨਹਿਂ ਬਿਸ-ਰਾਮ ਕੀਨਿ ਕਿਸ ਥਾਇ। ਛੁਧਤਿ ਥਕਤਿ ਲਸ਼ਕਰ ਬਡ ਹੋਵਾ ਥਿਰਨੋ ਨ ਤਊ ਗਯੋ ਬਹੁ ਧਾਇ ॥੧੦॥ ਸੁਭਟ ਸਕਲ ਹੀ ਰਹੇ ਪੁਕਾਰਤਿ—ਆਗੇ ਕਾਜ ਲਰਨ ਕੇ ਜੋਗ। ਨਹਿ ਲਸ਼ਕਰ ਤੇ ਹੁਇ ਪੁਰਸ਼ਾਰਥ- ਮੈਂ ਭੀ ਕਹਯੋ ਬਹੁਤ ਤਿਨ ਸੰਗ। ਨਹਿਂ ਮਾਨੀ ਕਹਿ—ਸ਼ਾਹੁ ਹੁਕਮ ਇਮ, ਤੁਰਨ ਜਾਹੁ ਸੁ ਲੇਹੁ ਤੁਰੰਗ—। ਅਰਧ ਰਾਤਿ ਮਹਿਂ ਪਹੁੰਚੇ ਚਲਿ ਕਰਿ ਸੁਧ ਲੇ ਗੁਰ ਕੀ ਭਏ ਨਿਸ਼ੰਗ ॥੧੧॥ ਦੀਹ ਦਮਾਮਨਿ ਦੁਹਰੀ ਚੋਬਨਿ ਦਿਏ ਬਜਾਇ ਗੁਰੂ ਦਲ ਆਇ। ਛੁਟਤਿ ਤੀਰ ਤੁਪਕ ਅਰੁ ਤੋਮਰ ਮਾਰਿ ਮਾਰਿ ਕਰਿ ਰੌਰ ਮਚਾਇ। ਤਿਸ ਛਿਨ ਭਯੋ ਸੋਤ ਅਤਿ ਐਸੇ ਨਹਿਂ ਆਗੇ ਹਮ ਦਿਖਯੋ ਕਦਾਇ। ਖੁਲਹਿਂ ਨ ਹਾਥਨ ਉਸਰਤਿ ਅੰਗ ਜਿ ਸੁਭਟਨਿ ਤੇ ਹੱਥ ਸਾਰ ਗਿਰਾਇ ॥੧੨॥ ਹਤਨ ਹਰੀਫ[3] ਰਹਯੋ ਇਹ ਕਿਤ ਹੂੰ,ਨਹੀਂ ਸ਼ਸਤ੍ਰ ਕਰ ਪਕਰਨੋ ਜਾਇ। ਜਨੁ ਰਸਰਿਨ ਸੋਂ[4] ਜੂਰ ਦਿਯੋ ਭਟ, ਭੇ ਬਯਾਕੁਲ,ਨਹਿਂ ਬਨਨੋ ਉਪਾਇ।

[1]ਖੋਲ੍ਹਕੇ । (ਅ) ਮੁੱਢ ਤੋਂ । [2]ਉਹ ਹੁਕਮ (ਆਪਦਾ) ਮੰਨਿਆ। [3]ਮਾਰਨਾ ਵੈਰੀ ਨੂੰ . [4]ਮਾਨੋ ਰੱਸਿਆਂ ਨਾਲ।
*ਪਾ.—ਤੁਮ।

ਗੁਰ ਭਟ ਹੁਤੇ ਅਗਨਿ ਸੋਂ ਤਾਪਤਿ ਏਕਹਿ ਬਾਰ ਪਰੇ ਅਰਰਾਇ[1]। ਮਾਰ ਮਾਰਿ ਬਹੁ ਚਮੂੰ ਖਪਾਈ, ਗਿਰੇ ਤੁਰੰਗਮ, ਭਟ ਸਮੁਦਾਇ ॥੧੩॥ ਅਪਰ ਏਕ ਬਡ ਅਚਰਜ ਹੋਵਾ ਗੁਰ ਕੇ ਸੁਭਟਨਿ ਕਰੇ ਪ੍ਰਹਾਰ[2]।ਬਹੁਰ ਨਿਕਸਿ ਨਜਾਰੇ ਇਕਦਿਸ਼ਿ ਭੇ*,ਫਿਰ ਹੁਇਹੁਇ ਕਰਿ ਗੇਰਿਨਿ ਮਾਰ।ਲਖਿਅਰਿ ਕੋ[3]ਆਪਸ ਮੈਂ ਕਟਿਗੇ,ਬਚਿਬੇ ਹੇਤੁ ਨ ਕੀਨਿ ਸੰਭਾਰ।ਭੋਰ ਹੋਤਿ ਲੌ ਤੀਨ ਭਾਗ ਦਲ ਬਿਨ ਮਾਰੇ ਹੀ ਭਏ ਸੰਘਾਰ॥ ੧੪ ॥ ਚਰੋ ਦਿਵਸ ਉਮਰਾਵ ਜਿ ਪੰਚਹੁੰ ਹੇਰਿ ਜੰਗ ਕੋ ਭਏ ਹਿਰਾਨ।ਸਭਿ ਦਲ ਲੈ ਕਰਿ ਗੁਰ ਕੇ ਸਨ-ਮੁਖ ਲਰਨ ਹੇਤੁ ਬਜਵਾਇ ਨਿਸ਼ਾਨ। ਉਮਡਜੋ ਹੱਥਨਾਰਨ ਕੋ ਪਕਰੇ, ਉਤ ਤੇ ਭਏ ਗੁਰੂ ਸਵਧਾਨ। ਭੀਖਨ ਭਾ ਘਮਸਾਨ ਘਨੇਰੋ ਘਾਲਿਘਾਲਿ ਘਾਵਨ ਕਰਿ ਹਾਨ ॥੧੫॥ ਖੜਗ ਪ੍ਰਹਾਰਿ ਗੁਰੂ ਨੇ ਮਾਰਜੋ ਬਲੀ ਕਾਬਲੀ ਬੇਗ ਮਹਾਨ।ਤਨਕ ਜ਼ਖਮ ਗੁਰ ਕੇ ਤਨ ਲਾਗਜੋ ਨਹਿੰ ਮਾਨਜੋ ਤਿਮ ਹੀ ਸਵਧਾਨ।ਲਲਾਬੇਗ ਸੋਂ ਜੰਗਪਰਜੋ ਪੁਨ ਅਸੁਗੁਲਬਾਗ ਚਪਲਬਲਵਾਨ। ਗੁਰੂ ਤਰੇ ਤੇ ਮ੍ਰਿਤਕ ਭਯੋ ਤਬਿ ਲਗੇ ਸ਼ਸਤ੍ਰ ਬਹੁ ਤਜਾਗੇ ਪ੍ਰਾਨ॥ ੧੬॥ ਰਿਸ ਕਰਿ ਗੁਰ ਤਬਿ ਲਲਾਬੇਗ ਕੌ ਕਰਜੋ ਸੰਘਾਰਨ ਗਹਿ ਤਰਵਾਰ। ਚਤਰ ਸਹੱਸ੍ਰ ਗੁਰੂ ਦਲਮਹਿਂ ਤੇ ਦ੍ਵਾਦਸ਼ ਸੈ ਸਭਿ ਭਏ ਸੰਘਾਰ।ਇਮਬਿਨ ਨੀਤਿ ਆਪ ਕੋ ਲਸ਼ਕਰ ਮਰਜੋ ਸਰਬ ਹੀ ਲੇ ਕਰਿ ਹਾਰ। ਸੁਪਤਿ ਪਰੇ ਰਣ ਖੇਤ ਬਿਖੈ ਸਭਿ, ਬਚੇ ਸੰਗ ਮਮ ਸੌ ਅਸਵਾਰ' ॥ ੧੭॥ ਸ਼ਾਹੁ ਜਹਾਂ ਸੁਨਿ ਬਿਸਮੈਂ ਹ੍ਵੈ ਕਰਿ ਰਿਦੈ ਬਿਖਾਦ ਅਧਿਕ ਉਪਜਾਇ। 'ਕਹਾਂ ਕਹਿਰ ਗੁਜ਼ਰਜੋ ਤਿਨ ਸਿਰ ਪਰ ਵਡੇ ਕਹਾਵਤਿ ਹੁਤੇ ਦਨਾਇ। ਰਾਜਨੀਤ ਮਹਿਂ ਚਤੁਰ ਬਖਾਨਤਿ ਜਾਨਤਿ ਸਕਲ ਜੰਗ ਕੇ ਦਾਇ। ਕੁਛ ਨਹਿਂ ਸਰਜੋ, ਨ ਕਰਜੋ ਓਜ ਕੋ, ਮਰਜੋ ਤੁਰਤ ਹੀ ਅਰਿ ਅਗੁਵਾਇ' ॥ ੧੮ ॥ ਕਹਤਿ ਹਸਨਖਾਂ'ਅਬਿ ਕੇ ਰਣਮਾਹਿਂ,ਹਠਕਰਿ ਮਰਜੋ ਕਰਤਿ ਹੰਕਾਰ।ਰਾਜਨੀਤਿ ਅਰੁ ਦਾਵ ਜੰਗ ਕੇ, ਲਸ਼ਕਰ ਸਭਿ ਕੀ ਕਰਹਿਂ ਸੰਭਾਰ। ਇੱਤਜਾਦਿਕ ਮਤਿ ਸੁਰਤ ਵਿਸਾਰੀ ਮੁਝ ਆਦਿਕ ਬਹੁ ਰਹੇ ਪੁਕਾਰ। ਨਹਿਂ ਜਾਨੀ ਨਹਿਂ ਮਾਨੀ ਕਿਸ ਕੀ, ਕਰਿ[4] ਹਾਨੀ ਮੂਰਖਤਾ ਧਾਰ ॥੧੯॥ਮੇਰੋ ਅਧਿਕ ਅਨਾਦਰ ਕੀਨਾ, ਪੁਨ ਕਾਹਬੇ ਸਭਿ ਨੇ ਤਜਿ ਦੀਨ[5]। ਦੇਖਤਿ ਹਮਰੋ

---

[1]ਬੋਲ ਕੇ। [2]ਭਾਵ ਹਮਲਾ ਕੀਤਾ। [3](ਅਸੀਂ ਇਹ) ਸਮਝਕੇ ਕਿ ਵੈਰੀ (ਨਾਲ ਲੜ ਰਹੇ ਹਾਂ)। [4]ਲੀਤੀ। [5]ਭਾਵ ਮੈਂ ਤੇ ਹੋਰਨਾਂ ਸਾਰੇ ਸਰਦਾਰਾਂ ਨੇ ਸਲਾਹ ਦੇਣੀ ਛੱਡ ਦਿੱਤੀ। *ਪਾ:-ਤੇ।

ਸਗਲ ਸਿਧਾਰੇ ਮਨਹੁ ਕਿਸੂ ਨੇ ਬੰਧਨ ਕੀਨਿ । ਨਿਸ ਮਹਿ ਸੀਤ ਸਮੂਹ ਲਗੋ ਤੇ ਪਿੰਗਲ ਲੁੰਞਨ ਕੇ ਸਮ[1] ਚੀਨ।ਦਿਨ ਮਾਹਿ ਕਹਿ ਪੁਰਸ਼ਾਰਥ ਮਾਰੇ ਇਮ ਗੁਰ ਵਤੇ ਸੁਗਮ ਹੀ ਲੀਨਿ'॥੨੦॥ਸੁਨਤਿ ਵਜ਼ੀਰਖਾਨ ਗੁਰ ਸਿਖ ਕਹਿ 'ਕਈ ਬਾਰ ਪਤਿਆਰੋ[2] ਲੀਨਿ । ਕਰਾਮਾਤ ਕਾਮਲ ਬਡ ਗੁਰ ਘਰ ਸ੍ਰੀਨਾਨਕ ਜੀ ਪਰਮ ਪ੍ਰਬੀਨ।ਪੀਰਨਪੀਰ ਭਏ ਜਗ ਜ਼ਾਹਰ ਅਹੇ ਸੁ ਹਾਰੇ ਸਭਿ ਨੇ ਚੀਨ । ਅਬਿ ਬਿਚਾਰ ਕਰਿ ਹੇਰਹੁ ਚਿਤ ਮਹਿਂ, ਨਹਿਂ ਮਤਿ ਮੈਂ ਆਵਹਿ ਕਸਾ ਕੀਨਿ । ੨੧ ॥ ਬਡੋ ਆਪ ਕੋ ਹਜ਼ਰਤ ਬਾਬਰ ਸ੍ਰੀ ਨਾਨਕ ਤੇ ਬਰ ਕੋ ਪਾਇ। ਰਾਜ ਲਿਯੋ ਦਿੱਲੀ ਤੇ ਆਦਿਕ ਸਭਿ ਖਾਨਨਿ ਤੇ ਦੇਸ਼ ਛੁਟਾਇ। ਅਵਚਲ ਤਖਤ ਬਚਨ ਤੇ ਕੀਨਸਿ ਬਿਦਤਿ ਜਗਤ ਮਹਿ ਜਾਨੀ ਜਾਇ। ਮਿਲ੍ਯੋ ਏਮਨਾਵਾਦ ਗੁਰੁ ਸੰਗ ਕਰਿ ਬੰਦਨ ਬਰ ਲੀਨਿ ਰਿਝਾਇ ॥ ੨੨ ॥ ਭਯੋ ਹੁਮਾਊਂ ਸ਼ਾਹੁ ਬਹੁਰ ਜਬਿ ਸ੍ਰੀ ਅੰਗਦ ਤੇ ਬਰ ਕੋ ਲੀਨਿ । ਦਿੱਲੀ ਆਦਿਕ ਰਾਜ ਕਰ੍ਯੋ ਸਭਿ ਲਯੋ ਸਲੇਮਸ਼ਾਹੁ[3] ਜੋ ਛੀਨਿ। ਸੁਮਤਿਵੰਤਿ ਬਡ ਅਕਬਰ ਹੋਯਸਿ ਸ੍ਰੀ ਗੁਰ ਅਮਰ ਤਿਸੇ ਬਰ ਦੀਨਿ। ਗਢ ਚਿਤੌੜ ਕੋ ਤੋੜ੍ਯੋ ਬਲ ਤੇ ਬਿੰਦ ਗ੍ਰਾਮ ਕੋ ਅਰਪਨਿ ਕੀਨਿ ॥ ੨੩ ॥ ਸ੍ਰੀ ਅਰਜਨ ਅਰੁ ਸ੍ਰੀ ਹਰਿ ਗੋਵਿੰਦ ਜਹਾਂਗੀਰ ਹਜ਼ਰਤ ਇਮ ਸੰਗ। ਜੋਰਤਿ ਹਾਥ,ਕਰਤਿ ਬਹੁ ਆਦਰ, ਸਭਿ ਤੇ ਜਾਨਤਿ ਰਹ੍ਯੋ ਉਤੰਗ।ਰੱਛਾ ਕਰੀ ਤਾਸ ਨਿਸ ਪਾਵਤਿ ਪਿਖਿ ਅਜ਼ਮਤ ਨੰਮ੍ਰੀ ਸਰਬੰਗ। ਤਿਨ ਸੋਂ ਤੁਮ ਬਹੁ ਕੀਨਿ ਬਿਰੋਧਾ ਪੂਰਬ ਲੀਨੋ ਛੀਨਿ ਤੁਰੰਗ ॥ ੨੪ ॥ ਨਹਿਂ ਅਰੁਢਿਬੋ ਤੁਮਕੋ ਪਾਇਸਿ, ਰੁਜੀ ਜਾਨਿ ਕਾਜ਼ੀ ਕੋ ਦੀਨਿ । ਕਰਿ ਮਿਸ ਮੋਲ[4] ਗੁਰੂ ਪੁਨ ਲੀਨਸਿ", ਭਯੋ ਅਰੁਜਿ ਸਭਿ ਲਖਹੁ ਪ੍ਰਬੀਨ।ਬਾਜ਼ ਹੇਤੁ ਰਣ ਘਾਲ ਘਨੇਰੇ ਮੁਗ਼ਲਸਖਾਨ ਪ੍ਰਾਨ ਤੇ ਹੀਨਿ । ਬਹੁਰ ਜਲੰਧਰ ਕੋ ਬਡ ਸੂਬਾ ਅਬਦੁਲਖਾਨ ਲਰ੍ਯੋ ਮ੍ਰਿਤੁ ਕੀਨਿ ॥ ੨੫॥ ਅਬਿ ਤੁਰੰਗ ਕੀ ਕਹਾਂ ਬਾਤ ਬੀ ਲਸ਼ਕਰ ਰਾਵਰ ਦਿਯੋ ਪਠਾਇ। ਸੀਤ ਉਪਾਇ ਸਕਲ ਹੀ ਮਾਰੇ ਬਚ੍ਯੋ ਨ ਕੋ ਭਟ ਹਟਿ ਕਰਿ ਆਇ। ਚਤੁਰ ਸਹੱਸ੍ਰ ਬਾਹਨੀ ਗੁਰ ਸੰਗ ਤੁਮਰੀ ਅਨਗਨ ਦਈ ਖਪਾਇ। ਏਕ ਬਾਕ ਕੇ ਕਹੇ ਕਰਹਿਂ ਸਭਿ ਜਿਮ

[1]ਲੂਲਿਆਂ ਵਰਗੇ । [2]ਪਰਤਾਵਾ। [3]ਭਾਵ ਸ਼ੇਰਸ਼ਾਹ ਨੇ । [4](ਘੋੜਾ ਲੈਂਦਾ) ਦੇਖਕੇ ਮੁੱਲ ਕਰਕੇ ਲੀਤਾ ਗੁਰੂ ਜੀ ਨੇ । [ਮਿਸ ਦਾ ਸੰ: ਧਾਤੂ ਮਿਸ਼ ਹੈ=ਅੱਖ ਖੁਹਲਣੀ, ਦੇਖਣਾ। ਯਥਾ:ਮਿਸ਼ਤੇ ਧੰਧੁ ਵਰਗਸਜਾ=ਸਾਰੇ ਧਾਕਾਂ ਦੇ ਵੇਖਦਿਆਂ]।

ਚਾਹਤਿ ਗੁਰੂ ਲੇਹਿਂ ਬਨਾਇ ॥ ੨੬ ॥ ਕਿਮ ਸਮਤਾ ਤਿਨ ਸੋਂ ਬਨਿ ਆਵੈ ਕਯੋਂ ਨ ਬਿਚਾਰਤਿ ਹੋ ਮਨ ਲਾਇ। ਅਪਨ ਬਡਨਿ ਕੀ ਰਖਹੁ ਮ੍ਰਿਜਾਦਾ ਜਿਨ ਆਗੈ ਤਿਨ ਸੀਸ ਨਿਵਾਇ।ਤਿਮ ਹੀ ਤੁਮ ਕੋ ਚਹੀਯਤਿ ਹਜ਼ਰਤ! ਜੇ ਨ ਕਰਹੁ ਕਾਰਜ ਬਿਗਰਾਇ। ਇਸੀ ਹੇਤੁ ਤੇ ਚਢਨਿ ਲਗੇ ਜਬਿ,ਮੈਂ ਤੁਮ ਕੋ ਰਾਖਯੋ ਅਟਕਾਇ॥ ੨੭ ॥ ਤੋਹਿ ਬਡਨ ਜਿਨ ਤੇ ਲੇ ਬਖਸ਼ਿਸ਼ ਰਾਜ ਕਰਯੋ ਸਭਿ ਦੇਸ਼ ਬਿਦੇਸ਼।ਤਿਨ ਕੇ ਸੰਗ ਜੰਗ ਤੁਮ ਠਾਨਹੁ ਉਚਿਤ ਨਹੀਂ ਮਨ ਲਖਹੁ ਵਿਸ਼ੇਸ਼। ਬਾਜ਼ ਬਾਜਿ ਕੀ ਕਹਾਂ ਬਾਤ ਥੀ[1] ਤੁਮ ਕੌ ਪ੍ਰਾਪਤਿ ਅਨਿਕ ਹਮੇਸ਼ । ਨਹਿਂ ਬਿਰੋਧ ਕਰਿਬੋ ਬਨਿ ਆਵੈ ਸਮਝੋ ਹਜ਼ਰਤ! ਸੁਮਤਿ ਅਸ਼ੇਸ਼' ॥੨੮॥ ਸੁਨਿ ਕਰਿ ਸ਼ਾਹੁ ਜਹਾਂ ਹੁਇ ਤੂਸ਼ਨਿ ਰਿਦੇ ਬਿਚਾਰਤਿ ਰਿਸ ਤਜਿ ਦੀਨਿ।—ਤਿਨ ਸੋਂ ਲਰਿ ਕਰਿਵਤੇਨ ਪ੍ਰਾਪਤਿ ਭੁਈ ਹਾਰ ਰਣ ਭਾ ਬਲ ਤੀਨਿ।ਮਨ ਕਰਿ ਸ਼ੁੱਧਿ ਗੁਰੂ ਕੀ ਦਿਸ਼ ਤੇ ਅਬਿ ਨਹਿ ਲਰੌਂ ਭਲੀ ਬਿਧਿ ਚੀਨ—। ਕਿਤਿਕ ਦੇਰ ਮਹਿਂ ਕਰਿ ਮੁਖ ਊਚੋ ਹਸਨਖਾਨ ਦਿਸ਼ਿ ਦੇਖਨਿ ਕੀਨਿ ॥੨੯॥ ਬਹੁਰ ਸਲਾਬਤ ਖਾਨ ਬਖਾਨੀ 'ਸੁਤ ਜੁਤਿ ਲਲਾਬੇਗ ਭਾ ਘਾਤ। ਅਬਿ ਕਾਬਲ ਦਿਸ਼ਿ ਸੂਬਾ ਕਰਿ ਕੈ ਪਠਹੁ ਕਿਸੀ ਕੋ ਸਾਂਭਹਿ ਜਾਤਿ[2]। ਦਾਨਸ਼ਵੰਦ ਬਿਲੰਦ ਪਛਾਨਹੁ ਜੋ ਨਹਿਂ ਹੋਨਿ ਦੇਹਿ ਉਤਪਾਤ । ਦਿਹੁ ਸਿਰੁਪਾਉ ਸਪੁਰਦ ਕਰਹੁ ਉਤ ਉਚਿਤਾਨੁਚਿਤ ਬਿਚਾਰਹੁ ਬਾਤ'॥੩੦॥ਸਤਿਗੁਰ ਮਨ ਵੇਰਯੋ ਤਿਸ ਛਿਨ ਮਹਿ ਹਸਨਖਾਨ ਕੌ ਪਿਖਤਿ ਸੁਨਾਇ। 'ਇਨ ਆਛੀ ਬਹੁ ਬਾਤ ਬਖਾਨੀ ਦਾਨਸ਼ਵੰਦ ਬਿਲੰਦ ਲਖਾਇ। ਸਿਰੋਪਾਉ ਦੇ ਤਿਤ ਕੋ ਭੇਜੋਂ ਇਸ ਪ੍ਰਕਾਰ ਮੇਰੇ ਮਨ ਆਇ'। ਸੁਨਤਿ ਵਜ਼ੀਰਖਾਨ ਕਹਿ 'ਆਛੀ, ਮਨਸਬ ਦੇ ਕਰਿ ਦੇਹੁ ਪਠਾਇ' ॥ ੩੧ ॥ ਦੋਹਰਾ ॥ ਸੁਨਤਿ ਸਲਾਬਤਖਾਨ ਤਬਿ ਉਚਿਤ ਕਰੀ ਤਤਕਾਲ। ਕਾਬਲ ਕੋ ਸੂਬਾ ਭਯੋ ਲੇ ਦਲ ਗਯੋ ਬਿਸਾਲ ॥੩੨॥ਸ੍ਰੀ ਸਤਿਗੁਰ ਕੀ ਕ੍ਰਿਪਾ ਤੇ ਪਾਇ ਸਮਾਜ ਬਿਸਾਲ। ਹਸਨਖਾਨ ਸੂਬਾ ਭਯੋ, ਸ਼ਰਨ ਪਰੇ ਸੁ ਨਿਹਾਲ ॥ ੩੩ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਦੂਤ' ਪ੍ਰਸੰਗ ਬਰਨਨ ਨਾਮ ਪੰਚ ਪੰਚਾਸਤੀ ਅੰਸੂ ॥ ੫੫ ॥

### ੫੬. [ਨਿਥਾਣੇ ਵਾਲਾ ਕਾਲੂ ਨਾਥ]।

ਦੋਹਰਾ ॥ ਸ਼ਾਹੂ ਜਹਾਂ ਸੁਨਿ ਸੁਮਤਿ ਕੋ ਖਾਂ ਵਜ਼ੀਰ ਕੇ ਪਾਸ। ਠਾਨਯੋ ਨਹੀਂ

[1]ਬਾਜ਼ ਤੇ ਘੋੜੇ ਦੀ ਗਲ ਕੀਹ ਸੀ। [2]ਜਾਕੇ।

ਬਿਰੋਧ ਕੋ ਸ਼ਾਂਤੀ ਰਿਦੇ ਪ੍ਰਕਾਸ਼ਿ ॥ ੧ ॥ ਸੈਯਾਛੰਦ ॥—ਜਿਸ ਹਿਤ ਲਸ਼ਕਰ ਪਠਯੋ ਮਰਾਯੋ, ਸੋ ਗੁਲਬਾਗ ਮਰਯੋ ਰਣ ਮਾਂਹਿ। ਖਾਲੈਂ[1] ਭਰੀ ਪੌਨ ਕੀ ਸਮ ਇਹੁ, ਮੋ ਢਿਗ ਹੋਤਿ ਤਊ ਮਰਿ ਜਾਹਿ। ਖਰਚ ਬਿਸਾਲ ਲਾਭ ਲਘੁ ਜਿਹ ਬਲ ਸੋ ਕਾਰਜ ਬੁਧਿ[2] ਕਰਿਤੇ ਨਾਂਹਿ। ਕਹਾ ਕੁਛ ਬਾਤ ਬਾਜ਼ ਕੇ ਕਾਰਣ ਲਸ਼ਕਰ ਮਰਯੋ ਇਤੋ ਰਣ ਮਾਂਹਿ—॥੨॥ ਇੱਤ੍ਯਾਦਿਕ ਬਹੁ ਰਿਦੇ ਬਿਚਾਰੀ ਬੈਰ ਬਿਸਾਰਯੋ ਸ਼੍ਰੀ ਗੁਰ ਸੰਗ। ਇਤਿ ਸ਼੍ਰੀ ਹਰਿਗੋਵਿੰਦ ਤਿਸ ਸਰ ਪਰ ਡੇਰਾ ਰਖਯੋ ਜੀਤਿ ਕੈ ਜੰਗ। ਤਹਾਂ ਦਮਦਮਾ ਕਰਿ ਕੇ ਸੁੰਦਰ, ਬੈਠਤਿ ਸਭਾ ਲਗਾਇ ਉਤੰਗ। ਜੰਗਲ ਦੇਸ਼ ਸੰਗਤੀ ਆਵੈ ਦਰਸ਼ਨ ਕਰਹਿ ਅਨੰਦਤਿ ਅੰਗ ॥੩॥ ਜਥਾ ਸ਼ਕਤਿ ਲੇ ਅਨਿਕ ਪ੍ਰਕਾਰਨਿ ਆਇ ਆਇ ਗੁਰ ਕੋ ਦਰਸੰਤਿ। ਸੁਨਿ ਕਰਿ, ਪਿਖਿ ਬਲ, ਮਰੇ ਤੁਰੰਗ ਨਰ, ਸਭਿ ਕੇ ਉਰ ਹੈਂ ਅਚਰਜਵੰਤਿ। ਕਹਹਿਂ ਪਰਸਪਰ, ਸੁਨਿ ਸੁਨਿ ਜਿਤ ਕਿਤ, ਗੁਰ ਜਸੁ ਉੱਜਲ ਕੋ ਉਚਰੰਤਿ। 'ਕਹਹੁ ਆਜ ਹੈ ਕੌਨ ਧਰਾ ਤਲ ਸ਼ਾਹੁ ਸੰਗ ਜੋ ਲਰਨ ਚਹੰਤਿ ॥ ੪ ॥ ਬਿਨਾ ਦੁਰਗ ਗਿਰ ਅਰਹਿ ਅਗਾਰੀ ਰਣ ਕਰਿ ਦੇਹਿ ਸ਼ਾਹੁ ਕੌ ਹਾਰ। ਸਕਲ ਦੇਸ਼ਪਤਿ ਲਾਖਹੁਂ ਲਸ਼ਕਰ, ਬਿਨ ਗੁਰ ਕਰੈ ਕੌਨ ਅਸ ਕਾਰ। ਅਧਿਕ ਤੁਰਕ ਸੰਗ੍ਰਾਮ ਖਪਾਏ ਜਹਾਂ ਕਹਾਂ ਤੁਰਕਨੀ ਪੁਕਾਰ। ਕੇਸ ਉਖਾਰਤਿ ਪੀਟਤਿ ਹੈਂ ਸਿਰ ਰੋਵਤਿ ਬਹੁ ਅੱਸ਼੍ਰੁਨਿ ਕੋ ਡਾਰਿ ॥ ੫ ॥ ਦੇਸ਼ ਬਿਦੇਸ਼ਨਿ ਮਹਿਂ ਗੁਰੁ ਕੀਰਤਿ ਬਿਸਤੀਰਤਿ ਜਨੁ ਚੰਦ ਅਕਾਸ਼। ਜਾਨੀ ਪਰੈ ਲਰੈ ਨਿਤ ਸ਼ਾਹੁ ਜਿ ਤੁਰਕਾਨਾ ਸਭਿ ਹੋਇ ਬਿਨਾਸ਼। ਕਰਤਾ ਪੁਰਖ ਗੁਰੂ ਹਰਿਗੋਵਿੰਦ ਸਕਲ ਕਲਾ ਸਮਰਥ ਗੁਣ ਰਾਸ। ਦਾਸਨਿ ਕੋ ਬਖਸ਼ਹਿਂ ਐਸ਼੍ਵਰਜੰ, ਅਰਹਿ ਸੁ ਝਰਹਿ ਮਰਹਿ ਦੁਖ ਗ੍ਰਾਸ' ॥੬॥ ਹਯ ਦਿਲਬਾਗ ਰਹਯੋ ਇਕ ਗੁਰ ਢਿਗ ਨਾਮ 'ਜਾਨਭਾਈ' ਧਰਿ ਦੀਨ। ਬਿਧ ਗੁਲਬਾਗ 'ਸੁਹੇਲਾ' ਕਹਿ ਜਿਸੁ ਸੋ ਰਣ ਬਿਖੈ ਪ੍ਰਾਨ ਤੇ ਹੀਨ। ਪਰਯੋ ਬ੍ਰਿਹ ਬਹੁਰੋ ਦੁਖ ਪ੍ਰਾਪਤਿ ਗੁਰ ਅੰਤਰਜਾਮੀ ਸਭਿ ਚੀਨ। ਆਇ ਨਿਕਟਿ ਉਪਦੇਸ਼ ਬਖਾਨਯੋ 'ਨੱਸ੍ਵਰ ਤਨ, ਸਨੇਹ ਕਹਾ ਕੀਨ ॥ ੭ ॥ ਨਿਸ਼ਚੈ ਬਿਛੁਰਨਿ ਹੈ ਇਸ ਕੇਰਾ, ਬਿਨ ਸੰਸੈ ਮਨ ਲੇਹੁ ਪਛਾਨ। ਜਿਸ ਕੋ ਰੂਪ ਰੰਗ ਕੁਛ ਨਾਂਹੀ 'ਚੇਤਨ ਸੱਤਾ' ਸੱਤ ਸੁ ਜਾਨਿ। ਮਨੁਖ ਨ ਪਸ਼ੂ, ਨ ਪੰਛੀ ਪੰਨਗ, ਕੋ ਅਕਾਰ ਸੋ ਨਹੀਂ ਮਹਾਨ[3]। ਸੋ ਸਰੂਪ ਤੂੰ ਅਪਨੋ ਲਖਿ ਕੈ ਬ੍ਰਿਹ ਸੰਕਟ

[1]ਖੱਲਾਂ। [2]ਬੁਧਿਵਾਨ। [3]ਭਾਵ ਮਹਾਨ ਚੇਤਨ ਸੱਤਾ ਦਾ ਕੋਈ ਅਕਾਰ ਨਹੀਂ।

ਕੋ ਕਰੀਅਹਿ ਹਾਨ'॥੮॥ਇਮ ਕਹਿ ਸਤਿਗੁਰ ਨੇ ਕਰ ਫੇਰਾ ਮੁਖ ਲੋਚਨ ਸਿਰ ਗ੍ਰੀਵਾ ਪੀਠ। ਤਤਖਿਨ ਆਤਮਗ੍ਯਾਨ ਭਯੋ ਹਯ[1], ਹੇਰਯੋ ਜਬਹਿ ਕ੍ਰਿਪਾ ਕੀ ਡੀਠ।ਮੁਖ ਤੇ ਤ੍ਰਿਣ ਦਾਨਾ ਅਰੁ ਪਾਨੀ ਖਾਨ ਪਾਨ ਕਰਿ ਬਿਸਰਯੋ ਈਠ[2]। ਤਿਸਪਰ ਹੋਇ ਅਰੂਢਨਿ ਗਮਨਹਿਂ ਜਨੁ ਮਨ ਕੇ ਹੁਇ ਚਲਹਿ ਬਸੀਠ[3]॥੯॥ਸਭਿਬਿਧਿ ਥਿਤ ਸ੍ਰੀ ਹਰਿਗੋਵਿੰਦ ਕਹਯੋ 'ਮੋਹਿ ਰਣਥੰਭਾ ਥਾਨ[4]। ਨਾਮ 'ਗੁਰੂ ਸਰ' ਤੀਰਥ ਪਾਵਨ ਕਲਮਲ ਗਨ ਨਾਸ਼ਨਿ ਇਸ਼ਨਾਨ।ਧਰਿ ਸ਼ਰਧਾ ਨਰ ਪਰਸਹਿ ਆਇ ਜੁ ਪੂਰਵਹਿ ਮਨਹੁ ਕਾਮਨਾ ਠਾਨਿ।ਗੁਰਸਿਖੀ ਕੋ ਪ੍ਰਾਪਤਿ ਹੋਵਹਿ' ਗੁਰੂ ਮਹਾਤਮ ਕੀਨਿ ਬਖਾਨਿ ॥੧੦॥ ਜੋਧ ਸਲੇਮ-ਸ਼ਾਹੁ ਜੁਗ ਭ੍ਰਾਤਾ ਗੁਰ ਮਰਜ਼ੀ ਲਖਿ ਅਰਜ਼ੀ ਕੀਨਿ।'ਮਹਾਰਾਜ! ਅਬਿ ਕਾਂਗੜ ਪੁਰਿ ਕੌ ਗਮਨ ਕਰਹੁ ਨਿਜ ਬਿਲਮ ਬਿਹੀਨ। ਇਸ ਥਲ ਕੋ ਆਗਵਨ ਜਿ ਕਾਰਜ ਕਰਿ ਕੈ ਜੰਗ ਫਤੇ ਬਡ ਲੀਨਿ। ਅਸ਼ਟ ਦਿਵਸ ਅਬਿ ਬੀਤਿ ਗਏ ਥਿਤਿ, ਰਿਪੁਨਿ ਪ੍ਰਤੀਖਤਿ ਰਹੇ ਪ੍ਰਬੀਨ ॥ ੧੧ ॥ ਸ਼ਾਹੁ ਜਹਾਂ ਮਹਿਮਾ ਤੁਮ ਲਖਿ ਕਰਿ ਹਟਕ ਰਹਯੋ ਹੁਇ[5], ਜਾਨੀ ਜਾਇ। ਬੈਰ ਬਿਸਾਰਿ ਸ਼ਾਂਤਿ ਮਨ ਕੀਨਸਿ ਧਾਂਤੇ ਲਸ਼ਕਰ ਨਹਿਂ ਚਢਿ ਆਇ। ਨਾਂਹਿ ਤ ਅਬਿ ਲੌ ਕਈ ਹਜ਼ਾਰਹੁਂ ਭਿਰੇ ਹੁਤੇ ਜੋਧਾ ਸਮੁਦਾਇ। ਸੈਨਾ ਮਰਤਿ ਹੋਤਿ ਸੰਗਰਾਮੁ ਤੁਮ ਪ੍ਰਤਾਪ ਤੇ ਦੇਤਿ ਖਪਾਇ'॥੧੨॥ਜੁਗ ਭ੍ਰਾਤਨਿ ਕੀ ਸ਼ਰਧਾ ਲਖਿ ਕਰਿ ਭਏ ਪ੍ਰਸੰਨ ਬਿਲੰਦ ਕ੍ਰਿਪਾਲ। 'ਚਲੈਂ ਤੁਮਾਰੇ ਪੁਰਿ ਇਕ ਬਾਰਹਿਂ,ਰਹਹਿਂ ਕਿਤਿਕ ਦਿਨ ਮਿਲਿ ਨਿਬਿਸਾਲ'।ਇਮ ਕਹਿ ਗਮਨ ਕੀਨਿ ਤਿਨ ਕੇਰਾ*,ਬਸੇ ਤਹਾਂ ਸੋ ਜਾਮਨਿ ਟਾਲਿ[6]।ਪ੍ਰਾਤਿ ਭਏ ਤੇ ਦੁੰਦਭਿ ਬਾਜਯੋ ਪਰੇ ਹਯਨਿ ਪਰ ਜ਼ੀਨ ਉਤਾਲ ॥ ੧੩ ॥ ਤੁਰੰਗ 'ਜਾਨ ਭਾਈ' ਪਰ ਸੁੰਦਰ ਸੁਵਰਨ ਜਟਤਿ ਜ਼ੀਨ ਤਬਿ ਪਾਇ। ਸਭਿ ਭੂਖਨ ਪਹਿਰਾਵਨ ਕੀਨੇ ਕਰਯੋ ਸ਼ਿੰਗਾਰਨ ਰੁਚਿਰ ਬਨਾਇ। ਸ਼੍ਰੀ ਹਰਿਗੋਵਿੰਦ ਬਸਤ੍ਰ ਸ਼ਸਤ੍ਰ ਸ਼ੁਭ ਸਜਤਿ ਬਿਭੂਖਨ ਤਨ ਸਮੁਦਾਇ।ਭਏ ਅਰੂਢਨ, ਗਮਨ ਕੀਨਿ ਤਬਿ ਚਢੀ ਬਾਹਨੀ ਦੁੰਦਭਿ ਵਾਇ ॥ ੧੪ ॥ ਗ੍ਰਾਮ ਨਿਬਾਲਾ ਹਤੇ

---

[1]ਘੋੜੇ ਨੂੰ। [2]ਪਿਆਰਾ (ਸਾਥੀ)। [3]ਮਨ ਨਾਲ਼ ਮਾਨੋ ਤੋਰਿਆ ਹੋਇਆ ਟੁਰਦਾ ਹੈ। ਭਾਵ ਮਨ ਦੇ ਅਧੀਨ ਹੋਕੇ [ ਸੰਸ:, ਅਵਸ੍ਰਿਸ਼੍ਟ=ਘੱਲਿਆ ਹੋਇਆ। ਹਿੰਦੀ, ਬਸੀਠ ]। [4]ਮੇਰੇ ਰਣਥੰਭੇ ਦਾ ਥਾਂ। [5]ਹੱਟ ਰਹਿਆ ਹੈ। [6]ਇਸ ਤਰ੍ਹਾਂ ਕਹਿਕੇ ਉਨ੍ਹਾਂ ਨੂੰ (ਉਨ੍ਹਾਂ ਦੇ ਡੇਰੇ) ਟੋਰਿਆ ਤੇ ਆਪ ਓਥੇ ਰਹਿਕੇ ਉਹ ਰਾਤ ਗੁਜ਼ਾਰੀ।

*ਸ਼ੁਧ ਪਾਠ 'ਡੇਰਾ' ਚਾਹੀਦਾ ਹੈ।

ਨਿਕਟਿ ਹੀ ਤਿਸ ਮਹਿੰ ਕਾਲੂ ਨਾਥ ਰਹੰਤਿ। ਇਕ ਨਰ ਪਠਯੋ ਕਹ੍ਯੋ ਸ੍ਰੀ ਸਤਿਗੁਰ 'ਤਿਸ ਕੋ ਪਰਖਹੁ ਜਾਇ ਇਕੰਤ । ਹਮਰੀ ਸੁਧ ਦਿਹੁ ਵਹਿਰ ਸਿਵਰ ਹੁਇ, ਮਿਲਹਿ ਆਨਿ ਇਹ ਲਖਹੁ ਮਤੰਤ'। ਸੁਨਿ ਗਮਨ੍ਯੋ ਗੁਰ ਤੇ ਸੋ ਪੂਰਬ ਰਿਦੇ ਮਨੋਰਥ ਕੋ ਚਿਤਵੰਤਿ[1] ॥ ੧੫॥–ਧੇਨੁ ਗੌਰ[2] ਦੂਧ ਕੋ ਦੁਹਿ ਕਰਿ ਮੋਹਿ ਕਰਾਵਹਿ ਪਾਨਿ ਜਿ ਲਜਾਇ। ਤੌ ਅਜ਼ਮਤ ਜੁਤਿ ਨਾਥ ਪਛਾਨੌਂ–ਪਹੁੰਚਯੋ ਨਿਕਟਿ ਚਿਤਵ ਇਸ ਭਾਇ। ਮਿਲ੍ਯੋ ਜਾਇ, ਕਰਿ ਬੰਦਨ ਬੈਠ੍ਯੋ,ਤਬਿ ਕਾਲੂ ਉਰ ਮਹਿੰ ਲਖਿ ਪਾਇ। ਕਰਿ ਸਨਮਾਨ ਬੂਝਿ ਗੁਰ ਗਾਥਾ ਜਥਾ ਤੁਰਕ ਘਮਸਾਨ ਮਚਾਇ॥੧੬॥ਪੁਨ ਉਠਿ ਗੌਰ ਬਰਨ ਕੀ ਸੁਰਭੀ[2] ਤਿਹ ਦਿਖਾਇ ਕਰਿ ਦੋਹਿਨ ਕੀਨਿ। ਤਪਤ ਠਾਨਿ ਤਬਿ ਪਾਨ ਕਰਨਕੋ ਸ੍ਰੀ ਸਤਿਗੁਰਕੇ ਨਰਕੋ ਦੀਨਿ।ਤ੍ਰਿਪਤਿ ਹੋਇ ਕਰਿਜਾਨ੍ਯੋ ਮਨ ਮਹਿ ਕਾਲੂ ਕਰਾਮਾਤ ਮਹਿ ਪੀਨ। ਸ੍ਰੀ ਹਰਿਗੋਬਿੰਦ ਕੋ ਆਗਵਨੁ ਕਰ੍ਯੋ ਸੁਨਾਵਨ ਸੁਮਤਿ ਪ੍ਰਬੀਨ ॥ ੧੭॥ ਨਮੋ ਕੀਨਿ ਪੁਰਿ ਤੇ ਜਬਿ ਨਿਕਸ੍ਯੋ ਇਤਨੇ ਬਿਖੈ ਗੁਰੂ ਚਲਿ ਆਇ। ਬ੍ਰਿੰਦ ਤੁਰੰਗਮ ਕੀ ਸਭਿ ਸੈਨਾ ਜੋਧ ਸਮੇਤ ਸੁਭਟ ਸਮੁਦਾਇ।ਜੀਤੇ ਜੰਗ ਅਨੰਦ ਉਮੰਗਤਿ ਆਵਤਿ ਦੁੰਦਭਿ ਸ਼ਬਦ ਉਠਾਇ।ਧੂਲ ਅਕਾਸ਼ ਚਢਤਿ ਤਿਤ ਦਿਸ਼ ਮਹਿ ਤਰਨਿ[3] ਪ੍ਰਕਾਸ਼ ਢਾਪਤੋ ਜਾਇ॥ ੧੮ ॥ ਸੁੰਦਰ ਥਲ ਬਿਲੋਕਿ ਜਲ ਕਲ[4] ਕੋ ਕਰ੍ਯੋ ਨਿਵੇਸ ਗੁਰੂ ਜਗ ਰਾਇ। ਉਤਰੀ ਜੁਤਿ ਬਿਸਤਾਰ ਬਾਹਿਨੀ,ਨਿਜ ਨਿਜ ਮਿਸਲ[5] ਮਿਲੇ ਸਭਿ ਆਇ।ਜ਼ੀਨ ਉਤਾਰਿ ਸ਼ਸਤ੍ਰ ਭਟ ਧਰਿ ਕਰਿ ਹੋਤਿ ਹਿਰੇਖਾ ਹਯਨਿ ਲਗਾਇ । ਖਾਨ ਪਾਨ ਕੌ ਕਰੇ ਜਥਾ ਰੁਚਿ, ਬਿਸਰਾਮੇ ਜੋਧਾ ਸਮੁਦਾਇ॥ ੧੯ ॥ ਸ੍ਰੀ ਹਰਿਗੋਵਿੰਦ ਅਸਨ ਅਚਵ ਕਰਿ ਠਾਨਿ ਦੁਪਹਿਰੋ ਮਹਿੰ ਬਿਸਰਾਮ। ਸਵਾਜਾਮ ਦਿਨ ਰਹੇ ਉਠੇ ਜਬਿ ਭਏ ਸੁਚੇਤ ਗੁਰੂ ਅਭਿਰਾਮ। ਸੁੰਦਰ ਫਰਸ਼ ਅਨੇਕ ਬਰਨ ਕੇ ਫਸੇ[6]ਮਖਮਲੀ ਦੀਹ ਤਮਾਮ। ਚਾਰ ਓਰ ਜਿਸ ਛੋਰ ਜ਼ਰੀ ਕੇ, ਮੁਕਤਾ ਜਰਤਿ ਜਹਾਂ ਛਬਿ ਧਾਮ॥੨੦॥ਅਸ ਗਾਦੀ ਡਸਿ ਰੁਚਿਰ ਫਰਸ਼ਪਰ ਉਪਾਧਾਨ[7]ਦੀਰਘ

[1]ਚਿਤਵਦਾ ਹੋਇਆ (ਉਹ ਸਿੱਖ)। [2]ਗੋਰੀ ਗਊ। [3]ਸੂਰਜ। [4]ਸੁੰਦਰ। [5]ਆਪੋ ਆਪਣੇ ਜਥੇ ਵਿਚ। ਅ: ਮਿਸਲ=ਜੋ ਸਭ ਸਿਫਤਾਂ ਵਿਚ ਬਰੱਬਰ ਹੋਵੇ। ਇਸ ਤੋਂ ਸਿੱਖਾਂ ਵਿਚ ਜਥੇ ਦਾ ਨਾਮ ਪਿਆ, ਫਿਰ ਇਕ ਸਰਦਾਰ ਹੇਠ ਇਲਾਕੇ ਦੇ ਸੁਤੰਤਰ ਰਾਜ ਪ੍ਰਬੰਧ ਦਾ ਨਾਮ ਪਿਆ]। [6]ਵਿਛ ਗਏ। [7]ਤਕੀਆ। ਸਿਰਹਾਣਾ।

ਧਰਿ ਦੀਨਿ। ਲਰਕਤਿ ਦੁਹਿ ਦਿਸ਼ਿ ਮੁਕਤਾ ਗੁੱਛਨਿ ਬਹੁਤ ਮੋਲ ਤੇ ਰਚਨੈ ਨਵੀਨ।ਬੈਠਿ ਬਿਰਾਜਤਿ ਭੇ ਸ਼੍ਰੀਸਤਿਗੁਰ ਚਮਰਦਾਰ ਤਬਿ ਚਾਮਰ[1] ਕੀਨਿ। ਗਾਵਨ ਲਗੇ ਰਬਾਬੀ ਰਾਗਨਿ ਸ਼੍ਰੀ ਗੁਰ ਸ਼ਬਦ ਸਾਂਤਿ ਰਸ ਭੀਨ॥ ੨੧॥ਸਿਖਜੋਧਾ ਗਨ ਜੋਧ ਸਹਿਤ ਮਿਲਿ ਦਰਸਰਿਨਮੋ ਕਰਹਿਂ ਸਮੁਦਾਇ। ਜਥਾ ਉਚਿਤ ਕਰਿ ਸਭਾ ਸੁ ਬੈਠੇ ਸ਼੍ਰੀ ਹਰਿਗੋਵਿੰਦ ਬੀਚ ਸੁਹਾਇਂ। ਮਨਹੁ ਸੁਰਨਿ ਮਹਿਂ ਸੁਰਪਤਿ ਦ੍ਯੁਤਿਮਤ[2] ਕਿਧੌਂ ਬਿਸ਼ਨੁ ਅਵਨੀ ਪਰ ਆਇ। ਸੰਗਤਿ ਸਕਲ ਗ੍ਰਾਮ ਕੀ ਆਇਵ ਅਨਿਕ ਅਕੋਰਨ ਕੋ ਅਰਪਾਇ॥੨੨॥ 'ਜੰਗ ਜੀਤ ਕਰਿ ਸਤਿਗੁਰ ਆਏ' ਕਹਹਿਂ ਪਰਸਪਰ ਗਨ ਨਰ ਨਾਰਿ। ਚੌਂਪ ਕਰਤਿ ਚਿਤ ਦਰਸ਼ਨ ਦਰਸਹਿਂ'ਧੰਨੁ ਧੰਨ ਪ੍ਰਭੁ ਗੁਰ ਜੈਕਾਰ'।ਸੁਨਿ ਕਾਲੂ ਆਗਵਨ ਗੁਰੂ ਕੋ ਦ੍ਵੈ ਘਟ ਦੁਗਧ ਲਿਏ ਕਰਿ ਤਯਾਰ। ਇਕ ਬਾਲਕ ਕੇ ਸਿਰ ਧਰਿ ਲ੍ਯਾਯੋ ਏਕ ਉਠਾਇ ਆਪ ਕਰ ਧਾਰਿ॥ ੨੩ ॥ ਆਨਿ ਗੁਰੂ ਪਗ ਮਸਤਕ ਟੇਕ੍ਯੋ ਬੈਠ੍ਯੋ ਨਿਕਟਿ ਜੋਰਿ ਕਰਿ ਹਾਥ।ਸ਼੍ਰੀ ਹਰਿਗੋਵਿੰਦ ਕ੍ਰਿਪਾਦ੍ਰਿਸ਼ਟਿ ਤੇ ਦੇਖਤਿ ਕਰ੍ਯੋ ਵਾਕ ਤਿਹ ਸਾਥ। 'ਘਾਲੀਘਾਲ ਮਾਨਤੇ ਮਾਨਵ ਨਾਮ ਭਯੋ ਅਬਿ ਕਾਲੂ ਨਾਥ[3]'। [4]'ਸ਼੍ਰੀ ਗੁਰ ਨਹੀਂ ਨਾਥ ਮੁਹਿ ਜਾਨਹੁਂ, ਤੁਮਰੋ ਕੂਕਰ ਧਰਿ ਪਦ ਮਾਥ[5]'। ॥੨੪॥ਪੁਨਹਿ ਪ੍ਰਸੰਨ ਹੋਇ ਗੁਰ ਬੋਲੇ 'ਬਿਦਤਿ ਨਾਥ ਤੂੰ ਹੋਹਿਂ ਜਹਾਨ। ਸਭਿ ਮਾਨਹਿਂ ਤੁਵ ਨਾਥ ਜਾਨਿ ਕਰਿ ਕ੍ਰਿਪਾ ਗੁਰੁਨਿ ਕੀ ਭਈ ਮਹਾਨ'। ਪੁਨ ਕਾਲੂ ਕਹਿ 'ਸ਼੍ਰੀ ਪ੍ਰਭੁ ਸੁਨੀਅਹਿ ਆਪ ਬਖਾਨਤਿ ਕਰੁਨਾ ਠਾਨਿ। ਇਤੀ ਬਡਾਈ ਉਚਿਤ ਨਹੀਂ ਮੈਂ ਤੁਮਰੇ ਦਰ ਪੌਰੇ ਕਹੁ ਸ੍ਵਾਨ[6]'॥ ੨੫ ॥ ਸੁਨਿ ਕਾਲੂ ਕੀ ਅਧਿਕ ਨੰਮ੍ਰਿਤਾ ਸ਼੍ਰੀ ਹਰਿ ਗੋਵਿੰਦ ਅਧਿਕ ਕ੍ਰਿਪਾਲ। ਭਏ ਪ੍ਰਸੰਨ ਦਯੋ ਵਰ ਦੀਰਘ'ਭ੍ਰਾ ਨਾਥਨਿ ਕੇ ਨਾਥ ਬਿਸਾਲ।ਸਿਖ ਸੇਵਕ ਮਹਿਂ ਬਿਦਤਹਿ ਮਹਿਮਾ ਪਰੀ ਥਾਕਿ੍ਂ ਘਾਲੀ ਬਡ ਘਾਲ।ਜਨੌਂ ਜਨੌਂ ਨੰਮ੍ਰਿ ਅਧਿਕਤਾ ਤਨੌਂ ਤਨੌਂ, ਬਡ ਪੁਰਖਨਿ ਕੀ ਹੈ ਅਸ ਚਾਲ'॥ ੨੬ ॥ ਕਰਨੌ ਬਚਨ ਜਬਿ ਸ਼੍ਰੀ ਹਰਿਗੋਵਿੰਦ ਕਾਮਲ ਕਰਾਮਾਤ ਤਬਿ ਪਾਇ। ਅਤਿ ਅਨੰਦ ਕਰਿ ਪਦ ਅਰਬਿੰਦਨਿ ਬੰਦਨ ਕੀਨਿ ਸੀਸ ਕੋ ਨ੍ਯਾਇ। ਬਾਲਕ

---

[1]ਚਉਰ। [2]ਸੋਭਾਵਾਨ। [3]ਤੂੰ ਘਾਲ ਘਾਲੀ ਹੈ ਤੇ ਮਨੁਖ ਤੈਨੂੰ ਮੰਨਦੇ ਹਨ (ਇਸ ਵਾਸਤੇ) ਤੇਰਾ ਨਾਮ ਹੁਣ ਤੋਂ ਕਾਲੂ ਨਾਥ ਹੋਇਆ। [4](ਕਾਲੂ ਨੇ ਕਿਹਾ)। [5]ਚਰਣਾਂ ਤੇ ਸੀਸ ਰੱਖਣ ਵਾਲਾ। [6]ਦਰਵਾਜੇ ਵਿਚ ਦਾ ਕੁੱਤਾ ਹਾਂ।

ਹੁਤੋ ਸੰਗ ਪਯ ਲਯਾਯੋ ਤਿਸ ਦਿਸ਼ਿ ਦੇਖਿ ਗੁਰੂ ਸੁਖਦਾਇ। ਦੁਗਧ ਚੁਰੂ ਭਰ ਤਿਸ ਕੋ ਦੀਨਸਿ ਕਹਯੋ 'ਪਾਨ ਕਰਿ ਬਿਲਮ ਨ ਲਾਇ' ॥ ੨੭ ॥ ਮਾਨ ਬਾਕ ਕੋ ਪਾਨ ਕਰਯੋ ਜਬਿ ਭਈ ਸ਼ਕਤਿ ਸਭਿ ਜਾਨੀ ਬਾਤ। ਦੇਸ਼ ਬਿਦੇਸ਼ਨਿ ਕੀ ਸੁਧਿ ਉਰ ਮਾਹਿਂ ਕਰਿ ਬਦਰੀ ਫਲ ਤਿਮ[1] ਬੱਖਯਾਤ। ਅਚਰਜ ਚਿਤ ਧਰਿ ਗੁਰ ਪਦ ਬੰਦੇ, ਧੰਨ ਧੰਨ ਗੁਰ ਦੀਰਘ ਦਾਤ। ਕਛੁ ਤੇ ਕਛੂ ਛਿਨਕ ਮਹਿਂ ਕੀਨਸਿ ਕੌਨ ਕਰੈ ਸਮਤਾ ਕਿਸ ਭਾਂਤਿ ॥ ੨੮ ॥ ਕਾਲੂ ਜਾਨਿ ਲਈ ਤਿਸ ਕੀ ਗਤਿ, ਬੂਝਤਿ ਭਯੋ 'ਸੁਨਾਵਹੁ ਬਾਲ! । ਅਬਿ ਗੁਰ ਦੁਤੀ ਰੁਪ ਕਿਸ ਥਲ ਹੈਂ ? ਉਠੇ ਕਿਧੌਂ ਬੈਠੇ, ਕਿਤ ਚਾਲ ?'। ਸਿਸ ਬੋਲਯੋ 'ਤੁਮ ਸੁਨਹੁ ਨਾਥ ਜੀ ! ਅਰਬ ਵਲਾਇਤ ਬਿਖੈ ਕ੍ਰਿਪਾਲੁ। ਪ੍ਰੇਮੀ ਤੁਰਕ ਗੁਰੂ ਕੋ ਮਾਨਹਿ ਤਿਨ ਸਿਮਰੇ ਬਹੁ ਬਿਨਤੀ ਨਾਲ॥੨੯॥-ਸ੍ਰੀ ਨਾਨਕ ਗਾਦੀ ਪਰ ਜੋ ਹੈਂ ਮੇਰੋ ਪ੍ਰੇਮ ਪਰਖ ਸੋ ਆਇਂਦੇ ਦਰਸ਼ਨ ਕੋ ਕਰਹਿਂ ਕ੍ਰਿਤਾਰਥ ਕਾਮਲ ਕਰਾਮਾਤ ਸਮੁਦਾਇ-। ਤਹਾਂ ਤਰੋਵਰ ਕੇ ਤਰੁ ਠਾਂਢੇ ਸ਼ਾਖਾ ਪਕਰੀ ਹਾਥ ਉਠਾਇ। ਤੁਰਕ ਮੁਰੀਦ ਸਿਦਕ ਕੋ ਲਖਿ ਕਰਿ ਬਿਨਾ ਬਿਲੰਬ ਪਹੂਚੇ ਧਾਇ'॥੩੦॥ ਕਾਲੂ ਬਿਸਮਯੋ-ਸ਼ੀਘ੍ਰ ਲਈ ਇਨ, ਇਤੀ ਸ਼ਕਤਿ ਕੋ ਉਚਿਤ ਨ ਬਾਲ। ਸਭਿ ਜਹਾਨ ਕੀ ਉਰ ਸੁਧ ਪ੍ਰਾਪਤਿ, ਗੁਰੂ ਦਈ ਲਖਿ ਕਰਿ ਮਮ ਨਾਲ-। ਤਿਸ ਕੇ ਸਿਰ ਪਰ ਨਿਜ ਕਰ ਕੋ ਧਰਿ ਐਂਚੀ ਤੂਰਨ ਇਸ ਬਿਧਿ ਨਾਲ। ਪੋਲ ਤੀਲ ਮਹਿ ਚੂਕ ਸੁ ਥਲ ਤੇ ਜਲ ਕੋ ਖੈਂਚਿ ਲੇਤਿ ਤਤਕਾਲ[2]॥੩੧॥ ਪੁਨ ਬੂਝਤਿ ਭਾ 'ਅਬਿ ਸੁਧ ਦੀਜੈ' ਬਾਲਕ ਭਨਯੋ 'ਨ ਮੈਂ ਕਛ ਜਾਨ'। ਸ੍ਰੀ ਹਰਿਗੋਵਿੰਦ ਰਿਦੇ ਬਿਚਾਰੀ-ਸਿਸ ਕੀ ਅਰੁ ਹਮ ਦਈ ਮਹਾਨ[3]। ਘਾਲ ਨ ਘਾਲੀ ਸੰਗ ਰਹਯੋ ਨਾਹਿਂ, ਅਬਿ ਪਰਖੈ ਨਿਸ਼ਚਾ ਇਸ ਥਾਨ[4]-। ਇਕਲੋਟਾ ਤਿਸਨਿ ਕਟਿ ਅਧਿਕ ਪ੍ਰਿਯ ਕਿਸੂ ਦੇਸ਼ ਤੇ ਸੁੰਦਰ ਆਨਿ॥੩੨॥ ਸੋ ਸਤਿਗੁਰੁ ਤਬਿ ਜਾਚਨ ਕੀਨਸਿ 'ਹਮ ਕੋ ਦੇਹੁ ਬਨਯੋ ਇਹੁ ਚਾਰੁ'। ਕਾਲੂ ਕਹਯੋ 'ਅਧਿਕ ਪ੍ਰਿਯ ਮੇਰੋ ਨਿਤ ਰਾਖੌਂ ਸੁਧ ਭਲੇ ਸੁਧਾਰ। ਇਹ ਨਹਿਂ ਦਿਯੋ ਜਾਇ ਕਬਿ ਮੋ ਤੇ ਜੀਵਤਿ ਤਯਾਗ ਨ ਸਕੌਂ ਬਿਚਾਰ। ਲੋਟੇ ਸਹਿਤ ਆਪ ਕੋ ਮੈਂ ਨਿਤ[5],

---

[1] ਹੱਥ ਤੇ ਧਰੇ ਬੇਰ ਵਾਂਙੂ। [2] ਜਿਵੇਂ ਪੋਲੇ ਤੀਲੇ (ਭਾਵ ਨਾੜ) ਨਾਲ ਚੂਕ ~~ਖਿੱਚਕੇ~~-ਪਾਣੀ ਖਿੱਚ ਲਈਦਾ ਹੈ। [3] ਬਾਲਕ ਦੀ (ਖਿੱਚ ਹੋਈ ਕਰਾਮਾਤ ਭੀ ਇਸ ਨੇ ਲੈ ਲਈ ਹੈ ਤੇ) ਅਸਾਂ ਨੇ ਭੀ ਬਹੁਤ ਦਿੱਤੀ ਹੈ। [4] ਨਿਸ਼ਚਾ (ਨਾਥ ਦਾ) ਏਥੇ। [5] ਲੋਟੇ ਸਮੇਤ ਨਿੱਤ ਮੈਂ ਆਪਦਾ (ਦਾਸ) ਹਾਂ।

ਇਹੁ ਬਖਸ਼ਹੁ ਮੁਹਿ ਗੁਰੂ ਉਦਾਰ !' ॥੩੩॥ ਸ੍ਰੀ ਹਰਿਗੋਵਿੰਦ ਲਖਿ ਬਹੁ ਮਮਤਾ 'ਹਮ ਨਾਥਨਿ ਕੋ ਨਾਥ ਬਨਾਇ। ਨਹਿਂ ਤੈਂ ਰਹਨੋ[1] ਪ੍ਰਥਮ ਸਮ ਹੂਜਹਿ, ਨਹੀਂ ਬਾਕ ਮਾਨਨੋ ਮਨ ਲਜਾਇ।ਲਈ ਬਾਲ ਤੇ,ਆਪ ਭਯੋ ਬਡ ਤੂੰ ਕਹੁ ਭੀ ਨ ਉਚਿਤ ਇਸ ਭਾਇ'। ਕਹਿਬੇ ਮਾਤ੍ਰ ਗੁਰੂ ਕੇ, ਤਿਮ ਹੀ ਕਾਲੂ ਹੋਯੋ ਸਹਿਜ ਸੁਭਾਇ॥ ੩੪ ॥ ਰਿਦੈ ਬਿਸੂਰਤਿ ਬੰਦਨ ਕਰਿ ਕੈ ਗਯੋ ਆਪਨੇ ਥਾਨ ਮਝਾਰ। ਧਰੇ ਨੰਮ੍ਰਿਤਾ ਪ੍ਰਾਪਤਿ ਹੋਈ,ਪੁਨ ਗੁਰ ਮਾਯਾ ਪ੍ਰਬਲ ਉਦਾਰ। ਭਰਮਾਯੋ, ਨਹਿਂ ਸਮੁਝਿ ਸਕਨੋ ਮਨ, ਇਮ ਕਾਲੂ ਕੀ ਗਾਥ ਬਿਥਾਰ। ਅਬਿ ਲੌ ਥਾਨ ਤਹਾਂ ਤਿਸ ਕੇਰਾ ਬਿਦਤ ਅਹੈ ਤਿਸ ਦੇਸ਼ ਮਝਾਰ ॥ ੩੫ ॥ ਦੋਹਰਾ ॥ ਧੀਵਰ[2] ਕਾਲੂ ਔਰ ਹੈ ਤਿਸ ਕੀ ਕਥਾ ਨ ਜਾਨ[3]। ਗ੍ਰਾਮ ਨਿਥਾਣੇ ਸੋ[4] ਬਸਹਿ ਸੁਨਿ ਸ਼੍ਰੋਤਾ ਸਵਧਾਨ ॥ ੩੬ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਕਾਲੂ' ਪ੍ਰਸੰਗ ਬਰਨਨੰ ਨਾਮ ਖਸ਼ਟ ਪੰਚਾਸਤੀ ਅੰਸੂ ॥ ੫੬ ॥

## ੫੭. [ ਕਾਂਗੜ ਪੁਰ ਪ੍ਰਵੇਸ਼ ਅਜਗਰ ਮੁਕਤ ]।

ਦੋਹਰਾ ॥ ਸ੍ਰੀ ਸਤਿਗੁਰੂ ਸੰਧ੍ਯਾ ਭਏ ਉਠੇ ਸਭਾ ਤੇ ਆਇ। ਤੰਬੂ ਬਿਖੇ ਪ੍ਰਯੰਕ ਪਰ ਬੈਠੇ ਅਨੰਦ ਉਪਾਇ ॥ ੧ ॥ ਨਿਸ਼ਾਨੀਛੰਦ॥ਖਾਨ ਪਾਨ ਕਰਿ ਜਾਮਨੀ ਸੁਖ ਤੇ ਪਰਿ ਸੋਏ। ਭਈ ਭੋਰ ਜਾਗੇ ਪ੍ਰਭੂ ਸਵਧਾਨਹਿ ਹੋਏ। ਸੌਚ ਸ਼ਨਾਨਹਿ ਠਾਨਿ ਕਰਿ ਜਬਿਭਯੋ ਪ੍ਰਕਾਸ਼॥ਹੇਤੁ ਅਰੂਢਨਿ ਕੇ ਤੁਰੰਗ ਅਨਵਾਯੋ ਪਾਸਾ ॥ ੨ ॥ ਜੋਧ ਸਹਿਤ ਜੋਧਾ ਸਕਲ ਕਰਿ ਕਰਿ ਨਿਜ ਤ੍ਯਾਰੀ॥ਜ਼ੀਨ ਪਵੰਗਮ ਪਾਇ ਕਰਿ ਠਾਨੀ ਅਸਵਾਰੀ। ਦੁੰਦਭਿ ਬਾਜਤਿ ਸ਼ਬਦ ਬਡ ਸਤਿਗੁਰੁ ਚਢਿ ਚਾਲੇ। ਕਰਤੇ ਬਿਰਤ ਅਖੇਰ ਕੋ ਹਨਿ ਮ੍ਰਿਗਨਿ ਬਿਸਾਲੇ॥੩॥ਕਰਤਿ ਬਤਕ[5] ਬਹੁ ਜੋਧ ਮੈਂ ਮੁਖ ਹਾਸ ਬਿਲਾਸੇ। ਕਾਂਗੜਪੁਰਿ ਪ੍ਰਾਪਤਿ ਭਏ ਉਤਰੇ ਤਿਸ ਪਾਸੇ। ਆਵਤਿ ਭਯੋ ਪ੍ਰਯੰਕ ਬਰ ਤਤਕਾਲ ਡਸਾਯੋ। ਸ੍ਰੀ ਸਤਿਗੁਰੁ ਬੈਠੇ ਤਬਹਿ ਮੁਖ ਤੇ ਫੁਰਮਾਯੋ ॥ ੪ ॥ 'ਜੋਧਸ਼ਾਹੁ ਗਮਨਹੁ ਸਦਨ ਬਿੱਸ੍ਰਾਮ ਕਰੀਜਹਿ। ਮਿਲਹੁ ਸਕਲ ਪਰਵਾਰ ਸੋਂ ਸੁਖ ਲੇ ਸੁਖ ਦੀਜੈ'।ਆਇਸੁ ਮਾਨੀ ਗਯੋ ਘਰ,ਆਈ ਤਿਸ ਦਾਰਾ[6]। ਲਗੇ ਘਾਵ ਗਨ ਤਨ ਬਿਖੇ ਪਤਿ ਸੂਰ ਨਿਹਾਰਾ ॥ ੫ ॥ ਜਾਨਨੋ ਭਯੋ ਸਹਾਇ ਗੁਰੁ ਦੋਤਿਕ ਰਣ ਘਾਲਾ। ਜਿਯਤਿ ਪਿਖਨੋ ਨਿਜ ਕੰਤ ਕੋ, ਬਲ ਕਰੇ ਬਿਸਾਲਾ[7]। ਤਬਿ ਬੂਝਨੋ ਸਭਿ ਕਹਿਤਿ ਭਾ 'ਗੁਰ ਸਮ ਨਹਿਂ ਦੂਜਾ॥

[1]ਤੂੰ (ਨਾਥਾਂ ਦਾ ਨਾਥ) ਨਹੀਂ ਰਹਿਆ। [2]ਝੀਵਰ। [3](ਇਹ) ਕਥਾ ਉਸਦੀ ਨਾ ਜਾਣੋ। [4]'ਸੋ' ਦਾ ਅਰਥ 'ਓਹ ਨਾਥ ਕਾਲੂ' ਲੈਣਾ ਚਾਹੀਏ। [5]ਗਲਾਂ ਕਰਦੇ। [6]ਇਸਤ੍ਰੀ। [7](ਜਿਸਨੇ) ਬਹੁਤ ਬਲ ਕੀਤਾ ਹੈ (ਜੰਗ ਵਿਚ)। *ਇਸਦਾ ਟਿਕਾਣਾ ਪਰਨੰਗਲ ਪਿੰਡ (ਹੁਸ਼ਿਆਰਪੁਰ) ਦੱਸੀਦਾ ਹੈ।

